# ਗੁਰਬਾਣੀ ਦੀ ਕੁੰਜੀ
# ਵਾਰਾਂ ਭਾਈ ਗੁਰਦਾਸ
## ਸਟੀਕ



ਡਾ. ਗੁਰਸ਼ਰਨ ਕੌਰ ਜੱਗੀ

# ਗੁਰਬਾਣੀ ਦੀ ਕੁੰਜੀ
# ਵਾਰਾਂ ਭਾਈ ਗੁਰਦਾਸ

## ਸਟੀਕ

ਡਾ. ਗੁਰਸ਼ਰਨ ਕੌਰ ਜੱਗੀ



ਆਰਸੀ ਪਬਲਿਸ਼ਰਜ਼

GURBANI DI KUNJI VARA BHAI GURDAS : STEEK (Punjabi)
by
Dr. Gursharan Kaur Jaggi
M.A. (Pbi. & Hindi), Ph.D., D.Litt.
Principal,
Govt. College for Girls, Patiala-147001
4193, Urban Estate, Phase-II, Patiala-147002

Arsee Publishers, Chandni Chowk, Delhi-110006
Branch Office : 51 Parda Bagh, Darya Ganj, New Delhi-110002



ISBN : 978-81-8299-107-1



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼
ਚਾਂਦਨੀ ਚੌਂਕ, ਦਿੱਲੀ-6 ਫ਼ੋਨ : 23280657

ਛਾਪਕ : ਆਰਸੀ ਪ੍ਰਿੰਟਿੰਗ ਏਜੰਸੀ
ਚਾਂਦਨੀ ਚੌਂਕ, ਦਿੱਲੀ-6
ਸੈਟਿੰਗ : (ਜੀ.ਐਮ. ਕੰਪਿਊਟਰ)
105, ਰਣਜੀਤ ਨਗਰ, ਬਲਾਕ-ਈ, ਪਟਿਆਲਾ

ਮੁੱਲ : 525/-

## ਤਤਕਰਾ

## ਭੂਮਿਕਾ

ਭਾਈ ਗੁਰਦਾਸ ਗੁਰਬਾਣੀ ਦੇ ਪਹਿਲੇ ਵਿਆਖਿਆਕਾਰ ਹੀ ਨਹੀਂ, ਸਗੋਂ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦੇ ਲਿਖਾਰੀ ਵੀ ਹਨ। ਬੀੜ ਲਿਖਣ ਦਾ ਗੌਰਵ ਗੁਰੂ ਅਰਜਨ ਦੇਵ ਜੀ ਨੇ ਆਪ ਨੂੰ ਬਖ਼ਸ਼ਿਆ ਸੀ। ਇਸ ਕਰਕੇ ਸਿੱਖ ਧਰਮ ਅਤੇ ਗੁਰਮਤਿ ਸਾਹਿਤ ਵਿਚ ਆਪ ਜੀ ਨੂੰ ਵਿਸ਼ੇਸ਼ ਗੌਰਵ ਪ੍ਰਾਪਤ ਹੈ।

ਭਾਈ ਗੁਰਦਾਸ ਦੇ ਜੀਵਨ ਸੰਬੰਧੀ ਇਤਿਹਾਸਿਕ ਸਾਮਗ੍ਰੀ ਬਹੁਤ ਘਟ ਮਿਲਦੀ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਵੀ ਕੋਈ ਅੰਦਰਲੀ ਗਵਾਹੀ ਉਪਲਬਧ ਨਹੀਂ ਹੈ। ਫਿਰ ਵੀ ਇਧਰ ਉਧਰ ਖਿੰਡੇ ਹੋਏ ਸੂਤਰਾਂ ਨੂੰ ਜੇ ਇਕੱਤਰ ਕਰੀਏ ਤਾਂ ਆਪ ਜੀ ਦੇ ਜੀਵਨ ਸੰਬੰਧੀ ਕੁਝ ਤੱਥ ਜ਼ਰੂਰ ਉਘੜਦੇ ਹਨ। ਉਨ੍ਹਾਂ ਤੱਥਾਂ ਦੇ ਆਧਾਰ ’ਤੇ ਆਪ ਦਾ ਜਨਮ ਸੰ. 1597 ਬਿ. ਤੋਂ ਬਾਦ ਅਤੇ ਸੰ. 1615 ਬਿ. ਤੋਂ ਪਹਿਲਾਂ ਹੋਇਆ ਸੀ।

ਕੇਸਰ ਸਿੰਘ ਛਿੱਬਰ ਅਨੁਸਾਰ ਭਾਈ ਗੁਰਦਾਸ ਵਿਸਨ ਦਾਸ ਭੱਲਾ ਖਤਰੀ ਦੇ ਵੰਸ਼ਜ ਸਨ। ਉਨ੍ਹਾਂ ਦੇ ਪਿਤਾ ਈਸ਼ਰ ਦਾਸ ਗੁਰੂ ਅਮਰ ਦਾਸ ਜੀ ਦੇ ਚਾਚੇ ਚੰਦਰ ਭਾਨ ਦੇ ਪੁੱਤਰ ਸਨ। ਇਸ ਤਰ੍ਹਾਂ ਉਹ ਗੁਰੂ ਅਮਰ ਦਾਸ ਜੀ ਦੇ ਰਿਸ਼ਤੇ ਵਜੋਂ ਭਤੀਜੇ ਸਨ। ਉਨ੍ਹਾਂ ਦਾ ਜਨਮ ਗਿਲਵਾਲੀ ਪਿੰਡ ਵਿਚ ਹੋਇਆ। ਮਾਤਾ ਪਿਤਾ ਦਾ ਵਿਛੋੜਾ ਉਨ੍ਹਾਂ ਨੂੰ ਬਾਲ-ਕਾਲ ਵਿਚ ਹੀ ਸਹਿਣਾ ਪਿਆ। ਉਨ੍ਹਾਂ ਦੇ ਵਿਆਹ, ਸੰਤਾਨ ਬਾਰੇ ਜਾਣਕਾਰੀ ਦਾ ਇਕਦਮ ਅਭਾਵ ਹੋਣ ਕਾਰਨ ਪ੍ਰਤੀਤ ਹੁੰਦਾ ਹੈ ਕਿ ਗੁਰਮਤਿ ਦੇ ਪ੍ਰਚਾਰ ਵਿਚ ਅਧਿਕ ਲੀਨ ਰਹਿਣ ਕਰਕੇ ਉਹ ਗ੍ਰਿਹਸਥ ਦੇ ਬਖੇੜਿਆਂ ਤੋਂ ਦੂਰ ਹੀ ਰਹੇ।

ਭਾਈ ਰਣਧੀਰ ਸਿੰਘ ਅਨੁਸਾਰ ਭਾਈ ਗੁਰਦਾਸ ਨੇ ਦੇਸ਼ੀ ਭਾਸ਼ਾਵਾਂ ਦਾ ਗਿਆਨ ਗੋਇੰਦਵਾਲ ਵਿਚ ਪ੍ਰਾਪਤ ਕੀਤਾ ਅਤੇ ਇਸਲਾਮ ਧਰਮ ਨਾਲ ਸੰਬੰਧਿਤ ਵਿਦਿਆ ਸੁਲਤਾਨਪੁਰ ਲੋਧੀ ਵਿਚ ਪ੍ਰਾਪਤ ਕੀਤੀ। ਇਥੋਂ ਹੀ ਉਨ੍ਹਾਂ ਨੂੰ ਆਗਰੇ ਧਰਮ ਪ੍ਰਚਾਰ ਲਈ ਭੇਜਿਆ ਗਿਆ ਅਤੇ ਆਪਣੇ ਪ੍ਰਚਾਰ ਦੌਰਾਨ ਉਹ ਬੁਰਹਾਨਪੁਰ, ਲਖਨਊ, ਰਾਜਸਥਾਨ ਦੇ ਕੁਝ ਖੇਤਰਾਂ ਵਿਚ ਵੀ ਗਏ। ਉਥੋਂ 1938 ਬਿ. ਵਿਚ ਗੁਰੂ ਰਾਮਦਾਸ ਜੀ ਦੇ ਦੇਹਾਂਤ ਵੇਲੇ ਪਰਤੇ ਅਤੇ ਫਿਰ ਗੁਰੂ ਅਰਜਨ ਦੇਵ ਜੀ ਪਾਸ ਰਾਮਦਾਸਪੁਰ ਟਿਕ ਗਏ।

ਰਾਮਦਾਸਪੁਰ ਵਿਚ ਰਹਿ ਕੇ ਭਾਈ ਗੁਰਦਾਸ ਨੇ ਬਾਬੇ ਬੁੱਢੇ ਦੀ ਦੇਖ-ਰੇਖ ਵਿਚ ਅਤੇ ਹੋਰ ਪਤਵੰਤੇ ਸਿੱਖਾਂ ਦੇ ਸਹਿਯੋਗ ਨਾਲ ਗੁਰੂ-ਘਰ ਅਤੇ ਗੁਰੂ-ਸਿੱਖਾਂ

ਲਈ ਪ੍ਰਿਥੀਚੰਦ ਦੁਆਰਾ ਨਿੱਤ ਪੈਦਾ ਕੀਤੀਆਂ ਜਾ ਰਹੀਆਂ ਔਕੜਾਂ ਨੂੰ ਨਜਿਠਣ ਦਾ ਪੂਰਾ ਯਤਨ ਕੀਤਾ।

ਭਾਈ ਗੁਰਦਾਸ ਨੇ ਸਿੱਖ ਧਰਮ-ਅੰਦੋਲਨ ਨੂੰ ਆਰਥਿਕ ਸੰਕਟ ਤੋਂ ਪੂਰੀ ਤਰ੍ਹਾਂ ਮੁਕਤ ਕਰਨ ਲਈ ਦਸਵੰਧ ਦੀ ਪਿਰਤ ਪਾਈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਲਿਖਣ ਦਾ ਕੰਮ ਆਪ ਨੂੰ ਸੌਂਪਿਆ। ਭਾਈ ਸਾਹਿਬ ਨੇ 1661 ਬਿ. ਵਿਚ ਇਹ ਮਹਾਨ ਕਾਰਜ ਸਮਾਪਤ ਕੀਤਾ।

ਗੁਰੂ ਅਰਜਨ ਦੇਵ ਦੀ ਸ਼ਹੀਦੀ (1663 ਬਿ.) ਤੋਂ ਬਾਦ ਭਾਈ ਗੁਰਦਾਸ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿਚ ਰਹੇ। ਅਕਾਲ ਬੁੰਗੇ ਦੀ ਉਸਾਰੀ ਤੋਂ ਬਾਦ ਉਸ ਦੀ ਸੇਵਾ ਭਾਈ ਸਾਹਿਬ ਨੂੰ ਸੌਂਪੀ ਗਈ। ਜਦੋਂ ਗੁਰੂ ਜੀ ਦਿੱਲੀ ਜਾਣ ਲਗੇ ਤਾਂ ਪਿਛੋਂ ਗੁਰੂ-ਗੱਦੀ ਦੀ ਵਿਵਸਥਾ ਅਤੇ ਪ੍ਰਬੰਧ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਦੇ ਹਵਾਲੇ ਕਰ ਗਏ। ਜਦੋਂ ਗੁਰੂ ਜੀ ਨੂੰ ਦਿੱਲੀਓਂ ਕੈਦ ਕਰਕੇ ਗਵਾਲੀਅਰ ਦੇ ਕਿਲੇ ਵਿਚ ਨਜ਼ਰਬੰਦ ਕਰ ਦਿੱਤਾ ਗਿਆ, ਤਾਂ ਭਾਈ ਗੁਰਦਾਸ ਕੁਝ ਚੋਣਵੇਂ ਸਿੱਖਾਂ ਸਹਿਤ ਗੁਰੂ ਜੀ ਨੂੰ ਮਿਲਣ ਅਤੇ ਉਨ੍ਹਾਂ ਤੋਂ ਅਗਾਮੀ ਵਿਵਸਥਾ ਲਈ ਅਗਵਾਈ ਲੈਣ ਲਈ ਗਵਾਲੀਅਰ ਗਏ। ਗੁਰੂ ਹਰਿਗੋਬਿੰਦ ਜੀ ਦੇ ਕਰਤਾਰਪੁਰ ਚਲੇ ਜਾਣ ਤੋਂ ਬਾਦ ਭਾਈ ਗੁਰਦਾਸ ਨੇ ਰਾਮਦਾਸਪੁਰ (ਅੰਮ੍ਰਿਤਸਰ) ਦਾ ਸਾਰਾ ਇੰਤਜ਼ਾਮ ਸੰਭਾਲਿਆ ਅਤੇ ਹਰਗੋਬਿੰਦਪੁਰ ਨੂੰ ਫਿਰ ਤੋਂ ਵਸਾਉਣ ਲਈ ਬਾਬੇ ਬੁੱਢੇ ਸਹਿਤ ਆਪਣਾ ਯੋਗਦਾਨ ਦਿੱਤਾ। ਬਾਬੇ ਬੁੱਢੇ ਦੇ ਦੇਹਾਂਤ ਉਪਰੰਤ ਭਾਈ ਗੁਰਦਾਸ ਗੁਰੂ-ਗੱਦੀ ਦੇ ਪ੍ਰਮੁਖ ਵਿਵਸਥਾਪਕ ਬਣ ਗਏ।

ਭਾਈ ਗੁਰਦਾਸ ਦਾ ਦੇਹਾਂਤ ਗੋਇੰਦਵਾਲ ਵਿਚ ਹੋਇਆ। ਦੇਹਾਂਤ-ਤਿਥੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। 'ਗੁਰਬਿਲਾਸ ਪਾ. ੬', 'ਤਵਾਰੀਖ ਗੁਰੂ ਖਾਲਸਾ' ਅਨੁਸਾਰ ਭਾਈ ਸਾਹਿਬ ਦਾ ਦੇਹਾਂਤ 1686 ਬਿ. ਵਿਚ ਹੋਇਆ। ਭਾਈ ਕਾਨ੍ਹ ਸਿੰਘ ਨੇ ਆਪਣੀ ਖੋਜ ਦੇ ਆਧਾਰ 'ਤੇ ਇਹ ਘਟਨਾ 1694 ਬਿ. ਵਿਚ ਹੋਈ ਦਸੀ ਹੈ। ਅਧਿਕ ਵਿਦਵਾਨ ਭਾਈ ਕਾਨ੍ਹ ਸਿੰਘ ਦੁਆਰਾ ਨਿਸ਼ਚਿਤ ਕੀਤੀ ਦੇਹਾਂਤ-ਤਿਥੀ ਨੂੰ ਮਾਨਤਾ ਪ੍ਰਦਾਨ ਕਰਦੇ ਹਨ।

ਭਾਈ ਗੁਰਦਾਸ ਦਾ ਵਿਅਕਤਿਤਵ ਬਹੁਤ ਮਹਾਨ ਸੀ। ਇਸ ਮਹਾਨਤਾ ਦੇ ਮੂਲ ਵਿਚ ਉਨ੍ਹਾਂ ਦੀ ਪ੍ਰਖਰ ਬੁੱਧੀ ਸੀ। ਉਨ੍ਹਾਂ ਨੂੰ ਗੱਲ ਬੜੀ ਜਲਦੀ ਸੁਝਦੀ ਸੀ ਅਤੇ ਜਦੋਂ ਉਹ ਕੋਈ ਪ੍ਰਸੰਗ ਜਾਂ ਨੁਕਤਾ ਛੇੜ ਬਹਿੰਦੇ ਤਾਂ ਦਲੀਲ ਦੀ ਉਨ੍ਹਾਂ ਪਾਸ ਘਾਟ ਨਹੀਂ ਸੀ। ਉਹ ਪ੍ਰਤਿਪੱਖ ਨੂੰ ਨਿਰੁਤਰ ਕਰ ਦਿੰਦੇ ਸਨ। ਜਦੋਂ ਉਨ੍ਹਾਂ ਦਾ ਕਵੀ-ਮਨ ਆਪਣੇ ਕਥਨ ਦੀ ਪੁਸ਼ਟੀ ਲਈ ਤਰਕ/ਦਲੀਲ ਦਾ ਆਸਰਾ ਲੈਂਦਾ ਤਦੋਂ ਉਪਮਾਨਾਂ, ਦ੍ਰਿਸ਼ਟਾਂਤਾਂ ਦੀ ਇਕ ਲੜੀ ਬਣ ਜਾਂਦੀ, ਆਪ-ਮੁਹਾਰੇ ਦ੍ਰਿਸ਼ਟਾਂਤ ਉਤਰਦੇ ਆਉਂਦੇ ਅਤੇ ਇਕ ਅਜਿਹਾ ਸਮਾਂ ਬੰਨ੍ਹ ਦਿੰਦੇ ਜਿਵੇਂ ਕਿ ਸੂਰਜ ਦੇ ਪ੍ਰਭਾ-ਮੰਡਲ ਤੋਂ ਕਿਰਨਾਂ ਦੇ ਨਿਕਲਣ ਵਾਂਗ ਭਾਈ ਗੁਰਦਾਸ ਦੇ ਮੁਖਾਰਬਿੰਦ ਤੋਂ

ਦ੍ਰਿਸ਼ਟਾਂਤਾਂ ਦਾ ਤਰਕ-ਜਾਲ ਸਰਵ ਵਿਆਪਤ ਹੋ ਜਾਂਦਾ। ਭਾਈ ਗੁਰਦਾਸ ਸਚਮੁਚ ਅਧਿਕਾਰੀ ਗਿਆਨਵਾਨ, ਤੀਖਣ ਸੋਚਵਾਨ, ਗੰਭੀਰ ਪ੍ਰਚਾਰਕ ਅਤੇ ਸ਼ਬਦਾਂ ਦੇ ਸੁੰਦਰ ਚਿਤੇਰੇ ਸਨ।

**ਕਾਵਿ-ਰਚਨਾ**

ਭਾਈ ਗੁਰਦਾਸ ਨੇ ਮੁੱਖ ਤੌਰ 'ਤੇ ਬ੍ਰਜ ਭਾਸ਼ਾ ਅਤੇ ਪੰਜਾਬੀ ਭਾਸ਼ਾ ਵਿਚ ਕਾਵਿ ਰਚਨਾ ਕੀਤੀ ਹੈ। ਬ੍ਰਜ ਭਾਸ਼ਾ ਵਿਚ ਭਾਈ ਗੁਰਦਾਸ ਦੇ ਕੁਲ 675 ਪਦ ਉਪਲਬਧ ਹਨ, ਜਿਨ੍ਹਾਂ ਵਿਚ 648 ਕਬਿੱਤ, 3 ਸਵੈਯੇ, ਅੱਠ ਦੋਹਰੇ, ਅੱਠ ਸੋਰਠੇ ਅਤੇ ਅੱਠ ਛੰਤ ਹਨ। ਇਸ ਤਰ੍ਹਾਂ ਇਨ੍ਹਾਂ ਪਦਿਆਂ ਦਾ ਮੁੱਖ ਛੰਦ ਕਬਿੱਤ ਹੈ।

ਇਨ੍ਹਾਂ ਪਦਿਆਂ ਦੇ ਰਚਨਾ-ਸਮੇਂ ਅਤੇ ਰਚਨਾ-ਸਥਾਨ ਬਾਰੇ ਕੋਈ ਸਪੱਸ਼ਟ ਪ੍ਰਮਾਣ ਉਪਲਬਧ ਨਹੀਂ। ਹਾਂ, ਇਤਨਾ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਕਵੀ ਦੁਆਰਾ ਆਪਣੀ ਰਚਨਾ ਲਈ ਅਪਣਾਇਆ ਗਿਆ ਭਾਸ਼ਾ-ਮਾਧਿਅਮ ਉਸ ਦੇ ਸਰੋਤਿਆਂ/ਪਾਠਕਾਂ ਦੀ ਭਾਸ਼ਾ ਦੇ ਆਮ ਤੌਰ 'ਤੇ ਅਨੁਰੂਪ ਹੀ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਇਨ੍ਹਾਂ ਦੀ ਰਚਨਾ ਗ਼ੈਰ-ਪੰਜਾਬੀ ਸਰੋਤਿਆਂ/ਪਾਠਕਾਂ ਲਈ ਕੀਤੀ ਗਈ ਹੋਵੇਗੀ। ਗ਼ੈਰ-ਪੰਜਾਬੀ ਭਾਸ਼ੀਆਂ ਦੇ ਸੰਪਰਕ ਵਿਚ ਭਾਈ ਸਾਹਿਬ ਆਗਰਾ ਅਤੇ ਬਨਾਰਸ ਦੇ ਨਿਵਾਸ ਵੇਲੇ ਆਏ ਸਨ। ਉਦੋਂ ਹੀ ਇਨ੍ਹਾਂ ਪਦਾਂ ਦੀ ਰਚਨਾ ਸੰਭਵ ਹੋ ਸਕਦੀ ਹੈ।

ਇਨ੍ਹਾਂ ਕਬਿੱਤਾਂ ਵਿਚ ਸਿੱਖ ਅਧਿਆਤਮਵਾਦ, ਧਾਰਮਿਕ ਮਾਨਤਾਵਾਂ, ਨੈਤਿਕ ਪਰਿਕਲਪਨਾਵਾਂ ਅਤੇ ਵਿਵਹਾਰਿਕ ਮਰਯਾਦਾ ਦਾ ਬੜਾ ਸੁੰਦਰ, ਗੰਭੀਰ ਅਤੇ ਪ੍ਰੇਰਨਾਤਮਕ ਚਿਤ੍ਰਣ ਹੋਇਆ ਅਤੇ ਵਾਰਾਂ ਵਿਚ ਅਭਿਵਿਅਕਤ ਵਿਚਾਰਧਾਰਾ ਇਨ੍ਹਾਂ ਦੁਆਰਾ ਸੰਪੁਸ਼ਟ ਹੁੰਦੀ ਹੈ।

**ਵਾਰਾਂ**

ਪੰਜਾਬੀ ਵਿਚ ਭਾਈ ਗੁਰਦਾਸ ਨੇ 40 ਵਾਰਾਂ ਦੀ ਰਚਨਾ ਕੀਤੀ ਹੈ। ਇਨ੍ਹਾਂ ਵਾਰਾਂ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਬਾਰੇ ਵੀ ਵਿਦਵਾਨਾਂ ਵਿਚ ਮਤ-ਏਕਤਾ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਨਾਲ ਸੰਬੰਧਿਤ ਪਹਿਲੀ ਵਾਰ ਦੀ 48ਵੀਂ ਪਉੜੀ ਵਿਚ 'ਦਲਿ ਭੰਜਨ ਗੁਰੁ ਸੂਰਮਾ ਵੱਡ ਜੋਧਾ ਬਹੁ ਪਰਉਪਕਾਰੀ' ਪੰਕਤੀ ਛੇਵੇਂ ਗੁਰੂ ਜੀ ਦੇ ਸੈਨਿਕ ਪਰਾਕ੍ਰਮ ਨੂੰ ਸੂਚਿਤ ਕਰਨ ਕਾਰਨ ਇਸ ਵਾਰ ਦੀ ਰਚਨਾ ਨੂੰ 1628 ਈ. ਵਿਚ ਗੁਰੂ ਜੀ ਵਲੋਂ ਮੁਗ਼ਲਾਂ ਨਾਲ ਲੜੀ ਗਈ ਪਹਿਲੀ ਲੜਾਈ ਤੋਂ ਬਾਦ ਦਾ ਮੰਨਣਾ ਪੈਂਦਾ ਹੈ। ਹੋ ਸਕਦਾ ਹੈ ਕਿ ਇਸ ਦੀ ਰਚਨਾ ਭਾਵੇਂ ਪਹਿਲਾਂ ਹੋਈ ਹੋਵੇ ਪਰ ਇਸ ਨੂੰ ਅੰਤਮ ਰੂਪ ਉਪਰੋਕਤ ਤਿਥੀ ਤੋਂ ਬਾਦ ਦੇਣ ਵੇਲੇ ਛੇਵੇਂ ਗੁਰੂ ਸੰਬੰਧੀ ਨਵੇਂ ਤੱਥ ਵੀ ਨਾਲ ਜੋੜ ਦਿੱਤੇ ਗਏ ਹੋਣ ਪਰ ਇਸ ਬਾਰੇ ਕੋਈ ਤੱਥਕ ਆਧਾਰ ਉਪਲਬਧ ਨਹੀਂ। ਉਂਜ ਜਿਨ੍ਹਾਂ ਜਿਨ੍ਹਾਂ ਵਾਰਾਂ (੩,੧੧,੧੩,੨੪,੨੬,੩੮,੩੯) ਵਿਚ ਛੇਵੇਂ ਗੁਰੂ ਜਾਂ ਉਨ੍ਹਾਂ ਦੇ ਸਿੱਖਾਂ ਦਾ ਉਲੇਖ ਹੈ, ਉਹ ਉਨ੍ਹਾਂ ਦੇ ਗੁਰੂ-ਗੱਦੀ ਉਤੇ ਬੈਠਣ (1606 ਈ.) ਤੋਂ ਬਾਦ ਦੀਆਂ ਰਚਨਾਵਾਂ

ਸਿੱਧ ਹੁੰਦੀਆਂ ਹਨ। 26ਵੀਂ ਅਤੇ 36ਵੀਂ ਵਾਰਾਂ ਦਾ ਰਚਨਾ-ਕਾਲ ਮੀਣਿਆਂ ਦੇ ਦੁਰਾਚਾਰਕ ਵਿਵਹਾਰ ਤੋਂ ਬਾਦ ਦਾ ਪ੍ਰਤੀਤ ਹੁੰਦਾ ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਪਹਿਲਾਂ ਦਾ ਹੈ। ਇਸ ਤਰ੍ਹਾਂ ਭਾਈ ਸਾਹਿਬ ਦੀਆਂ ਕੁਝ ਵਾਰਾਂ ਗੁਰੂ ਅਰਜਨ ਦੇਵ ਕਾਲ ਦੀਆਂ ਹਨ ਅਤੇ ਕੁਝ ਗੁਰੂ ਹਰਿਗੋਬਿੰਦ ਕਾਲ ਦੀਆਂ।

ਇਨ੍ਹਾਂ ਦੀ ਰਚਨਾ ਪੰਜਾਬ ਵਿਚ ਰਹਿਣ ਦੌਰਾਨ ਪੰਜਾਬ ਨਿਵਾਸੀ ਜਿਗਿਆਸੂਆਂ ਨੂੰ ਸੰਬੋਧਿਤ ਕਰਨ ਅਤੇ ਉਪਦੇਸ਼ ਦੇਣ ਲਈ ਕੀਤੀ ਗਈ ਹੋਵੇਗੀ। ਇਹ ਵੀ ਸੰਭਵ ਹੈ ਕਿ ਜਿਸ ਕ੍ਰਮ ਵਿਚ ਹੁਣ ਇਹ ਵਾਰਾਂ ਉਪਲਬਧ ਹਨ, ਇਸ ਕ੍ਰਮ ਵਿਚ ਉਨ੍ਹਾਂ ਦੀ ਰਚਨਾ ਨਹੀਂ ਹੋਈ ਹੋਵੇਗੀ। ਬਾਦ ਵਿਚ ਇਨ੍ਹਾਂ ਨੂੰ ਇਕ ਵਿਵਸਥਿਤ ਕ੍ਰਮ ਦੇਣ ਲਈ ਭਾਈ ਗੁਰਦਾਸ ਨੇ ਖ਼ੁਦ ਜਾਂ ਕਿਸੇ ਸ਼ਰਧਾਲੂ ਨੇ ਅਜਿਹਾ ਉਦਮ ਕੀਤਾ ਹੋਵੇਗਾ।

49 ਪਉੜੀਆਂ ਦੀ ਪਹਿਲੀ ਵਾਰ ਦਾ ਇਕ ਨਾਮਾਂਤਰ 'ਗਿਆਨ ਰਤਨਾਵਲੀ' ਵੀ ਪ੍ਰਸਿੱਧ ਹੈ। ਇਸ ਨੂੰ ਗੁਰੂ ਨਾਨਕ ਦੇਵ ਜੀ ਦੀ ਕਾਵਿ-ਜਨਮ-ਸਾਖੀ ਵੀ ਕਿਹਾ ਜਾਂਦਾ ਹੈ। ਚੂੰਕਿ ਇਸ ਵਾਰ ਵਿਚ ਇਤਿਹਾਸਿਕ ਚਰਿਤ੍-ਨਾਇਕ ਗੁਰੂ ਨਾਨਕ ਦੇਵ ਦਾ ਸਰੂਪ ਚਿਤਰਿਆ ਗਿਆ ਹੈ, ਇਸ ਲਈ ਇਸ ਵਿਚ ਇਤਿਹਾਸਿਕ ਤੱਥਾਂ ਅਤੇ ਸਾਮਗ੍ਰੀ ਦਾ ਸ਼ਾਮਲ ਹੋ ਜਾਣਾ ਸੁਭਾਵਿਕ ਹੈ। ਗੁਰੂ ਨਾਨਕ ਦੇਵ ਦਾ ਆਗਮਨ ਕਿਉਂ ਹੋਇਆ? ਇਸ ਗੱਲ ਨੂੰ ਸਪੱਸ਼ਟ ਕਰਨ ਲਈ ਭਾਈ ਗੁਰਦਾਸ ਨੇ ਜਿਸ ਇਤਿਹਾਸਿਕ ਪਰਿਵੇਸ਼ ਨੂੰ ਚਿਤਰਿਆ ਹੈ, ਉਸ ਨੂੰ ਇਕ ਸ਼ਬਦ ਵਿਚ 'ਜੁਗ-ਗਰਦੀ' ਨਾਂ ਦਿੱਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਤੋਂ ਪਹਿਲਾਂ ਜੋ ਕੀਮਤਾਂ ਪ੍ਰਚਲਿਤ ਸਨ, ਉਹ ਨਵੇਂ ਯੁਗ ਦੇ ਸੰਦਰਭ ਵਿਚ ਆਪਣਾ ਮਹੱਤਵ ਖੋਹ ਚੁੱਕੀਆਂ ਸਨ। ਉਸ ਅਸੰਤੁਲਿਤ ਸਥਿਤੀ ਦੀ ਪ੍ਰਿਸ਼ਠ-ਭੂਮੀ ਅਤੇ ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਦੇ ਆਗਮਨ ਦੀ ਲੋੜ ਦੇ ਸੰਦਰਭ ਵਿਚ ਗੁਰੂ ਜੀ ਦੇ ਉਪਕਾਰਾਂ ਨਾਲ ਸੰਬੰਧਿਤ ਸੁੰਦਰ ਘਟਨਾ-ਵਿਧਾਨ ਕੀਤਾ ਹੈ। ਇਥੇ ਗੁਰੂ ਨਾਨਕ ਦੇਵ ਜੀ ਇਤਿਹਾਸਿਕ ਨਹੀਂ ਧਾਰਮਿਕ ਨਾਇਕ ਹਨ। ਧਰਮ ਸਦਾ ਵਿਸ਼ਵਾਸ ਆਧਾਰਿਤ ਹੁੰਦਾ ਹੈ, ਵਿਸ਼ਵਾਸ ਤੋਂ ਬਿਨਾ ਧਰਮ ਸਖਣਾ ਹੈ, ਨਿਰਜਿੰਦ ਹੈ। ਧਰਮ ਆਧਾਰਿਤ ਨਾਇਕ ਇਤਿਹਾਸਿਕ ਯਥਾਰਥ ਦੇ ਦੁਅੰਦ ਵਿਚ ਨਹੀਂ ਨਿਖਰਦਾ, ਇਤਿਹਾਸ ਤੋਂ ਪਰਾ-ਇਤਿਹਾਸਿਕ ਯਾਤਰਾ ਵਲ ਉਨਮੁਖ ਹੁੰਦਾ ਹੈ। ਇਹ ਪਰਾ-ਇਤਿਹਾਸਿਕਤਾ ਹੀ ਪੌਰਾਣਿਕਤਾ ਹੈ, ਇਸੇ ਨੂੰ ਮਿਥ ਦਾ ਵਿਵਿਹਾਰਕ ਰੂਪ ਕਿਹਾ ਜਾ ਸਕਦਾ ਹੈ। ਇਸ ਵਾਰ ਵਿਚ ਗੁਰੂ ਜੀ ਨੂੰ ਸਿੱਖ ਧਰਮ ਦੇ ਸੰਚਾਲਕ ਅਤੇ ਸੰਸਥਾਪਕ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਹ ਉਨ੍ਹਾਂ ਦੀ ਵਿਅਕਤੀ ਤੋਂ ਸੰਸਥਾ ਵਲ ਦੀ ਯਾਤਰਾ ਹੈ। ਇਹ ਸੰਸਥਾ-ਮੁਖਤਾ ਗੁਰੂ ਨਾਨਕ ਦੇਵ ਦੇ ਸਮੁੱਚੇ ਵਿਅਕਤਿਤਵ/ਨਾਨਕ- ਬਿੰਬ ਦੇ ਸਰੂਪ ਵਿਚ ਪੌਰਾਣਿਕ ਬਿਰਤੀ ਦਾ ਸਾਮਜੰਸ ਕਰਦੀ ਹੈ। ਇਥੇ ਗੁਰੂ ਜੀ ਨੂੰ ਅਕਾਲ ਰੂਪ, ਦਿਗ ਵਿਜੈਈ ਮਹਾਪੁਰਸ਼, ਸੱਚ ਦਾ ਖੋਜੀ, ਨਵੀਂ ਧਾਰਮਿਕ ਮਰਯਾਦਾ ਦਾ

ਸੰਸਥਾਪਕ, ਅਦੁੱਤੀ ਧਰਮ ਸਾਧਕ, ਤਰਕ ਦੁਆਰਾ ਗੱਲ ਮਨਵਾਉਣ ਵਾਲਾ ਨਵੇਂ ਯੁਗ ਦਾ ਪ੍ਰਚਾਰਕ ਆਦਿ ਰੂਪਾਂ ਵਿਚ ਚਿਤਰਿਆ ਗਿਆ ਹੈ।

ਇਸ ਵਾਰ ਦੀਆਂ 49 ਪਉੜੀਆਂ ਦੀ ਯੋਜਨਾ ਵਾਰ ਦੇ ਵਸਤੂ-ਵਿਧਾਨ ਅਨੁਰੂਪ ਹੋਈ ਹੈ ਜਿਸ ਅਨੁਸਾਰ ਇਸ ਵਾਰ ਵਿਚ ਮੰਗਲਾਚਰਣ, ਸ਼ੰਕਾ ਪੱਖ, ਸੰਘਰਸ਼ ਪੱਖ, ਸਮਾਧਾਨ ਪੱਖ ਅਤੇ ਮਹਾਤਮ ਦਸਿਆ ਗਿਆ ਹੈ। ਸਥੂਲ ਰੂਪ ਵਿਚ ਇਸ ਵਾਰ ਵਿਚ ਅੰਧਕਾਰਮਈ ਅਤੇ ਪ੍ਰਕਾਸ਼ਮਈ ਅਵਸਥਾਵਾਂ ਦੀ ਟੱਕਰ ਹੋਈ ਹੈ। ਇਸ ਦਾ ਪੂਰਵਾਰਧ ਅੰਧਕਾਰ-ਮਈ ਹੈ ਅਤੇ ਉਤਰਾਰਧ ਅੰਧਕਾਰ-ਨਾਸ਼ਕ। ਦੋਹਾਂ ਅਵਸਥਾਵਾਂ ਦੇ ਸਥਿਤੀ-ਅੰਤਰ ਨੂੰ ਪ੍ਰਗਟ ਕਰਨ ਵਾਲੀ ਸੱਤਾ ਗੁਰੂ ਨਾਨਕ ਦੇਵ ਦਾ ਵਿਅਕਤਿਤਵ ਹੈ। ਅੰਧਕਾਰ ਦਾ ਚਿਤ੍ਰਣ ਕ੍ਰਮਕ ਅਤੇ ਵਿਸਤਰਿਤ ਹੈ। ਕਵੀ ਨੇ ਸਫਲਤਾ ਪੂਰਵਕ ਪਿਛੋਕੜ ਉਸਾਰਿਆ ਹੈ। ਭਾਈ ਗੁਰਦਾਸ ਨੇ ਆਪਣੇ ਚਰਿਤ੍ਰ ਨਾਇਕ ਦੇ ਅਵਤਰਨ ਲਈ ਜੋ ਪਿਛੋਕੜ ਉਸਾਰਿਆ ਹੈ, ਉਹ ਗੁਰੂ ਆਗਮਨ ਨੂੰ ਨਿਆਇਸੰਗਤ ਸਿੱਧ ਕਰਨ ਲਈ ਕਵੀ ਚਿਤਵਤ ਹੈ। ਇਸ ਲਈ ਇਹ ਕਾਵਿ-ਸਤਿ ਹੈ, ਯਥਾਰਥ ਸਾਪੇਖ ਸਤਿ ਨਹੀਂ। ਉਤਰਾਰਧ ਵਿਚ ਪ੍ਰਕਾਸ਼ ਦਾ ਵਿਸਤਾਰ ਚਿਤਰਿਆ ਗਿਆ ਹੈ। ਇਸ ਵਿਚ ਗੁਰੂ ਜੀ ਦੇ ਜੀਵਨ ਨਾਲ ਸੰਬੰਧਿਤ ਤੱਥ ਵਿਵਸਥਿਤ ਅਤੇ ਵਿਸਤਰਿਤ ਨਹੀਂ, ਸੰਖਿਪਤ ਅਤੇ ਸੰਕੇਤਿਕ ਹਨ। ਇਥੇ ਨ ਕੋਈ ਜਟਲ ਕਥਾ-ਪ੍ਰਸੰਗ ਹੈ ਅਤੇ ਨ ਹੀ ਘਟਨਾਵਾਂ ਦੇ ਅਤਿ ਅਧਿਕ ਵਰਣਨ। ਅਸਲੋਂ, ਲੋਕਾਂ ਸਾਹਮਣੇ ਉਨ੍ਹਾਂ ਦੇ ਨਾਇਕ ਦੇ ਚਰਿਤ੍ਰ ਨੂੰ ਉਘਾੜਨ ਵਾਲੀ ਇਹ ਵਾਰ ਲੋਕ-ਮਾਨਸ ਦੇ ਅਨੁਰੂਪ ਸਰਲ ਅਤੇ ਸਪੱਸ਼ਟ ਰਚਨਾ ਹੈ।

ਦੂਜੀ ਵਾਰ ਦਾ ਆਰੰਭ ਵਸਤੂ-ਨਿਰਦੇਸ਼ ਮੰਗਲਾਚਰਣ ਨਾਲ ਹੁੰਦਾ ਹੈ। ਇਸ ਵਿਚ ਕੁਲ ਵੀਹ ਪਉੜੀਆਂ ਹਨ। ਕਵੀ ਨੇ ਹਰ ਪਉੜੀ ਵਿਚ ਦ੍ਰਿਸ਼ਟਾਂਤ/ਉਦਾਹਰਨ ਅਲੰਕਾਰਾਂ ਦੀ ਵਰਤੋਂ ਰਾਹੀਂ ਪਰਮਾਤਮਾ ਦੀ ਸਰਬ ਵਿਆਪਕਤਾ ਸਿੱਧ ਕੀਤੀ ਹੈ ਅਤੇ ਇਸ ਗੱਲ ਨੂੰ ਪੁਸ਼ਟ ਕਰਨ ਲਈ ਹਰ ਪਉੜੀ ਦੀ ਅੰਤਿਮ ਪੰਕਤੀ ਵਿਚ 'ਆਪੇ ਆਪਿ ਵਰਤਦਾ' ਵਾਕਾਂਸ਼ ਦੀ ਪੁਨਰਾਵ੍ਰਿਤੀ ਹੋਈ ਹੈ। ਅਜਿਹਾ ਕਰਨ ਲਈ ਉਨ੍ਹਾਂ ਨੇ ਉਪਮਾਨਾਂ ਅਤੇ ਬਿੰਬ-ਪ੍ਰਤਿਬਿੰਬ ਭਾਵ ਸੂਚਕ ਵਾਕਾਂ ਦੀ ਵਰਤੋਂ ਕੀਤੀ ਹੈ। ਆਪਣੇ ਮੰਤਵ ਦੀ ਸਿੱਧੀ ਲਈ ਕਵੀ ਨੇ ਵਜੰਤ੍ਰੀ, ਸੁਆਤੀ ਬੂੰਦ, ਤਾਂਬਾ, ਜਲ, ਦੀਵਾ, ਬਿਰਖ, ਸੂਤਰ, ਸੋਨਾ, ਗੰਨਾ, ਦੁੱਧ, ਸੂਰਜ, ਬੈਸੰਤਰ, ਆਦਿ ਬਿੰਬ ਵਰਤੇ ਹਨ।

ਤੀਜੀ ਵਾਰ ਦਾ ਆਰੰਭ ਨਮਸਕਾਰਾਤਮਕ ਮੰਗਲਾਚਰਣ ਨਾਲ ਹੁੰਦਾ ਹੈ। ਵੀਹ ਪਉੜੀਆਂ ਦੀ ਇਸ ਵਾਰ ਵਿਚ ਭਾਈ ਸਾਹਿਬ ਨੇ ਪਹਿਲਾਂ ਗੁਰੂ ਅਤੇ ਚੇਲੇ ਦੇ ਪਰਸਪਰ ਅਧਿਆਤਮਿਕ ਸੰਬੰਧ ਨੂੰ ਦਰਸਾਇਆ ਹੈ ਅਤੇ ਫਿਰ ਗੁਰਮੁਖ ਦੇ ਸਰੂਪ, ਲੱਛਣ, ਭੇਦ, ਸਮਰਥਾ, ਰਹਿਤ-ਮਰਯਾਦਾ ਆਦਿ ਤੋਂ ਜਾਣੂ ਕਰਵਾਇਆ ਹੈ। ਇਸੇ ਸੰਦਰਭ ਵਿਚ ਸਤਿਗੁਰੂ, ਸਾਧ-ਸੰਗਤ, ਮੂਲ-ਮੰਤ੍ਰ ਆਦਿ ਵਿਸ਼ਿਆਂ ਉਤੇ ਵੀ ਝਾਤ

ਪਾਈ ਗਈ ਹੈ। ਮੁਰੀਦ ਦੇ ਸਰੂਪ ਅਤੇ ਕਾਰਜ ਦੀ ਜਾਣਕਾਰੀ ਵੀ ਦਿੱਤੀ ਗਈ ਹੈ।

ਚੌਥੀ ਵਾਰ ਵਿਚ ਕੁਲ 21 ਪਉੜੀਆਂ ਹਨ। ਵਸਤੂ-ਨਿਰਦੇਸ਼ ਮੰਗਲਾਚਰਣ ਨਾਲ ਸ਼ੁਰੂ ਹੋਈ ਇਸ ਵਾਰ ਵਿਚ ਮਾਨਸ ਜਨਮ ਦੀ ਮਹੱਤਾ ਅਤੇ ਦੁਰਲਭਤਾ ਨੂੰ ਸਪੱਸ਼ਟ ਕੀਤਾ ਗਿਆ ਹੈ। ਸ੍ਰੇਸ਼ਠ ਮਨੁੱਖ ਬਣਨ ਲਈ ਸਰਬ ਪ੍ਰਮੁਖ ਨੈਤਿਕ ਆਵੱਸ਼ਕਤਾ ਨਿਮਰਤਾ ਹੈ। ਆਪਣੇ ਮਤ ਦੀ ਸਥਾਪਨਾ ਅਤੇ ਪੁਸ਼ਟੀ ਲਈ ਕਵੀ ਨੇ ਕੁਝ ਸਮਾਨਤਾ ਅਤੇ ਸਦ੍ਰਿਸ਼ਤਾ ਸੂਚਕ ਵਸਤੂਆਂ ਦੇ ਬਿੰਬ ਪ੍ਰਸਤੁਤ ਕੀਤੇ ਹਨ, ਜਿਵੇਂ ਚਰਨ, ਚੀਚੀ ਅੰਗੁਲੀ, ਜਲ, ਮਜੀਠ, ਕੀੜੀ, ਮਕੜੀ, ਘਾਹ, ਤਿਲ, ਵੜੇਵਾਂ, ਅਨਾਰਦਾਨਾ, ਸਾਲ ਸੁਨਈਆ (ਸ਼ੁੱਧ ਮੋਹਰ) ਖਸਖਾਸ ਦਾ ਦਾਣਾ, ਗੰਨਾ, ਸੁਆਤੀ ਬੂੰਦ, ਵਾਲ, ਗੁਲਰ, ਦੂਜ ਦਾ ਚੰਦ, ਧਰੂ ਭਗਤ। ਇਸ ਦੇ ਨਾਲ ਕਿਤੇ ਕਿਤੇ ਜੀਵਨ-ਮੁਕਤ ਅਤੇ ਸੱਚੇ ਗੁਰ-ਸਿੱਖ ਦੇ ਸਰੂਪ ਉੱਤੇ ਵੀ ਪ੍ਰਕਾਸ਼ ਪਾਇਆ ਹੈ।

ਪੰਜਵੀਂ ਵਾਰ ਨੂੰ ਆਮ ਤੌਰ ਤੇ 'ਗੁਰਮੁਖਾਂ ਦੀ ਵਾਰ' ਕਿਹਾ ਜਾਂਦਾ ਹੈ। 21 ਪਉੜੀਆਂ ਦੀ ਇਹ ਵਾਰ ਬਿਨਾ ਮੰਗਲਾਚਰਣ ਹੈ। ਇਸ ਵਿਚ ਗੁਰਮੁਖ ਦੇ ਲੱਛਣ ਦਸਦੇ ਹੋਇਆਂ ਉਸ ਦੀ ਬਾਕੀ ਸ੍ਰਿਸ਼ਟੀ ਨਾਲੋਂ ਲਿੱਖਣਤਾ ਦਰਸਾਈ ਗਈ ਹੈ। ਗੁਰਮੁਖ ਨੂੰ ਹੀ ਮਨੁੱਖੀ ਜਨਮ ਦਾ ਸਹੀ ਲਾਭ ਪਹੁੰਚਦਾ ਹੈ। ਉਹ ਹਰ ਪ੍ਰਕਾਰ ਦੇ ਵਹਿਮਾਂ, ਪਾਖੰਡਾਂ, ਕਰਮ-ਕਾਂਡਾਂ ਅਤੇ ਦਿਖਾਵੇ ਦੇ ਕਾਰਜਾਂ ਤੋਂ ਮੁਕਤ ਹੁੰਦਾ ਹੈ ਅਤੇ ਸਦਾ ਗੁਰੂ ਦੇ ਸ਼ਬਦ ਦੀ ਓਟ ਲੈਂਦਾ ਹੈ। ਗੁਰਮੁਖ ਦਾ ਮਾਰਗ 'ਗਾਡੀ ਰਾਹ' ਹੈ। ਮਨਮੁਖ ਦੇ ਨਾਲ ਤੁਲਨਾ ਕਰਦਿਆਂ ਭਾਈ ਜੀ ਨੇ ਦਸਿਆ ਹੈ ਕਿ ਗੁਰਮੁਖ ਸੁਹਾਗਣ ਅਤੇ ਹੰਸ ਵਰਗਾ ਹੈ ਅਤੇ ਮਨਮੁਖ ਵੇਸਵਾ ਅਤੇ ਬਗੁਲੇ ਵਰਗਾ। ਸਤਿਗੁਰੂ ਹੀ ਮਨੁੱਖਾਂ ਨੂੰ ਆਪਣੀ ਕਿਰਪਾ ਦੁਆਰਾ ਭਵ-ਸਾਗਰ ਤੋਂ ਪਾਰ ਉਤਾਰਦਾ ਹੈ।

ਛੇਵੀਂ ਵਾਰ ਵਿਚ ਕੁਲ 21 ਪਉੜੀਆਂ ਹਨ। ਇਹ ਵਸਤੂ ਨਿਰਦੇਸ਼ ਮੰਗਲ ਨਾਲ ਸ਼ੁਰੂ ਹੁੰਦੀ ਹੈ। ਇਸ ਵਿਚ ਗੁਰਮੁਖ ਦੇ ਲੱਛਣ ਅਤੇ ਰਹਿਣੀ ਦੇ ਪ੍ਰਸੰਗ ਵਿਚ ਕੁਝ ਕੁ ਗੁਰਮਤਿ ਸਿੱਧਾਂਤਾਂ ਦਾ ਪ੍ਰਤਿਪਾਦਨ ਹੋਇਆ ਹੈ। ਇਸ ਦੀ ਪੰਜਵੀਂ ਪਉੜੀ ਵਿਚ ਜਪੁਜੀ ਦੇ ਅੰਤਿਮ ਸ਼ਲੋਕ, ਅੱਠਵੀਂ ਪਉੜੀ ਵਿਚ 'ਸੁਖਮਨੀ' ਦੇ ਬ੍ਰਹਮ ਗਿਆਨੀ ਅਤੇ ੧੨ਵੀਂ ਅਤੇ ੧੩ਵੀਂ ਪਉੜੀਆਂ ਵਿਚ 'ਅਨੰਦੁ' ਸਾਹਿਬ ਵਿਚਲੀ ਸ਼ਰੀਰਕ ਅੰਗਾਂ ਦੀ ਗਤਿਵਿਧੀ ਦੇ ਭਾਵਾਂ ਦੀ ਛਾਇਆ ਵੇਖੀ ਜਾ ਸਕਦੀ ਹੈ। ਅੰਤਮ ਪਉੜੀ ਵਿਚ ਮਨਮੁਖ ਦੇ ਆਚਰਣ ਉਤੇ ਪ੍ਰਕਾਸ਼ ਪਾਇਆ ਗਿਆ ਹੈ।

ਸੱਤਵੀ ਵਾਰ ਸਤਿਗੁਰੂ ਦੇ ਮੰਗਲਾਚਰਣ ਨਾਲ ਸ਼ੁਰੂ ਹੁੰਦੀ ਹੈ। ਇਸ ਵਿਚ ਕੁਲ 20 ਪਉੜੀਆਂ ਹਨ। ਭਾਈ ਗੁਰਦਾਸ ਨੇ ਆਪਣੇ ਪੌਰਾਣਿਕ ਅਤੇ ਸ਼ਾਸਤ੍ਰੀ ਗਿਆਨ ਦੇ ਆਧਾਰ 'ਤੇ ਸੰਖਿਆਵਾਚੀ ਸ਼ਬਦਾਂ ਰਾਹੀਂ ਗੁਰਮੁਖ ਵਿਅਕਤੀ ਦੇ ਸਰੂਪ, ਸਮਰਥਾ, ਸਫਲਤਾ ਆਦਿ ਪੱਖਾਂ ਉਤੇ ਚੰਗੀ ਝਾਤ ਪਾਈ ਹੈ। ਇਸ ਦੇ ਨਾਲ ਨਾਲ ਪਰਮਾਤਮਾ ਦੀ ਉਪਾਸਨਾ, ਗੁਰੂ ਅਤੇ ਗੁਰੂ-ਸ਼ਬਦ ਦੀ ਮਹਿਮਾ ਦਾ ਵਰਣਨ ਵੀ ਕੀਤਾ ਹੈ। ਇਸ ਵਿਚ ਸੱਚੇ ਗੁਰ-ਸਿੱਖ ਦੀ ਮਰਯਾਦਾ ਨੂੰ ਭਾਰਤੀ ਸਭਿਆਚਾਰ ਦੇ

ਵਿਰਸੇ ਵਿਚ ਰਖ ਕੇ ਸਪੱਸ਼ਟ ਕੀਤਾ ਗਿਆ ਹੈ।

ਅੱਠਵੀਂ ਵਾਰ ਦਾ ਆਰੰਭ ਵਸਤੂ-ਨਿਰਦੇਸ਼ ਮੰਗਲ ਨਾਲ ਹੁੰਦਾ ਹੈ। 24 ਪਉੜੀਆਂ ਦੀ ਇਸ ਵਾਰ ਵਿਚ ਕਵੀ ਨੇ ਪਹਿਲਾਂ ਸ੍ਰਿਸ਼ਟੀ ਦੇ ਅਨੰਤ ਵਿਸਤਾਰ ਉਤੇ ਝਾਤ ਪਾਈ ਹੈ। ਫਿਰ ਵੱਖ-ਵੱਖ ਵਸਤੂਆਂ, ਭਾਵਨਾਵਾਂ, ਪ੍ਰਵਿੱਤੀਆਂ, ਹਾਵਾਂ-ਭਾਵਾਂ ਦੇ ਵਿਸਤਾਰ ਦਾ ਵਿਵਰਨ ਦਿੱਤਾ ਹੈ। ਫਿਰ ਭਾਰਤੀ ਅਤੇ ਸਾਮੀ ਧਰਮਾਂ ਉਤੇ ਪ੍ਰਕਾਸ਼ ਪਾਇਆ ਹੈ। ਬ੍ਰਾਹਮਣਾਂ, ਖਤਰੀਆਂ, ਵੈਸ਼ਾਂ, ਸ਼ੂਦਰਾਂ, ਗੋਤਾਂ, ਕਿਰਤਾਂ, ਵਰਣਾਂ, ਮਤਾਂ, ਅਧਿਆਤਮਿਕ ਜਿਗਿਆਸੂਆਂ, ਸੰਸਾਰਿਕ ਜੀਵਾਂ/ਮਨੁੱਖਾਂ, ਮਨੁੱਖੀ ਪੇਸ਼ਿਆਂ, ਵਿਕਾਰਾਂ, ਰੁਝਾਨਾਂ ਆਦਿ ਦਾ ਵਰਣਨ ਕਰਕੇ ਫਿਰ ਗੁਰਮੁਖ ਦੀ ਵਿਸ਼ੇਸ਼ਤਾ ਦਸੀ ਹੈ ਅਤੇ ਪ੍ਰਕਾਰਾਂਤਰ ਨਾਲ ਗੁਰਮੁਖ ਬਣਨ ਦੀ ਪ੍ਰੇਰਨਾ ਦਿੱਤੀ ਹੈ। ਇਹ ਵਾਰ ਭਾਈ ਗੁਰਦਾਸ ਦੇ ਵਿਸ਼ਾਲ ਗਿਆਨ ਦੀ ਪ੍ਰਤੀਕ ਹੈ।

ਨੌਵੀਂ ਵਾਰ ਵਿਚ ਕੁਲ 22 ਪਉੜੀਆਂ ਹਨ ਜਿਨ੍ਹਾਂ ਵਿਚ ਕਵੀ ਨੇ ਗੁਰਸਿੱਖੀ, ਗੁਰਮੁਖਤਾ, ਸਿੱਖ ਦੀ ਰਹਿਤ-ਮਰਯਾਦਾ ਅਤੇ ਕਰਨੀ-ਕਥਨੀ ਨੂੰ ਸਪੱਸ਼ਟ ਕੀਤਾ ਹੈ। ਇਸ ਦੇ ਨਾਲ ਹੀ ਗੁਰੂ-ਸਿੱਖ ਸੰਬੰਧ, ਗੁਰੂ ਚੇਲੇ ਦਾ ਕਰਤੱਵ ਆਦਿ ਵਿਸ਼ਿਆਂ ਉਤੇ ਵੀ ਪ੍ਰਕਾਸ਼ ਪਾਇਆ ਹੈ। ਭਾਈ ਜੀ ਦਾ ਮੁੱਖ ਉਦੇਸ਼ ਗੁਰਮੁਖ ਦੇ ਗੁਣਾਂ ਦਾ ਪ੍ਰਕਾਸ਼ਨ ਕਰਨਾ ਹੈ। ਗੁਰਮੁਖ ਦਾ ਸਰਬ ਪ੍ਰਮੁਖ ਗੁਣ ਨਿਮਰਤਾ ਹੈ ਜਿਸ ਨੂੰ ਸਥਾਪਿਤ ਕਰਨ ਲਈ ਚਰਨ, ਧਰਤੀ, ਜਲ, ਬ੍ਰਿਛ ਆਦਿ ਵਸਤੂਆਂ ਦੀ ਗਤਿਵਿਧੀ ਨੂੰ ਦ੍ਰਿਸ਼ਟਾਂਤ ਵਜੋਂ ਵਰਤਿਆ ਹੈ।

23 ਪਉੜੀਆਂ ਦੀ ਦਸਵੀਂ ਵਾਰ 'ਭਗਤਾਂ ਦੀ ਵਾਰ' ਦੇ ਨਾਂ ਨਾਲ ਸਿੱਖ ਜਗਤ ਵਿਚ ਪ੍ਰਸਿੱਧ ਹੈ। ਇਸ ਵਿਚ ਭਾਈ ਜੀ ਨੇ ਧਰੂ-ਪ੍ਰਹਲਾਦ, ਬਲਿ ਰਾਜਾ, ਅੰਬਰੀਕ, ਜਨਕ, ਹਰੀ ਚੰਦ-ਤਾਰਾ ਰਾਣੀ, ਬਿਦਰ, ਦਰੋਪਤੀ, ਸੁਦਾਮਾ, ਜੈ ਦੇਵ, ਨਾਮ ਦੇਵ, ਤ੍ਰਿਲੋਚਨ, ਧੰਨਾ, ਬੇਣੀ, ਕਬੀਰ, ਸੈਣ, ਰਵਿਦਾਸ, ਅਹਿਲਿਆ, ਬਾਲਮੀਕ, ਅਜਾਮਲ, ਗਣਿਕਾ, ਪੂਤਨਾ, ਬਧਕ ਆਦਿ ਭਗਤਾਂ ਦਾ ਸਾਖੀ-ਸਾਰਾਂਸ਼ ਦੇ ਕੇ ਕਥਾ-ਗੀਤ ਵਿਧੀ ਨਾਲ ਉਨ੍ਹਾਂ ਦਾ ਸਰੂਪ-ਚਿਤ੍ਰਨ ਕੀਤਾ ਹੈ। ਇਨ੍ਹਾਂ ਵਿਚੋਂ ਕੁਝ ਸੁਪ੍ਰਸਿੱਧ ਭਗਤ ਹਨ, ਕੁਝ ਦਾ ਉੱਧਾਰ ਅੰਤ ਕਾਲ ਵੇਲੇ ਭਗਵਾਨ ਦੀ ਕਿਰਪਾ ਕਰਕੇ ਹੋਇਆ ਹੈ। ਇਨ੍ਹਾਂ ਵਿਚੋਂ ਕੁਝ ਭਗਤ ਪੌਰਾਣਿਕ ਹਨ, ਕੁਝ ਇਤਿਹਾਸਿਕ ਅਤੇ ਕੁਝ ਅਵਦਾਨਿਕ, ਕਿਉਂਕਿ ਇਹ ਭਾਰਤੀ ਜਨਜੀਵਨ ਅਤੇ ਲੋਕ-ਮਾਨਸ ਵਿਚ ਚਿਰਾਂ ਤੋਂ ਰਚਮਿਚ ਚੁੱਕੇ ਹਨ ਅਤੇ ਭਾਰਤੀ ਸਭਿਆਚਾਰ ਵਿਚ ਚਿਰ- ਪਰਿਚਿਤ ਹਨ। ਇਨ੍ਹਾਂ ਚਰਿਤ੍ਰਾਂ ਦੇ ਕਾਰਜਾਂ ਰਾਹੀਂ ਕਵੀ ਨੇ ਗੁਰਮਤਿ ਦੇ ਸਿੱਧਾਂਤਾਂ ਦੀ ਸਥਾਪਨਾ ਕੀਤੀ ਹੈ। ਇਨ੍ਹਾਂ ਸਿੱਧਾਂਤਾਂ ਵਲ ਕਵੀ ਦਾ ਸੰਕੇਤ ਹਰ ਪਉੜੀ ਦੀ ਅੰਤਮ ਸੰਖਿਪਤ ਪੰਕਤੀ ਵਿਚ ਹੋਇਆ ਹੈ।

ਯਾਰ੍ਹਵੀਂ ਵਾਰ ਨੂੰ 'ਭਗਤ ਰਤਨਾਵਲੀ' ਨਾਂ ਨਾਲ ਵੀ ਜਾਣਿਆ ਜਾਂਦਾ ਹੈ ਕਿਉਂਕਿ ਇਸ ਵਿਚ ਪਹਿਲੇ ਤੋਂ ਛੇਵੇਂ ਗੁਰੂ ਸਾਹਿਬਾਂ ਦੇ ਸ੍ਰੇਸ਼ਠ ਸਿੱਖਾਂ ਦੇ ਨਾਂ

ਗਿਣਾਏ ਗਏ ਹਨ। ਇਸ ਵਾਰ ਦੀਆਂ ਕੁਲ 31 ਪਉੜੀਆਂ ਹਨ, ਜਿਨ੍ਹਾਂ ਵਿਚੋਂ ਪਹਿਲੀਆਂ 12 ਪਉੜੀਆਂ ਵਿਚ ਸਤਿਗੁਰੂ ਦੇ ਪ੍ਰੇਮ ਪਿਆਲੇ, ਗੁਰਮੁਖ, ਗੁਰਸਿੱਖ, ਗੁਰਸਿੱਖੀ, ਗੁਰੂ-ਚਰਨ, ਗੁਰੂ-ਸਿੱਖ-ਪਰਸਪਰ-ਪ੍ਰੇਮ ਆਦਿ ਪੱਖਾਂ ਨੂੰ ਹਵਾਲਿਆਂ, ਦ੍ਰਿਸ਼ਟਾਂਤਾਂ ਨਾਲ ਪੁਸ਼ਟ ਕੀਤਾ ਗਿਆ ਹੈ। ਇਸ ਉਪਰੰਤ 13ਵੀਂ ਅਤੇ 14ਵੀਂ ਪਉੜੀਆਂ ਵਿਚ ਪਹਿਲੇ ਗੁਰੂ, 15ਵੀਂ ਵਿਚ ਦੂਜੇ ਗੁਰੂ, 16ਵੀਂ ਵਿਚ ਤੀਜੇ ਗੁਰੂ, 18ਵੀਂ ਤੋਂ 28ਵੀਂ ਵਿਚ ਪੰਜਵੇਂ ਗੁਰੂ ਅਤੇ 29ਵੀਂ ਤੋਂ 31ਵੀਂ ਪਉੜੀਆਂ ਤਕ ਛੇਵੇਂ ਗੁਰੂ ਦੇ ਸਿੱਖਾਂ ਦੀ ਨਾਮਾਵਲੀ ਦਿੱਤੀ ਗਈ ਹੈ। ਵਿਧਾਨਕ ਦ੍ਰਿਸ਼ਟੀ ਤੋਂ ਇਸ ਦੇ ਪੂਰਬਾਰਧ ਵਿਚ ਸੱਚੇ ਗੁਰਸਿੱਖ ਦੀ ਮਰਯਾਦਾ ਚਿਤਰਿਤ ਹੋਈ ਹੈ ਅਤੇ ਉਤਰਾਰਧ ਵਿਚ ਉਸ ਮਰਯਾਦਾ ਉਤੇ ਖਰੇ ਉਤਰਨ ਵਾਲੇ ਸਿੱਖਾਂ ਦੇ ਨਾਂਵਾਂ ਦਾ ਵੇਰਵਾ ਦਿੱਤਾ ਹੈ। ਇਸ ਵਾਰ ਦਾ ਇਤਿਹਾਸਿਕ ਮਹੱਤਵ ਹੈ ਕਿਉਂਕਿ ਪੁਰਾਤਨ ਸਿੱਖਾਂ ਦੇ ਨਾਂਵਾਂ ਦੀ ਜਾਣਕਾਰੀ ਲਈ ਕੇਵਲ ਇਹੀ ਸਰੋਤ ਹੈ। ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ 'ਸਿੱਖਾਂ ਦੀ ਭਗਤਮਾਲਾ' ਵਿਚ ਇਸ ਵਾਰ ਦਾ ਟੀਕਾ ਦਰਜ ਹੋਇਆ ਹੈ ਜਿਸ ਵਿਚ ਇਨ੍ਹਾਂ ਸਿੱਖ ਦੇ ਲੋਕ-ਬਿੰਬ ਨੂੰ ਉਘਾੜਿਆ ਗਿਆ ਹੈ।

ਵੀਹ ਪਉੜੀਆਂ ਦੀ ਬਾਰ੍ਹਵੀਂ ਵਾਰ ਵਿਚ ਗੁਰਸਿੱਖਾਂ/ਗੁਰਮੁਖਾਂ ਦੀ ਰਹਿਣੀ-ਬਹਿਣੀ, ਕਰਨੀ, ਵਿਵਹਾਰ, ਗਿਆਨ ਆਦਿ ਪੱਖਾਂ ਉਤੇ ਵਿਸਤਾਰ ਨਾਲ ਪ੍ਰਕਾਸ਼ ਪਾਇਆ ਗਿਆ ਹੈ ਅਤੇ ਪੌਰਾਣਿਕ ਪਾਤਰਾਂ, ਰਿਸ਼ੀਆਂ, ਮੁਨੀਆਂ, ਅਵਤਾਰਾਂ ਦੇ ਚਰਿਤ੍ਰਾਂ ਦੇ ਸੰਦਰਭ ਵਿਚ ਗੁਰਸਿੱਖ ਦੇ ਆਚਰਣ ਦੀ ਗੌਰਵਤਾ ਨੂੰ ਸਪੱਸ਼ਟ ਕੀਤਾ ਗਿਆ ਹੈ। ਇਸ ਤੋਂ ਇਲਾਵਾ ਕਲਿਯੁਗ ਵਿਚ ਨੀਚ ਕੁਲਾਂ ਵਿਚ ਹੋਏ ਭਗਤਾਂ ਦਾ ਜਸ ਗਾਇਆ ਗਿਆ ਹੈ ਅਤੇ ਸਾਧ-ਸੰਗਤ ਦੀ ਮਹਿਮਾ ਨੂੰ ਦਰਸਾਇਆ ਗਿਆ ਹੈ।

ਤੇਰ੍ਹਵੀਂ ਵਾਰ ਵਿਚ ਕੁਲ 25 ਪਉੜੀਆਂ ਹਨ। ਇਸ ਵਿਚ ਕਵੀ ਨੇ ਗੁਰੂ-ਚੇਲੇ ਦੇ ਪਰਸਪਰ ਸੰਬੰਧ ਅਤੇ ਪ੍ਰੇਮ ਉਤੇ ਪ੍ਰਕਾਸ਼ ਪਾਇਆ ਹੈ ਅਤੇ ਪ੍ਰਸੰਗਵਸ ਪ੍ਰੇਮ ਦੇ ਸਰੂਪ, ਮਹੱਤਵ, ਵਡਿਆਈ, ਉਸ ਦੀ ਪ੍ਰਾਪਤੀ ਦੇ ਸਾਧਨਾਂ ਉਤੇ ਪ੍ਰਕਾਸ਼ ਪਾਇਆ ਹੈ ਅਤੇ ਨਾਲ-ਨਾਲ ਆਤਮਾ ਅਤੇ ਗੁਰੂ ਦੇ ਸਰੂਪ ਅਤੇ ਸਮਰਥਾ ਨੂੰ ਅਨੇਕ ਉਪਮਾਨਾਂ ਰਾਹੀਂ ਚਿਤਰਿਆ ਹੈ। ਅੰਤ 'ਤੇ ਛੇ ਗੁਰੂ ਸਾਹਿਬਾਨ ਦਾ ਵਿਵਰਣ ਵੀ ਦਿੱਤਾ ਹੈ।

ਵੀਹ ਪਉੜੀਆਂ ਦੀ ਚੌਦਵੀਂ ਵਾਰ ਵਿਚ ਸਤਿਗੁਰੂ ਦੀ ਵਡਿਆਈ ਦਸਣ ਤੋਂ ਬਾਦ ਕਵੀ ਨੇ ਅਵਤਾਰਾਂ, ਰਿਸ਼ੀਆਂ, ਮੁਨੀਆਂ ਆਦਿ ਦੇ ਚਰਿਤ੍ਰਾਂ ਉਤੇ ਪ੍ਰਕਾਸ਼ ਪਾ ਕੇ ਗੁਰਮੁਖ ਦੇ ਧਾਰਮਿਕ ਅਤੇ ਸਮਾਜਿਕ ਮਹੱਤਵ ਨੂੰ ਦਰਸਾਇਆ ਹੈ ਅਤੇ ਉਸ ਦੇ ਵਿਅਕਤਿਤਵ ਨੂੰ ਉਘਾੜਨ ਲਈ ਧਰਤੀ, ਪਾਣੀ, ਬ੍ਰਿਛ, ਤਿਲ, ਕਪਾਹ, ਮਜੀਠ, ਗੰਨਾ, ਲੋਹਾ, ਰਬਾਬ, ਚੰਦਨ ਆਦਿ ਉਪਮਾਨਾਂ/ਦ੍ਰਿਸ਼ਟਾਂਤਾਂ ਨੂੰ ਵਰਤਿਆ ਹੈ। ਅੰਤ ਵਿਚ ਗੁਰਸਿੱਖਾਂ ਦੀ ਸੇਵਾ ਕਰਨ ਦੇ ਪ੍ਰਸੰਗ ਵਿਚ ਸੇਵਾ ਦੇ ਮਹੱਤਵ ਅਤੇ ਸਰੂਪ ਨੂੰ ਸਪੱਸ਼ਟ ਕੀਤਾ ਹੈ।

ਪੰਦ੍ਹਵੀਂ ਵਾਰ ਵਿਚ ਕੁਲ 21 ਪਉੜੀਆਂ ਹਨ ਅਤੇ ਗੁਰੂ ਦੇ ਸਰੂਪ, ਮਹੱਤਵ, ਸਮਰਥਾ ਆਦਿ ਪੱਖਾਂ ਤੇ ਪ੍ਰਕਾਸ਼ ਪਾਇਆ ਗਿਆ ਹੈ ਅਤੇ ਨਿਗੁਰੇ ਵਿਅਕਤੀ ਜਾਂ ਗੁਰੂਹੀਨ ਅਵਸਥਾ ਦਾ ਚਿਤ੍ਰਣ ਕਰ ਕੇ ਗੁਰੂ ਦੇ ਗੌਰਵ ਨੂੰ ਵਧਾਇਆ ਗਿਆ ਹੈ। ਕਥਨ ਦੀ ਪੁਸ਼ਟੀ ਅਨੇਕ ਪ੍ਰਕਾਰ ਦੇ ਉਪਮਾਨਾਂ/ਦ੍ਰਿਸ਼ਟਾਂਤਾਂ ਰਾਹੀਂ ਕੀਤੀ ਗਈ ਹੈ।

ਇੱਕੀ ਪਉੜੀਆਂ ਦੀ ਸੋਲ੍ਹਵੀਂ ਵਾਰ ਵਿਚ ਕਵੀ ਨੇ ਧਰਤੀ, ਜਲ, ਕਮਲ, ਬ੍ਰਿਛ, ਮੁਹਾਣਾ, ਚੰਦਨ, ਸੂਰਜ, ਮਾਨਸਰੋਵਰ, ਪਾਰਸ ਆਦਿ ਉਪਮਾਨਾਂ/ਦ੍ਰਿਸ਼ਟਾਂਤਾਂ ਰਾਹੀਂ ਜਿਗਿਆਸੂ ਨੂੰ ਅਧਿਆਤਮਿਕ ਸਾਧਨਾ ਵਲ ਪ੍ਰੇਰਿਆ ਹੈ ਅਤੇ ਗੁਰਮੁਖ ਅਤੇ ਸਾਧ-ਸੰਗਤ ਦੇ ਮਹੱਤਵ ਨੂੰ ਉਜਾਗਰ ਕੀਤਾ ਹੈ। ਪਰਮਾਤਮਾ ਅਤੇ ਸਤਿਗੁਰੂ ਦੇ ਮਹੱਤਵ ਅਤੇ ਸਰੂਪ ਨੂੰ ਵੀ ਚਿਤਰਿਆ ਹੈ।

ਸਤਾਰ੍ਹਵੀਂ ਵਾਰ ਵੀ ਇੱਕੀ ਪਉੜੀਆਂ ਦੀ ਹੈ। ਇਸ ਵਿਚ ਮਨਮੁਖਾਂ ਦਾ ਵਰਣਨ ਹੋਣ ਕਾਰਨ ਸਿੱਖ ਜਗਤ ਵਿਚ 'ਮਨਮੁਖਾਂ ਦੀ ਵਾਰ' ਕਰਕੇ ਜਾਣਿਆ ਜਾਂਦਾ ਹੈ। ਕਵੀ ਨੇ ਮਨਮੁਖ ਨੂੰ ਸੰਖ, ਡਡੂ, ਬਗੁਲਾ, ਸਿੰਮਲ ਬ੍ਰਿਛ, ਬਾਂਸ, ਉਲੂ, ਕੜਛੀ, ਰਤੀ, ਹਾਥੀ, ਤੁੰਮਾ, ਬਾਂਝ, ਪੱਥਰ, ਕਾਂ, ਖੋਤਾ, ਕੰਬਲ, ਤਿਲ ਬੂਆੜ, ਅਰੰਡ, ਕਨੇਰ, ਅਕਟਿੱਡਾ ਆਦਿ ਉਪਮਾਨਾਂ/ਦ੍ਰਿਸ਼ਟਾਂਤਾਂ ਨਾਲ ਤੁਲਨਾ ਕੇ ਫਿਰ ਉਨ੍ਹਾਂ ਦੀ ਨੀਚਤਾ, ਹੀਨਤਾ ਅਤੇ ਕਪਟਤਾ ਉੱਤੇ ਭਰਪੂਰ ਪ੍ਰਕਾਸ਼ ਪਾਇਆ ਹੈ। ਇਸ ਦੇ ਨਾਲ ਗੁਰਮੁਖ ਦੇ ਆਚਰਣ ਨੂੰ ਵੀ ਉਘਾੜਿਆ ਹੈ। ਮਨਮੁਖਾਂ ਦੇ ਚਰਿਤ੍ਰ ਨੂੰ ਸਪੱਸ਼ਟ ਕਰਨ ਲਈ ਅਨੇਕ ਪ੍ਰਕਾਰ ਦੇ ਵਿਸ਼ੇਸ਼ਣ ਵੀ ਵਰਤੇ ਗਏ ਹਨ।

ਅਠਾਰ੍ਹਵੀਂ ਵਾਰ ਵਿਚ ਕੁਲ 23 ਪਉੜੀਆਂ ਹਨ। ਇਹ ਪਰਮਾਤਮਾ ਦੇ ਮੰਗਲ ਨਾਲ ਸ਼ੁਰੂ ਹੋਈ ਹੈ। ਕੁਦਰਤ ਦੇ ਪ੍ਰਸੰਗ ਵਿਚ ਕਾਦਰ ਦੀ ਅਨੰਤਤਾ, ਅਗੰਮਤਾ, ਵਿਆਪਕਤਾ, ਨਿਰਲੇਪਤਾ ਦਾ ਵਰਣਨ ਕੀਤਾ ਗਿਆ ਹੈ ਅਤੇ ਜਿਗਿਆਸੂ ਨੂੰ ਮਾਇਕ ਪ੍ਰਪੰਚ ਤੋਂ ਬਚਣ ਦੀ ਤਾਕੀਦ ਕੀਤੀ ਗਈ ਹੈ। ਅਜਿਹਾ ਕਰਨ 'ਤੇ ਹੀ ਜਿਗਿਆਸੂ ਗੁਰਮੁਖ-ਪਦ ਨੂੰ ਪ੍ਰਾਪਤ ਹੁੰਦਾ ਹੈ। ਸਦਾਚਾਰ ਗੁਰਮੁਖਤਾ ਦੀ ਆਧਾਰਸ਼ਿਲਾ ਹੈ। ਅੰਤ ਉੱਤੇ ਗੁਰੂ ਅਤੇ ਸਿੱਖ ਦੀ ਪ੍ਰੀਤ ਨੂੰ ਦਰਸਾਇਆ ਗਿਆ ਹੈ।

ਇੱਕੀ ਪਉੜੀਆਂ ਦੀ ਉਨ੍ਹੀਵੀਂ ਵਾਰ 'ਗੁਰਮੁਖ' ਦੇ ਮੰਗਲਾਚਰਣ ਨਾਲ ਆਰੰਭ ਕੀਤੀ ਗਈ ਹੈ। ਇਸ ਵਿਚ ਗੁਰਮੁਖ ਦੇ ਸਰੂਪ, ਗੁਣ, ਸਮਰਥਾ ਬਾਰੇ ਵਿਸਤਾਰ ਨਾਲ ਪ੍ਰਕਾਸ਼ ਪਾਇਆ ਗਿਆ ਹੈ ਅਤੇ ਗੁਰਮੁਖ ਦੇ ਸੰਸਾਰ ਪ੍ਰਤਿ ਵਿਵਹਾਰ ਨੂੰ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਉਹ ਸੰਸਾਰ ਵਿਚ ਪਰਾਹੁਣਾ ਹੈ, ਸੰਸਾਰ ਗੋਇਲ-ਵਾਸੇ ਵਾਂਗ ਹੈ, ਮੁਸਾਫ਼ਰਾਂ ਦੀ ਸਰਾਂ ਤੁੱਲ ਹੈ, ਛਾਇਆ ਜਾਂ ਸੁਪਨੇ ਵਰਗਾ ਹੈ, ਪੇਕੇ ਘਰ ਵਾਂਗੂ ਅੰਤ 'ਤੇ ਇਸ ਨੂੰ ਛਡਣਾ ਹੀ ਹੈ। ਇਸ ਲਈ ਇਸ ਨਾਲ ਮੋਹ ਨ ਪਾ ਕੇ ਗੁਰਮੁਖ ਆਪਣੇ ਆਪ ਨੂੰ ਨਿਰਲਿਪਤ ਰਖਦਾ ਹੈ।

ਵੀਹਵੀਂ ਵਾਰ ਵਿਚ ਕੁਲ 21 ਪਉੜੀਆਂ ਹਨ ਅਤੇ ਇਸ ਦਾ ਆਰੰਭ

ਪਹਿਲੇ ਛੇ ਗੁਰੂ ਸਾਹਿਬ ਦੇ ਮੰਗਲ ਨਾਲ ਕੀਤਾ ਗਿਆ ਹੈ। ਇਸ ਵਾਰ ਵਿਚ ਮੁੱਖ ਤੌਰ 'ਤੇ ਗੁਰੂ ਸਾਹਿਬਾਨ ਵਿਚ ਇਕ ਜੋਤਿ ਦੀ ਹੋਂਦ, ਗੁਰਮੁਖ ਦੀ ਰਹਿਣੀ, ਕਰਨੀ-ਕਥਨੀ, ਮਰਯਾਦਾ ਅਤੇ ਗੁਣ, ਸਾਧ-ਸੰਗਤ ਦੀ ਮਹਾਨਤਾ, ਸਿੱਖ-ਸਹਿਯੋਗ, ਸੰਸਾਰ ਦੀ ਨਾਸ਼ਮਾਨਤਾ ਅਤੇ ਗੁਰਮੁਖ ਦੀ ਸੰਸਾਰਿਕ ਪ੍ਰਪੰਚ ਉੱਤੇ ਪ੍ਰਾਪਤ ਕੀਤੀ ਜਿਤ ਆਦਿ ਵਿਸ਼ਿਆਂ ਦਾ ਵਿਸ਼ਲੇਸ਼ਣ ਹੋਇਆ ਹੈ।

ਇਕੀਂਵੀ ਵਾਰ, ਇਸ ਦੀਆਂ ਕੁਲ 20 ਪਉੜੀਆਂ ਵਿਚ 'ਭਾਉ-ਭਗਤੀ' ਦਾ ਚਿਤ੍ਰਣ ਹੋਇਆ ਹੈ। ਇਹ ਪਰਮਾਤਮਾ ਅਤੇ ਸਤਿਗੁਰੂ ਦੀ ਮਹਿਮਾ ਨਾਲ ਸ਼ੁਰੂ ਹੋਈ ਹੈ। ਭਾਉ-ਭਗਤੀ ਨੂੰ ਸਰਬ ਸ੍ਰੇਸ਼ਠ ਦਸਦਿਆਂ ਭਾਈ ਜੀ ਨੇ ਹਉਮੈ ਨੂੰ ਮਿਟਾਉਣ ਉੱਤੇ ਬਲ ਦਿੱਤਾ ਹੈ ਕਿਉਂਕਿ ਭਾਉ-ਭਗਤੀ ਦੀ ਸੰਪੰਨਤਾ ਵਿਚ ਇਹ ਸਭ ਤੋਂ ਵੱਡੀ ਰੁਕਾਵਟ ਹੈ। ਪਰਮਾਤਮਾ ਦੀ ਦਰਗਾਹ ਵਿਚ ਪਾਖੰਡ ਦਾ ਨ ਚਲਣਾ, ਪਾਖੰਡੀਆਂ ਦੇ ਅਧਿਆਤਮਿਕ ਭਵਿਖ ਦੀ ਮਾੜੀ ਅਵਸਥਾ, ਸ੍ਰਿਸ਼ਟੀ ਦੀ ਵਿਆਪਕਤਾ ਅਤੇ ਗੁਰੂ ਦੀ ਕ੍ਰਿਪਾ ਦਾ ਵੀ ਪ੍ਰਸੰਗਵਸ ਵਰਣਨ ਹੋਇਆ ਹੈ।

21 ਪਉੜੀਆਂ ਦੀ 22ਵੀਂ ਵਾਰ ਵਿਚ ਪਰਮਾਤਮਾ ਦੀ ਸ਼ਕਤੀ-ਸਮਰਥਾ, ਸ੍ਰਿਸ਼ਟੀ ਰਚਨਾ, ਸਾਧ ਦੇ ਲੱਛਣ, ਗੁਰਮੁਖ ਦੀ ਰਹਿਣੀ ਬਹਿਣੀ, ਗੁਰੂ-ਸਿੱਖ ਦਾ ਪਰਸਪਰ ਸੰਬੰਧ ਅਤੇ ਪ੍ਰੇਮ, ਸਾਧ-ਸੰਗਤਿ ਦੇ ਸਰੂਪ, ਗੁਰਮੁਖ ਦੀ ਚਰਨ-ਧੂੜ ਦਾ ਪ੍ਰਤਾਪ ਆਦਿ ਵਿਸ਼ਿਆਂ ਤੇ ਪ੍ਰਕਾਸ਼ ਪਾਇਆ ਗਿਆ ਹੈ ਅਤੇ ਉਪਮਾਨ-ਵਿਧਾਨ ਰਾਹੀਂ ਗੁਰਮੁਖ ਦੇ ਸਰੂਪ ਨੂੰ ਸਪੱਸ਼ਟ ਕੀਤਾ ਗਿਆ ਹੈ।

ਤੇਈਵੀਂ ਵਾਰ ਵਿਚ ਕੁਲ 21 ਪਉੜੀਆਂ ਹਨ, ਜੋ ਗੁਰੂ-ਚਰਨਾਂ ਦੇ ਮਹੱਤਵ ਨਾਲ ਸ਼ੁਰੂ ਹੁੰਦੀ ਹੈ ਅਤੇ ਚਰਨ-ਧੂੜ ਦੀ ਵਿਸਤਾਰ ਸਹਿਤ ਵਿਆਖਿਆ ਕਰਦੀ ਹੈ। ਇਸ ਮਹੱਤਵ ਦੀ ਸਥਾਪਨਾ ਲਈ ਕਵੀ ਨੇ ਰਾਜਾ ਬਲਿ, ਪਰਸ਼ੁਰਾਮ, ਰਾਮ ਚੰਦਰ, ਕ੍ਰਿਸ਼ਨ, ਮੱਛ, ਕੱਛ, ਵਰਾਹ, ਨਰਸਿੰਘ ਆਦਿ ਅਵਤਾਰਾਂ ਨੂੰ ਸੁਲਭ ਦਸਦੇ ਹੋਇਆਂ ਚਰਨ-ਧੂੜ ਨੂੰ ਦੁਰਲਭ ਵਸਤੂ ਦਸਿਆ ਹੈ। ਗੁਰਮੁਖ ਦੇ ਪੰਥ ਨੂੰ ਸਰਬ ਸ੍ਰੇਸ਼ਠ ਦਸਦਿਆਂ ਨਿਮਰਤਾ ਦੇ ਭਾਵ ਨੂੰ ਉਜਾਗਰ ਕੀਤਾ ਹੈ।

24ਵੀਂ ਵਾਰ ਵਿਚ 25 ਪਉੜੀਆਂ ਹਨ ਜਿਨ੍ਹਾਂ ਵਿਚ ਭਾਈ ਗੁਰਦਾਸ ਨੇ ਪਹਿਲੇ ਛੇ ਗੁਰੂ ਸਾਹਿਬਾਨ ਦੇ ਚਰਿਤ੍ਰਾਂ ਉੱਤੇ ਪ੍ਰਕਾਸ਼ ਪਾਇਆ ਹੈ ਅਤੇ ਗੁਰੂ ਦੀ ਮਹਿਮਾ ਦਸ ਕੇ ਸਿੱਖ-ਗੁਰੂ ਸੰਬੰਧ ਦੀ ਉਤਮਤਾ ਉਤੇ ਝਾਤ ਪਾਈ ਹੈ।

20 ਪਉੜੀਆਂ ਦੀ 25ਵੀਂ ਵਾਰ ਨੂੰ ਕਵੀ ਨੇ ਛੇਵੇਂ ਗੁਰੂ ਸਾਹਿਬ ਦੇ ਮੰਗਲ ਨਾਲ ਸ਼ੁਰੂ ਕੀਤਾ ਹੈ। ਇਸ ਦਾ ਮੁੱਖ ਵਿਸ਼ਾ ਗੁਰਮੁਖ ਦੀ ਜੀਵਨ-ਜਾਚ ਨੂੰ ਸਪੱਸ਼ਟ ਕਰਨਾ ਹੈ। ਮਹਾਨ ਭਗਤ ਬਣਨ ਲਈ ਜਾਤਿ-ਭੇਦ-ਭਾਵ ਵਿਅਰਥ ਹੈ। ਨੀਵੀਆਂ ਜਾਤਾਂ ਤੋਂ ਮਹਾਨ ਭਗਤਾਂ ਦੇ ਪੈਦਾ ਹੋਣ ਦੇ ਉਦਾਹਰਨ ਦੇ ਕੇ ਕਵੀ ਨੇ ਈਸ਼ਵਰੀ ਰਚਨਾ ਦੀ ਵਿਆਪਕਤਾ, ਸਾਧੂ ਦੇ ਚਰਨਾਂ ਦਾ ਮਹੱਤਵ, ਸਤਿ-ਸੰਗਤਿ ਦੇ ਗੁਣ ਆਦਿ ਵਿਸ਼ਿਆਂ ਉਤੇ ਵੀ ਪ੍ਰਕਾਸ਼ ਪਾਇਆ ਹੈ।

26ਵੀਂ ਵਾਰ ਵਿਚ ਕੁਲ 35 ਪਉੜੀਆਂ ਹਨ। ਸਤਿਗੁਰੂ ਦੇ ਮੰਗਲਾਚਰਣ ਨਾਲ ਸ਼ੁਰੂ ਹੋਈ ਇਸ ਵਾਰ ਵਿਚ ਕਵੀ ਨੇ ਗੁਰੂ ਦੇ ਉਪਕਾਰਾਂ ਦਾ ਵਿਵਰਨ ਦਿੰਦਿਆਂ ਸਿੱਖ-ਗੁਰੂ-ਪਰੰਪਰਾ ਦਾ ਚਿਤ੍ਰਣ ਕੀਤਾ ਹੈ ਅਤੇ ਨਾਲ-ਨਾਲ ਮੁੱਢਲੇ ਗੁਰੂ ਸਾਹਿਬਾਂ ਦੀ ਸੰਤਾਨ ਦਾ ਨਕਾਰਾਤਮਕ ਰੂਪ ਪੇਸ਼ ਕੀਤਾ ਹੈ। ਇਸ ਤੋਂ ਇਲਾਵਾ ਚਾਰ ਜੁਗਾਂ ਦਾ ਧਰਮ, ਭਾਵਨਾ ਅਨੁਸਾਰ ਫਲ-ਪ੍ਰਾਪਤੀ, ਸ੍ਰਿਸ਼ਟੀ ਦੀ ਵਿਆਪਕਤਾ, ਨਿਮਰਤਾ ਦੇ ਗੁਣ, ਪਿਰਮ ਰਸ, ਦੁਨੀਆਵੀ ਪਾਤਿਸ਼ਾਹ ਅਤੇ ਸੱਚੇ ਪਾਤਿਸ਼ਾਹ ਵਿਚ ਅੰਤਰ ਆਦਿ ਵਿਸ਼ਿਆਂ ਨੂੰ ਵੀ ਛੋਹਿਆ ਗਿਆ ਹੈ।

23 ਪਉੜੀਆਂ ਦੀ 27ਵੀਂ ਵਾਰ 'ਪੀਰ ਮੁਰੀਦਾਂ ਦੀ ਵਾਰ' ਹੈ ਜਿਸ ਵਿਚ ਕਵੀ ਨੇ ਲੈਲਾ ਮਜਨੂੰ, ਸੋਰਠ ਬੀਜਾ, ਸੱਸੀ ਪੁੰਨੂੰ, ਸੋਹਣੀ ਮਹੀਂਵਾਲ, ਹੀਰ ਰਾਂਝਾ ਆਦਿ ਦੇ ਸੁਪ੍ਰਸਿੱਧ ਆਖਿਆਨਾਂ ਦੁਆਰਾ ਪੀਰ-ਮੁਰੀਦ ਦੇ ਪ੍ਰੇਮ ਦੀ ਉਚਤਾ ਨੂੰ ਉਜਾਗਰ ਕੀਤਾ ਹੈ। ਇਹੀ ਪ੍ਰੀਤ ਸੱਚੀ, ਮਹੱਤਵਪੂਰਨ, ਚਿਰ-ਸਥਾਈ ਹੈ, ਜਦ ਕਿ ਬਾਕੀ ਸਭ ਕੁਝ ਵਿਅਰਥ ਹੈ। ਇਹ ਪ੍ਰੀਤ ਹਉਮੈ ਨੂੰ ਮਾਰਨ ਵਾਲੀ, ਸੱਚੀ ਸੇਵਾ ਨੂੰ ਜਨਮ ਦੇਣ ਵਾਲੀ ਹੈ। ਇਹ ਪ੍ਰੇਮ ਅਵਸਥਾ ਅਦ੍ਵੈਤ-ਸਰੂਪੀ ਹੈ।

22 ਪਉੜੀਆਂ ਦੀ 28ਵੀਂ ਵਾਰ ਵਿਚ ਸਿੱਖੀ ਦੇ ਸਰੂਪ ਉੱਤੇ ਪ੍ਰਕਾਸ਼ ਪਾਇਆ ਗਿਆ ਹੈ ਅਤੇ ਇਸ ਨੂੰ ਅਮੋਲਕ, ਨਿਸ਼ਕਾਮ, ਪਰਉਪਕਾਰੀ ਦਸ ਕੇ ਉਸ ਦੀ ਪ੍ਰਾਪਤੀ ਦੀਆਂ ਵਿਧੀਆਂ ਦਸੀਆਂ ਗਈਆਂ ਹਨ। ਸਿੱਖ ਨੂੰ ਨਿਮਰਤਾਵਾਨ, ਪਰਉਪਕਾਰੀ, ਨਿਰਮਲ, ਸੀਤਲ ਆਦਿ ਨਾਂਵਾਂ ਨਾਲ ਯਾਦ ਕੀਤਾ ਗਿਆ ਹੈ, ਪਰ ਇਸ ਪ੍ਰਕਾਰ ਦੇ ਸਿੱਖ ਵਿਰਲੇ ਹਨ। ਪੂਰੇ ਗੁਰੂ ਤੋਂ ਬਿਨਾ ਗਤਿ ਸੰਭਵ ਨਹੀਂ ਅਤੇ ਬਿਨਾ ਗੁਣਾਂ ਦੇ ਗੁਰੂ ਦੀ ਪ੍ਰਾਪਤੀ ਮੁਸ਼ਕਿਲ ਹੈ। ਸਿੱਖੀ ਸਾਰੀਆਂ ਸਾਧਨਾ ਪੱਧਤੀਆਂ ਤੋਂ ਸ਼ਿਰੋਮਣੀ ਹੈ।

29ਵੀਂ ਵਾਰ ਨਮਸਕਾਰਾਤਮਕ ਮੰਗਲਾਚਰਣ ਨਾਲ ਸ਼ੁਰੂ ਹੋਈ ਹੈ। ਇਸ ਵਿਚ ਕੁਲ 21 ਪਉੜੀਆਂ ਹਨ। ਅਧਿਕਤਰ ਸਾਧ-ਸੰਗਤਿ ਦੇ ਮਹੱਤਵ ਨੂੰ ਇਸ ਵਿਚ ਦਰਸਾਇਆ ਗਿਆ ਹੈ ਅਤੇ ਪ੍ਰਸੰਗਵਸ ਗੁਰ-ਸਿੱਖ/ਗੁਰਮੁਖ ਦੀ ਕਰਨੀ ਅਤੇ ਮਰਯਾਦਾ ਉਤੇ ਝਾਤ ਪਾਈ ਗਈ ਹੈ। ਅੰਤ 'ਤੇ ਗੁਰੂ ਚੇਲੇ ਦਾ ਮੇਲ ਕਰਕੇ ਸਿੱਖ ਦੀਆਂ ਅਧਿਆਤਮਿਕ ਪ੍ਰਾਪਤੀਆਂ ਨੂੰ ਰੂਪਮਾਨ ਕੀਤਾ ਗਿਆ ਹੈ।

30ਵੀਂ ਵਾਰ ਵਿਚ ਕੁਲ ਵੀਹ ਪਉੜੀਆਂ ਹਨ। ਇਸ ਵਿਚ ਗੁਰਮੁਖ ਅਤੇ ਮਨਮੁਖ ਨੂੰ ਕ੍ਰਮਵਾਰ ਸੱਚ ਅਤੇ ਕੂੜ ਦੇ ਪ੍ਰਤੀਕ ਰੂਪ ਵਿਚ ਚਿਤਰਿਆ ਗਿਆ ਹੈ। ਜਿਵੇਂ ਸੱਚ ਅਤੇ ਝੂਠ ਦੋ ਵੱਖ-ਵੱਖ ਇਕਾਈਆਂ ਹਨ ਅਤੇ ਇਨ੍ਹਾਂ ਦਾ ਪਰਸਪਰ ਮੇਲ ਨਹੀਂ ਹੋ ਸਕਦਾ, ਤਿਵੇਂ ਗੁਰਮੁਖ ਅਤੇ ਮਨਮੁਖ ਦਾ ਮੇਲ ਅਸੰਭਵ ਹੈ। ਅੰਤ ਵਿਚ ਸੱਚ ਦੀ ਜਿਤ ਹੁੰਦੀ ਹੈ, ਕੂੜ ਦਾ ਪਾਜ ਖੁਲ੍ਹ ਜਾਂਦਾ ਹੈ ਅਤੇ ਉਸ ਦਾ ਬੁਰਾ ਹਸ਼ਰ ਹੁੰਦਾ ਹੈ।

31ਵੀਂ ਵਾਰ ਦੀਆਂ 20 ਪਉੜੀਆਂ ਵਿਚ ਗੁਰਮੁਖ ਅਤੇ ਮਨਮੁਖ ਦੀ

ਤੁਲਨਾ ਕਰਦਿਆਂ ਦੋਹਾਂ ਨੂੰ ਕ੍ਰਮਵਾਰ ਗੁਣੀ, ਖੋਜੀ, ਭਲਾ ਆਦਿ ਅਤੇ ਗੁਣਹੀਨ, ਵਿਵਾਦੀ, ਬੁਰਾ ਆਦਿ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਗੁਰਮੁਖ ਵਿਅਕਤੀ ਨੂੰ ਸਦਾਚਾਰੀ ਦਸਿਆ ਗਿਆ ਹੈ। ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਅੰਤ ਕਾਲ ਵੇਲੇ ਭਾਵੇਂ ਰੱਬ ਦਾ ਨਾਂ ਲਿਆਂ ਕੁਝ ਦੁਸ਼ਕਰਮੀ ਵਿਅਕਤੀ ਵੀ ਤਰ ਗਏ ਹਨ, ਪਰ ਦੁਸ਼ਕਰਮ ਕਰਨਾ ਉਚਿਤ ਨਹੀਂ ਹੈ। ਗੁਰਮੁਖ ਅਤੇ ਮਨਮੁਖ ਨੂੰ ਰਾਮ-ਰਾਵਣ ਦੇ ਕਥਾ ਪ੍ਰਸੰਗ ਰਾਹੀਂ ਚਿਤਰਦੇ ਹੋਇਆਂ ਗੁਰਮੁਖ ਦੀ ਜਿਤ ਘੋਸ਼ਿਤ ਕੀਤੀ ਗਈ ਹੈ।

32ਵੀਂ ਵਾਰ ਵਿਚ 20 ਪਉੜੀਆਂ ਹਨ। ਇਸ ਦੇ ਆਰੰਭ ਵਿਚ ਕਵੀ ਨੇ ਗੁਰਮੁਖ ਦੇ ਲੱਛਣ ਦਸ ਕੇ ਉਸ ਦੀ ਪ੍ਰਸ਼ੰਸਾ ਕੀਤੀ ਹੈ ਅਤੇ ਉਸ ਨੂੰ ਗੁਰੂ ਦੇ ਪਥ ਉੱਤੇ ਚਲਣ ਵਾਲਾ ਅਤੇ ਗੁਣਾਂ ਦਾ ਧਾਰਨੀ ਦਸਿਆ ਹੈ। ਇਸ ਉਪਰੰਤ ਮਨਮੁਖ ਦੇ ਲੱਛਣ, ਸੁਭਾ, ਹੀਣੀ ਅਵਸਥਾ ਦਾ ਉਪਮਾਨਾਂ ਰਾਹੀਂ ਚਿਤ੍ਰਣ ਕਰਕੇ ਸਪੱਸ਼ਟ ਕੀਤਾ ਗਿਆ ਹੈ ਕਿ ਪੜ੍ਹਨ ਲਿਖਣ ’ਤੇ ਵੀ ਉਹ ਮੂਰਖ ਹੀ ਰਹਿੰਦਾ ਹੈ। ਉਸ ਦੀ ਸੰਗਤ ਤੋਂ ਦੂਰ ਰਹਿਣਾ ਚਾਹੀਦਾ ਹੈ।

33ਵੀਂ ਵਾਰ ਨੂੰ ‘ਦੋਬਾਜਰੇ ਦੀ ਵਾਰ’ ਕਿਹਾ ਜਾਂਦਾ ਹੈ, ਇਸ ਵਿਚ ਕੁਲ 22 ਪਉੜੀਆਂ ਹਨ। ਇਸ ਦੇ ਸ਼ੁਰੂ ਵਿਚ ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕੀਤਾ ਗਿਆ ਹੈ ਅਤੇ ਫਿਰ ਮਨਮੁਖ ਨੂੰ ਦੋਬਾਜਰੇ ਦਾ ਵਿਸ਼ੇਸ਼ਣ ਦੇ ਕੇ ਕਵੀ ਨੇ ਅਨੇਕ ਉਪਮਾਨਾਂ ਰਾਹੀਂ ਉਸ ਦੇ ਸਰੂਪ ਅਤੇ ਕਿਰਦਾਰ ਨੂੰ ਸਪੱਸ਼ਟ ਕੀਤਾ ਹੈ। ਉਸ ਨੂੰ ਸੁਧਾਰਨਾ ਸਰਲ ਨਹੀਂ ਪਰ ਗੁਰਸਿੱਖੀ ਦੇ ਮਾਰਗ ਉੱਤੇ ਚਲਣ ਨਾਲ ਉਸ ਵਿਚ ਸੁਧਾਰ ਹੋ ਸਕਦਾ ਹੈ।

21 ਪਉੜੀਆਂ ਦੀ 34ਵੀਂ ਵਾਰ ਵਿਚ ਵੀ ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕੀਤਾ ਗਿਆ ਹੈ। ਇਥੇ ਗੁਰਮੁਖ ਲਈ ‘ਸਨਮੁਖ’ ਅਤੇ ਮਨਮੁਖ ਲਈ ‘ਬੇਮੁਖ’ ਸ਼ਬਦਾਂ ਦੀ ਵਰਤੋਂ ਹੋਈ ਹੈ। ਅਨੇਕਾਂ ਉਪਮਾਨਾਂ ਰਾਹੀਂ ਬੇਮੁਖ ਦਾ ਸਰੂਪ, ਸੁਭਾ ਅਤੇ ਚਰਿਤ੍ਰ ਚੰਗੀ ਤਰ੍ਹਾਂ ਨਾਲ ਆਂਕਿਆ ਗਿਆ ਹੈ। ਉਸ ਨੂੰ ਸੁਧਾਰਨਾ ਔਖਾ ਹੈ, ਉਸ ਨਾਲ ਵਿਅਰਥ ਵਿਚ ਅੜਨਾ ਨਹੀਂ ਚਾਹੀਦਾ। ਗੁਰੂ ਦੀ ਸ਼ਰਨ ਤੋਂ ਬਿਨਾ ਉਸ ਦਾ ਉੱਧਾਰ ਸੰਭਵ ਨਹੀਂ ਹੈ।

23 ਪਉੜੀਆਂ ਦੀ 35ਵੀਂ ਵਾਰ ਵਿਚ ਮਨਮੁਖ ਵਿਅਕਤੀ ਦਾ ਚਿਤ੍ਰਣ ਕੀਤਾ ਗਿਆ ਹੈ। ਇਸ ਨੂੰ ਨਿੰਦਕ, ਅਕ੍ਰਿਤਘਨ, ਲੂਣ-ਹਰਾਮੀ, ਅਸਾਧ, ਪੂਜਾ ਦਾ ਧਾਨ ਖਾਣ ਵਾਲਾ ਆਦਿ ਵਿਸ਼ੇਸ਼ਣਾਂ ਨਾਲ ਵੀ ਯਾਦ ਕੀਤਾ ਗਿਆ ਹੈ। ਅਨੇਕ ਉਪਮਾਨਾਂ ਰਾਹੀਂ ਨਿੰਦਕ ਦੇ ਸਰੂਪ ਉੱਤੇ ਚਾਨਣਾ ਪਾਇਆ ਗਿਆ ਹੈ। ਪੂਰਨ ਵਿਸ਼ਵਾਸ ਸਹਿਤ ਗੁਰੂ ਨੂੰ ਸਭ ਕੁਝ ਅਰਪਿਤ ਕਰਕੇ ਉਸ ਦੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਕਰਨੀ ਚਾਹੀਦੀ ਹੈ।

36ਵੀਂ ਵਾਰ ਵਿਚ ਕੁਲ 21 ਪਉੜੀਆਂ ਹਨ। ਇਸ ਨੂੰ ‘ਮੀਣਿਆਂ ਦੀ

ਵਾਰ' ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਭਾਈ ਗੁਰਦਾਸ ਦੁਆਰਾ ਪ੍ਰਿਥੀਚੰਦ ਅਤੇ ਉਸ ਦੀ ਸੰਤਾਨ ਦੁਆਰਾ ਕੀਤੇ ਕੁਕਰਮਾਂ ਦਾ ਬ੍ਰਿੱਤਾਂਤ ਦਿੱਤਾ ਗਿਆ ਹੈ। ਸਾਰੀ ਵਾਰ ਮੀਣਿਆਂ ਦੇ ਨਕਾਰਾਤਮਕ ਸਰੂਪ ਨੂੰ ਪੇਸ਼ ਕਰਦੀ ਹੈ। ਮੁਕਤੀ ਦੇ ਸਾਧਨ ਵੀ ਸਪੱਸ਼ਟ ਕੀਤੇ ਗਏ ਹਨ ਅਤੇ ਗੁਰੂ ਦੀ ਪਰਖ ਲਈ ਸੱਚ ਦੀ ਕਸੌਟੀ ਦਸੀ ਗਈ ਹੈ।

37ਵੀਂ ਵਾਰ ਵਿਚ ਕੁਲ 31 ਪਉੜੀਆਂ ਹਨ। ਵਸਤੂ ਨਿਰਦੇਸ਼ ਮੰਗਲਾਚਰਣ ਨਾਲ ਸ਼ੁਰੂ ਹੋਈ ਇਸ ਵਾਰ ਦੇ ਪਹਿਲੇ ਅੱਧ ਵਿਚ ਪਰਮਾਤਮਾ ਦੀ ਸ੍ਰਿਸ਼ਟੀ ਦੀ ਵਿਸ਼ਾਲਤਾ ਅਤੇ ਵਿਆਪਕਤਾ ਉਤੇ ਪ੍ਰਕਾਸ਼ ਪਾਂਦੇ ਹੋਇਆਂ ਮਨੁੱਖ ਦੀ ਸਥਿਤੀ, ਉਸ ਉਤੇ ਮਾਤਾ ਪਿਤਾ ਦਾ ਉਪਕਾਰ ਆਦਿ ਪੱਖ ਦਰਸਾਏ ਗਏ ਹਨ ਅਤੇ ਮਾਪਿਆਂ ਦੇ ਉਪਕਾਰ ਨੂੰ ਨ ਜਾਣਨ ਵਾਲਿਆਂ ਦੀ ਦੁਰਦਸ਼ਾ ਦਸੀ ਗਈ ਹੈ। ਇਸ ਉਪਰੰਤ ਮਨਮੁਖ ਅਤੇ ਨਿਗੁਰੇ ਵਿਅਕਤੀਆਂ ਦੇ ਕਿਰਦਾਰ ਦਾ ਵਿਸ਼ਲੇਸ਼ਣ ਅਤੇ ਉਨ੍ਹਾਂ ਦੀ ਅਸਫਲਤਾ ਨੂੰ ਰੂਪਮਾਨ ਕੀਤਾ ਗਿਆ ਹੈ। ਅੰਤ ਉਤੇ ਨਿਮਰਤਾ ਦੇ ਵਿਵਿਧ ਪੱਖਾਂ ਉੱਤੇ ਚਾਨਣਾ ਪਾਇਆ ਗਿਆ ਹੈ।

38ਵੀਂ ਵਾਰ ਵਿਚ 30 ਪਉੜੀਆਂ ਹਨ। ਇਸ ਵਿਚ ਗੁਰਸਿੱਖਾਂ ਦੇ ਸਰੂਪ ਨੂੰ ਬੜੇ ਵਿਆਪਕ ਧਰਾਤਲ ਉੱਤੇ ਚਿਤਰਿਆ ਗਿਆ ਹੈ। ਇਸ ਲਈ ਇਸ ਨੂੰ 'ਗੁਰਮੁਖਾਂ ਦੀ ਵਾਰ' ਵੀ ਕਹਿੰਦੇ ਹਨ। ਗੁਰਮੁਖ ਵਿਅਕਤੀ ਪੰਜ ਵਿਕਾਰਾਂ ਦੇ ਪ੍ਰਭਾਵ ਤੋਂ ਮੁਕਤ, ਧਰਮਾਂ ਤੋਂ ਉੱਚਾ ਅਤੇ ਅਨੇਕ ਮਤ-ਮਤਾਂਤਰਾਂ ਦੀ ਸੀਮਾ ਤੋਂ ਪਰੇ ਵਿਚਰਨ ਵਾਲਾ ਹੈ। ਉਹ ਅੰਤ ਵਿਚ ਵਿਸਮਾਦੀ ਅਵਸਥਾ ਪ੍ਰਾਪਤ ਕਰ ਸਕਦਾ ਹੈ। ਪਿਰਮ ਰਸ ਦੀ ਮਹਾਨਤਾ ਦਸਦੇ ਹੋਇਆਂ ਉਸ ਦੀ ਪ੍ਰਾਪਤੀ ਦੇ ਸਾਧਨ ਵੀ ਦਸੇ ਗਏ ਹਨ ਅਤੇ ਅੰਤ 'ਤੇ ਛੇ ਗੁਰੂ ਸਾਹਿਬਾਂ ਦੀ ਉਸਤਤਿ ਦਰਜ ਕੀਤੀ ਗਈ ਹੈ।

39ਵੀਂ ਵਾਰ ਦੀਆਂ 21 ਪਉੜੀਆਂ ਹਨ। ਇਹ ਮੂਲ-ਮੰਤ੍ਰ ਦੇ ਵਿਆਖਿਆ ਪ੍ਰਧਾਨ ਮੰਗਲਾਚਰਣ ਨਾਲ ਆਰੰਭ ਕੀਤੀ ਗਈ ਹੈ। ਫਿਰ ਛੇ ਗੁਰੂ ਸਾਹਿਬਾਂ ਪ੍ਰਤਿ ਭਾਵਨਾ ਪ੍ਰਗਟਾਈ ਗਈ ਹੈ। ਇਸ ਉਪਰੰਤ ਸੱਚ ਦਾ ਮਹੱਤਵ, ਸਤਿ-ਸੰਗਤ ਦੀ ਵਡਿਆਈ, ਤ੍ਰੈਦੇਵਾਂ ਨਾਲੋਂ ਗੁਰਸਿੱਖ ਦੀ ਵਿਸ਼ੇਸ਼ਤਾ ਅਤੇ ਗੁਰੂ-ਸਿੱਖ ਰਿਸ਼ਤੇ ਦੀ ਵਡਿਆਈ ਨੂੰ ਪੇਸ਼ ਕੀਤਾ ਗਿਆ ਹੈ।

40ਵੀਂ ਵਾਰ ਦੀਆਂ ਕੁਲ 22 ਪਉੜੀਆਂ ਵਿਚ ਭਾਈ ਗੁਰਦਾਸ ਨੇ ਆਪਣੀਆਂ ਸਾਰੀਆਂ ਵਾਰਾਂ ਵਿਚ ਚਿਤ੍ਰਿਤ ਵਿਸ਼ਿਆਂ ਨੂੰ ਕਿਸੇ ਨ ਕਿਸੇ ਰੂਪ ਵਿਚ ਪੇਸ਼ ਕੀਤਾ ਹੈ। ਮੁੱਖ ਰੂਪ ਵਿਚ ਸਤਿਗੁਰੂ, ਸਾਧ-ਸੰਗਤਿ, ਮਾਨਵ-ਜਨਮ ਦੀ ਉਤਮਤਾ, ਗੁਰਮੁਖ, ਮਨਮੁਖ, ਪੀਰ ਮੁਰੀਦੀ, ਆਦਿ ਵਿਸ਼ਿਆਂ ਨੂੰ ਲਿਆ ਗਿਆ ਹੈ ਅਤੇ ਅੰਤ 'ਤੇ ਗੁਰੂ ਦੀ ਮਹਿਮਾ ਦਾ ਵਿਖਿਆਨ ਕਰਕੇ ਉਸ ਦੀ ਸ਼ਰਨ ਵਿਚ ਜਾਣ ਲਈ ਪ੍ਰੇਰਨਾ ਦਿੱਤੀ ਗਈ ਹੈ।

**ਗੁਰਬਾਣੀ ਦੀ ਵਿਆਖਿਆ**

ਇਨ੍ਹਾਂ ਵਾਰਾਂ ਵਿਚ ਭਾਈ ਗੁਰਦਾਸ ਨੇ ਜੋ ਗੱਲ ਵੀ ਕਹੀ ਹੈ ਉਸ ਦੇ ਬੀਜ

ਜਾਂ ਆਧਾਰ ਗੁਰਬਾਣੀ ਵਿਚ ਹਨ। ਉਨ੍ਹਾਂ ਦਾ ਵਾਰਾਂ ਲਿਖਣ ਦਾ ਮੂਲ ਪ੍ਰਯੋਜਨ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੀ। ਇਸ ਲਈ ਉਨ੍ਹਾਂ ਨੇ ਜੋ ਵਿਚਾਰ ਵੀ ਪ੍ਰਗਟ ਕੀਤੇ ਉਨ੍ਹਾਂ ਦਾ ਮੂਲ ਗੁਰਬਾਣੀ ਹੈ। ਉਨ੍ਹਾਂ ਨੇ ਗੁਰਬਾਣੀ ਦੇ ਮੁੱਖ-ਮੁੱਖ ਸਿੱਧਾਂਤਾਂ ਦੀ ਹੀ ਵਿਆਖਿਆ ਕੀਤਾ ਹੈ। ਇਸੇ ਕਾਰਨ ਉਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ। ਕੁੰਜੀ ਤੋਂ ਭਾਵ ਹੈ ਕਿਸੇ ਡੂੰਘੀ ਗੱਲ ਨੂੰ ਸਰਲ ਢੰਗ ਨਾਲ ਪ੍ਰਗਟਾਉਣਾ ਤਾਂ ਜੋ ਜਿਗਿਆਸੂਆਂ ਨੂੰ ਸੌਖ ਨਾਲ ਸਮਝ ਆ ਸਕੇ। ਇਥੇ ਗੁਰਬਾਣੀ ਦੇ ਇਕ-ਇਕ ਸ਼ਬਦ ਨੂੰ ਲੈ ਕੇ ਕੁੰਜੀ ਜਾਂ ਟੀਕਾ ਤਿਆਰ ਕਰਨ ਦੀ ਗੱਲ ਨਹੀਂ, ਸਗੋਂ ਗੁਰਬਾਣੀ ਵਿਚ ਸਮੋਏ ਵਿਚਾਰਾਂ ਜਾਂ ਭਾਵਾਂ ਨੂੰ ਲੈ ਕੇ ਉਨ੍ਹਾਂ ਦਾ ਸਰਲ ਕਾਵਿਮਈ ਪ੍ਰਗਟਾਵਾ ਕਰਨਾ ਹੈ। ਅਜਿਹਾ ਕਰਨ ਨਾਲ ਉਨ੍ਹਾਂ ਦੀਆਂ ਵਾਰਾਂ ਗੁਰਬਾਣੀ ਦੀ ਕੁੰਜੀ ਹੁੰਦੇ ਹੋਇਆਂ ਵੀ ਆਪਣੀ ਮੌਲਿਕਤਾ ਕਾਇਮ ਰਖ ਸਕੀਆਂ ਹਨ। ਇਥੇ ਮੌਲਿਕਤਾ ਵਿਚਾਰਾਂ/ਭਾਵਾਂ ਕਰਕੇ ਨਹੀਂ ਅਭਿਵਿਅਕਤੀ ਕਰਕੇ ਹੈ। ਇਥੇ ਕੁਝ ਨਮੂਨੇ ਦੇਣ ਨਾਲ ਗੱਲ ਸਪੱਸ਼ਟ ਹੋ ਜਾਵੇਗੀ:

(1) ਗੁਰਬਾਣੀ

*ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।*

(ਗੁ.ਗ੍ਰੰ. ੮)

ਗੁਰਦਾਸ ਬਾਣੀ

*ਪਉਣ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ।*
*ਪਾਣੀ ਪਿਤਾ ਪਵਿਤ੍ਰ ਕਰਿ ਗੁਰਸਿਖ ਪੰਥਿ ਨੀਵਾਣਿ ਚਲਾਇਆ।*
*ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ।*
*ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤ ਖਿਲਾਇਆ।*

(੬/੫)

(2) ਗੁਰਬਾਣੀ

*ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ।*
*ਭੈ ਵਿਚਿ ਅਗਨਿ ਕਢੇ ਵੇਗਾਰਿ। ਭੈ ਵਿਚਿ ਧਰਤੀ ਦਬੀ ਭਾਰਿ।*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ। ਭੈ ਵਿਚਿ ਰਾਜਾ ਧਰਮ ਦੁਆਰੁ।*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।...*

(ਗੁ.ਗ੍ਰੰ. ੪੬੪)

ਗੁਰਦਾਸ ਬਾਣੀ

*ਭੈ ਵਿਚਿ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰਿ ਧਰਾਇਆ।*
*ਪਉਣੁ ਪਾਣੀ ਬੈਸੰਤਰ ਭੈ ਵਿਚਿ ਰਖੈ ਮੇਲਿ ਮਿਲਾਇਆ।*

*ਪਾਣੀ ਅੰਦਰਿ ਧਰਤੀ ਧਰਿ ਵਿਣੁ ਥੰਮ੍ਹਾ ਅਗਾਸੁ ਰਹਾਇਆ।*
*ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਤੁ ਸੁਫਲੁ ਫਲਾਇਆ।*
*ਨਵੀ ਦੁਆਰੀ ਪਵਣ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ।*
*ਨਿਰਭਉ ਆਪਿ ਨਿਰੰਜਨੁ ਰਾਇਆ।*(੧੮/੫)

ਇਸ ਪ੍ਰਕਾਰ ਦੀਆਂ ਅਨੇਕ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ। ਇਨ੍ਹਾਂ ਤੋਂ ਸਪੱਸ਼ਟ ਹੈ ਕਿ ਭਾਈ ਗੁਰਦਾਸ ਦੀਆਂ ਵਾਰਾਂ ਗੁਰਮਤਿ ਵਿਚਾਰਧਾਰਾ ਨੂੰ ਵਿਕਸਿਤ ਕਰਦੀਆਂ ਹਨ ਅਤੇ ਉਸ ਦੇ ਗੌਰਵ ਨੂੰ ਤੁਲਨਾਤਮਕ ਵਿਧੀ ਨਾਲ ਸਪੱਸ਼ਟ ਕਰਦੀਆਂ ਹਨ। ਇਨ੍ਹਾਂ ਵਾਰਾਂ ਨੂੰ ਸਹੀ ਸੰਦਰਭ ਵਿਚ ਸਮਝਣ ਲਈ ਪ੍ਰਸਤੁਤ ਟੀਕਾ ਤਿਆਰ ਕੀਤਾ ਹੈ। ਵਾਰਾਂ ਦੇ ਪਾਠ ਦੇ ਸਾਹਮਣੇ ਅਰਥ ਦੇ ਕੇ ਅਰਥਾਂ ਨੂੰ ਪਾਰਦਰਸ਼ਿਤ ਕੀਤਾ ਹੈ ਤਾਂ ਜੋ ਹਰ ਕੋਈ ਭਾਈ ਗੁਰਦਾਸ ਦੀ ਭਾਵ- ਸਾਮਗ੍ਰੀ ਤੋਂ ਸੌਖ ਨਾਲ ਆਨੰਦਿਤ ਹੋ ਸਕੇ।

**ਗੁਰਸ਼ਰਨ ਕੌਰ ਜੱਗੀ**

## ਵਾਰ ੧

### ਪਉੜੀ ੧

ਨਮਸਕਾਰੁ ਗੁਰਦੇਵ ਕਉ ਸਤਿ ਨਾਮੁ ਜਿਸੁ ਮੰਤ੍ਰੁ ਸੁਣਾਇਆ॥ (1)
ਭਵਜਲ ਵਿਚੋ ਕਢ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ॥ (2)
ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਜੋਗੁ ਮਿਟਾਇਆ॥ (3)
ਸੰਸਾ ਇਹ ਸੰਸਾਰ ਹੈ ਜਨਮ ਮਰਨ ਵਿਚਿ ਦੁਖੁ ਸਬਾਇਆ॥ (4)
ਜਮ ਡੰਡੁ ਸਿਰੋ ਨ ਉਤਰੈ ਸਾਕਤਿ ਦੁਰਜਨ ਜਨਮ ਗਵਾਇਆ॥(5)
ਚਰਨ ਗਹੇ ਗੁਰਦੇਵ ਕੇ ਸਤਿ ਸਬਦੁ ਦੇ ਮੁਕਤਿ ਕਰਾਇਆ॥ (6)
ਭਾਇ ਭਗਤਿ ਗੁਰਿਪੁਰਬੁ ਕਰ ਨਾਮ ਦਾਨ ਇਸਨਾਨ ਦ੍ਰਿੜਾਇਆ॥(7)
ਜੇਹਾ ਬੀਉ ਤੇਹਾ ਫਲੁ ਪਾਇਆ ॥ (8)

### ੨

ਪ੍ਰਥਮੈ ਸਾਸਿ ਨ ਮਾਸਿ ਸਨਿ ਅੰਧੁ ਧੁੰਧ ਕਛੁ ਖਬਰਿ ਨ ਪਾਈ॥ (1)
ਰਕਤਿ ਬਿੰਦ ਕੀ ਦੇਹਿ ਰਚਿ ਪੰਚ ਤਤ ਕੀ ਜੜਿਤ ਜੜਾਈ॥ (2)
ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ॥ (3)
ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ॥ (4)
ਪੰਚ ਤਤ ਪੰਚੀਸ ਗੁਨਿ ਸਤ੍ਰਿ ਮਿਤ੍ਰ ਮਿਲਿ ਦੇਹਿ ਬਣਾਈ॥ (5)
ਖਾਣੀ ਬਾਣੀ ਚਲਿਤ ਕਰਿ ਆਵਗਉਣ ਚਰਿਤੁ ਦਿਖਾਈ॥ (6)
ਚਉਰਾਸੀ ਲਖ ਜੋਨਿ ਉਪਾਈ ॥ (7)

### ੩

ਚਉਰਾਸੀਹ ਲਖਿ ਜੋਨਿ ਵਿਚਿ ਉਤਮ ਜਨਮੁ ਸੁ ਮਾਣਸਿ ਦੇਹੀ॥ (1)
ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭਿ ਬੋਲਣੁ ਬਚਨ ਸਨੇਹੀ॥ (2)
ਹਥੀ ਕਾਰ ਕਮਾਵਣੀ ਪੈਰੀ ਚਲ ਸਤਿਸੰਗਿ ਮਿਲੇਹੀ॥ (3)
ਕਿਰਤਿ ਵਿਰਤਿ ਕਰਿ ਧਰਮ ਕੀ ਖਟਿ ਖਵਾਲਣੁ ਕਾਰਿ ਕਰੇਹੀ॥ (4)

## ਵਾਰ ੧

### ਪਉੜੀ ੧

(ਉਸ) ਗੁਰੂ ਨਾਨਕ ਦੇਵ ਨੂੰ ਪ੍ਰਣਾਮ ਹੈ ਜਿਸ ਨੇ ਸਤਿਨਾਮ ਦਾ ਮੰਤਰ ਸੁਣਾਇਆ ਹੈ।1। (ਅਤੇ) ਭਵ-ਸਾਗਰ ਵਿਚੋਂ ਬਾਹਰ ਕਢ ਕੇ ਮੁਕਤੀ ਰੂਪ ਪਦਾਰਥ ਵਿਚ ਸਮਾ ਦਿੱਤਾ ਹੈ।2। ਜਨਮ ਮਰਨ ਦਾ ਡਰ ਖ਼ਤਮ ਕਰ ਦਿੱਤਾ ਹੈ ਅਤੇ ਵਿਯੋਗ ਦੇ ਰੋਗ ਦਾ ਸੰਸ਼ਾ ਮਿਟਾ ਦਿੱਤਾ ਹੈ।3। ਇਹ ਸੰਸਾਰ ਸੰਸ਼ਾ ਰੂਪ ਹੈ, (ਇਸ) ਵਿਚ ਜਨਮ ਮਰਨ ਦੇ ਸਾਰੇ ਦੁਖ ਹਨ।4। ਜਮ ਦਾ ਦੰਡ ਸਿਰੋਂ ਜਾਂਦਾ ਹੀ ਨਹੀਂ ਹੈ, ਸਾਕਤ ਅਤੇ ਦੁਰਜਨ (ਵਿਅਰਥ ਵਿਚ ਆਪਣਾ) ਜਨਮ ਨਸ਼ਟ ਕਰ ਲੈਂਦੇ ਹਨ।5। (ਜਿਨ੍ਹਾਂ ਨੇ) ਗੁਰੂ ਨਾਨਕ ਦੇਵ ਦੇ ਚਰਣ ਪਕੜੇ ਹਨ, (ਉਨ੍ਹਾਂ ਨੂੰ) ਸੱਚਾ ਸ਼ਬਦ ਬਖ਼ਸ਼ ਕੇ ਮੁਕਤ ਕਰ ਦਿੱਤਾ ਹੈ।6। (ਉਨ੍ਹਾਂ ਨੇ) ਪ੍ਰੇਮ-ਭਗਤੀ ਅਤੇ ਗੁਰੂ-ਪੁਰਬ ਕਰਕੇ ਨਾਮ, ਦਾਨ ਅਤੇ ਇਸ਼ਨਾਨ (ਦੀ ਮਰਯਾਦਾ) ਦ੍ਰਿੜ੍ਹ ਕੀਤੀ ਹੈ।7। ਜਿਹੋ ਜਿਹਾ (ਕੋਈ) ਬੀਜਦਾ ਹੈ, ਉਹੋ ਜਿਹਾ ਫਲ ਪਾਉਂਦਾ ਹੈ।8।

### ੨

(ਸਭ ਤੋਂ) ਪਹਿਲਾਂ ਸੁਆਸ ਅਤੇ ਮਾਸ ਨਹੀਂ ਸਨ (ਅਰਥਾਤ ਪ੍ਰਾਣੀਆਂ ਦੀ ਹੋਂਦ ਨਹੀਂ ਸੀ)। (ਹਰ ਪਾਸੇ) ਘੁਪ ਹਨੇਰਾ (ਪਸਰਿਆ ਹੋਇਆ ਸੀ), ਕੁਝ ਵੀ ਸੋਝੀ ਨਹੀਂ ਪੈਂਦੀ ਸੀ।1। (ਫਿਰ ਮਾਤਾ ਦੇ) ਲਹੂ ਅਤੇ (ਪਿਤਾ ਦੇ) ਵੀਰਜ ਦੁਆਰਾ ਸ਼ਰੀਰ ਦੀ ਰਚਨਾ ਕੀਤੀ ਅਤੇ ਪੰਜ ਤੱਤ੍ਵਾਂ ਦਾ ਸੰਬੰਧ ਜੋੜ ਦਿੱਤਾ।2। ਪੌਣ, ਪਾਣੀ ਅਤੇ ਅਗਨੀ ਨਾਲ ਚੌਥੀ ਧਰਤੀ ਮਿਲਾ ਦਿੱਤੀ।3। ਪੰਜਵਾਂ (ਤੱਤ੍ਵ) ਆਕਾਸ਼ ਵਿਚ ਮਿਲਾ ਕੇ (ਉਸ ਵਿਚ) ਛੇਵਾਂ (ਤਤ੍ਵ-ਪਰਮਾਤਮਾ) ਅਦ੍ਰਿਸ਼ਟ ਰੂਪ ਵਿਚ ਸਮਾ ਗਿਆ।4। ਪੰਜ ਤੱਤ੍ਵਾਂ ਅਤੇ 25 ਗੁਣਾਂ (ਰੂਪ ਪਰਸਪਰ) ਵਿਰੋਧੀ ਸੰਯੋਗੀ ਪ੍ਰਕ੍ਰਿਤੀਆਂ ਨੂੰ ਮਿਲਾ ਕੇ ਦੇਹ ਦੀ ਰਚਨਾ ਕੀਤੀ।5। (ਚਾਰ) ਖਾਣੀਆਂ ਅਤੇ (ਚਾਰ) ਬਾਣੀਆਂ ਦੀ ਖੇਡ ਵਰਤਾ ਕੇ ਆਵਾਗਵਣ ਦਾ ਵਰਤਾਰਾ ਕਰ ਦਿੱਤਾ।6। (ਪਰਮਾਤਮਾ ਨੇ ਕੁਲ) ਚੌਰਾਸੀ ਲੱਖ ਜੂਨਾਂ ਪੈਦਾ ਕਰ ਦਿੱਤੀਆਂ।7।

### ੩

ਚੌਰਾਸੀ ਲੱਖ ਜੂਨਾਂ ਵਿਚ ਮਨੁੱਖ ਸ਼ਰੀਰ (ਸਭ ਤੋਂ) ਉਤਮ ਜਨਮ (ਜੂਨ) ਹੈ।1। ਅੱਖਾਂ ਵੇਖਣ ਲਈ, ਕੰਨ ਸੁਣਨ ਲਈ ਅਤੇ ਮੁਖ ਸ਼ੁਭ ਅਤੇ ਪ੍ਰੇਮਮਈ ਬੋਲ ਬੋਲਣ ਲਈ (ਦਿੱਤੇ ਹਨ)।2। ਹੱਥ ਕੰਮ ਕਰਨ ਲਈ ਅਤੇ ਪੈਰ ਸਤਿਸੰਗ ਵਿਚ ਚਲ ਕੇ ਜਾਣ ਲਈ (ਬਖਸ਼ੇ ਹਨ)।3। (ਗੁਰਮੁਖ) ਧਰਮ ਦੀ ਕਿਰਤ ਕਰਕੇ ਖਟਦਾ (ਅਤੇ ਹੋਰਨਾਂ ਨੂੰ) ਖਵਾਉਣ ਦੀ ਕਾਰ ਕਰਦਾ ਹੈ।4।

ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜਿ ਸਮਝਿ ਸੁਣੇਹੀ॥ (5)
ਗੁਰਭਾਈ ਸੰਤੁਸਟਿ ਕਰਿ ਚਰਣਾਮਤੁ ਲੈ ਮੁਖਿ ਪਿਵੇਹੀ॥ (6)
ਪੈਰੀ ਪਵਣੁ ਨ ਛੋਡੀਐ ਕਲੀ ਕਾਲ ਰਹਿਰਾਸਿ ਕਰੇਹੀ॥ (7)
ਆਪਿ ਤਰੇ ਗੁਰ ਸਿਖ ਤਰੇਹੀ ॥ (8)

ੴ

ਓਅੰਕਾਰ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ॥ (1)
ਪੰਚ ਤੱਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ॥ (2)
ਕਾਦਰ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ॥ (3)
ਇਕ ਦੂੰ ਕੁਦਰਤ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ॥ (4)
ਰੋਮਿ ਰੋਮਿ ਵਿਚ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ॥ (5)
ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ॥(6)
ਕੇਤੇ ਵੇਦਿ ਬਿਆਸਿ ਕਰਿ ਕਈ ਕਤੇਬ ਮਹੰਮਦ ਯਾਰਾ॥ (7)
ਕੁਦਰਤਿ ਇਕੁ ਏਤਾ ਪਾਸਾਰਾ ॥ (8)

੫

ਚਾਰਿ ਜੁਗਿ ਕਰਿ ਥਾਪਨਾ ਸਤਿਜੁਗ ਤ੍ਰੇਤਾ ਦੁਆਪੁਰੁ ਸਾਜੇ॥ (1)
ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋ ਕੇ ਰਾਜੇ॥ (2)
ਬ੍ਰਹਮਣ ਛਤ੍ਰੀ ਵੈਸਿ ਸੂਦ੍ਰਿ ਜੁਗੁ ਜੁਗੁ ਏਕੋ ਵਰਨੁ ਬਿਰਾਜੇ॥ (3)
ਸਤਿਜੁਗ ਹੰਸੁ ਅਉਤਾਰ ਧਰਿ ਸੋਹੰ ਬ੍ਰਹਮ ਨ ਦੂਜਾ ਪਾਜੇ॥ (4)
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ॥ (5)
ਕਰਨਿ ਤਪਸਿਆ ਬਨਿ ਬਿਖੈ ਵਕਤੁ ਗੁਜਾਰਨਿ ਪਿੰਨੀ ਸਾਗੇ॥ (6)
ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ॥ (7)
ਇਕ ਬਿਨਸੈ ਇਕ ਅਸਥਿਰੁ ਗਾਜੇ ॥ (8)

੬

ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਬਡਿ ਅਵਤਾਰਾ॥ (1)
ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ॥ (2)

ਗੁਰਮੁਖ (ਵਿਅਕਤੀਆਂ) ਦਾ ਜਨਮ ਸਕਾਰਥਾ ਹੈ (ਕਿਉਂਕਿ) ਗੁਰਬਾਣੀ ਪੜ੍ਹ ਕੇ ਸਮਝਦੇ ਅਤੇ (ਹੋਰਨਾਂ ਨੂੰ) ਸੁਣਾਉਂਦੇ ਹਨ।5। ਗੁਰ-ਭਾਈਆਂ ਨੂੰ ਸੰਤੁਸ਼ਟ ਕਰ (ਉਨ੍ਹਾਂ ਦਾ) ਚਰਣ-ਅੰਮ੍ਰਿਤ ਲੈ ਕੇ ਮੂੰਹ ਨਾਲ ਪੀਂਦੇ ਹਨ।6। ਪੈਰੀ ਪੈਣਾ ਨਹੀਂ ਛਡਦੇ, ਕਲਿਯੁਗ ਵਿਚ (ਇਹ) ਮਰਯਾਦਾ ਪਾਲਦੇ ਹਨ।7। (ਉਹ) ਆਪ (ਭਵ-ਸਾਗਰ ਵਿਚੋਂ) ਤਰਦੇ ਹਨ ਅਤੇ ਗੁਰ-ਸਿੱਖਾਂ ਨੂੰ ਵੀ ਤਾਰਦੇ ਹਨ।8।

੪

ਪ੍ਰਭੂ ਨੇ ਸ੍ਰਿਸ਼ਟੀ ਦੀ ਰਚਨਾ ਦਾ ਇਕ ਹੁਕਮ ਨਾਲ (ਸਾਰਾ) ਪਸਾਰਾ ਪਸਾਰ ਦਿੱਤਾ।1। (ਪਹਿਲਾਂ) ਪੰਜ ਤੱਤ੍ਵਾਂ ਨੂੰ ਪੈਦਾ ਕੀਤਾ (ਅਤੇ ਫਿਰ) ਹਰ ਇਕ ਸ਼ਰੀਰ ਵਿਚ ਤਿੰਨਾਂ ਲੋਕਾਂ ਦੇ ਸਾਰ ਰੂਪ (ਸੱਤਾ ਨੂੰ ਸਥਿਤ ਕੀਤਾ)।2। ਸ੍ਰਿਸ਼ਟੀ ਦੇ ਕਰਤਾ ਨੂੰ ਕਿਸੇ ਨਹੀਂ ਵੇਖਿਆ, (ਉਸ ਨੇ) ਕੁਦਰਤ ਦੀ ਰਚਨਾ ਕਰਕੇ (ਉਸ ਵਿਚ ਆਪਣੇ ਆਪ ਨੂੰ) ਸਥਿਤ ਕੀਤਾ।3। ਇਕ ਕੁਦਰਤ ਤੋਂ ਲੱਖਾਂ ਦੀ ਸਿਰਜਨਾ ਕੀਤੀ ਅਤੇ (ਫਿਰ) ਲੱਖਾਂ ਤੋਂ ਬੇਅੰਤ, ਅਸੰਖ ਅਤੇ ਅਪਾਰ (ਰਚਨਾ ਕੀਤੀ)।4। (ਉਸ ਨੇ) ਹਰ ਇਕ ਰੋਮ ਵਿਚ ਕਰੋੜਾਂ ਬੇਸ਼ੁਮਾਰ ਬ੍ਰਹਿਮੰਡਾਂ ਦੀ ਰਚਨਾ ਕੀਤੀ।5। ਹਰ ਇਕ ਬ੍ਰਹਿਮੰਡ ਵਿਚ ਦਸ ਦਸ ਅਵਤਾਰ ਪੈਦਾ ਕੀਤੇ ਹਨ।6। ਕਿਤਨੇ ਹੀ ਵੇਦ ਵਿਆਸ ਪੈਦਾ ਕੀਤੇ ਅਤੇ ਕਈ ਕਤੇਬਾਂ, ਮੁਹੰਮਦ ਅਤੇ (ਉਸ ਦੇ) ਯਾਰ ਸਿਰਜ ਦਿੱਤੇ।7। ਇਕ ਕੁਦਰਤ ਤੋਂ ਇਤਨਾ ਪਸਾਰਾ ਕੀਤਾ ਹੈ।8।

੫

ਚਾਰ ਯੁਗਾਂ ਦੀ ਸਥਾਪਨਾ ਕਰਕੇ ਸਤਿਯੁਗ, ਤ੍ਰੇਤਾ, ਦੁਆਪਰ ਦੀ ਰਚਨਾ ਕੀਤੀ।1। (ਫਿਰ) ਚੌਥੇ ਕਲਿਯੁਗ ਦੀ ਸਥਾਪਨਾ ਕੀਤੀ, ਚਾਰ ਵਰਣ (ਬਣਾਏ ਅਤੇ ਉਨ੍ਹਾਂ) ਚੌਹਾਂ ਦੇ ਰਾਜੇ ਸਿਰਜੇ।2। (ਚਾਰ ਵਰਣ ਹਨ—) ਬ੍ਰਾਹਮਣ, ਛਤ੍ਰੀ, ਵੈਸ਼ ਅਤੇ ਸ਼ੂਦਰ। (ਇਨ੍ਹਾਂ ਚੌਹਾਂ ਵਿਚੋਂ) ਹਰ ਇਕ ਯੁਗ ਵਿਚ ਇਕ ਇਕ ਵਰਣ ਦੀ ਪ੍ਰਧਾਨਤਾ ਰਹੀ।3। ਸਤਿਯੁਗ ਵਿਚ (ਪਰਮ ਸੱਤਾ ਨੇ) ਹੰਸ ਅਵਤਾਰ ਦਾ ਰੂਪ ਧਾਰਣ ਕੀਤਾ, (ਉਦੋਂ ਕੇਵਲ) 'ਸੋਹੰ' ਬ੍ਰਹਮ ਦੀ ਮਾਨਤਾ ਸੀ, (ਕੋਈ ਹੋਰ) ਪਾਖੰਡ ਨਹੀਂ ਸੀ।4। (ਮਨੁੱਖ) ਮਾਇਆ ਦੇ ਮੋਹ ਤੋਂ ਬੇਮੁਥਾਜ ਹੋ ਕੇ ਇਕੋ ਬ੍ਰਹਮ ਦਾ ਬਖਾਨ ਕਰਦੇ ਸਨ।5। ਬਨ ਵਿਚ ਤਪਸਿਆ ਕਰਦੇ ਸਨ ਅਤੇ ਸਾਗ ਦੀ ਪਿੰਨੀ (ਖਾ ਕੇ) ਸਮਾਂ ਬਤੀਤ ਕਰਦੇ ਸਨ।6। ਲੱਖ ਵਰ੍ਹਿਆਂ ਦੀ ਉਮਰ (ਹੋਣ ਦੇ ਬਾਵਜੂਦ ਕੋਈ ਵੀ) ਕੋਠੇ, ਕਿਲ੍ਹੇ ਅਤੇ ਨਿਵਾਸ ਨਹੀਂ ਉਸਾਰਦੇ ਸਨ।7। ਇਕ ਨਸ਼ਟ ਹੋ ਜਾਂਦੇ ਸਨ ਅਤੇ ਇਕ (ਆਪਣੇ ਆਪ ਨੂੰ) ਸਥਿਰ ਸਮਝ ਕੇ ਗਜਦੇ ਸਨ।8।

੬

ਤ੍ਰੇਤਾ ਯੁਗ ਵਿਚ ਛਤ੍ਰੀ ਦਾ ਰੂਪ ਧਾਰ ਕੇ ਸੂਰਜ ਬੰਸ (ਵਿਚ ਸ੍ਰੀਰਾਮ ਚੰਦ੍ਰ) ਵੱਡਾ ਅਵਤਾਰ ਹੋਇਆ।1। ਨੌਂ ਹਿੱਸੇ ਉਮਰ ਘਟ ਗਈ ਅਤੇ ਮਾਇਆ ਦੇ ਮੋਹ ਅਤੇ ਹੰਕਾਰ ਦਾ ਪਸਾਰਾ ਹੋ ਗਿਆ।2।

ਦੁਆਪਰਿ ਜਾਦਵ ਵੈਸਿ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ॥ (3)
ਰਿਗਿ ਬੇਦਿ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸਭਿ ਕਰਮ ਬਿਚਾਰਾ॥ (4)
ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ॥ (5)
ਵੈਸੋ ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਹਿ ਸੀਸੁ ਨਿਵਾਰਾ॥ (6)
ਰਿਗਿ ਨੀਲੰਬਰਿ ਜੁਜਪੀਤ ਸ੍ਵੇਤੰਬਰ ਕਰਿ ਸਿਆਮ ਸੁਧਾਰਾ॥ (7)
ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥ (8)

੭

ਕਲਿਜੁਗਿ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ॥ (1)
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ॥(2)
ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭ ਭਰਮਾਈ॥ (3)
ਉਠੀ ਗਲਾਨਿ ਜਗਤ੍ਰ ਵਿਚਿ ਹਉਮੈ ਅੰਦਰਿ ਜਲੇ ਲੁਕਾਈ॥ (4)
ਕੋਈ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ॥ (5)
ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ॥ (6)
ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ॥ (7)
ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥ (8)

੮

ਚਹੁੰ ਬੇਦਾ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ॥ (1)
ਬ੍ਰਹਮਾਦਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ॥ (2)
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ॥ (3)
ਇਹ ਅਚਰਜ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਆਵੈ॥ (4)
ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ॥ (5)
ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜਿ ਰਹੈ ਭਰਮ ਨਹਿ ਜਾਵੈ॥ (6)

ਦੁਆਪਰ ਯੁਗ ਅੰਦਰ ਯਾਦਵ ਵੈਸ਼ (ਕੁਲ ਵਿਚ ਸ੍ਰੀ ਕ੍ਰਿਸ਼ਣ) ਪ੍ਰਗਟ ਹੋਇਆ, ਹਰ ਯੁਗ ਵਿਚ ਉਮਰ ਅਤੇ ਆਚਾਰ ਘਟਦੇ ਗਏ।3। ਰਿਗਵੇਦ ਵਿਚ ਬ੍ਰਾਹਮਣ ਦੇ ਕਰਨ ਯੋਗ ਆਚਾਰ (ਲਿਖੇ ਹਨ)। ਪੂਰਬ ਵਲ ਮੂੰਹ ਕਰਕੇ ਸ਼ੁਭ ਕਰਮ ਦਾ ਵਿਚਾਰ ਕਰਨਾ।4। ਛਤ੍ਰੀਆਂ ਨੇ ਯਜੁਰ ਵੇਦ ਨੂੰ ਸਥਾਪਿਤ ਕੀਤਾ ਅਤੇ ਦੱਖਣ ਵਾਲੇ ਪਾਸੇ ਮੂੰਹ ਕਰਕੇ ਬਹੁਤ ਦਾਨ ਦਿੱਤੇ।5। ਵੈਸ਼ਾਂ ਨੇ ਸਿਆਮ ਵੇਦ ਨੂੰ ਮਾਨਤਾ ਦਿੱਤੀ ਅਤੇ ਪੱਛਮ ਵਲ ਮੂੰਹ ਕਰਕੇ ਸਿਰ ਨਿਵਾਇਆ।6। ਰਿਗ ਵੇਦ (ਲਈ) ਨੀਲੇ ਬਸਤ੍ਰ, ਯਜੁਰ ਵੇਦ ਲਈ ਪੀਲੇ ਬਸਤ੍ਰ ਅਤੇ ਸਿਆਮ ਵੇਦ ਲਈ ਚਿੱਟੇ ਬਸਤ੍ਰ ਪਾ ਕੇ (ਪਾਠ ਕਰਦੇ ਸਨ)।7। ਤਿੰਨਾਂ ਯੁਗਾਂ ਦੇ ਤਿੰਨ ਧਰਮ ਉਚਾਰੇ ਜਾਂਦੇ ਸਨ।8।

੭

ਚੌਥੇ ਯੁਗ ਵਜੋਂ ਕਲਿਯੁਗ ਦੀ ਸਥਾਪਨਾ ਹੋਈ ਅਤੇ ਸ਼ੂਦ੍ਰ ਬਿਰਤੀ ਜਗਤ ਵਿਚ ਵਰਤ ਗਈ।1। ਰਿਗ, ਯਜੁਰ ਅਤੇ ਸਿਆਮ ਵੇਦਾਂ ਦੇ ਕਰਮ ਜਗਤ (ਦੇ ਲੋਕੀਂ) ਦਿਲੋਂ ਬਹੁਤ ਸੰਕੋਚ ਨਾਲ ਕਰਨ ਲਗੇ।2। ਮਾਇਆ ਨੇ ਸਾਰੀ ਸ੍ਰਿਸ਼ਟੀ ਨੂੰ ਮੋਹ ਲਿਆ ਅਤੇ ਕਲਿਯੁਗ ਵਿਚ ਸਭ (ਲੋਕ) ਕਲਹ ਕਲੇਸ਼ ਨਾਲ ਭਰਮਾ ਗਏ।3। ਜਗਤ ਵਿਚ ਗਿਲਾਨੀ/ਘਿਰਣਾ (ਦੀ ਭਾਵਨਾ) ਉਠ ਖੜੋਤੀ ਅਤੇ ਲੋਕਾਈ ਹਉਮੈ ਵਿਚ ਸੜਨ ਲਗੀ।4। ਕੋਈ ਵੀ ਕਿਸੇ ਦੀ ਪੂਜਾ/ਸੇਵਾ ਨਹੀਂ ਕਰਦਾ, ਊਚ-ਨੀਚ ਦੀ ਮਰਯਾਦਾ ਨੂੰ ਭੁਲਾ ਦਿੱਤਾ।5। ਬਾਦਸ਼ਾਹ ਅਨਿਆਈ ਹੋ ਗਏ, ਕਲਹ ਕਲੇਸ਼ ਦੀ ਛੁਰੀ ਲੈ ਕੇ ਮੁਸਾਹਿਬ ਕਸਾਈਆਂ ਵਰਗੇ ਹੋ ਗਏ।6। (ਪਹਿਲਿਆਂ) ਤਿੰਨਾਂ ਯੁਗਾਂ ਦਾ ਇਨਸਾਫ/ਨਿਆਂ ਰਹਿ ਗਿਆ, ਚੌਥੇ (ਕਲਿ) ਯੁਗ ਵਿਚ ਜੋ ਕੋਈ ਦਿੰਦਾ ਹੈ, ਉਹੀ ਲੈਂਦਾ ਹੈ।7। ਸਾਰੀ ਲੋਕਾਈ ਭ੍ਰਸ਼ਟ ਕਰਮ ਕਰਨ ਵਾਲੀ ਹੋ ਗਈ ਹੈ।8।

੮

ਚਾਰ ਵੇਦਾਂ ਦੇ ਧਰਮਾਂ ਨੂੰ ਵਿਚਾਰ ਕੇ ਰਿਸ਼ੀ ਛੇ ਸ਼ਾਸਤ੍ਰਾਂ ਦੀ ਕਥਾ ਸੁਣਾਉਂਦੇ ਹਨ।1। ਬ੍ਰਹਮਾ ਆਦਿਕ ਦੇਵਤੇ, ਸਨਕ ਆਦਿਕ (ਬ੍ਰਹਮ ਪੁੱਤਰਾਂ) ਨੇ ਜਿਵੇਂ ਕਿਹਾ, ਉਸੇ ਤਰ੍ਹਾਂ ਜਗਤ ਗਾਉਣ ਲਗ ਗਿਆ।2। (ਪਰਮ-ਸੱਤਾ ਨੂੰ) ਗਾਉਂਦੇ, ਪੜ੍ਹਦੇ ਅਤੇ ਵਿਚਾਰਦੇ ਤਾਂ ਬਹੁਤ (ਲੋਕੀਂ) ਹਨ, ਪਰ ਕਰੋੜਾਂ ਵਿਚੋਂ ਕੋਈ ਵਿਰਲਾ ਹੀ ਗਤਿ/ਮੁਕਤੀ ਪ੍ਰਾਪਤ ਕਰਦਾ ਹੈ।3। ਮਨ ਵਿਚ ਇਹ ਹੈਰਾਨੀ ਹੁੰਦੀ ਹੈ ਕਿ ਪੜ੍ਹਨ ਅਤੇ ਵਿਚਾਰਨ (ਦੇ ਬਾਵਜੂਦ ਵੀ ਕੋਈ) ਕੁਝ ਵੀ ਭੇਦ ਸਮਝ ਨਹੀਂ ਸਕਦਾ।4। (ਪਿਛਲੇ) ਹਰ ਇਕ ਯੁਗ ਵਿਚ ਇਕ ਇਕ ਵਰਣ (ਪ੍ਰਧਾਨ ਰਿਹਾ ਹੈ, ਪਰ) ਕਲਿਯੁਗ ਬਹੁਤੇ ਵਰਣ ਕਿਉਂ ਵਿਖਾਉਂਦਾ ਹੈ।5। ਤਿੰਨਾਂ ਯੁਗਾਂ (ਦੇ ਕਰਮਾਂ/ ਆਚਾਰਾਂ) ਨੂੰ ਤਾਲੇ ਵਜ ਗਏ ਹਨ (ਅਰਥਾਤ ਉਨ੍ਹਾਂ ਦੀ ਮਰਯਾਦਾ ਖ਼ਤਮ ਹੋ ਗਈ), (ਕਲਿਯੁਗ ਵਿਚ ਧਰਮ ਗ੍ਰੰਥਾਂ ਦਾ) ਕਥਨ ਕਰਨ ਅਤੇ ਪੜ੍ਹਨ ਨਾਲ ਭਰਮ ਦੂਰ ਨਹੀਂ ਹੁੰਦਾ ਹੈ।6।

ਜਿਉ ਕਰ ਕਥਿਆ ਚਾਰਿ ਵੇਦਿ ਖਟਿ ਸਾਸਤ੍ਰਿ ਸੰਗਿ ਸਾਖ ਸੁਣਾਵੈ॥ (7)
ਆਪੋ ਆਪਣੇ ਮਤਿ ਸਭਿ ਗਾਵੈ ॥ (8)

੯

ਗੋਤਮਿ ਤਪੇ ਬਿਚਾਰਿ ਕੈ ਰਿਗਿ ਵੇਦ ਕੀ ਕਥਾ ਸੁਣਾਈ॥ (1)
ਨਿਆਇ ਸਾਸਤ੍ਰਿ ਕੋ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ॥ (2)
ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤਿ ਵਿਚਿ ਚਲੇ ਨ ਕਾਈ॥ (3)
ਦੁਹੀ ਸਿਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ॥ (4)
ਕਰਤਾ ਕਿਨੇ ਨ ਦੇਖਿਆ ਕੁਦਰਤਿ ਅੰਦਰਿ ਭਰਮਿ ਭੁਲਾਈ॥ (5)
ਸੋਹੰ ਬ੍ਰਹਮ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ॥ (6)
ਰਿਗਿ ਕਹੈ ਸੁਣਿ ਗੁਰਮੁਖਿਹੁ ਆਪੇ ਆਪਿ ਨ ਦੂਜੀ ਰਾਈ॥ (7)
ਸਤਿਗੁਰੂ ਬਿਨਾ ਨ ਸੋਝੀ ਪਾਈ ॥(8)

੧੦

ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ॥ (1)
ਕਰਮਾ ਉਤੇ ਨਿਬੜੇ ਦੇਹੀ ਮਧਿ ਕਰੇ ਸੋ ਪਾਵੈ॥ (2)
ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰ ਆਵੈ ਜਾਵੈ॥ (3)
ਸਹਸਾ ਮਨਹੁ ਨ ਚੁਕਈ ਕਰਮਾ ਅੰਦਰਿ ਭਰਮਿ ਭੁਲਾਵੈ॥ (4)
ਕਰਮਿ ਵਰਤਣਿ ਜਗਤਿ ਕੀ ਇਕੋ ਮਾਇਆ ਬ੍ਰਹਮ ਕਹਾਵੈ॥ (5)
ਜੁਜਰਿ ਵੇਦਿ ਕੋ ਮਥਨਿ ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ॥ (6)
ਕਰਮ ਦਿੜਾਇ ਜਗਤਿ ਵਿਚਿ ਕਰਮਿ ਬੰਧਿ ਕਰਿ ਆਵੈ ਜਾਵੈ॥ (7)
ਸਤਿਗੁਰ ਬਿਨਾ ਨ ਸਹਸਾ ਜਾਵੈ ॥ (8)

੧੧

ਸਿਆਮ ਵੇਦ ਕਉ ਸੋਧ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ॥ (1)
ਕਥਨੀ ਬਦਨੀ ਬਹਰਾ ਆਪੇ ਆਪਣਾ ਬ੍ਰਹਮੁ ਜਣਾਇਆ॥ (2)
ਨਦਰੀ ਕਿਸੇ ਨ ਲਿਆਵਈ ਹਉਮੈ ਅੰਦਰਿ ਭਰਮ ਭੁਲਾਇਆ॥ (3)
ਆਪੁ ਪੁਜਾਇ ਜਗਤ ਵਿਚ ਭਾਉ ਭਗਤ ਦਾ ਮਰਮੁ ਨ ਪਾਇਆ॥ (4)

ਜਿਸ ਤਰ੍ਹਾਂ ਚਾਰ ਵੇਦਾਂ ਵਿਚ ਕਥਨ ਹੋਇਆ ਹੈ, (ਰਿਸ਼ੀ ਲੋਕ) ਛੇ ਸ਼ਾਸਤ੍ਰਾਂ ਵਿਚ ਉਸ ਦੀ ਪੁਸ਼ਟੀ ਹੋਈ ਸੁਣਾਉਂਦੇ ਹਨ।7। ਹਰ ਕੋਈ ਆਪਣਾ ਆਪਣਾ ਮਤ ਪ੍ਰਚਾਰਦਾ ਹੈ।8।

੯

ਗੌਤਮ ਰਿਸ਼ੀ ਨੇ ਵਿਚਾਰ ਪੂਰਵਕ ਰਿਗ ਵੇਦ ਦੀ ਕਥਾ ਸੁਣਾਈ।1। ਨਿਆਇ ਸ਼ਾਸਤ੍ਰ ਵਿਚ ਚੰਗੀ ਤਰ੍ਹਾਂ ਨਾਲ ਵਿਚਾਰ ਕੇ ਸਭ ਵਿਧੀ-ਵਿਧਾਨ ਪਰਮਾਤਮਾ ਦੇ ਹੱਥ ਵਿਚ ਦਸੇ।2। ਸਭ ਕੁਝ ਕਰਤਾ ਪੁਰਖ ਦੇ ਵਸ ਵਿਚ ਹੈ, (ਇਸ ਤੋਂ ਭਿੰਨ) ਹੋਰ ਕੋਈ ਗੱਲ ਚਲ ਨਹੀਂ ਸਕਦੀ।3। (ਸ੍ਰਿਸ਼ਟੀ ਦੇ) ਦੋਹਾਂ ਪਾਸੇ (ਆਦਿ ਅੰਤ ਵਿਚ) ਪਰਮਾਤਮਾ ਹੀ ਹੈ, (ਉਸ ਨੇ ਜਗਤ ਨੂੰ) ਸਿਰਜ ਕੇ ਵਿਖਾਇਆ ਹੈ, (ਪਰ) ਆਪ ਨਿਰਲਿਪਤ ਹੀ ਰਿਹਾ ਹੈ।4। (ਉਸ ਕਰਤਾ ਪੁਰਸ਼ ਨੂੰ ਕਿਸੇ) ਵੇਖਿਆ ਨਹੀਂ; ਸਾਰੀ (ਲੋਕਾਈ) ਕੁਦਰਤ/ਮਾਇਆ ਵਿਚ ਭੁਲਾ ਦਿੱਤੀ ਹੈ।5। 'ਸੋਹੰ' ਬ੍ਰਹਮ (ਦੇ ਮਹਾਂਵਾਕ) ਨੂੰ ਲੁਕਾ ਕੇ ਕਰਤਾ ਸੰਬੰਧੀ (ਗੌਤਮ ਰਿਸ਼ੀ) ਨੇ ਭਰਮ ਦਾ ਪਰਦਾ ਪਾ ਕੇ ਸੁਣਾਇਆ ਹੈ।6। ਰਿਗ ਵੇਦ ਕਹਿੰਦਾ ਹੈ—ਹੇ ਗੁਰਮੁਖੋ! ਸੁਣੋ, (ਪ੍ਰਭੂ) ਆਪ ਹੀ ਆਪ (ਸਭ ਕੁਝ ਹੈ), ਦੂਜੀ ਵਸਤੂ ਰਾਈ ਜਿੰਨੀ ਵੀ ਨਹੀਂ ਹੈ।7। (ਪਰ ਇਸ ਤੱਥ ਦੀ) ਸਤਿਗੁਰੂ ਤੋਂ ਬਿਨਾ ਸਮਝ ਨਹੀਂ ਪੈਂਦੀ।8।

੧੦

ਫਿਰ ਜੈਮਨਿ ਰਿਸ਼ੀ ਬੋਲਿਆ (ਅਤੇ ਉਸ ਨੇ) ਯਜੁਰ ਵੇਦ ਨੂੰ ਵਿਚਾਰ ਕੇ (ਉਸ ਦਾ) ਬਖਾਨ ਕੀਤਾ।1। ਕਰਮਾਂ ਉਤੇ ਨਿਬੇੜਾ ਮੰਨਿਆ, (ਜੋ ਕੋਈ) ਕਰਦਾ ਹੈ, ਉਹੀ ਸ਼ਰੀਰ ਵਿਚ ਪ੍ਰਾਪਤ ਕਰਦਾ ਹੈ।2। (ਉਸ ਨੇ) ਸੰਸਾਰ ਵਿਚ ਕਰਮ ਸਿੱਧਾਂਤ ਦੀ ਸਥਾਪਨਾ ਕੀਤੀ ਕਿ ਕਰਮਾਂ ਦੀ ਵਾਸਨਾ ਅਧੀਨ (ਪ੍ਰਾਣੀ ਸੰਸਾਰ ਵਿਚ) ਆਉਂਦਾ ਜਾਂਦਾ ਹੈ।3। (ਲੋਕਾਂ ਦੇ) ਮਨ ਵਿਚੋਂ ਸੰਸ਼ਾ ਦੂਰ ਨਹੀਂ ਹੁੰਦਾ, (ਬਸ) ਕਰਮਾਂ ਦੇ ਭਰਮ ਵਿਚ ਭੁਲਾ ਦਿੱਤਾ।4। ਕਰਮ ਹੀ ਜਗਤ ਦੀ ਵਰਤਣੀ ਹੋ ਗਈ ਅਤੇ ਮਾਇਆ ਤੇ ਬ੍ਰਹਮ ਨੂੰ ਇਕੋ ਕਿਹਾ ਜਾਣ ਲਗਿਆ।5। ਯਜੁਰ ਵੇਦ ਨੂੰ ਘੋਖ ਕੇ ਬ੍ਰਹਮ ਤੱਤ੍ਵ ਵਿਚ (ਕਰਮਾਂ ਦਾ) ਭਰਮ ਮਿਲਾ ਦਿੱਤਾ।6। ਕਰਮ-ਸਿੱਧਾਂਤ ਨੂੰ ਹੀ ਜਗਤ ਵਿਚ ਦ੍ਰਿੜ੍ਹਾਇਆ, ਕਰਮਾਂ ਦਾ ਬੰਨ੍ਹਿਆ ਹੋਇਆ (ਜੀਵ ਸੰਸਾਰ ਵਿਚ) ਆਉਂਦਾ ਜਾਂਦਾ ਹੈ।7। ਸਤਿਗੁਰੂ ਤੋਂ ਬਿਨਾ ਸੰਸ਼ਾ ਦੂਰ ਨਹੀਂ ਹੁੰਦਾ।8।

੧੧

ਸਿਆਮ ਵੇਦ ਨੂੰ ਮੱਥ ਕੇ ਵਿਆਸ ਨੇ ਵੇਦਾਂਤ (ਸ਼ਾਸਤ੍ਰ) ਸੁਣਾਇਆ।1। ਕਥਨ ਅਤੇ ਬਾਣੀ ਤੋਂ ਬਾਹਰ (ਪਰਮ ਸੱਤਾ ਦੀ ਥਾਂ) ਆਪਣੇ ਆਪ ਨੂੰ ਹੀ ਬ੍ਰਹਮ ਜਣਾ ਦਿੱਤਾ।2। (ਆਪਣੀ) ਨਜ਼ਰ ਹੇਠਾਂ ਕਿਸੇ ਨੂੰ ਨ ਲਿਆ ਕੇ ਹਉਮੈ ਵਿਚ ਸਾਰੇ ਜਗਤ ਨੂੰ ਭਰਮਾ ਦਿੱਤਾ।3। ਆਪਣੇ ਆਪ ਨੂੰ ਜਗਤ ਵਿਚ ਪੁਜਵਾਣਾ ਸ਼ੁਰੂ ਕਰ ਦਿੱਤਾ ਅਤੇ ਪ੍ਰੇਮ-ਭਗਤੀ ਦੇ ਭੇਦ ਨੂੰ ਨ ਸਮਝਿਆ।4।

ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤ ਤਪਾਇਆ॥ (5)
ਮਾਇਆ ਡੰਡ ਨ ਉਤਰੇ ਜਮ ਡੰਡੇ ਬਹੁ ਦੁਖ ਰੁਆਇਆ॥ (6)
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ॥ (7)
ਬਿਨਿ ਸਰਨੀ ਨਹਿੰ ਕੋ ਤਰਾਇਆ ॥ (8)

੧੨

ਦੁਆਪਰਿ ਜੁਗਿ ਬੀਤਤ ਭਏ ਕਲਿਜੁਗਿ ਕੈ ਸਿਰਿ ਛਤ੍ਰ ਫਿਰਾਈ॥ (1)
ਬੇਦ ਅਥਰਬਣਿ ਥਾਪਿਆ ਉਤਰਿ ਮੁਖ ਗੁਰਮੁਖਿ ਗੁਨ ਗਾਈ॥ (2)
ਕਪਲ ਰਿਖੀਸੁਰਿ ਸਾਖ ਮਥਿ ਅਥਰਬਨਿ ਬੇਦ ਕੀ ਰਿਚਾ ਸੁਣਾਈ॥ (3)
ਗਿਆਨ ਮਹਾ ਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ॥ (4)
ਗਿਆਨ ਬਿਨਾ ਨਹਿ ਪਾਈਐ ਜੋ ਕੋਈ ਕੋਟਿ ਜਤਨਿ ਕਰ ਧਾਈ॥ (5)
ਕਰਮਿ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ॥ (6)
ਗਿਆਨੁ ਮਤੇ ਸੁਖੁ ਊਪਜੇ ਜਨਮ ਮਰਨ ਕਾ ਭਰਮ ਚੁਕਾਂਈ॥ (7)
ਗੁਰਮੁਖਿ ਗਿਆਨੀ ਸਹਿਜ ਸਮਾਈ ॥ (8)

੧੩

ਬੇਦ ਅਥਰਬਨੁ ਮਥਨ ਕਰ ਗੁਰਮੁਖਿ ਬਾਸੇਖ ਗੁਨ ਗਾਵੈ॥ (1)
ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲੁ ਹਥਿ ਨ ਆਵੈ॥ (2)
ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮ ਸੁ ਸਹਿਜ ਸਮਾਵੈ॥ (3)
ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ॥ (4)
ਜੈਸਾ ਕਰੇ ਤੈਸਾ ਲਹੈ ਰਿਖੀ ਕਨਾਦਿਕ ਭਾਖਿ ਸੁਣਾਵੈ॥ (5)
ਸਤਿਜੁਗਿ ਕਾ ਅਨਿਆਉ ਸੁਣਿ ਇਕ ਫੇੜੇ ਸਭੁ ਜਗਤੁ ਮਰਾਵੈ॥ (6)
ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ॥ (7)
ਕਲਿਜੁਗਿ ਜੋ ਫੇੜੇ ਸੋ ਪਾਵੈ ॥ (8)

੧੪

ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ॥ (1)
ਵੇਦ ਅਥਰਬਨ ਬੋਲਿਆ ਜੋਗਿ ਬਿਨਾ ਨਹਿ ਭਰਮੁ ਚੁਕਾਈ॥ (2)

(ਵਿਆਸ ਨੂੰ ਸਿਆਮ) ਵੇਦ ਮੱਥਣ ਨਾਲ ਵੀ ਤ੍ਰਿਪਤੀ ਪ੍ਰਾਪਤ ਨ ਹੋਈ, (ਸਗੋਂ ਹਉਮੈ ਦੀ) ਅਗਨੀ ਵਿਚ ਤਪਦਾ ਹੋਇਆ (ਹੋਰਨਾਂ ਨੂੰ ਵੀ) ਤਪਾਉਂਦਾ ਰਿਹਾ।5। (ਉਸ ਦੇ ਸਿਰ ਤੋਂ) ਮਾਇਆ ਦਾ ਦੰਡ ਨ ਉਤਰਿਆ ਅਤੇ ਜਮ ਦੰਡ ਦੇ ਬਹੁਤ ਦੁਖ ਕਰਕੇ ਰੁਦਨ ਕਰਨ ਲਗਾ।6। (ਉਸ ਨੂੰ) ਨਾਰਦ ਮੁਨੀ ਨੂੰ ਉਪਦੇਸ਼ ਦਿੱਤਾ ਅਤੇ (ਉਸ ਤੋਂ) ਭਾਗਵਤ ਪੁਰਾਣ ਦੀ ਰਚਨਾ ਕਰਾ ਕੇ (ਭਗਵਾਨ ਦਾ) ਗੁਣ-ਗਾਨ ਕਰਵਾਇਆ।7। (ਗੁਰੂ ਦੀ) ਸ਼ਰਣ ਵਿਚ ਆਏ ਬਿਨਾ ਕੋਈ ਨਹੀਂ ਤਰਿਆ।8।

੧੨

ਦੁਆਪੁਰ ਯੁਗ ਬੀਤ ਗਿਆ ਅਤੇ ਕਲਿਯੁਗ ਦੇ ਸਿਰ ਛਤ੍ਰ ਝੁਲਾਇਆ।1। ਅਥਰਬਣ ਵੇਦ (ਦੀ ਜਗਤ ਵਿਚ) ਸਥਾਪਨਾ ਹੋਈ ਅਤੇ ਉਤਰ ਵਲ ਮੂੰਹ ਕਰਕੇ ਗੁਰਮੁਖ ਗੁਣ-ਗਾਨ ਕਰਨ ਲਗੇ।2। ਕਪਲ ਰਿਸ਼ੀ ਨੇ ਅਥਰਬਣ ਵੇਦ ਮਥ ਕੇ, (ਉਸ ਦੀਆਂ) ਸ਼੍ਰੁਤੀਆਂ ਸਾਂਖ (ਸ਼ਾਸਤ੍ਰ) ਵਿਚ ਸੁਣਾਈਆਂ।3। (ਕਿ ਮਨੁੱਖ) ਗਿਆਨ ਰੂਪ ਮਹਾ ਰਸ ਪੀ ਕੇ ਨਿਤ ਅਨਿਤ ਦਾ ਨਿਰਣਾ ਕਰੇ।4। ਗਿਆਨ ਤੋਂ ਬਿਨਾ (ਪ੍ਰਭੂ ਦੀ) ਪ੍ਰਾਪਤੀ ਨਹੀਂ ਹੁੰਦੀ, (ਭਾਵੇਂ) ਕਰੋੜਾਂ ਯਤਨ ਕਰਦਾ ਫਿਰੇ।5। (ਜੀਵ) ਦਾ ਸ਼ਰੀਰ ਕਰਮ ਯੋਗ ਕਰਦਾ ਰਹੇ, (ਪਰ) ਉਹ ਅਸਥਾਈ ਹੈ, ਛਿਣ ਭਰ ਲਈ ਵੀ ਨਹੀਂ ਟਿਕਦਾ।6। ਗਿਆਨ ਦੇ ਮਤ ਨਾਲ ਸੁਖ ਪੈਦਾ ਹੁੰਦਾ ਹੈ ਅਤੇ (ਇਸ ਤਰ੍ਹਾਂ) ਜਨਮ ਮਰਨ ਦਾ ਭੈ ਖ਼ਤਮ ਹੋ ਜਾਂਦਾ ਹੈ।7। ਗੁਰਮੁਖ ਗਿਆਨੀ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।8।

੧੩

ਅਥਰਬਣ ਵੇਦ ਨੂੰ ਮੱਥ ਕੇ ਗੁਰਮੁਖ (ਕਣਾਦ ਮੁਨੀ) ਨੇ ਵੈਸ਼ੇਸਿਕ (ਸ਼ਾਸਤ੍ਰ) ਦੇ ਗੁਣਾਂ ਦਾ ਬਖਾਨ ਕੀਤਾ।1। ਜਿਹਾ (ਕੋਈ) ਬੀਜਦਾ ਹੈ, ਉਹੀ ਕਟਦਾ ਹੈ, (ਪਰ) ਸਮੇਂ ਤੋਂ ਬਿਨਾ ਫਲ ਪ੍ਰਾਪਤ ਨਹੀਂ ਹੁੰਦਾ।2। ਸਾਰੀ (ਸ੍ਰਿਸ਼ਟੀ) ਹੁਕਮ ਅਧੀਨ ਹੈ, (ਜੋ ਵਿਅਕਤੀ) ਹੁਕਮ ਨੂੰ ਮੰਨਦਾ ਹੈ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।3। ਆਪਣੇ ਆਪ ਕੁਝ ਨਹੀਂ ਹੁੰਦਾ, ਮਾੜਾ ਚੰਗਾ ਮਨ ਵਿਚ ਨਹੀਂ ਵਸਾਉਂਦਾ।4। ਜਿਹੋ ਜਿਹਾ (ਪ੍ਰਾਣੀ) ਕਰਦਾ ਹੈ, ਉਹੋ ਜਿਹਾ ਫਲ ਪਾਂਦਾ ਹੈ, (ਇਹ ਗੱਲ) ਕਣਾਦ ਰਿਸ਼ੀ ਕਹਿ ਕੇ ਸੁਣਾਉਂਦਾ ਹੈ।5। ਸਤਿਯੁਗ ਦਾ ਅਨਿਆਇ ਸੁਣੋ, ਇਕ ਦੇ (ਕੁਕਰਮ) ਕਰਨ ਨਾਲ ਸਾਰਾ ਜਗਤ ਮਾਰਿਆ ਜਾਂਦਾ ਸੀ।6। ਤ੍ਰੇਤੇ ਯੁਗ (ਇਕ ਦੇ ਕੁਕਰਮ ਕਰਨ ਤੇ ਪੂਰੀ) ਨਗਰੀ ਪੀੜੀ ਜਾਂਦੀ ਸੀ ਅਤੇ ਦੁਆਪਰ ਵਿਚ ਵੰਸ਼ ਨੂੰ ਕੁਵੰਸ਼ ਵਜੋਂ ਕੋਹਿਆ ਜਾਂਦਾ ਸੀ।7। ਕਲਿਯੁਗ ਵਿਚ ਜੋ ਕਰਦਾ ਹੈ, ਉਹੀ ਭਰਦਾ ਹੈ।8।

੧੪

ਪਤੰਜਲੀ ਰਿਸ਼ੀ ਨੇ ਸ਼ੇਸ਼ ਨਾਗ ਨੂੰ ਮਥਿਆ ਅਤੇ (ਉਸ) ਗੁਰਮੁਖ ਨੇ ਨਾਗ-ਸ਼ਾਸਤ੍ਰ (ਯੋਗ ਸੂਤ੍ਰ) ਦੀ ਰਚਨਾ ਕੀਤੀ।1। ਅਥਰਬਣ ਵੇਦ (ਦੀਆਂ ਸ਼੍ਰੁਤੀਆਂ) ਨੂੰ ਬੋਲ ਕੇ ਦਸਿਆ ਕਿ ਯੋਗ ਤੋਂ ਬਿਨਾ ਭਰਮ ਦੂਰ ਨਹੀਂ ਹੁੰਦਾ।2।

ਜਿਉ ਕਰ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖੁ ਦਿਖਾਈ॥ (3)
ਜੋਗੁ ਪਦਾਰਥੁ ਨਿਰਮਲਾ ਅਨਹਦਿ ਧੁਨਿ ਅੰਦਰਿ ਲਿਵ ਲਾਈ॥ (4)
ਅਸਟ ਦਸਾ ਸਿਧਿ ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ॥ (5)
ਤ੍ਰਿਹ ਜੁਗਾ ਕੀ ਬਾਸਨਾ ਕਲਿਜੁਗਿ ਵਿਚਿ ਪਾਤੰਜਲਿ ਪਾਈ॥ (6)
ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ॥ (7)
ਨਾਮ ਦਾਨੁ ਇਸਨਾਨੁ ਸੁਭਾਈ ॥ (8)

੧੫

ਜੁਗਿ ਜੁਗਿ ਮੇਰੁ ਸਰੀਰ ਦਾ ਬਾਸਨਾ ਬਧਾ ਆਵੈ ਜਾਵੈ॥ (1)
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥ (2)
ਸਤਿਜੁਗ ਦੂਜਾ ਭਰਮੁ ਕਰ ਤ੍ਰੇਤੇ ਵਿਚ ਜੋਨੀ ਫਿਰਿ ਆਵੈ॥ (3)
ਤ੍ਰੇਤੇ ਕਰਮਾ ਬਾਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ॥ (4)
ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ ਗਰਬਿ ਗਲਾਵੈ॥ (5)
ਤ੍ਰਿਹੁ ਜੁਗਾ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ॥ (6)
ਫਿਰਿ ਕਲਿਜੁਗਿ ਅੰਦਰ ਦੇਹਿ ਧਰਿ ਕਰਮਾ ਅੰਦਰਿ ਫੇਰਿ ਵਸਾਵੈ॥.(7)
ਅਉਸਰ ਚੁਕਾ ਹਥ ਨ ਆਵੈ ॥ (8)

੧੬

ਕਲਿਜੁਗਿ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੇ ਨ ਕਾਈ॥ (1)
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਥਾਈ॥ (2)
ਲਹੇ ਕਮਾਣਾ ਏਤੁ ਜੁਗਿ ਪਿਛਲੀਂ ਜੁਗੀ ਕਰੀ ਕਮਾਈ॥ (3)
ਪਾਇਆ ਮਾਨਸ ਦੇਹ ਕੌ ਐਥੋਂ ਚੁਕਿਆ ਠਉੜਿ ਨ ਠਾਈ॥(4)
ਕਲਿਜੁਗਿ ਕੇ ਉਪਕਾਰਿ ਸੁਣ ਜੈਸੇ ਬੇਦ ਅਥਰਬਣ ਗਾਈ॥ (5)
ਭਾਉ ਭਗਤਿ ਪਰਵਾਨੁ ਹੈ ਜਗ ਹੋਮਿ ਗੁਰਪੁਰਬਿ ਕਮਾਈ॥ (6)
ਕਰ ਕੇ ਨੀਚ ਸਦਾਵਣਾ ਤਾ ਪ੍ਰਭੁ ਲੇਖੈ ਅੰਦਰਿ ਪਾਈ॥ (7)
ਕਲਿਜੁਗਿ ਨਾਵੈ ਕੀ ਵਡਿਆਈ ॥ (8)

੧੭

ਜੁਗ ਗਰਦੀ ਜਬ ਹੋਵਹੇ ਉਲਟੇ ਜੁਗਿ ਕਿਆ ਹੋਇ ਵਰਤਾਰਾ॥ (1)
ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪੁ ਭ੍ਰਿਸਟ ਸੰਸਾਰਾ॥ (2)
ਵਰਨਾਵਰਨਿ ਨ ਭਾਵਨੀ ਖਹਿ ਖਹਿ ਜਲਨ ਬਾਸ ਅੰਗਿਆਰਾ॥ (3)

ਜਿਵੇਂ ਮੈਲੇ ਸ਼ੀਸ਼ੇ ਵਿਚੋਂ ਬਿਨਾ ਸ਼ਿਕਲ ਕੀਤਿਆਂ ਮੂੰਹ ਨਹੀਂ ਦਿਸਦਾ।3। ਯੋਗ ਨਿਰਮਲ ਕਰਨ ਵਾਲਾ ਪਦਾਰਥ ਹੈ, (ਦਸਮ ਦੁਆਰ ਦੀ) ਅਨਹਦ ਧੁਨੀ ਵਿਚ ਲਿਵ ਲਗ ਜਾਂਦੀ ਹੈ।4। ਅਠਾਰ੍ਹਾਂ ਸਿੱਧੀਆਂ ਅਤੇ ਨੌਂ ਨਿਧੀਆਂ ਗੁਰਮੁਖ ਯੋਗੀ ਦੇ ਚਰਣੀ ਲਗ ਜਾਂਦੀਆਂ ਹਨ।5। ਤਿੰਨਾਂ ਯੁਗਾਂ ਦੀ ਵਾਸਨਾ (ਇੱਛਾ) ਕਲਿਯੁਗ ਵਿਚ ਪਾਤੰਜਲੀ (ਨੇ ਯੋਗ ਰਾਹੀਂ) ਪ੍ਰਾਪਤ ਹੁੰਦੀ (ਦਸੀ ਹੈ)।6। (ਪਰ) ਭਗਤੀ ਯੋਗ ਦੀ ਪੂਰੀ ਕਮਾਈ ਹੱਥੋਂ ਹੱਥ ਪਾ ਲਈਦੀ ਹੈ।7। (ਇਸ ਭਗਤੀ ਯੋਗ ਵਿਚ) ਨਾਮ, ਦਾਨ ਅਤੇ ਇਸ਼ਨਾਨ ਸਹਿਜ ਸੁਭਾ ਹੀ ਹੁੰਦੇ ਹਨ।8।

੧੫

ਹਰ ਇਕ ਯੁਗ ਵਿਚ ਮਨੁੱਖ ਦਾ ਸ਼ਰੀਰ ਇੱਛਾ ਦਾ ਬੰਨ੍ਹਿਆ ਹੋਇਆ ਆਉਂਦਾ ਜਾਂਦਾ ਹੈ।1। ਬਾਰ ਬਾਰ ਦੇਹ ਵਟਦੀ ਜਾਂਦੀ ਹੈ, (ਜੋ) ਗਿਆਨੀ ਹੁੰਦਾ ਹੈ, (ਉਹ ਇਸ) ਭੇਦ ਨੂੰ ਸਮਝ ਸਕਦਾ ਹੈ।2। ਸਤਿਯੁਗ ਦ੍ਵੈਤ-ਭਾਵ ਦੇ ਭਰਮ ਕਰਕੇ ਫਿਰ ਤ੍ਰੇਤੇ ਯੁਗ ਵਿਚ ਜੂਨ ਧਾਰਣ ਕਰਦਾ ਹੈ।3। ਤ੍ਰੇਤਾ ਵਿਚ ਕਰਮਾਂ ਦਾ ਬੰਨ੍ਹਿਆ ਹੋਇਆ ਫਿਰ ਦੁਆਪਰ ਵਿਚ ਅਵਤਾਰ ਧਾਰਦਾ ਹੈ।4। ਦੁਆਪੁਰ ਵਿਚ ਹੰਕਾਰ ਅਤੇ ਮਮਤਾ ਕਰਕੇ ਹਉਮੈ ਦੇ ਅਭਿਮਾਨ ਵਿਚ ਗਲਦਾ ਹੈ।5। ਤਿੰਨਾਂ ਯੁਗਾਂ ਦੇ ਕਰਮਾਂ ਕਰਕੇ ਜਨਮ ਮਰਨ ਦਾ ਸੰਸ਼ਾ ਖ਼ਤਮ ਨਹੀਂ ਹੁੰਦਾ।6। ਫਿਰ ਕਲਿਯੁਗ ਵਿਚ ਦੇਹ ਧਾਰਣ ਕਰਕੇ ਕਰਮਾਂ ਵਿਚ ਮੁੜ (ਆਪਣੇ ਆਪ ਨੂੰ) ਫਸਾਉਂਦਾ ਹੈ।7। ਮੌਕਾ ਖੁੰਝ ਜਾਣ ਤੇ ਫਿਰ ਹੱਥ ਵਿਚ ਕੁਝ ਨਹੀਂ ਆਉਂਦਾ।8।

੧੬

ਕਲਿਯੁਗ ਦੀ ਸਾਧਨਾ ਬਾਰੇ ਸੁਣੋ, ਕਰਮ ਕਿਰਤ (ਦੀ ਇਸ ਵਿਚ) ਕੁਝ ਨਹੀਂ ਚਲਦੀ।1। ਭਗਵਾਨ ਦੇ ਭਜਨ ਅਤੇ ਪ੍ਰੇਮ-ਭਗਤੀ ਤੋਂ ਬਿਨਾ (ਕੋਈ) ਥਾਂ ਠਿਕਾਣਾ ਨਹੀਂ ਮਿਲਦਾ।2। ਪਿਛਲੇ ਯੁਗਾਂ ਦੀ ਕੀਤੀ ਕਮਾਈ ਦਾ ਫਲ ਇਸ ਯੁਗ ਵਿਚ ਲਿਆ ਜਾਂਦਾ ਹੈ।3। ਮਨੁੱਖ ਦੇਹ ਨੂੰ ਪ੍ਰਾਪਤ ਕਰਕੇ ਇਥੋਂ ਖੁੰਝੇ ਹੋਏ ਨੂੰ ਕੋਈ ਠੌਰ ਠਿਕਾਣਾ ਨਹੀਂ ਮਿਲਦਾ।4। ਕਲਿਯੁਗ ਦੇ ਉਪਕਾਰ ਸੁਣੋ, ਜਿਵੇਂ ਅਥਰਬਣ ਵੇਦ ਦਸਦਾ ਹੈ।5। (ਇਸ ਵਿਚ) ਪ੍ਰੇਮ ਭਗਤੀ ਪ੍ਰਵਾਨ ਹੈ, (ਇਹੀ) ਯੱਗ, ਹੋਮ ਅਤੇ ਪੁਰਬਾਂ ਦੀ ਕਮਾਈ ਹੈ।6। (ਜੇ ਕੋਈ ਸੱਚੀ ਭਗਤੀ ਅਥਵਾ ਸ਼ੁਭ ਕਰਮ) ਕਰਕੇ ਨੀਚ ਸਦਾਏ, ਤਾਂ ਹੀ (ਉਸ ਨੂੰ) ਪ੍ਰਭੂ ਲੇਖੇ ਵਿਚ ਪਾਉਂਦਾ ਹੈ।7। ਕਲਿਯੁਗ ਵਿਚ (ਕੇਵਲ) ਨਾਮ ਦੀ ਵਡਿਆਈ ਹੈ।8।

੧੭

ਜਦੋਂ ਯੁਗ ਬਦਲੀ ਹੁੰਦੀ ਹੈ, ਤਾਂ ਯੁਗ ਪਲਟ ਜਾਂਦਾ ਹੈ। (ਉਦੋਂ) ਕੀ ਵਰਤਾਰਾ ਹੁੰਦਾ ਹੈ?।1। ਸੰਸਾਰ ਵਿਚ ਘਿਰਣਾ (ਦੀ ਭਾਵਨਾ) ਪੈਦਾ ਹੋ ਜਾਂਦੀ ਹੈ, ਸੰਸਾਰ ਵਿਚ ਪਾਪ ਭ੍ਰਿਸ਼ਟਾਚਾਰ ਵਧ ਜਾਂਦੇ ਹਨ।2। ਇਕ ਵਰਣ ਨੂੰ ਦੂਜਾ ਵਰਣ ਚੰਗਾ ਨਹੀਂ ਲਗਦਾ, (ਆਪਸ ਵਿਚ) ਖਹਿ ਖਹਿ ਕੇ ਬਾਂਸਾਂ ਦੀ ਅਗ ਵਾਂਗ ਸੜਦੇ ਹਨ।3।

ਨਿੰਦਿਆ ਚਾਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ॥ (4)
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ॥ (5)
ਸਤਿਗੁਰ ਬਾਝ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ॥ (6)
ਗੁਰ ਪਰਮੇਸਰੁ ਇਕ ਹੈ ਸਚਾ ਸਾਹੁ ਜਗਤੁ ਵਣਜਾਰਾ॥ (7)
ਚੜੇ ਸੂਰੁ ਮਿਟਿ ਜਾਇ ਅੰਧਾਰਾ ॥ (8)

੧੮

ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧ ਨ ਦ੍ਰਿਸਟੀ ਆਵੈ॥ (1)
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ॥ (2)
ਕਿਸੈ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜੀ ਪੁਜਾਵੈ॥ (3)
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧ ਬਹੁ ਵਾਦਿ ਵਧਾਵੈ॥ (4)
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ॥ (5)
ਕੋਈ ਪੂਜੈ ਚੰਦ੍ਰ ਸੂਰੁ ਕੋਈ ਧਰਤਿ ਅਕਾਸੁ ਮਨਾਵੈ॥ (6)
ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ॥ (7)
ਫੋਕਟਿ ਧਰਮੀ ਭਰਮਿ ਭੁਲਾਵੈ ॥ (8)

੧੯

ਭਈ ਗਿਲਾਨਿ ਜਗਤਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ॥ (1)
ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ॥ (2)
ਜੰਗਮ ਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ॥ (3)
ਬ੍ਰਹਮਣ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ॥ (4)
ਖਟਿ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਾਖੰਡ ਰਲਾਏ॥ (5)
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ॥ (6)
ਏਕਸ ਤੇ ਬਹੁ ਰੂਪਿ ਕਰੂਪੀ ਘਣੇ ਦਿਖਾਏ॥ (7)
ਕਲਿਜੁਗਿ ਅੰਦਰਿ ਭਰਮਿ ਭੁਲਾਏ ॥ (8)

੨੦

ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮਹੰਮਦਿ ਯਾਰਾ॥ (1)
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ॥ (2)
ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ॥ (3)

ਵੇਦ ਦੀ ਨਿੰਦਿਆ ਚਲ ਪੈਂਦੀ ਹੈ, ਅਗਿਆਨ ਦੇ ਅੰਧਕਾਰ ਵਿਚ ਕਿਸੇ ਨੂੰ ਸਮਝ ਨਹੀਂ ਪੈਂਦਾ।4। ਵੇਦ ਗ੍ਰੰਥ (ਅਸਲੋਂ) ਗੁਰੂ ਦੀ ਹੱਟੀ ਹੁੰਦੀ ਹੈ ਜਿਸ (ਤੋਂ ਗਿਆਨ ਦਾ ਸੌਦਾ ਖਰੀਦਣ) ਨਾਲ ਭਵ-ਸਾਗਰ ਤਰਿਆ ਜਾਂਦਾ ਹੈ।5। ਸਤਿਗੁਰੂ ਤੋਂ ਬਿਨਾ (ਵਾਸਤਵਿਕਤਾ ਦੀ) ਸਮਝ ਨਹੀਂ ਪੈਂਦੀ ਅਤੇ (ਗੁਰੂ ਤਦ ਤਕ ਪ੍ਰਾਪਤ ਨਹੀਂ ਹੁੰਦਾ) ਜਦ ਤਕ ਪ੍ਰਭੂ (ਉਸ ਦੇ ਰੂਪ ਵਿਚ) ਅਵਤਰਿਤ ਨਹੀਂ ਹੁੰਦਾ।6। ਗੁਰੂ ਅਤੇ ਪ੍ਰਭੂ ਇਕ ਰੂਪ ਹਨ, ਗੁਰੂ ਸੱਚਾ ਸ਼ਾਹ ਹੈ ਅਤੇ (ਸਾਰਾ) ਜਗਤ ਮਾਨੋ ਵਣਜਾਰਾ ਹੈ।7। (ਗੁਰੂ ਰੂਪ) ਸੂਰਜ ਦੇ ਚੜ੍ਹਨ ਨਾਲ ਅੰਧਕਾਰ ਨਸ਼ਟ ਹੋ ਜਾਂਦਾ ਹੈ।8।

੧੮

ਕਲਿਯੁਗ ਵਿਚ ਬੋਧ ਅਵਤਾਰ ਹੋਇਆ, ਪਰ ਗਿਆਨ ਅਗਿਆਨ ਨਜ਼ਰੀ ਨਹੀਂ ਪੈਂਦਾ।1। ਕੋਈ ਕਿਸੇ ਨੂੰ ਰੋਕਦਾ ਨਹੀਂ, (ਜਿਸ ਦੇ) ਮਨ ਵਿਚ ਜੋ ਆਉਂਦੀ ਹੈ, ਉਹੀ ਕਰਦਾ ਹੈ।2। ਕਿਸੇ ਨੇ ਚੇਤਨਾ ਰਹਿਤ (*ਸੁੰਨਿ*) ਸ਼ਿਲਾ ਦੀ ਪੂਜਾ ਕਰਾਈ, ਕਿਸੇ ਨੇ ਕਬਰ ਅਤੇ ਮੜ੍ਹੀ ਨੂੰ ਪੁਜਵਾਇਆ।3। (ਕਿਸੇ ਨੇ) ਤੰਤ੍ਰ ਮੰਤ੍ਰ ਅਤੇ ਪਾਖੰਡ ਕਰਕੇ ਕਲਹ, ਕ੍ਰੋਧ ਅਤੇ ਕਲੇਸ਼ ਵਧਾਏ।4। ਆਪੋ ਧਾਪੀ ਹੋ ਕੇ ਵਖ ਵਖ ਧਰਮ ਪ੍ਰਚਲਿਤ ਹੋ ਗਏ।5। ਕੋਈ ਚੰਦ੍ਰਮਾ ਅਤੇ ਕੋਈ ਸੂਰਜ ਨੂੰ ਪੂਜਣ ਲਗਿਆ ਅਤੇ ਕੋਈ ਧਰਤੀ ਅਤੇ ਆਕਾਸ਼ (ਨੂੰ ਦੇਵਤਿਆਂ ਵਜੋਂ) ਮੰਨਣ ਲਗਿਆ।6। ਕੋਈ ਪੌਣ, ਪਾਣੀ, ਅਗਨੀ ਅਤੇ ਧਰਮਰਾਜ ਨੂੰ ਪ੍ਰਸੰਨ ਕਰਨ ਲਗੇ।7। ਫੋਕੇ ਧਰਮਾਂ ਵਾਲੇ ਭਰਮਾਂ ਵਿਚ ਹੀ ਭੁਲ ਗਏ।8।

੧੯

ਜਗਤ ਵਿਚ ਘਿਰਣਾ (ਦੀ ਭਾਵਨਾ) ਪਸਰ ਗਈ ਅਤੇ ਚਾਰ ਵਰਣ ਅਤੇ ਚਾਰ ਆਸ਼੍ਰਮ ਹੋਂਦ ਵਿਚ ਆਏ।1। ਸੰਨਿਆਸੀਆਂ ਨੇ ਦਸ ਨਾਵਾਂ ਵਾਲੇ (ਵਰਗ) ਅਤੇ ਜੋਗੀਆਂ ਨੇ (ਆਪਣੇ) ਬਾਰ੍ਹਾਂ ਪੰਥ ਚਲਾ ਦਿੱਤੇ।2। ਜੰਗਮਾਂ, ਜੈਨੀਆਂ, ਦਿਗੰਬਰਾਂ ਅਤੇ ਛਾਪੇ ਵਾਲੇ (ਸਾਧਾਂ ਨੇ) ਕਲਹ-ਕਲੇਸ਼ ਰਚਾ ਦਿੱਤੇ।3। ਬਹੁਤ ਪ੍ਰਕਾਰ ਦੇ ਬ੍ਰਾਹਮਣ ਕਰਕੇ ਸ਼ਾਸਤ੍ਰਾਂ, ਵੇਦਾਂ ਅਤੇ ਪੁਰਾਣਾਂ ਦੇ ਵਾਦ-ਵਿਵਾਦ ਕਰਾ ਦਿੱਤੇ।4। ਛੇ ਸ਼ਾਸਤ੍ਰਾਂ ਨੇ ਆਪਸੀ ਵੈਰ ਵਿਰੋਧ ਕਰਕੇ ਛੱਤੀ ਪ੍ਰਕਾਰ ਦੇ ਪਾਖੰਡ ਚਲਾ ਦਿੱਤੇ।5। ਤੰਤ੍ਰਾਂ, ਮੰਤ੍ਰਾਂ, ਰਸਾਇਣਾਂ ਅਤੇ ਕਰਾਮਾਤਾਂ ਦੀ ਕਾਲਖ ਵਿਚ (ਸਾਰੇ) ਲਿਪਟ ਗਏ।6। ਇਕ ਤੋਂ ਬਹੁਤ ਰੂਪ ਕਰਕੇ ਬਹੁਤ ਚੰਗੇ ਮਾੜੇ ਰੂਪ ਵਿਖਾ ਦਿੱਤੇ।7। ਕਲਿਯੁਗ ਵਿਚ (ਸਭ) ਭਰਮਾਂ ਦੇ ਭੁਲੇਖਿਆਂ ਵਿਚ ਭੁਲ ਗਏ।8।

੨੦

(ਜਦੋਂ) ਮੁਹੰਮਦ (ਅਤੇ ਉਸ ਦੇ ਚਾਰ) ਯਾਰ ਪੈਦਾ ਹੋ ਗਏ, ਤਦੋਂ ਜਗਤ ਵਿਚ ਬਹੁਤ (ਧਰਮ) ਮਾਰਗ ਚਲ ਪਏ।1। ਬਹੁਤਰ ਫਿਰਕੇ ਕਰਕੇ ਬਹੁਤ ਤਰ੍ਹਾਂ ਦੇ ਵੈਰ-ਵਿਰੋਧ ਵਧਾ ਦਿੱਤੇ।2। ਰੋਜ਼ੇ, ਈਦਾਂ, ਨਮਾਜ਼ਾਂ ਬਣਾ ਕੇ ਸੰਸਾਰ ਨੂੰ ਕਰਮ-(ਕਾਂਡਾ) ਵਿਚ ਬੰਨ੍ਹ ਦਿੱਤਾ।3।

ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ॥ (4)
ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ॥ (5)
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਸਥਾਰਾ॥ (6)
ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ॥ (7)
ਪਾਪੇ ਦਾ ਵਰਤਿਆ ਵਰਤਾਰਾ ॥ (8)

੨੧

ਚਾਰਿ ਵਰਨਿ ਚਾਰਿ ਮਜਹਿਬਾ ਜਗਿ ਵਿਚਿ ਹਿੰਦੂ ਮੁਸਲਮਾਣੇ॥ (1)
ਖੁਦੀ ਬਖਲਿ ਤਿਕੰਬਰੀ ਖਿਚੋਤਾਣਿ ਕਰੇਨਿ ਧਿਙਾਣੇ॥ (2)
ਗੰਗ ਬਨਾਰਸਿ ਹਿੰਦੂਆ ਮਕਾ ਕਾਬਾ ਮੁਸਲਮਾਣੇ॥ (3)
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ॥ (4)
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹਿ ਭੁਲਾਣੇ॥ (5)
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ॥ (6)
ਸਚ ਕਿਨਾਰੇ ਰਹਿ ਗਇ ਖਹਿ ਮਰਦੇ ਬਾਮਣਿ ਮਉਲਾਣੇ॥ (7)
ਸਿਰੋਂ ਨ ਮਿਟੇ ਆਵਣ ਜਾਣੇ ॥ (8)

੨੨

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਪ੍ਰਭੂ ਆਪੇ ਹੋਆ॥ (1)
ਆਪੇ ਪਟੀ ਕਲਮਿ ਆਪ ਆਪੇ ਲਿਖਣਿਹਾਰਾ ਹੋਆ॥ (2)
ਬਾਝ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ॥ (3)
ਵਰਤਿਆ ਪਾਪ ਜਗਤ੍ਰਿ ਤੇ ਧਉਲੁ ਉਡੀਣਾ ਨਿਸਿਦਿਨਿ ਰੋਆ॥ (4)
ਬਾਝ ਦਇਆ ਬਲਹੀਣ ਹੋਉ ਨਿਘਰ ਚਲੇ ਰਸਾਤਲਿ ਟੋਆ॥ (5)
ਖੜਾ ਇਕਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ॥ (6)
ਥਮੇ ਕੋਇ ਨ ਸਾਧੁ ਬਿਨੁ ਸਾਧ ਨ ਦਿਸੈ ਜਗਿ ਵਿਚ ਕੋਆ॥ (7)
ਧਰਮ ਧਉਲੁ ਪੁਕਾਰੇ ਤਲੇ ਖੜੋਆ ॥ (8)

੨੩

ਸੁਣੀ ਪੁਕਾਰਿ ਦਾਤਾਰ ਪ੍ਰਭ ਗੁਰ ਨਾਨਕ ਜਗਿ ਮਾਹਿ ਪਠਾਇਆ॥ (1)

ਪੀਰ, ਪੈਗ਼ੰਬਰ, ਔਲੀਏ, ਗੌਸ ਤੇ ਕੁਤਬ (ਆਦਿਕਾਂ ਦੇ) ਬਹੁਤ ਭੇਖ ਬਣਾ ਦਿੱਤੇ।4। ਠਾਕੁਰ ਦੁਆਰੇ (ਮੰਦਿਰ) ਢਾਹ ਕੇ ਉਨ੍ਹਾਂ ਦੀ ਥਾਂ ਮਸਜਿਦਾਂ ਬਣਾ ਦਿੱਤੀਆਂ।5। ਗਊ ਗ਼ਰੀਬ ਨੂੰ ਮਾਰਨ ਲਗ ਗਏ ਅਤੇ ਧਰਤੀ ਉਪਰ ਪਾਪਾਂ ਦਾ ਵਿਸਤਾਰ ਕੀਤਾ।6। ਕਾਫਰ, ਬੇਈਮਾਨ, ਰੂਮੀ, ਇਰਮਨੀ ਆਦਿਕ ਕਟ ਵਢ ਕਰਨ ਵਾਲੇ (*ਦਾਗ਼*) ਜੰਗੀ ਵੈਰੀ (ਪੈਦਾ ਹੋ ਗਏ)।7। (ਸਾਰੇ ਜਗਤ ਵਿਚ) ਪਾਪ ਦਾ ਵਰਤਾਰਾ ਹੋ ਗਿਆ।8।

੨੧

ਜਗਤ ਵਿਚ ਹਿੰਦੂਆਂ ਨੇ ਚਾਰ ਵਰਣ ਅਤੇ ਮੁਸਲਮਾਨਾਂ ਨੇ ਚਾਰ ਮਜ਼ਹਬ (ਬਣਾ ਦਿੱਤੇ)।1। (ਇਹ) ਹਉਮੈ, ਈਰਖਾ, ਹੰਕਾਰ ਕਰਕੇ ਧਿੰਗੋਜ਼ੋਰੀ ਖਿਚੋਤਾਣ ਕਰਨ ਲਗ ਗਏ।2। (ਪਰਮ ਸਿੱਧੀ ਲਈ) ਹਿੰਦੂਆਂ ਨੇ ਗੰਗਾ ਅਤੇ ਕਾਸ਼ੀ ਨੂੰ ਤੇ ਮੁਸਲਮਾਨਾਂ ਨੇ ਮੱਕੇ ਅਤੇ ਕਾਬੇ ਨੂੰ (ਮੰਨ ਲਿਆ)।3। ਸੁੰਨਤ ਮੁਸਲਮਾਨਾਂ ਦਾ (ਧਾਰਮਿਕ ਚਿੰਨ੍ਹ ਬਣ ਗਿਆ ਅਤੇ) ਤਿਲਕ ਤੇ ਜੰਜੂ ਵਿਚ ਹਿੰਦੂ ਲੋਭਾਇਮਾਨ ਹੋ ਗਏ।4। (ਪਰਮ-ਸੱਤਾ ਨੂੰ ਮੁਸਲਮਾਨ) ਰਹੀਮ ਅਤੇ (ਹਿੰਦੂ) ਰਾਮ ਕਹਿਣ ਲਗੇ। (ਇਹ) ਇਕ ਦੇ ਹੀ ਨਾਮ ਹਨ, (ਪਰ ਲੋਕੀਂ) ਦੋ ਰਾਹਾਂ ਵਿਚ ਭੁਲ ਗਏ ਹਨ।5। ਦੋਵੇਂ ਵੇਦਾਂ ਅਤੇ ਕਤੇਬਾਂ ਨੂੰ ਭੁਲਾ ਕੇ ਸ਼ੈਤਾਨ ਵਾਂਗ ਦੁਨੀਆ ਦੇ ਲਾਲਚ ਵਿਚ ਮੋਹੇ ਗਏ ਹਨ।6। ਸੱਚ ਕੰਢੇ ਉਤੇ ਹੀ ਰਹਿ ਗਿਆ, ਬ੍ਰਾਹਮਣ ਅਤੇ ਮੁੱਲਾਂ (ਆਪਸ ਵਿਚ) ਖਹਿ ਖਹਿ ਕੇ ਲੜਨ ਲਗੇ ਹਨ।7। (ਉਨ੍ਹਾਂ ਦੇ) ਸਿਰ ਤੋਂ ਆਵਾਗਵਣ ਦਾ ਚੱਕਰ ਸਮਾਪਤ ਨਹੀਂ ਹੋਇਆ।8।

੨੨

ਚਹੁੰਆਂ ਯੁਗਾਂ ਵਿਚ ਚਾਰ ਵਰਣ/ਮਜ਼੍ਹਬ ਪੈਦਾ ਹੋ ਗਏ, ਪੰਜਵਾਂ ਪਰਮਾਤਮਾ ਪੈਂਚ ਰੂਪ ਸਥਿਤ ਹੋ ਗਿਆ।1। (ਪਰਮਾਤਮਾ) ਆਪ ਹੀ ਪਟੀ ਅਤੇ ਕਲਮ ਬਣਿਆ ਅਤੇ ਆਪ ਹੀ ਲਿਖਣ ਵਾਲਾ ਹੋਇਆ।2। ਗੁਰੂ ਤੋਂ ਬਿਨਾ ਹਨੇਰ ਪਸਰਿਆ ਹੋਇਆ ਹੈ ਅਤੇ ਬਹੁਤ ਲੋਕ ਆਪਸ ਵਿਚ ਖਹਿ ਖਹਿ ਕੇ ਮਰ ਰਹੇ ਹਨ।3। (ਸਾਰੇ) ਜਗਤ ਵਿਚ ਪਾਪ ਦਾ ਵਰਤਾਰਾ ਹੋ ਗਿਆ, (ਧਰਤੀ ਹੇਠਲਾ) ਬਲਦ ਉਦਾਸ ਹੋ ਕੇ ਰਾਤ ਦਿਨ ਰੋਣ ਲਗ ਗਿਆ ਹੈ।4। ਦਇਆ ਤੋਂ ਬਿਨਾ ਨਿਰਬਲ ਹੋ ਕੇ ਪਾਤਾਲ ਦੇ ਟੋਏ ਵਿਚ ਧਸ ਗਿਆ ਹੈ।5। ਇਕ ਪੈਰ ਉਪਰ ਖੜੋਤੇ ਹੋਣ ਕਰਕੇ ਪਾਪਾਂ ਨਾਲ ਬਹੁਤ ਭਾਰਾ ਹੋ ਗਿਆ ਹੈ।6। ਸਾਧ ਤੋਂ ਬਿਨਾ (ਉਸ ਨੂੰ) ਕੋਈ ਆਸਰਾ ਨਹੀਂ ਦੇ ਸਕਦਾ ਅਤੇ ਜਗਤ ਵਿਚ ਕੋਈ ਸਾਧ ਨਜ਼ਰੀ ਨਹੀਂ ਪੈਂਦਾ।7। (ਇਸ ਲਈ) ਧਰਮ ਰੂਪ ਬਲਦ (ਧਰਤੀ) ਹੇਠਾਂ ਖੜੋਤਾ ਪੁਕਾਰ ਕਰ ਰਿਹਾ ਹੈ।8।

੨੩

ਦਾਤਾਰ ਪ੍ਰਭੂ ਨੇ (ਧਰਮ ਰੂਪ ਧੌਲ ਦੀ) ਪੁਕਾਰ ਸੁਣ ਕੇ ਗੁਰੂ ਨਾਨਕ ਦੇਵ ਨੂੰ ਜਗਤ ਵਿਚ ਭੇਜਿਆ।1।

ਚਰਨ ਧੋਇ ਰਹਿਰਾਸਿ ਕਰਿ ਚਰਣਾਮ੍ਰਿਤੁ ਸਿਖਾ ਪੀਲਾਇਆ॥ (2)
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕ ਦਿਖਾਇਆ॥ (3)
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ॥ (4)
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥ (5)
ਉਲਟਾ ਖੇਲ ਪਿਰੰਮ ਦਾ ਪੈਰਾ ਉਪਰਿ ਸੀਸ ਨਿਵਾਇਆ॥ (6)
ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜਿ ਮੰਤ੍ਰ ਸੁਣਾਇਆ॥ (7)
ਕਲਿ ਤਾਰਣਿ ਗੁਰ ਨਾਨਕ ਆਇਆ ॥ (8)

੨੪

ਪਹਿਲਾ ਬਾਬੇ ਪਾਇਆ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ॥ (1)
ਰੇਤ ਅਕੁ ਆਹਾਰ ਕਰਿ ਰੋੜਾ ਕੀ ਗੁਰ ਕੀਆ ਵਿਛਾਈ॥ (2)
ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ॥ (3)
ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ॥ (4)
ਬਾਬਾ ਦੇਖੇ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ॥ (5)
ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ॥ (6)
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ॥ (7)
ਚੜਿਆ ਸੋਧਣਿ ਧਰਤਿ ਲੁਕਾਈ ॥ (8)

੨੫

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ॥ (1)
ਪੂਰਬਿ ਧਰਮੁ ਬਹੁ ਕਰਮਿ ਕਰਿ ਭਾਉ ਭਗਤਿ ਬਿਨ ਕਿਤੇ ਨ ਲੇਖੈ॥ (2)
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦਿ ਸਿਮ੍ਰਿਤਿ ਪੜਿ ਪੇਖੈ॥ (3)
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰ ਤ੍ਰੇਤੈ॥ (4)
ਕਲਿਜੁਗਿ ਧੁੰਧੂਕਾਰ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ॥ (5)
ਭੇਖੀ ਪ੍ਰਭੂ ਨ ਪਾਈਐ ਆਪ ਗਵਾਏ ਰੂਪ ਨ ਰੇਖੈ॥ (6)
ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ॥ (7)
ਤਾ ਕਛੁ ਘਾਲਿ ਪਵੈ ਦਰਿ ਲੇਖੈ ॥ (8)

(ਗੁਰੂ ਜੀ ਨੇ) ਚਰਣ ਧੋਣ ਦੀ ਮਰਯਾਦਾ ਸਥਾਪਿਤ ਕਰਕੇ ਸਿੱਖਾਂ ਨੂੰ ਚਰਣ-ਅੰਮ੍ਰਿਤ ਪਾਨ ਕਰਾਇਆ।2। (ਸਤਿਗੁਰੂ ਜੀ ਨੇ ਲੋਕਾਈ ਨੂੰ) ਇਕ ਪਾਰਬ੍ਰਹਮ ਦੇ ਰੂਪ ਵਿਚ ਪੂਰਣ ਬ੍ਰਹਮ ਵਿਖਾ ਦਿੱਤਾ।3। ਧਰਮ ਦੇ ਚੌਹਾਂ ਪੈਰਾਂ ਨੂੰ (ਫਿਰ) ਸਥਾਪਿਤ ਕੀਤਾ ਅਤੇ ਚੌਹਾਂ ਵਰਣਾਂ ਨੂੰ (ਸਿੱਖ ਸਮਾਜ ਵਿਚ) ਇਕ ਵਰਣ ਦਾ ਰੂਪ ਦੇ ਦਿੱਤਾ।4। ਰਾਣਾ ਅਤੇ ਗ਼ਰੀਬ/ਕੰਗਾਲ ਨੂੰ ਸਮਾਨਤਾ ਪ੍ਰਦਾਨ ਕੀਤੀ ਅਤੇ ਜਗਤ ਵਿਚ ਪੈਰੀਂ ਪੈਣ ਦੀ ਪ੍ਰਥਾ ਚਲਾ ਦਿੱਤੀ।5। ਪ੍ਰੇਮ ਦੀ ਉਲਟੀ ਖੇਡ ਹੋਈ ਕਿ ਸਿਰ ਨੂੰ ਪੈਰਾਂ ਉਤੇ ਨਿਵਾ ਦਿੱਤਾ।6। ਬਾਬੇ (ਨਾਨਕ) ਨੇ ਸਤਿਨਾਮ ਦਾ ਮੰਤਰ ਪੜ੍ਹ ਕੇ ਸੁਣਾਇਆ ਅਤੇ ਕਲਿਯੁਗ ਦਾ ਉਧਾਰ ਕਰ ਦਿੱਤਾ।7। ਕਲਿਯੁਗ ਦਾ ਪਾਰ-ਉਤਾਰਾ ਕਰਨ ਲਈ ਗੁਰੂ ਨਾਨਕ ਦਾ ਜਨਮ ਹੋਇਆ।8।

੨੪

ਬਾਬੇ ਨੇ ਪਹਿਲਾਂ ਈਸ਼ਵਰੀ ਦੁਆਰ ਤੋਂ ਬਖ਼ਸ਼ਿਸ਼ ਪ੍ਰਾਪਤ ਕੀਤੀ ਅਤੇ ਫਿਰ ਘਾਲਣਾ ਘਾਲੀ।1। ਗੁਰੂ ਜੀ ਨੇ ਰੇਤ ਅਤੇ ਅਕ ਦਾ ਭੋਜਨ ਕੀਤਾ ਅਤੇ ਰੋੜਾਂ ਦੀ ਸੇਜ ਬਣਾਈ।2। (ਬਾਬੇ ਨੇ) ਬਹੁਤ ਤਪਸਿਆ ਕੀਤੀ ਅਤੇ ਵੱਡੇ ਭਾਗਾਂ ਦਾ ਸਦਕਾ ਪ੍ਰਭੂ ਨਾਲ ਬਣ ਆਈ।3। ਬਾਬਾ ਸੱਚਖੰਡ ਵਿਚ ਸਮਾਦਰਿਤ ਹੋਇਆ ਅਤੇ ਨੌਂ ਨਿਧਾਂ ਰੂਪ ਨਾਮ ਅਤੇ ਨਿਮਰਤਾ ਪ੍ਰਾਪਤ ਕੀਤੀ।4। ਬਾਬੇ ਨੇ ਦਿਬ ਦ੍ਰਿਸ਼ਟੀ ਨਾਲ ਧਿਆਨ ਪੂਰਵਕ ਵੇਖਿਆ, ਤਾਂ ਸਾਰੀ ਸ੍ਰਿਸ਼ਟੀ (ਪਾਪਾਂ ਦੀ ਅੱਗ ਵਿਚ) ਸੜਦੀ ਦਿਸ ਪਈ।5। ਗੁਰੂ ਤੋਂ ਬਿਨਾ ਹਨੇਰਾ ਪਸਰਿਆ ਹੋਇਆ ਹੈ, (ਗੁਰੂ ਜੀ ਨੇ) ਲੋਕਾਈ ਨੂੰ ਹਾਏ ਹਾਏ ਕਰਦਿਆਂ ਸੁਣਿਆ।6। ਬਾਬੇ ਨੇ (ਫ਼ਕੀਰਾਨਾ) ਭੇਖ ਧਾਰਣ ਕਰਕੇ ਉਦਾਸੀ ਦੀ ਪਰੰਪਰਾ ਚਲਾਈ।7। (ਇਸ ਤਰ੍ਹਾਂ ਬਾਬਾ) ਲੋਕਾਈ ਨੂੰ ਸੋਧਣ (ਵਾਲੀ ਮੁਹਿੰਮ ਉਪਰ) ਚੜ੍ਹ ਪਿਆ।8।

੨੫

(ਉਦਾਸੀ ਦੌਰਾਨ) ਬਾਬਾ ਤੀਰਥਾਂ ਉਪਰ ਆਇਆ ਅਤੇ ਤੀਰਥਾਂ ਉਪਰ ਹੋਣ ਵਾਲੇ ਸਾਰੇ ਪੁਰਬ ਵੇਖੇ।1। (ਲੋਕੀਂ) ਪੂਰਬਲੇ ਧਰਮਾਂ ਅਨੁਸਾਰ ਕਰਮ ਕਰਦੇ ਸਨ, (ਜੋ) ਪ੍ਰੇਮ-ਭਗਤੀ ਤੋਂ ਬਿਨਾ ਕਿਸੇ ਗਿਣਤੀ ਵਿਚ ਨਹੀਂ ਸਨ।2। ਚਾਰ ਵੇਦ ਅਤੇ ਸਮ੍ਰਿਤੀਆਂ ਪੜ੍ਹ ਵੇਖੇ, ਬ੍ਰਹਮਾ ਨੇ ਕਿਤੇ ਪ੍ਰੇਮ (ਭਗਤੀ) ਦੀ ਗੱਲ ਨਹੀਂ ਕੀਤੀ।3। ਸਾਰੀ ਧਰਤੀ ਢੂੰਡੀ ਅਤੇ ਸਤਿਯੁਗ, ਦੁਆਪੁਰ ਅਤੇ ਤ੍ਰੇਤਾ (ਵਿਚਲੀ ਸਥਿਤੀ ਨੂੰ ਵੀ ਜਾਨਿਆ)।4। ਕਲਿਯੁਗ ਵਿਚ ਅੰਧਕਾਰ ਵਿਆਪਿਆ (ਦਿਸਿਆ), ਬਹੁਤ ਭੇਖਾਂ ਦੇ ਭਰਮਾਂ ਵਿਚ (ਲੋਕਾਈ ਨੂੰ) ਭੁਲਿਆ ਵੇਖਿਆ।5। ਭੇਖਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਆਪਾ-ਭਾਵ ਖ਼ਤਮ ਕਰਨ ਨਾਲ (ਫਿਰ ਕੋਈ) ਰੂਪ-ਚਿੰਨ੍ਹ ਨਹੀਂ (ਰਹਿੰਦੇ)।6। ਗੁਰਮੁਖ ਵਰਣ (ਜਾਤਿ ਪਾਤਿ ਤੋਂ ਮੁਕਤ ਹੋ ਕੇ) ਵਰਣ-ਹੀਨ ਹੋ ਜਾਵੇ ਅਤੇ ਨਿਮਰਤਾ ਅਪਣਾ ਕੇ ਗੁਰੂ ਦਾ ਵਿਸ਼ੇਸ਼ ਸਿੱਖ ਬਣੇ।7। ਤਦ ਹੀ ਘਾਲ ਕਮਾਈ ਈਸ਼ਵਰੀ ਦੁਆਰ ਉਪਰ ਲੇਖੇ ਵਿਚ ਪੈਂਦੀ ਹੈ।8।

੨੬

ਜਤ ਸਤੀ ਚਿਰਜੀਵਣੇ ਸਾਧਿਕ ਸਿਧ ਨਾਥ ਗੁਰੁ ਚੇਲੇ॥ (1)
ਦੇਵੀ ਦੇਵ ਰਿਖੀਸਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ॥ (2)
ਗਣ ਗੰਧਰਬ ਅਪਛਰਾ ਕਿੰਨਰ ਜਖ ਚਲਿਤਿ ਬਹੁ ਮੇਲੇ॥ (3)
ਰਾਕਸਿ ਦਾਨੋ ਦੈਤ ਲਖਿ ਅੰਦਰਿ ਦੂਜਾ ਭਾਉ ਦੁਹੇਲੇ॥ (4)
ਹਉਮੈ ਅੰਦਰਿ ਸਭਿ ਕੋ ਡੁਬੇ ਗੁਰੂ ਸਣੇ ਬਹੁ ਚੇਲੇ॥ (5)
ਗੁਰਮੁਖਿ ਕੋਈ ਨ ਦਿਸਈ ਢੂੰਢੇ ਤੀਰਥਿ ਜਾਤ੍ਰੀ ਮੇਲੇ॥ (6)
ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ॥ (7)
ਅੰਧੀ ਅੰਧੇ ਖੂਹੇ ਠੇਲੇ ॥ (8)

੨੭

ਸਤਿਗੁਰੂ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ॥ (1)
ਜਿਉ ਕਰ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ॥ (2)
ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਏ ਨ ਧੀਰ ਧਰੋਆ॥ (3)
ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ॥ (4)
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੈ ਜੇ ਕੋਆ॥ (5)
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥ (6)
ਬਾਬੇ ਤਾਰੇ ਚਾਰਿ ਚਕਿ ਨਉ ਖੰਡ ਪ੍ਰਿਥਮੀ ਸਚਾ ਢੋਆ॥ (7)
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥ (8)

੨੮

ਬਾਬੇ ਡਿਠੀ ਪਿਰਥਮੀ ਨਵੈ ਖੰਡ ਜਿਥੈ ਤਕਿ ਆਹੀ॥ (1)
ਫਿਰਿ ਜਾਇ ਚੜਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਹੀ॥ (2)
ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਣਤੀ ਵਰਤਾਈ॥ (3)
ਸਿਧ ਪੁਛਣਿ ਸੁਣਿ ਬਾਲਿਆ ਕਉਣੁ ਸਕਤਿ ਤੁਹਿ ਏਥੇ ਲਿਆਈ॥ (4)
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ॥ (5)
ਆਖਨਿ ਸਿਧਿ ਸੁਣਿ ਬਾਲਿਆ ਆਪਣਾ ਨਾਉ ਤੁਮ ਦੇਹੁ ਬਤਾਈ ॥ (6)
ਬਾਬਾ ਆਖੇ ਨਾਥ ਜੀ ਨਾਨਕ ਨਾਮ ਜਪੇ ਗਤਿ ਪਾਈ॥ (7)
ਨੀਚੁ ਕਹਾਇ ਊਚ ਘਰਿ ਆਈ ॥ (8)

੨੯

ਫਿਰਿ ਪੁਛਨਿ ਸਿਧਿ ਨਾਨਕਾ ਮਾਤ ਲੋਕ ਵਿਚ ਕਿਆ ਵਰਤਾਰਾ॥ (1)

੨੬

ਜਤੀ, ਸਤੀ, ਚਿਰੰਜੀਵੀ, ਸਾਧਕ, ਸਿਧ, ਨਾਥ, ਗੁਰੂ, ਚੇਲੇ।1। ਦੇਵੀ, ਦੇਵਤੇ, ਰਿਖੀਸਰ, ਭੈਰੋ, ਖੇਤ੍ਰਪਾਲ ਦੇ ਬਹੁਤ ਸਮੂਹ ਹਨ।2। ਗਣ, ਗੰਧਰਬ, ਅਪਛਰਾਂ, ਕਿੰਨਰ, ਯਕਸ਼ ਆਦਿ ਬਹੁਤ ਚਰਿਤ੍ਰ ਖੇਡਣ ਵਾਲੇ ਹਨ।3। ਲੱਖਾਂ ਰਾਖਸ਼, ਦਾਨੋ, ਦੈਂਤ ਦ੍ਵੈਤ-ਭਾਵ ਕਰਕੇ ਦੁਖੀ ਹਨ।4। ਹਉਮੈ ਅੰਦਰ ਸਭ ਕੋਈ ਗੁਰੂ ਚੇਲਿਆਂ ਸਮੇਤ ਡੁਬੇ ਹੋਏ ਹਨ।5। ਕੋਈ ਵੀ ਗੁਰਮੁਖ ਨਹੀਂ ਦਿਸਦਾ, (ਭਾਵੇਂ) ਤੀਰਥਾਂ ਉਤੇ ਯਾਤ੍ਰੀਆਂ ਦੇ ਮੇਲਿਆਂ ਨੂੰ ਵੀ ਵੇਖ ਲਿਆ।6। ਸਾਰੇ ਹਿੰਦੂ, ਤੁਰਕ, ਪੀਰ, ਪੈਗੰਬਰ, ਕਈ ਕੌਮਾਂ ਵੇਖ ਲਈਆਂ।7। (ਅਗਿਆਨ ਤੋਂ) ਅੰਨ੍ਹੇ (ਆਗੂ) ਅਗਿਆਨੀ (ਲੋਕਾਈ ਨੂੰ) ਖੂਹ ਵਿਚ ਸੁਟ ਰਹੇ ਹਨ।8।

੨੭

(ਜਦੋਂ) ਸਤਿਗੁਰੂ ਨਾਨਕ ਪ੍ਰਗਟ ਹੋਏ, (ਤਾਂ ਅਗਿਆਨ ਦੀ) ਧੁੰਧ ਖ਼ਤਮ ਹੋ ਗਈ, ਜਗਤ ਵਿਚ (ਗਿਆਨ ਦਾ) ਪ੍ਰਕਾਸ਼ ਹੋ ਗਿਆ।1। ਜਿਵੇਂ ਸੂਰਜ ਦੇ ਨਿਕਲਣ ਤੇ ਤਾਰੇ ਛਿਪ ਜਾਂਦੇ ਹਨ ਅਤੇ ਹਨੇਰਾ ਨਸ਼ਟ ਹੋ ਜਾਂਦਾ ਹੈ।2। (ਜਿਵੇਂ) ਸ਼ੇਰ ਦੇ ਭਬਕਣ ਤੇ ਹਿਰਨਾਂ ਦੀ ਡਾਰ ਭਜਦੀ ਜਾਂਦੀ ਹੈ, ਧੀਰਜ ਧਾਰਣ ਨਹੀਂ ਕਰਦੀ।3। ਜਿਥੇ ਬਾਬਾ (ਨਾਨਕ) ਪੈਰ ਧਰ ਦਿੰਦਾ (ਉਹ) ਸਥਾਨ ਪੂਜਾ ਦੇ ਆਸਣ ਵਜੋਂ ਸ਼ੋਭਣ ਲਗਦਾ।4। ਜਗਤ ਦੇ (ਜੋ) ਸਾਰੇ ਸਿੱਧ-ਆਸਣ ਆਦਿ ਸਨ, (ਉਹ) ਨਾਨਕ ਮਤੇ ਕਹੇ ਜਾਣ ਲਗੇ।5। ਘਰ ਘਰ ਵਿਚ ਧਰਮਸਾਲ ਕਾਇਮ ਹੋ ਗਈ (ਅਤੇ ਉਥੇ) ਸਦਾ ਵਿਸਾਖੀ (ਦੇ ਦਿਨ ਵਾਂਗ) ਕੀਰਤਨ ਹੋਣ ਲਗ ਗਿਆ।6। ਬਾਬੇ ਨੇ ਨੌ ਖੰਡੀ ਪ੍ਰਿਥਵੀ ਦੇ ਚਾਰੇ ਚਕ ਸੱਚੇ (ਨਾਮ) ਦਾ ਢੋਆ ਦੇ ਕੇ ਤਾਰ ਦਿੱਤੇ।7। ਜਗਤ ਵਿਚ ਗੁਰਮੁਖ (ਗੁਰੂ ਨਾਨਕ) ਪ੍ਰਗਟ ਹੋ ਗਿਆ।8।

੨੮

ਬਾਬੇ ਨੇ ਨੌ ਖੰਡੀ ਪ੍ਰਿਥਵੀ ਜਿਥੋਂ ਤਕ ਸੀ, ਵੇਖੀ।1। ਫਿਰ ਸੁਮੇਰੁ ਪਰਬਤ ਉਪਰ ਜਾ ਚੜ੍ਹਿਆ, (ਉਥੇ) ਸਿੱਧਾਂ ਦੀ ਮੰਡਲੀ ਨਜ਼ਰੀਂ ਪਈ।2। (ਗੁਰੂ ਜੀ ਨੇ ਵੇਖ ਕੇ) ਗੋਰਖ ਆਦਿ ਚੌਰਾਸੀ ਸਿੱਧਾਂ ਦੇ ਮਨ ਵਿਚ ਵਿਚਾਰ ਪੈਦਾ ਹੋਇਆ।3। ਸਿੱਧ ਪੁਛਣ ਲਗੇ—ਹੇ ਬਾਲਕ! ਤੈਨੂੰ ਕਿਹੜੀ ਸ਼ਕਤੀ ਇਥੇ ਲਿਆਈ ਹੈ।4। (ਗੁਰੂ ਜੀ ਨੇ ਉਤਰ ਦਿੱਤਾ—) ਮੈਂ ਪਰਮਾਤਮਾ ਨੂੰ ਜਪਿਆ ਅਤੇ ਪ੍ਰੇਮ-ਭਗਤੀ ਵਿਚ ਬਿਰਤੀ ਜੋੜੀ।5। ਸਿੱਧ ਕਹਿਣ ਲਗੇ—ਹੇ ਬਾਲਕ! ਤੁਸੀਂ ਆਪਣਾ ਨਾਂ ਦਸ ਦਿਉ।6। ਬਾਬੇ ਨੇ ਕਿਹਾ—ਹੇ ਨਾਥ ਜੀ! (ਮੇਰਾ ਨਾਂ) ਨਾਨਕ ਹੈ ਅਤੇ ਨਾਮ ਜਪ ਕੇ ਹੀ ਗਤਿ ਪ੍ਰਾਪਤ ਕੀਤੀ ਹੈ।7। ਨੀਵਾਂ ਅਖਵਾ ਕੇ ਹੀ ਉੱਚੇ ਘਰ ਵਿਚ ਆਈਦਾ ਹੈ।8।

੨੯

ਫਿਰ ਸਿੱਧ ਪੁਛਣ ਲਗੇ—ਹੇ ਨਾਨਕ! ਮਾਤ ਲੋਕ ਵਿਚ ਕੀ ਸਥਿਤੀ ਵਰਤ ਰਹੀ ਹੈ।1।

ਸਭ ਸਿਧੀ ਏਹ ਬੁਝਿਆ ਕਲਿ ਤਾਰਨਿ ਨਾਨਕ ਅਵਤਾਰਾ॥ (2)
ਬਾਬੇ ਆਖਿਆ ਨਾਥ ਜੀ ਸਚੁ ਚੰਦ੍ਰਮਾ ਕੂੜੁ ਅੰਧਾਰਾ॥ (3)
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜਿਆ ਸੰਸਾਰਾ॥ (4)
ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠਿ ਪੁਕਾਰਾ॥ (5)
ਸਿਧ ਛਪਿ ਬੈਠੇ ਪਰਬਤੀ ਕਉਣ ਜਗਤਿ ਕਉ ਪਾਰ ਉਤਾਰਾ॥ (6)
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਏ ਛਾਰਾ॥ (7)
ਬਾਝੁ ਗੁਰੂ ਡੁਬਾ ਜਗੁ ਸਾਰਾ ॥ (8)

੩੦

ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ਗੁਸਾਈ॥ (1)
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥ (2)
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਅਲਾਈ॥ (3)
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ॥ (4)
ਸੇਵਕਿ ਬੈਠਨਿ ਘਰਾ ਵਿਚ ਗੁਰਿ ਉਠਿ ਘਰੀ ਤਿਨਾੜੇ ਜਾਈ॥ (5)
ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕੁ ਗਵਾਈ॥ (6)
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੇ ਆਇ ਕਿਥਾਊ ਜਾਈ॥ (7)
ਵਰਤਿਆ ਪਾਪੁ ਸਭਸਿ ਜਗਿ ਮਾਹੀ ॥ (8)

੩੧

ਸਿਧੀਂ ਮਨੋ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ॥ (1)
ਐਸਾ ਜੋਗੀ ਕਲੀ ਮਾਹਿ ਹਮਰੇ ਪੰਥੁ ਕਰੇ ਉਜਾਲਾ॥ (2)
ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ॥ (3)
ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥ (4)
ਸਤਿਗੁਰ ਅਗਮ ਅਗਾਧਿ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ॥ (5)
ਫਿਰ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ॥ (6)
ਸਬਦਿ ਜਿਤੀ ਸਿਧਿ ਮੰਡਲੀ ਕੀਤਸੁ ਅਪਣਾ ਪੰਥੁ ਨਿਰਾਲਾ॥ (7)
ਕਲਿਜੁਗਿ ਨਾਨਕ ਨਾਮੁ ਸੁਖਾਲਾ ॥ (8)

ਸਭ ਸਿੱਧਾਂ ਨੇ ਇਹ ਸਮਝ ਲਿਆ ਕਿ ਕਲਿਯੁਗ ਨੂੰ ਤਾਰਨ ਲਈ (ਇਹ) ਨਾਨਕ ਅਵਤਰਿਤ ਹੋਇਆ ਹੈ।2। ਬਾਬੇ ਨੇ ਉਤਰ ਦਿੱਤਾ—ਹੇ ਨਾਥ ਜੀ! ਸੱਚ ਚੰਦ੍ਰਮਾ ਦੇ ਸਮਾਨ ਹੈ ਅਤੇ ਕੂੜ ਅੰਧਕਾਰ ਵਰਗਾ ਹੈ।3। ਕੂੜ ਅਮਾਵਸ ਵਾਂਗ ਵਰਤ ਰਿਹਾ ਹੈ, ਮੈਂ ਸੰਸਾਰ ਵਿਚ (ਸੱਚ ਦੇ ਚੰਦ੍ਰਮਾ ਨੂੰ) ਲਭਣ ਲਈ ਚੜ੍ਹਿਆ ਹਾਂ।4। ਪਾਪਾਂ ਨੇ ਧਰਤੀ ਨੂੰ ਗ੍ਰਸ ਲਿਆ ਹੈ, (ਧਰਮ) ਧੌਲ ਧਰਤੀ ਹੇਠਾਂ ਖੜੋਤਾ ਪੁਕਾਰ ਕਰ ਰਿਹਾ ਹੈ।5। ਸਿੱਧ ਪਰਬਤਾਂ ਵਿਚ ਛਿਪ ਕੇ ਬੈਠੇ ਹਨ, ਜਗਤ ਦਾ ਪਾਰ-ਉਤਾਰਾ ਕੌਣ ਕਰੇ ?।6। ਗਿਆਨ ਤੋਂ ਵਾਂਝੇ ਯੋਗੀ ਰਾਤ ਦਿਨ ਅੰਗਾਂ ਉਤੇ ਸੁਆਹ ਮਲੀ ਰਖਦੇ ਹਨ।7। ਗੁਰੂ ਤੋਂ ਬਿਨਾ ਸਾਰਾ ਜਗਤ ਡੁਬਾ ਪਿਆ ਹੈ।8।

**੩੦**

ਹੇ ਗੁਸਾਈਂ! ਕਲਿਯੁਗ ਦੇ ਆਉਣ ਨਾਲ (ਲੋਕਾਈ) ਕੁਤੇ ਦੇ ਮੂੰਹ ਵਰਗੀ (ਲਾਲਚੀ) ਹੋ ਗਈ ਹੈ, (ਉਸ ਦੀ) ਖਾਧ ਮੁਰਦਾਰ (ਅਰਥਾਤ ਪਰਾਇਆ ਹਕ) ਹੋ ਗਈ ਹੈ।1। ਰਾਜੇ ਪਾਪ ਕਰਦੇ ਹਨ, (ਖੇਤ ਦੀ ਰਾਖੀ ਕਰਨ ਵਾਲੀ) ਵਾੜ ਉਲਟੀ ਖੇਤ ਨੂੰ ਹੀ ਖਾ ਰਹੀ ਹੈ।2। ਪ੍ਰਜਾ ਗਿਆਨ ਤੋਂ ਬਿਨਾ ਅੰਨ੍ਹੀ ਹੈ, ਕੂੜ ਅਤੇ ਕੁਸੱਤ ਮੂੰਹੋਂ ਬੋਲਦੀ ਹੈ।3। ਹੇ ਭਾਈ! ਚੇਲੇ ਸਾਜ ਵਜਾਉਂਦੇ ਹਨ ਅਤੇ ਗੁਰੂ ਬਹੁਤ ਤਰ੍ਹਾਂ ਨਾਲ ਨਾਚ ਕਰਦੇ ਹਨ।4। ਸੇਵਕ, ਘਰਾਂ ਵਿਚ ਬੈਠੇ ਰਹਿੰਦੇ ਹਨ ਅਤੇ ਗੁਰੂ (ਖ਼ੁਦ) ਉਠ ਕੇ ਉਨ੍ਹਾਂ ਦੇ ਘਰੀਂ ਜਾਂਦੇ ਹਨ।5। ਕਾਜ਼ੀ ਰਿਸ਼ਵਤਖ਼ੋਰ ਹੋ ਗਏ ਹਨ, ਵਢੀ ਲੈ ਕੇ (ਪਰਾਇਆ) ਹੱਕ ਮਾਰ ਦਿੰਦੇ ਹਨ।6। ਇਸਤਰੀ ਪੁਰਸ਼ (ਦਾ ਪਰਸਪਰ ਸੰਬੰਧ) ਧਨ ਉਤੇ ਆ ਟਿਕਿਆ ਹੈ, ਭਾਵੇਂ ਕਿਧਰੋਂ ਆਵੇ ਅਤੇ ਕਿਧਰ ਜਾਵੇ।7। ਸਾਰੇ ਜਗਤ ਵਿਚ ਪਾਪ ਵਰਤ ਗਿਆ ਹੈ।8।

**੩੧**

ਸਿੱਧਾਂ ਨੇ ਮਨ ਵਿਚ ਵਿਚਾਰਿਆ ਕਿ ਕਿਵੇਂ ਇਹ ਬਾਲਕ (ਸਾਡੇ) ਭੇਖ ਨੂੰ ਧਾਰਣ ਕਰੇ।1। ਅਜਿਹਾ ਯੋਗੀ ਕਲਿਯੁਗ ਵਿਚ ਸਾਡੇ ਪੰਥ ਨੂੰ ਉਜਾਗਰ ਕਰ ਦੇਵੇਗਾ।2। (ਇਸ ਗੱਲ ਨੂੰ ਮਨ ਵਿਚ ਧਾਰ ਕੇ) ਨਾਥ ਜੀ ਨੇ (ਪਾਣੀ ਭਰ ਲਿਆਉਣ ਲਈ ਗੁਰੂ ਜੀ ਨੂੰ) ਖੱਪਰ ਦਿੱਤਾ, (ਗੁਰੂ ਜੀ) ਪਾਣੀ ਲਿਆਉਣ ਲਈ ਉਠ ਤੁਰੇ।3। (ਜਦੋਂ) ਬਾਬਾ ਪਾਣੀ ਕੋਲ ਆਇਆ, (ਤਾਂ ਉਥੇ) ਲਾਲ, ਜਵਾਹਰ ਅਤੇ ਰਤਨ ਵੇਖੇ।4। (ਪਰ) ਸਤਿਗੁਰੂ ਅਗੰਮ ਅਗਾਧ ਪੁਰਖ ਸਨ, ਗੁਰੂ ਦੀ ਝਾਲ (ਭਲਾ) ਕੌਣ ਝਲ ਸਕਦਾ ਹੈ।5। ਗੁਰੂ ਜੀ ਉਥੋਂ ਮੁੜ ਆਏ (ਅਤੇ ਨਾਥ ਨੂੰ ਕਹਿਣ ਲਗੇ—) ਨਾਥ ਜੀ! ਉਸ ਤਲਾ ਵਾਲੀ ਥਾਂ ਤੇ ਪਾਣੀ ਨਹੀਂ ਹੈ।6। ਗੁਰੂ ਜੀ ਨੇ (ਗੋਸਟ ਕਰਕੇ) ਸ਼ਬਦ ਰਾਹੀਂ ਸਿੱਧਾਂ ਦੀ ਮੰਡਲੀ ਨੂੰ ਜਿਤ ਲਿਆ ਅਤੇ (ਸੰਸਾਰ ਵਿਚ) ਆਪਣਾ ਪੰਥ ਵਖਰਾ (ਦਰਸਾ ਦਿੱਤਾ)।7। ਕਲਿਯੁਗ ਨਾਨਕ (ਦਾ ਦਸਿਆ) ਨਾਮ ਹੀ ਸੁਖਾਂ ਦਾ ਘਰ ਹੈ।8।

੩੨

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਿਵਾਰੀ॥ (1)
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ॥ (2)
ਬੈਠਾ ਜਾਇ ਮਸੀਤ ਵਿਚਿ ਜਿਥੇ ਹਾਜੀ ਹਜਿ ਗੁਜਾਰੀ॥ (3)
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ॥ (4)
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ॥ (5)
ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ॥ (6)
ਟੰਗੋਂ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ॥ (7)
ਹੋਇ ਹੈਰਾਨੁ ਕਰੇਨਿ ਜੁਹਾਰੀ ॥ (8)

੩੩

ਪੁਛਨਿ ਗਲ ਈਮਾਨ ਦੀ ਕਾਜੀ ਮੁਲਾ ਇਕਠੇ ਹੋਈ॥ (1)
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ॥ (2)
ਪੁਛਨਿ ਖੋਲਿ ਕਿਤਾਬ ਨੋ ਹਿੰਦੂ ਵਡਾ ਕ ਮੁਸਲਮਾਨੋਈ॥ (3)
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੋ ਦੋਨੋ ਰੋਈ॥ (4)
ਹਿੰਦੂ ਮੁਸਲਮਾਨ ਦੋਇ ਦਰਗਹਿ ਅੰਦਰਿ ਲਹਨਿ ਨ ਢੋਈ॥ (5)
ਕਚਾ ਰੰਗੁ ਕੁਸੰਭ ਕਾ ਪਾਣੀ ਧੋਤੈ ਥਿਰੁ ਨ ਰਹੋਈ॥ (6)
ਕਰਨ ਬਖੀਲੀ ਆਪਿ ਵਿਚਿ ਰਾਮ ਰਹੀਮ ਇਕੁ ਥਾਇ ਖਲੋਈ॥ (7)
ਰਾਹ ਸੈਤਾਨੀ ਦੁਨੀਆ ਗੋਈ ॥ (8)

੩੪

ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ॥ (1)
ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝ ਨ ਖਾਲੀ ਜਾਈ॥ (2)
ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਹੀ॥ (3)
ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ॥ (4)
ਬੁਕਿਆ ਸਿੰਘ ਉਜਾੜਿ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ॥ (5)
ਚੜਿਆ ਚੰਦ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ॥ (6)
ਉਗਵਨਿ ਤੇ ਆਥਵਨਿ ਨਉ ਖੰਡ ਪਿਰਥਮੀ ਸਭ ਝੁਕਾਈ॥ (7)
ਜਗਿ ਅੰਦਰਿ ਕੁਦਰਤਿ ਵਰਤਾਈ ॥ (8)

੩੨

ਪ੍ਰਭੂ (*ਬਨਵਾਰੀ*) ਰੂਪ ਬਾਬਾ ਫਿਰ ਮੱਕੇ ਗਿਆ ਅਤੇ ਨੀਲੇ ਬਸਤ੍ਰ ਧਾਰਣ ਕਰ ਲਏ।1। ਹੱਥ ਵਿਚ ਸੋਟਾ, ਕਛ ਵਿਚ ਕਿਤਾਬ ਅਤੇ ਕੂਜ਼ਾ, ਬਾਂਗ ਦੇਣ ਲਈ ਮੁਸੱਲਾ (ਚਟਾਈ) ਧਾਰਣ ਕੀਤਾ ਹੋਇਆ ਸੀ।2। (ਉਹ ਉਥੇ) ਮਸੀਤ ਵਿਚ ਜਾ ਬੈਠਾ ਜਿਥੇ ਹਾਜ਼ੀ ਲੋਕ ਹਜ ਕਰ ਰਹੇ ਸਨ।3। ਜਦੋਂ ਰਾਤ ਪੈਣ ਤੇ ਬਾਬਾ ਮਹਿਰਾਬ ਵਲ ਪੈਰ ਪਸਾਰ ਸੌਂ ਗਿਆ।4। (ਤਾਂ) ਜੀਵਣ (ਨਾਂ ਵਾਲੇ ਕਾਜ਼ੀ) ਨੇ ਲਤ ਦੀ (ਠੋਕਰ) ਮਾਰੀ ਕਿ ਕਿਹੜਾ ਨਾਸ਼ੁਕਰਾ ਕਾਫ਼ਰ ਸੁੱਤਾ ਹੋਇਆ ਹੈ।5। (ਅਤੇ ਕਿਹਾ ਕਿ) ਖ਼ੁਦਾ (ਦੇ ਘਰ) ਵਲ ਲੱਤਾਂ ਕਰਕੇ ਗੁਨਹਗਾਰ ਬਣਿਆ ਕਿਉਂ ਪਿਆ ਹੈ?।6। (ਉਸ ਨੇ ਬਾਬੇ ਨੂੰ) ਟੰਗੋਂ ਫੜ ਕੇ (ਦੂਜੇ ਪਾਸੇ ਵਲ) ਘਸੀਟਿਆ, (ਉਨ੍ਹਾਂ ਟੰਗਾਂ ਨਾਲ) ਮੱਕਾ ਵੀ ਫਿਰ ਗਿਆ, (ਇਸ ਤਰ੍ਹਾਂ ਬਾਬੇ ਨੇ ਆਪਣੀ) ਸ਼ਕਤੀ ਦਰਸਾ ਦਿੱਤੀ।7। (ਸਾਰੇ) ਹੈਰਾਨ ਹੋ ਕੇ (ਬਾਬੇ ਨੂੰ) ਪ੍ਰਣਾਮ ਕਰਨ ਲਗੇ।8।

੩੩

ਸਾਰੇ ਮੁੱਲਾਂ ਅਤੇ ਕਾਜ਼ੀ ਇਕੱਠੇ ਹੋ ਕੇ ਧਰਮ/ਈਮਾਨ ਦੀ ਗੱਲ (ਬਾਬੇ ਤੋਂ) ਪੁੱਛਣ ਲਗੇ।1। (ਬਾਬੇ ਨੇ ਕਿਹਾ ਕਿ ਪ੍ਰਭੂ ਨੇ) ਵੱਡਾ ਚਰਿਤ੍ਰ ਵਰਤਾਇਆ ਹੋਇਆ ਹੈ, ਉਸ ਦੀ ਕੁਦਰਤ/ਮਾਇਆ ਨੂੰ ਕੋਈ ਜਾਣ ਨਹੀਂ ਸਕਦਾ।2। (ਕਾਜ਼ੀ) ਕਿਤਾਬ ਨੂੰ ਫੋਲ ਕੇ ਪੁਛਣ ਲਗੇ ਕਿ ਹਿੰਦੂ ਵੱਡਾ ਹੈ ਜਾਂ ਮੁਸਲਮਾਨ।3। ਬਾਬਾ ਹਾਜ਼ੀਆਂ ਨੂੰ ਕਹਿਣ ਲਗਾ ਕਿ ਸ਼ੁਭ ਕਰਮਾਂ/ਅਮਲਾਂ ਤੋਂ ਬਿਨਾ ਦੋਵੇਂ ਰੋਂਦੇ ਹਨ।4। ਦੋਵੇਂ ਹਿੰਦੂ ਅਤੇ ਮੁਸਲਮਾਨ (ਈਸ਼ਵਰੀ) ਦਰਗਾਹ ਵਿਚ ਸਥਾਨ ਪ੍ਰਾਪਤ ਨਹੀਂ ਕਰਨਗੇ।5। ਕੁਸੁੰਭ ਦਾ ਕੱਚਾ ਰੰਗ ਹੁੰਦਾ ਹੈ, ਪਾਣੀ ਨਾਲ ਧੋਤਿਆਂ ਕਾਇਮ ਨਹੀਂ ਰਹਿੰਦਾ।6। (ਇਹ) ਆਪਸ ਵਿਚ ਈਰਖਾ ਕਰਦੇ ਹਨ, ਰਾਮ ਅਤੇ ਰਹੀਮ ਤਾਂ ਇਕੋ ਥਾਂ ਤੇ (ਬਰਾਬਰ) ਖੜੋਤੇ ਹਨ।7। ਦੁਨੀਆ ਸ਼ੈਤਾਨ ਦੇ ਰਾਹ ਉਤੇ ਪੈ ਕੇ ਖੁਆਰ ਹੋ ਰਹੀ ਹੈ।8।

੩੪

(ਬਾਬੇ ਨੇ ਉਥੇ) ਖੜਾਉਂ ਦੀ ਨਿਸ਼ਾਨੀ ਧਰੀ ਅਤੇ ਮੱਕੇ ਅੰਦਰ (ਆਪਣੀ) ਮਾਨਤਾ ਕਾਇਮ ਕੀਤੀ।1। ਜਗਤ ਵਿਚ ਜਿਥੇ ਜਾਂਦਾ, (ਉਥੇ) ਬਾਬੇ (ਦੇ ਉਪਦੇਸ਼) ਤੋਂ ਬਿਨਾ ਕੋਈ ਸਥਾਨ ਖ਼ਾਲੀ ਨ ਰਹਿੰਦਾ।2। ਹਿੰਦੂ ਮੁਸਲਮਾਨ (ਆਪਣੀ ਫਿਰਕਾ ਪ੍ਰਸਤੀ) ਗੰਵਾ ਕੇ ਘਰ ਘਰ ਵਿਚ ਬਾਬੇ ਨੂੰ ਪੂਜਣ ਲਗੇ।3। ਸੂਰਜ ਦੇ ਚੜ੍ਹਨ ਨਾਲ ਜਗਤ ਵਿਚ ਪ੍ਰਕਾਸ਼ ਹੋ ਜਾਂਦਾ ਹੈ, (ਉਹ ਕਿਸੇ ਦੇ) ਲੁਕਾਉਣ ਤੇ ਵੀ ਛਿਪਦਾ ਨਹੀਂ।4। ਸ਼ੇਰ ਦੇ ਜੰਗਲ ਵਿਚ ਭਬਕਣ ਨਾਲ ਹਿਰਨਾਂ ਦੀ ਸਾਰੀ ਡਾਰ ਭਜ ਜਾਂਦੀ ਹੈ।5। (ਆਕਾਸ਼ ਵਿਚ) ਚੜ੍ਹਿਆ ਚੰਦ੍ਰਮਾ ਲੁਕਾਇਆ ਨਹੀਂ ਜਾ ਸਕਦਾ, (ਭਾਵੇਂ ਕੋਈ ਮਿੱਟੀ ਦੀ) ਪਰਾਤ ਕਢ ਕੇ ਲੁਕਾਣਾ ਚਾਹੇ।6। ਪੂਰਬ ਤੋਂ ਪੱਛਮ ਤਕ (ਬਾਬੇ ਨੇ) ਨੌ ਖੰਡੀ ਸਾਰੀ ਪ੍ਰਿਥਵੀ ਲੁਕਾ ਦਿੱਤੀ।7। (ਇਸ ਤਰ੍ਹਾਂ ਬਾਬੇ ਨੇ) ਜਗਤ ਵਿਚ (ਆਪਣੀ) ਸ਼ਕਤੀ ਵਰਤਾ ਦਿੱਤੀ।8।

ੳ੫

ਫੇਰਿ ਬਾਬਾ ਗਇਆ ਬਗਦਾਦਿ ਨੋ ਬਾਹਿਰ ਜਾਇ ਕੀਆ ਅਸਥਾਨਾ॥ (1)
ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ॥ (2)
ਦਿਤੀ ਬਾਂਗਿ ਨਿਮਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ॥ (3)
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰੁ ਭਇਆ ਹੈਰਾਨਾ॥ (4)
ਵੇਖੈ ਧਿਆਨ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ॥ (5)
ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰ ਕਿਸ ਕਾ ਘਰਿਆਨਾ॥ (6)
ਨਾਨਕੁ ਕਲਿ ਵਿਚ ਆਇਆ ਰਬੁ ਫਕੀਰ ਇਕੋ ਪਹਿਛਾਨਾ॥ (7)
ਧਰਤਿ ਆਕਾਸ ਚਹੁ ਦਿਸ ਜਾਨਾ ॥ (8)

੩੬

ਪੁਛੇ ਪੀਰ ਤਕਰਾਰ ਕਰਿ ਏਹੁ ਫਕੀਰ ਵਡਾ ਅਤਾਈ॥ (1)
ਏਥੇ ਵਿਚ ਬਗਦਾਦਿ ਦੇ ਵਡੀ ਕਰਾਮਾਤਿ ਦਿਖਲਾਈ॥ (2)
ਪਾਤਾਲਾ ਆਕਾਸ ਲਖਿ ਓੜਿਕਿ ਭਾਲੀ ਖਬਰਿ ਸੁਣਾਈ॥ (3)
ਫੇਰਿ ਦੁਰਾਇਨ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ॥ (4)
ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ॥ (5)
ਲਖ ਆਕਾਸ ਪਤਾਲ ਲਖ ਅਖਿ ਫੁਰੰਕਿ ਵਿਚਿ ਸਭਿ ਦਿਖਲਾਈ॥ (6)
ਭਰਿ ਕਚਕੌਲ ਪ੍ਰਸਾਦਿ ਕਾ ਧਰੋ ਪਤਾਲੇ ਲਈ ਕੜਾਹੀ॥ (7)
ਜਾਹਰ ਕਲਾ ਨ ਛਪੈ ਛਪਾਈ ॥ (8)

੩੭

ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ॥ (1)
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਣਾਇਆ॥ (2)
ਪਾਤਾਲਾ ਆਕਾਸ ਲਖ ਜਿਤੀ ਧਰਤੀ ਜਗਤੁ ਸਬਾਇਆ॥ (3)
ਜਿਤੇ ਨਵ ਖੰਡ ਮੇਦਨੀ ਸਤਿ ਨਾਮੁ ਕਾ ਚਕ੍ਰ ਫਿਰਾਇਆ॥ (4)
ਦੇਵ ਦਾਨੋ ਰਾਕਿਸ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ॥ (5)
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ॥ (6)
ਭਇਆ ਅਨੰਦ ਜਗਤਿ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ॥ (7)
ਹਿੰਦੂ ਮੁਸਲਮਾਣਿ ਨਿਵਾਇਆ ॥ (8)

ਤ੫

ਫਿਰ ਬਾਬਾ ਬਗਦਾਦ ਵਲ ਗਿਆ (ਅਤੇ ਸ਼ਹਿਰ ਤੋਂ) ਬਾਹਰ ਠਿਕਾਣਾ ਕੀਤਾ।1। ਇਕ ਅਕਾਲ ਰੂਪ ਬਾਬਾ ਸੀ ਅਤੇ ਦੂਜਾ ਰਬਾਬ ਵਜਾਉਣ ਵਾਲਾ ਮਰਦਾਨਾ ਸੀ।2। ਨਮਾਜ਼ ਪੜ੍ਹ ਕੇ ਜਦੋਂ ਬਾਬੇ ਨੇ ਬਾਂਗ ਦਿੱਤੀ ਤਾਂ ਸਾਰਾ ਸੰਸਾਰ ਚੁਪਚਾਪ ਹੋ ਗਿਆ।3। (ਸਾਰੀ) ਨਗਰੀ ਸੁੰਨ ਮੁੰਨ ਹੋ ਗਈ, ਪੀਰ ਵੇਖ ਕੇ ਹੈਰਾਨ ਹੋ ਗਿਆ।4। (ਉਸ ਨੇ) ਧਿਆਨ ਲਗਾ ਕੇ ਵੇਖਿਆ ਕਿ ਇਕ ਵੱਡਾ ਮਸਤ ਫ਼ਕੀਰ (ਨਗਰੀ ਵਿਚ ਆਇਆ ਹੈ)।5। ਦਸਤਗੀਰ (ਪੀਰ) ਨੇ (ਬਾਬੇ ਵਲ) ਪਰਤ ਕੇ ਪੁਛਿਆ— (ਤੂੰ) ਕਿਹੜਾ ਫ਼ਕੀਰ ਹੈਂ ਅਤੇ ਕਿਸ ਦੇ ਘਰਾਣੇ (ਨਾਲ ਸੰਬੰਧਿਤ ਹੈਂ?)।6। (ਉਤਰ ਵਿਚ ਮਰਦਾਨੇ ਨੇ ਕਿਹਾ—ਇਹ) ਨਾਨਕ ਕਲਿਯੁਗ ਵਿਚ ਆਇਆ ਹੈ, (ਇਹ) ਰੱਬੀ ਫ਼ਕੀਰ ਹੈ (ਅਤੇ ਇਸ ਨੇ) ਇਕੋ (ਪਰਮਾਤਮਾ) ਨੂੰ ਪਛਾਣਿਆ ਹੈ।7। (ਇਸ ਨੂੰ) ਧਰਤੀ, ਆਕਾਸ਼ ਅਤੇ ਚੌਹਾਂ ਦਿਸ਼ਾਵਾਂ ਨੇ ਜਾਣ ਲਿਆ ਹੈ।8।

ਤ੬

ਪੀਰ (ਦਸਤਗੀਰ) ਨੇ ਤਕਰਾਰ/ਵਾਦ-ਵਿਵਾਦ ਕਰਕੇ ਪੁਛਿਆ (ਅਤੇ ਸੋਚਣ ਲਗਾ ਕਿ) ਇਹ ਫ਼ਕੀਰ ਬਹੁਤ ਸ਼ਕਤੀਵਰ ਹੈ)।1। (ਇਸ ਨੇ) ਇਥੇ ਬਗਦਾਦ ਵਿਚ ਵਡੀ ਕਰਾਮਾਤ ਵਿਖਾਈ ਹੈ।2। ਇਸ ਨੇ ਲੱਖਾਂ ਆਕਾਸ਼ਾਂ ਅਤੇ ਪਾਤਾਲਾਂ ਦੀ ਬੜੀ ਅਸਚਰਜ ਭਰੀ ਸੂਚਨਾ ਦਿੱਤਾ ਹੈ।3। ਦਸਤਗੀਰ ਫਿਰ ਦੋਹਰਾ (ਕੇ ਬੋਲਿਆ ਕਿ ਜੋ ਸ਼ਕਤੀ ਤੂੰ) ਪ੍ਰਾਪਤ ਕੀਤੀ ਹੈ, (ਉਹ) ਅਸੀਂ ਵੀ ਵੇਖੀਏ।4। (ਬਾਬੇ ਨੇ ਆਪਣੇ) ਨਾਲ ਪੀਰ ਦਾ ਪੁੱਤਰ ਲੈ ਲਿਆ ਅਤੇ ਅੱਖਾਂ ਮੀਟ ਕੇ (ਦੋਵੇਂ) ਪੌਣ ਰੂਪ ਹੋ ਗਏ।5। ਲੱਖਾਂ ਆਕਾਸ਼ ਅਤੇ ਪਾਤਾਲ ਅੱਖ ਫੁਰਕਣ ਦੇ ਦੇਰ ਵਿਚ ਵਿਖਾ ਦਿੱਤੇ।6। ਧੁਰ ਪਾਤਾਲੋਂ ਕੜਾਹ ਦੇ ਪ੍ਰਸਾਦ ਦਾ (ਇਕ) ਖੱਪਰ ਭਰ ਲਿਆਂਦਾ।7। (ਇਹ) ਪ੍ਰਗਟ ਹੋਈ ਕਲਾ ਛਿਪਾਇਆਂ ਛਿਪ ਨਹੀਂ ਸਕਦੀ।8।

ਤ੭

(ਇਸਲਾਮ ਦੇ) ਗੜ੍ਹ ਬਗਦਾਦ ਨੂੰ ਨਿਵਾ ਕੇ (ਫਿਰ) ਮੱਕਾ ਅਤੇ ਮਦੀਨਾ (ਆਦਿ) ਸਾਰੇ (ਇਸਲਾਮੀ ਕੇਂਦਰਾਂ ਨੂੰ ਆਪਣੀ ਸਾਧਨਾ ਦੇ ਸਾਹਮਣੇ) ਝੁਕਾ ਦਿੱਤਾ)।1। ਚੌਰਾਸੀ ਸਿੱਧਾਂ ਦੀ ਮੰਡਲੀ ਅਤੇ ਛੇ ਦਰਸ਼ਨਾਂ (ਸ਼ਾਸਤ੍ਰਾਂ) ਦੇ ਪਾਖੰਡ ਨੂੰ ਸਮਝਾ ਦਿੱਤਾ।2। ਲੱਖਾਂ ਪਾਤਾਲ ਅਤੇ ਆਕਾਸ਼, ਧਰਤੀ ਅਤੇ ਸਾਰਾ ਜਗਤ ਜਿਤ ਲਿਆ।3। ਧਰਤੀ ਦੇ ਨੌ ਖੰਡ ਜਿਤ ਲਏ ਅਤੇ (ਸਰਬਤ੍ਰ) ਸਤਿਨਾਮ ਦਾ ਚੱਕਰ ਫੇਰ ਦਿੱਤਾ।4। ਸਾਰੇ ਦੇਵਤੇ, ਦਾਨਵ, ਰਾਖ਼ਸ਼, ਦੈਂਤ, ਚਿਤਰ-ਗੁਪਤ ਨੂੰ (ਆਪਣੀ) ਚਰਣੀ ਲਗਾਇਆ।5। (ਇਸ ਖ਼ੁਸ਼ੀ ਵਿਚ) ਇੰਦ੍ਰ ਦੇ ਤਖ਼ਤ ਅਗੇ ਅਪਛਰਾਵਾਂ ਨੇ ਰਾਗ ਰਾਗਨੀਆਂ ਵਿਚ ਮੰਗਲਮਈ ਗੀਤ ਗਾਏ।6। (ਸਾਰੇ) ਜਗਤ ਵਿਚ ਆਨੰਦ ਪਸਰ ਗਿਆ (ਕਿਉਂਕਿ) ਕਲਿਯੁਗ ਨੂੰ ਤਾਰਨ ਲਈ ਗੁਰੂ ਨਾਨਕ ਦਾ ਆਗਮ ਹੋਇਆ ਹੈ।7। (ਜਿਸ ਅਗੇ) ਹਿੰਦੂਆਂ ਅਤੇ ਮੁਸਲਮਾਨਾਂ (ਦੋਹਾਂ ਨੇ ਆਪਣਾ ਮਸਤਕ) ਝੁਕਾਇਆ ਹੈ।8।

੩੮

ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ॥ (1)
ਪਹਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ॥ (2)
ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ॥ (3)
ਪੁਤਰੀ ਕਉਲ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ॥ (4)
ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੈ ਅੰਧਾਰਾ॥ (5)
ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦ ਉਠੇ ਧੁਨਕਾਰਾ॥ (6)
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥ (7)
ਗੁਰਮੁਖਿ ਭਾਰਿ ਅਥਰਬਣਿ ਤਾਰਾ ॥ (8)

੩੯

ਮੇਲਾ ਸੁਣ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ॥ (1)
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ॥ (2)
ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ॥ (3)
ਜੋਗੀ ਦੇਖਿ ਚਲਿਤ੍ਰ ਨੋਂ ਮਨ ਵਿਚਿ ਰਿਸਕਿ ਘਨੇਰੀ ਖਾਈ॥ (4)
ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਾਇਆ ਛਪਾਈ॥ (5)
ਭਗਤੀਆ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ॥ (6)
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ॥ (7)
ਵੇਖ ਚਲਿਤ੍ਰ ਜੋਗੀ ਖੁਣਿਸਾਈ ॥ (8)

੪੦

ਖਾਧੀ ਖੁਣਸਿ ਜੋਗੀਸਰਾ ਗੋਸਟਿ ਕਰਨਿ ਸਭੇ ਉਠਿ ਆਈ॥ (1)
ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ॥ (2)
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ॥ (3)
ਭੇਖ ਉਤਾਰਿ ਉਦਾਸਿ ਦਾ ਵਤਿ ਕਿਉ ਸੰਸਾਰੀ ਰੀਤਿ ਚਲਾਈ॥ (4)
ਨਾਨਕ ਆਖੇ ਭੰਗਰਿਨਾਥ ਤੇਰੀ ਮਾਉ ਕੁਚਜੀ ਆਹੀ॥ (5)
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ॥ (6)
ਹੋਇ ਅਤੀਤ ਗ੍ਰਿਹਸਤਿ ਤਜਿ ਫਿਰਿ ਉਨਹੂ ਕੇ ਘਰਿ ਮੰਗਣਿ ਜਾਈ॥ (7)
ਬਿਨੁ ਦਿਤੇ ਕਛ ਹਥਿ ਨ ਆਈ ॥ (8)

੩੮

ਫਿਰ ਬਾਬਾ ਕਰਤਾਰਪੁਰ ਵਿਚ ਆਇਆ ਅਤੇ ਸਾਰਾ ਉਦਾਸੀ ਭੇਖ ਉਤਾਰ ਦਿੱਤਾ।1। ਸੰਸਾਰੀ ਬਸਤ੍ਰ ਧਾਰਣ ਕੀਤੇ ਅਤੇ ਮੰਜੀ ਉਤੇ ਬੈਠ ਕੇ (ਆਪਣੇ ਆਪ ਨੂੰ) ਪ੍ਰਦਰਸ਼ਿਤ ਕੀਤਾ।2। (ਪੁੱਤਰਾਂ ਦੀ ਥਾਂ) ਅੰਗਦ ਦੇ ਸਿਰ ਉਪਰ (ਗੁਰਿਆਈ ਦਾ) ਛਤ੍ਰ ਧਰ ਕੇ ਉਲਟੀ ਪ੍ਰਥਾ ਤੋਰ ਦਿੱਤੀ।3। (ਕਿਉਂਕਿ) ਪੁੱਤਰਾਂ ਨੇ ਆਗਿਆ ਨ ਮੰਨੀ, ਮਨੋ ਖੋਟੇ ਹੋਣ ਕਰਕੇ ਬਾਗ਼ੀ ਹੋ ਕੇ ਨਸਣ ਲਗੇ।4। (ਬਾਬੇ ਨੇ ਕਰਤਾਰਪੁਰ ਵਿਚ) ਮੂੰਹੋਂ ਬਾਣੀ ਉਚਾਰੀ (ਤਾਂ ਜੋ ਜਗਤ ਵਿਚ) ਗਿਆਨ ਦਾ ਚਾਨਣਾ ਹੋਵੇ ਅਤੇ ਅਗਿਆਨ ਦਾ ਹਨੇਰਾ ਮਿਟ ਜਾਏ।5। (ਉਥੇ) ਸਦਾ ਗਿਆਨ ਗੋਸ਼ਟੀਆਂ ਅਤੇ ਵਿਚਾਰ ਹੋਣ ਲਗੇ ਅਤੇ ਅਨਹਦ ਸ਼ਬਦ ਦੀ ਧੁਨੀ ਹੋਣ ਲਗੀ।6। (ਸ਼ਾਮ ਨੂੰ) ਸੋਦਰ ਅਤੇ ਆਰਤੀ ਗਾਈ ਜਾਂਦੀ ਅਤੇ ਸਵੇਰ ਵੇਲੇ ਜਪੁਜੀ ਦਾ ਉਚਾਰਨ ਹੁੰਦਾ।7। ਗੁਰਮੁਖਾਂ ਨੇ ਅਥਰਬਣ ਵੇਦ ਦੇ (ਕਰਮ-ਕਾਂਡਾਂ ਵਾਲੇ) ਭਾਰ ਨੂੰ ਉਤਾਰ ਸੁਟਿਆ।8।

੩੯

ਸ਼ਿਵਰਾਤ੍ਰੀ ਦਾ ਮੇਲਾ ਸੁਣ ਕੇ ਬਾਬਾ ਅਚਲ ਵਟਾਲੇ ਆਇਆ।1। (ਬਾਬੇ ਦਾ) ਦਰਸ਼ਨ ਵੇਖਣ ਲਈ ਸਾਰੀ ਲੋਕਾਈ ਢੁਕ ਪਈ।2। ਮਾਇਆ ਦੀ ਬਰਖਾ ਹੋਣ ਲਗ ਗਈ (ਜੋ) ਰਿਧੀਆਂ, ਸਿਧੀਆਂ ਅਤੇ ਨੌਂ ਨਿਧੀਆਂ ਤੋਂ ਵੀ ਅਧਿਕ ਸੀ।3। (ਗੁਰੂ ਨਾਨਕ ਦੇ ਇਸ) ਚਰਿਤ੍ਰ ਨੂੰ ਵੇਖ ਕੇ ਜੋਗੀਆਂ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ।4। ਰਾਸਧਾਰੀਆਂ ਨੇ ਆ ਕੇ ਰਾਸ ਪਾਈ, (ਉਨ੍ਹਾਂ ਦੇ ਧਨ ਦਾ) ਲੋਟਾ ਜੋਗੀਆਂ ਨੇ ਛਿਪਾ ਲਿਆ।5। (ਫਲਸਰੂਪ) ਰਾਸਧਾਰੀਆਂ ਨੂੰ ਰਾਸ ਪਾਣੀ ਭੁਲ ਗਈ (ਕਿਉਂਕਿ ਉਨ੍ਹਾਂ ਦੀ) ਸੁਰਤਿ ਲੋਟੇ ਵਿਚ ਹੀ ਟਿਕੀ ਹੋਈ ਸੀ।6। ਬਾਬਾ ਜਾਣੀ ਜਾਣ ਪੁਰਖ ਸੀ (ਉਸ ਨੇ) ਜਿਥੇ (ਯੋਗੀਆਂ ਨੇ) ਲੋਟਾ ਲੁਕਾਇਆ ਸੀ, ਕਢ ਦਿੱਤਾ।7। (ਬਾਬੇ ਦਾ ਇਹ) ਚਰਿਤ੍ਰ ਵੇਖ ਕੇ ਜੋਗੀਆਂ ਬਹੁਤ ਗੁੱਸਾ ਕੀਤਾ।8।

੪੦

ਜੋਗੀ ਕ੍ਰੋਧਵਾਨ ਹੋ ਕੇ ਗੋਸ਼ਟ ਕਰਨ ਲਈ ਸਭ ਉਠ ਕੇ ਆ ਗਏ।1। (ਬਾਬੇ ਤੋਂ) ਭੰਗਰ ਨਾਥ ਜੋਗੀ ਨੇ ਪੁਛਿਆ ਕਿ ਤੂੰ ਦੁੱਧ ਵਿਚ ਕਾਂਜੀ ਕਿਉਂ ਪਾਈ ਹੈ?।2। ਦੁੱਧ ਦੀ ਚਾਟੀ ਫਿਟ ਗਈ ਹੈ, (ਹੁਣ) ਰਿੜਕਣ ਨਾਲ ਮੱਖਣ ਹੱਥ ਨਹੀਂ ਆਉਣਾ।3। (ਤੂੰ) ਉਦਾਸੀ ਦਾ ਭੇਖ ਉਤਾਰ ਕੇ ਫਿਰ ਕਿਉਂ ਸੰਸਾਰਿਕ ਰਹਿਣੀ ਅਪਣਾ ਲਈ ਹੈ।4। (ਗੁਰੂ) ਨਾਨਕ ਨੇ ਕਿਹਾ ਹੇ ਭੰਗਰਨਾਥ! ਤੇਰੀ ਬੁੱਧੀ ਰੂਪ ਮਾਂ ਕੁਚਜੀ ਹੈ।5। (ਉਸ ਨੇ ਅੰਤਹਕਰਣ ਦੇ) ਬਰਤਨ ਨੂੰ ਧੋਣਾ ਨਹੀਂ ਸਮਝਿਆ, ਕੁਚਜੇ ਭਾਵ ਕਰਕੇ (ਭੇਖ ਰੂਪ) ਫੁਲ ਨੂੰ ਸਾੜ ਲਿਆ ਹੈ।6। ਗ੍ਰਿਹਸਥ ਤਿਆਗ ਕੇ ਅਤੀਤ (ਵਿਰਕਤ) ਹੁੰਦੇ ਹੋ, (ਪਰ) ਫਿਰ ਉਨ੍ਹਾਂ (ਗ੍ਰਿਹਸਥੀਆਂ) ਦੇ ਘਰ ਹੀ ਮੰਗਣ ਜਾਂਦੇ ਹੋ)।7। ਬਿਨਾ (ਆਪਣੇ ਕੋਲੋਂ ਕੁਝ) ਦਿੱਤਿਆਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ।8।

੪੧

ਏਹ ਸੁਣਿ ਬਚਨਿ ਜੁਗੀਸਰਾ ਮਾਰਿ ਕਿਲਕ ਬਹੁ ਰੂਇ ਉਠਾਈ॥ (1)
ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ॥ (2)
ਸਿਧਿ ਬੋਲਨਿ ਸਭਿ ਅਵਖਦੀਆ ਤੰਤ੍ਰ ਮੰਤ੍ਰ ਕੀ ਧੁਨੋ ਚੜਾਈ॥ (3)
ਰੂਪ ਵਟਾਏ ਜੋਗੀਆ ਸਿੰਘ ਬਾਘਿ ਬਹੁ ਚਲਿਤਿ ਦਿਖਾਈ॥ (4)
ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ॥ (5)
ਇਕ ਨਾਗਿ ਹੋਇ ਪਉਣੁ ਛੋੜਿਆ ਇਕਨਾ ਵਰਖਾ ਅਗਨਿ ਵਸਾਈ॥ (6)
ਤਾਰੇ ਤੋੜੇ ਭੰਗਰਿਨਾਥਿ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ॥ (7)
ਸਿਧਾ ਅਗਨਿ ਨ ਬੁਝੈ ਬੁਝਾਈ ॥ (8)

੪੨

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ॥ (1)
ਕੁਝੁ ਵਿਖਾਲੇ ਅਸਾ ਨੋ ਤੁਹਿ ਕਿਉ ਢਿਲ ਅਵੇਹੀ ਲਾਈ॥ (2)
ਬਾਬਾ ਬੋਲੇ ਨਾਥ ਜੀ ਅਸਿ ਵੇਖਣਿ ਜੋਗੀ ਵਸਤੁ ਨ ਕਾਈ॥ (3)
ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥ (4)
ਸਿਵ ਰੂਪੀ ਕਰਤਾ ਪੁਰਖ ਚਲੇ ਨਾਹੀ ਧਰਤਿ ਚਲਾਈ॥ (5)
ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸਬਦ ਗੁਰੂ ਕੇ ਕਲਾ ਛਪਾਈ॥ (6)
ਦਦੇ ਦਾਤਾ ਗੁਰੂ ਹੈ ਕਕੇ ਕੀਮਤਿ ਕਿਨੈ ਨ ਪਾਈ॥ (7)
ਸੋ ਦੀਨ ਨਾਨਕ ਸਤਿਗੁਰੂ ਸਰਣਾਈ ॥ (8)

੪੩

ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚੁ ਮੁਖਹੁ ਅਲਾਈ॥ (1)
ਬਾਝੋ ਸਚੇ ਨਾਮ ਦੇ ਹੋਰ ਕਰਾਮਾਤਿ ਅਸਾ ਤੇ ਨਾਹੀ॥ (2)
ਬਸਤਰਿ ਪਹਿਰੋਂ ਅਗਨਿ ਕੈ ਬਰਫ ਹਮਾਲੇ ਮੰਦਰੁ ਛਾਈ॥ (3)
ਕਰੋ ਰਸੋਈ ਸਾਰਿ ਦੀ ਸਗਲੀ ਧਰਤੀ ਨਥਿ ਚਲਾਈ॥ (4)
ਏ ਵਡੁ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ॥ (5)
ਤੋਲੀ ਧਰਤਿ ਆਕਾਸਿ ਦੁਇ ਪਿਛੈ ਛਾਬੇ ਟੰਕੁ ਚੜਾਈ॥ (6)
ਏਹਿ ਬਲੁ ਰਖਾ ਆਪਿ ਜਿਸੁ ਆਖਾ ਤਿਸੁ ਪਾਸਿ ਕਰਾਈ॥ (7)
ਸਤਿ ਨਾਮ ਬਿਨੁ ਬਾਦਰ ਛਾਈ ॥ (8)

### ੪੧

(ਗੁਰੂ ਜੀ ਦੀ) ਇਹ ਗੱਲ ਸੁਣ ਕੇ ਜੋਗੀਆਂ ਨੇ (ਅਜਿਹੀ) ਕਿਲਕਾਰੀ ਮਾਰੀ ਕਿ ਬਹੁਤ (ਲੋਕਾਂ ਦੇ ਸ਼ਰੀਰਾਂ ਦੇ) ਰੋਮ ਖੜੇ ਹੋ ਗਏ।1। (ਕਹਿਣ ਲਗੇ ਕਿ) ਕਲਿਯੁਗ ਵਿਚ ਬੇਦੀ ਨਾਨਕ ਨੇ ਆ ਕੇ ਛੇ ਦਰਸ਼ਨਾਂ ਦੀ ਮਰਯਾਦਾ ਖ਼ਤਮ ਕਰ ਦਿੱਤੀ ਹੈ।2। ਤੰਤ੍ਰਾਂ ਮੰਤ੍ਰਾਂ ਦੀ ਧੁਨ ਨਾਲ ਸਿੱਧਾ ਲੋਕ ਸਾਰੀਆਂ ਔਸ਼ਧੀਆਂ ਦਸਣ ਲਗੇ।3। ਜੋਗੀਆਂ ਨੇ ਸ਼ੇਰਾਂ ਅਤੇ ਬਘੇਲਿਆਂ ਦਾ ਰੂਪ ਬਦਲ ਕੇ ਬਹੁਤ ਚਰਿਤ੍ਰ ਵਿਖਾਏ।4। ਕਈ ਖੰਭ ਲਗਾ ਕੇ ਉਡਣ ਲਗੇ ਜਿਵੇਂ ਪੰਛੀ (ਆਕਾਸ਼ ਵਿਚ) ਤਾਰੀਆਂ ਲਗਾਉਂਦੇ ਹਨ।5। ਕਈ ਨਾਗਾਂ ਦਾ ਰੂਪ ਧਾਰ ਕੇ ਫੂੰਕਾਰਨ ਲਗੇ, ਅਤੇ ਕਈਆਂ ਨੇ ਅਗਨੀ ਦੀ ਬਰਖਾ ਸ਼ੁਰੂ ਕਰ ਦਿੱਤੀ।6। ਭੰਗਰਨਾਥ ਤਾਰੇ ਤੋੜਨ ਲਗਾ, ਕਈ ਮ੍ਰਿਗਛਾਲਾ ਉਤੇ ਚੜ੍ਹ ਕੇ ਜਲ ਉਤੇ ਤਰਨ ਲਗੇ।7। ਸਿੱਧਾਂ (ਦੇ ਕ੍ਰੋਧ ਦੀ) ਅਗਨੀ ਬੁਝਾਇਆਂ ਬੁਝਦੀ ਨਹੀਂ।8।

### ੪੨

ਸਿੱਧ ਕਹਿਣ ਲਗੇ—ਹੇ ਨਾਨਕ! ਸੁਣ, ਤੂੰ ਜਗਤ ਨੂੰ ਕੀ ਕਰਾਮਾਤ ਵਿਖਾਈ ਹੈ।1। ਕੁਝ ਸਾਨੂੰ ਵੀ ਵਿਖਾ, ਤੂੰ ਅਜਿਹੀ ਢਿਲ ਕਿਉਂ ਲਗਾਈ ਹੈ?।2। ਬਾਬੇ ਨੇ ਕਿਹਾ—ਹੇ ਨਾਥ ਜੀ! ਅਸਾਂ ਕੋਲ ਵੇਖਣ ਵਾਲੀ ਕੋਈ ਸ਼ੈ ਨਹੀਂ ਹੈ।3। ਗੁਰੂ ਦੀ ਸੰਗਤ ਅਤੇ ਬਾਣੀ ਤੋਂ ਬਿਨਾ (ਸਾਡੀ) ਹੋਰ ਕੋਈ ਰਾਈ ਜਿੰਨੀ ਵੀ ਓਟ ਨਹੀਂ ਹੈ।4। ਕਰਤਾ ਪੁਰਖ ਕਲਿਆਣਕਾਰੀ (ਸ਼ਿਵ) ਰੂਪ ਹੈ ਅਤੇ ਧਰਤੀ ਸਥਿਰ ਹੈ, ਚਲਾਇਮਾਨ ਨਹੀਂ ਹੁੰਦੀ।5। ਸਿੱਧ ਤੰਤ੍ਰ ਮੰਤ੍ਰ ਕਰਕੇ ਹਾਰ ਗਏ, ਗੁਰੂ ਦੇ ਸ਼ਬਦ ਨੇ (ਉਨ੍ਹਾਂ ਦੀ) ਸ਼ਕਤੀ ਨੂੰ ਢਕ ਲਿਆ।6। ਦੱਦੇ (ਅੱਖਰ ਦਾ ਭਾਵ ਹੈ ਕਿ) ਗੁਰੂ ਖ਼ੁਦ ਦਾਤਾ ਹੈ ਅਤੇ (ਕੱਕੇ ਅੱਖਰ ਤੋਂ ਭਾਵ ਹੈ ਕਿ ਉਸ ਦੀ) ਕੀਮਤ ਕਿਸੇ ਨੇ ਨਹੀਂ ਪਾਈ।7। ਉਹ (ਜੋਗੀ) ਦੀਨ ਹੋ ਕੇ ਸਤਿਗੁਰੂ ਦੀ ਸ਼ਰਣੀ ਪੈ ਗਏ।8।

### ੪੩

ਬਾਬਾ (ਨਾਨਕ ਜੀ) ਬੋਲੇ—ਹੇ ਨਾਥ ਜੀ! ਸੱਚਾ ਸ਼ਬਦ ਸੁਣੋ, (ਮੈਂ) ਮੁਖੋਂ ਬੋਲਦਾ ਹਾਂ।1। ਸਾਡੇ ਪਾਸ ਸੱਚੇ ਨਾਮ ਤੋਂ ਬਿਨਾ ਹੋਰ ਕੋਈ ਕਰਾਮਾਤ ਨਹੀਂ ਹੈ।2। ਅਗਨੀ ਦੇ ਬਸਤ੍ਰ ਪਾਵਾਂ, ਹਿਮਾਲੇ ਦੀ ਬਰਫ਼ ਵਿਚ ਘਰ ਬਣਾ ਲਵਾਂ।3। ਲੋਹੇ ਦਾ ਭੋਜਨ ਤਿਆਰ ਕਰਾਂ, ਸਾਰੀ ਧਰਤੀ ਨੂੰ ਨੱਥ ਕੇ ਚਲਾ ਲਵਾਂ।4। ਇਤਨਾ ਵੱਡਾ ਵਿਸਤਾਰ ਕਰਾਂ ਕਿ ਸਾਰੀ ਧਰਤੀ ਹਿਕੀ ਹੋਈ ਚਲੀ ਜਾਏ।5। ਧਰਤੀ ਅਤੇ ਆਕਾਸ਼ ਨੂੰ ਪਿਛਲੇ ਛਾਬੇ ਵਿਚ ਚਾਰ ਮਾਸੇ ਦਾ ਤੋਲ ਚੜ੍ਹਾ ਕੇ ਤੋਲ ਲਵਾਂ।6। ਇਤਨੀ ਸ਼ਕਤੀ ਆਪਣੇ ਵਿਚ ਰਖਾਂ ਕਿ ਜਿਸ ਪਾਸੋਂ ਜੋ ਜੀ ਜਾਹੇ, ਕਰਵਾ ਲਵਾਂ।7। (ਪਰ ਇਹ ਸਭ ਸ਼ਕਤੀਆਂ) ਸਤਿਨਾਮ ਤੋਂ ਬਿਨਾ ਬੱਦਲ ਦੀ ਛਾਂ ਵਰਗੀਆਂ (ਨਿਰਮੂਲ) ਹਨ।8।

੪੪

ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਤਿ ਸਿਧੀ ਵਿਚ ਆਈ ॥ (1)
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ॥ (2)
ਸਿਧਿ ਬੋਲਨਿ ਸੁਭ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ॥ (3)
ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤੀ ਜਗਾਈ॥ (4)
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ॥ (5)
ਅਗੋ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ॥ (6)
ਬਾਬੇ ਕਢਿ ਕਰਿ ਬਗਲਿ ਤੇ ਚੰਬੇਲੀ ਦੁਧ ਵਿਚਿ ਮਿਲਾਈ॥ (7)
ਜਿਉ ਸਾਗਰਿ ਵਿਚਿ ਗੰਗ ਸਮਾਈ ॥ (8)

੪੫

ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੂੰ ਆਇਆ॥ (1)
ਚੜੇ ਸਵਾਈ ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ॥ (2)
ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾ ਦੇ ਦੁਖ ਸਬਾਇਆ॥ (3)
ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ॥ (4)
ਥਾਪਿਆ ਲਹਣਾ ਜੀਵਦੇ ਗੁਰਿਆਈ ਸਿਰੀ ਛਤ ਫਿਰਾਇਆ॥ (5)
ਜੋਤੀ ਜੋਤ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ॥ (6)
ਲਖਿ ਨ ਕੋਈ ਸਕਈ ਅਚਰਜੇ ਅਚਰਜ ਦਿਖਾਇਆ॥ (7)
ਕਾਇਆ ਪਲਟਿ ਸਰੂਪ ਬਣਾਇਆ ॥ (8)

੪੬

ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ॥ (1)
ਗੁਰੂ ਨਾਨਕ ਹੰਦੀ ਮੋਹਰਿ ਹਥਿ ਗੁਰ ਅੰਗਦਿ ਦੋਹੀ ਫਿਰਾਈ॥ (2)
ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ॥ (3)
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ॥ (4)
ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ॥ (5)
ਗੁਰੂ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ॥ (6)

੪੪

ਬਾਬੇ ਨੇ ਸਿੱਧਾਂ ਨਾਲ ਗੋਸਟਿ ਕੀਤੀ ਅਤੇ ਸ਼ਬਦ ਨਾਲ ਸਿੱਧਾਂ (ਦੇ ਮਨ ਵਿਚ) ਸ਼ਾਂਤੀ ਪਸਰ ਗਈ।1। (ਬਾਬੇ ਨੇ) ਸ਼ਿਵਰਾਤ੍ਰੀ ਦਾ ਮੇਲਾ ਜਿਤ ਕੇ ਛੇ ਦਰਸ਼ਨਾਂ ਤੋਂ ਨਮਸਕਾਰ ਕਰਵਾਈ।2। (ਫਿਰ) ਸਿੱਧ ਸ਼ੁਭ ਬਚਨ ਬੋਲਣ ਲਗੇ ਕਿ ਹੇ ਨਾਨਕ! (ਤੂੰ) ਧੰਨ ਹੈਂ, ਤੇਰੀ ਕਮਾਈ ਬਹੁਤ ਵੱਡੀ ਹੈ।3। (ਤੂੰ) ਵੱਡਾ ਪੁਰਖ ਹੋ ਕੇ ਪ੍ਰਗਟ ਹੋਇਆ ਹੈ, (ਤੂੰ) ਕਲਿਯੁਗ ਵਿਚ (ਗਿਆਨ ਦੀ) ਜੋਤਿ ਜਗਾ ਦਿੱਤਾ ਹੈ।4। (ਸ਼ਿਵਰਾਤ੍ਰੀ ਦੇ) ਮੇਲੇ ਤੋਂ ਉਠ ਕੇ ਬਾਬਾ ਮੁਲਤਾਨ ਦੀ ਯਾਤ੍ਰਾ ਉਤੇ ਚਲੇ ਗਏ।5। ਅਗੋਂ ਮੁਲਤਾਨ ਦੇ ਪੀਰ ਦੁੱਧ ਦਾ ਕਟੋਰਾ ਭਰ ਕੇ (ਗੁਰੂ ਜੀ ਕੋਲ) ਲੈ ਆਏ।6। ਬਾਬੇ ਨੇ ਬਗਲੀ ਵਿਚੋਂ ਚੰਬੇਲੀ ਦਾ ਫੁਲ ਕਢ ਕੇ ਦੁੱਧ (ਦੇ ਕਟੋਰੇ ਉਪਰ) ਟਿਕਾ ਦਿੱਤਾ।7। (ਉਹ ਦੁੱਧ ਵਿਚ ਇਸ ਤਰ੍ਹਾਂ ਸਮਾ ਗਿਆ) ਜਿਵੇਂ ਸਮੁੰਦਰ ਵਿਚ ਗੰਗਾ ਸਮਾ ਜਾਂਦੀ ਹੈ।8।

੪੫

(ਬਾਬਾ) ਮੁਲਤਾਨ ਦੀ ਯਾਤ੍ਰਾ ਕਰਕੇ ਫਿਰ ਕਰਤਾਰਪੁਰ ਵਲ ਆ ਗਿਆ।1। ਦਿਨੋ ਦਿਨ (ਗੁਰੂ ਜੀ ਦੀ) ਕਲਾ/ਸ਼ਕਤੀ ਵਧਦੀ ਗਈ ਅਤੇ ਕਲਿਯੁਗ ਵਿਚ ਗੁਰੂ ਨਾਨਕ ਨੇ (ਲੋਕਾਈ ਤੋਂ) ਨਾਮ ਦੀ ਆਰਾਧਨਾ ਕਰਵਾਈ।2। (ਕਿਉਂਕਿ) ਨਾਮ ਤੋਂ ਬਿਨਾ ਹੋਰ ਕੁਝ (ਪਦਾਰਥ) ਮੰਗਣ ਨਾਲ ਬਹੁਤੇ ਦੁਖ ਹੀ ਵਧਦੇ ਹਨ।3। ਗੁਰੂ ਨਾਨਕ ਨੇ ਜਗਤ ਵਿਚ (ਆਪਣੇ ਉਪਦੇਸ਼ ਦੀ) ਸਥਾਪਨਾ ਕੀਤੀ ਅਤੇ ਨਿਰਮਲ ਪੰਥ ਦਾ ਪ੍ਰਚਾਰ ਕੀਤਾ।4। (ਆਪਣੇ) ਜੀਉਂਦੇ ਜੀ (ਭਾਈ) ਲਹਿਣੇ ਨੂੰ (ਗੁਰੂ-ਗੱਦੀ ਉਤੇ) ਸਥਾਪਿਤ ਕੀਤਾ ਅਤੇ ਗੁਰਿਆਈ ਦਾ ਛਤ੍ਰ ਸਿਰ ਉਪਰ ਝੁਲਾਇਆ।5। (ਆਪਣੀ) ਜੋਤਿ (ਉਸ ਦੀ) ਜੋਤਿ ਵਿਚ ਮਿਲਾ ਕੇ ਮਾਨੋ ਸਤਿਗੁਰੂ ਨਾਨਕ ਨੇ (ਆਪਣਾ) ਰੂਪ ਬਦਲਿਆ ਹੋਵੇ।6। (ਇਸ ਭੇਦ ਨੂੰ) ਕੋਈ ਸਮਝ ਨਹੀਂ ਸਕਦਾ, ਅਸਚਰਜ (ਰੂਪ ਗੁਰੂ ਨਾਨਕ) ਨੇ ਅਸਚਰਜ ਭਰਿਆ ਕੌਤਕ ਵਿਖਾ ਦਿੱਤਾ।7। ਸ਼ਰੀਰ ਨੂੰ ਬਦਲ ਕੇ ਨਵਾਂ ਰੂਪ ਬਣਾ ਦਿੱਤਾ।8।

੪੬

ਉਹੀ ਤਿਲਕ, ਉਹੀ ਸਿਰ ਉਤੇ ਛਤ੍ਰ ਅਤੇ ਉਸੇ (ਗੁਰਿਆਈ ਦੇ) ਸੱਚੇ ਤਖ਼ਤ ਉਪਰ ਸਥਾਪਿਤ ਕੀਤਾ।1। ਗੁਰੂ ਨਾਨਕ ਵਾਲੀ ਮੋਹਰ/ਕਲਾ ਗੁਰੂ ਅੰਗਦ ਨੂੰ ਮਿਲਣ ਦੀ (ਹਰ ਪਾਸੇ) ਦੁਹਾਈ ਫਿਰ ਗਈ।2। (ਗੁਰੂ ਅੰਗਦ ਨੇ) ਕਰਤਾਰਪੁਰ ਛਡ ਦਿੱਤਾ ਅਤੇ ਖਡੂਰ ਵਿਚ ਗੁਰ-ਗੱਦੀ ਦਾ ਪ੍ਰਕਾਸ਼ ਕੀਤਾ।3। ਪੂਰਬਲੇ ਜਨਮਾਂ ਦਾ ਬੀਜਿਆ ਹੋਇਆ ਜੰਮਦਾ ਹੈ, ਇਸ ਵਿਚ ਹੋਰ ਚਤੁਰਾਈਆਂ ਝੂਠੀਆਂ ਹਨ।4। (ਭਾਈ) ਲਹਿਣੇ ਨੇ ਗੁਰੂ ਨਾਨਕ ਤੋਂ (ਗੁਰਿਆਈ) ਪ੍ਰਾਪਤ ਕੀਤੀ ਅਤੇ ਗੁਰੂ ਅਮਰ ਦਾਸ ਦੇ ਘਰ ਦੇਣੀ ਆ ਗਈ।5। ਗੁਰਮੁਖ ਗੁਰੂ ਅਮਰ ਦਾਸ ਦਾ ਸਰੂਪ ਹੋ ਕੇ ਗੁਰੂ (ਅੰਗਦ) ਤੋਂ ਈਸ਼ਵਰੀ ਦਾਤ ਪ੍ਰਾਪਤ ਕੀਤੀ।6।

ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ॥ (7)
ਦਾਤਿ ਜੋਤਿ ਖਸਮੇ ਵਡਿਆਈ ॥ (8)

੪੭

ਦਿਚੇ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ॥ (1)
ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ॥ (2)
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥ (3)
ਉਲਟਾ ਖੇਲੁ ਖਸਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ॥ (4)
ਦਿਤਾ ਲਈਯੇ ਆਪਣਾ ਅਣਿਦਿਤਾ ਕਛੁ ਹਥਿ ਨ ਆਵੈ॥ (5)
ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ॥ (6)
ਜਾਣਿ ਨ ਦੇਸਾ ਸੋਢੀਓ ਹੋਰਸਿ ਅਜਰੁ ਨ ਜਰਿਆ ਜਾਵੈ॥ (7)
ਘਰ ਹੀ ਕੀ ਵਸੁ ਘਰੇ ਰਹਾਵੈ ॥ (8)

੪੮

ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥ (1)
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ॥ (2)
ਚਲੀ ਪੀੜੀ ਸੋਢੀਆ ਰੂਪੁ ਦਿਖਾਵਨਿ ਵਾਰੋ ਵਾਰੀ॥ (3)
ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥ (4)
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾ ਤਕਿ ਦਰਸਿ ਨਿਹਾਰੀ॥(5)
ਅਗਮ ਅਗੋਚਰ ਸਤਿਗੁਰ ਬੋਲੇ ਮੁਖ ਤੇ ਸੁਣਿਹੁ ਸੰਸਾਰੀ॥ (6)
ਕਲਿਜੁਗਿ ਪੀੜੀ ਸੋਢਿਆ ਨਿਹਚਲ ਨੀਵ ਉਸਾਰਿ ਖਲਾਰੀ॥ (7)
ਜੁਗਿ ਜੁਗਿ ਸਤਿਗੁਰੂ ਧਰੇ ਅਵਤਾਰੀ ॥ (8)

੪੯

ਸਤਿਜੁਗਿ ਸਤਿਗੁਰ ਵਾਸਦੇਵ ਵਾਵਾ ਵਿਸਨਾ ਨਾਮ ਜਪਾਵੈ॥ (1)
ਦੁਆਪਰਿ ਸਤਿਗੁਰ ਹਰੀ ਕ੍ਰਿਸਨ ਹਾਹਾ ਹਰਿ ਹਰਿ ਨਾਮ ਜਪਾਵੈ॥ (2)
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ॥ (3)

ਫਿਰ (ਗੁਰੂ ਅਮਰ ਦਾਸ ਨੇ) ਗੋਇੰਦਵਾਲ ਵਸਾਇਆ, (ਇਹ) ਅਸਚਰਜ ਵਾਲਾ ਖੇਲ ਸਮਝਿਆ ਨਹੀਂ ਜਾਂਦਾ।7। ਜੋਤਿ ਦੀ ਦਾਤ ਪ੍ਰਭੂ ਦੀ ਵਡਿਆਈ ਹੀ ਹੈ।8।

੪੭

ਪੂਰਬਲਾ ਦੇਵਣਾ (ਜ਼ਰੂਰ) ਦੇਣਾ ਪੈਂਦਾ ਹੈ, ਜਿਸ ਦੀ ਵਸਤੂ ਹੁੰਦੀ ਹੈ, ਉਸ ਦੇ ਘਰ ਹੀ ਆਉਂਦੀ ਹੈ।1। (ਗੁਰਗੱਦੀ ਉਪਰ) ਸੋਢੀ ਪਾਤਿਸ਼ਾਹ ਬੈਠੇ ਅਤੇ ਸਤਿਗੁਰੂ ਰਾਮ ਦਾਸ ਅਖਵਾਉਣ ਲਗੇ।2। ਅੰਮ੍ਰਿਤ ਸਰੋਵਰ ਪੂਰਾ ਖੁਦਵਾਇਆ ਅਤੇ (ਆਪਣੀ) ਜੋਤਿ ਦਾ ਪ੍ਰਕਾਸ਼ ਕੀਤਾ।3। ਪ੍ਰਭੂ ਦਾ ਖੇਲ ਉਲਟਾ ਹੈ ਜਿਵੇਂ ਗੰਗਾ ਉਲਟ ਕੇ ਸਮੁੰਦਰ ਵਿਚ ਸਮਾਉਂਦੀ ਹੈ।4। ਆਪਣਾ ਦਿੱਤਾ ਹੋਇਆ ਹੀ ਪ੍ਰਾਪਤ ਕਰੀਦਾ ਹੈ, ਬਿਨਾ ਦਿਤਿਆਂ ਕੁਝ ਵੀ ਹੱਥ ਵਿਚ ਨਹੀਂ ਆਉਂਦਾ।5। ਫਿਰ ਗੁਰਿਆਈ (ਗੁਰੂ) ਅਰਜਨ ਦੇ ਘਰ ਆਈ ਅਤੇ ਸੰਸਾਰੀ ਪੁੱਤਰ ਗੁਰੂ ਅਖਵਾਉਣ ਲਗਾ।6। (ਮਾਤਾ ਭਾਨੀ ਨੇ ਕਿਹਾ—ਹੁਣ ਮੈਂ) ਸੋਢੀਆਂ ਦੇ ਘਰੋਂ ਗੁਰਿਆਈ ਜਾਣ ਨਹੀਂ ਦੇਵਾਂਗੀ, (ਕਿਉਂਕਿ ਇਹ) ਅਜਰ (ਵਸਤੂ ਕਿਸੇ) ਹੋਰ ਤੋਂ ਜਰੀ ਨਹੀਂ ਜਾਣੀ।7। ਘਰ ਦੀ ਚੀਜ਼ ਘਰ ਵਿਚ ਹੀ ਰਹੇ।8।

੪੮

ਪੰਜ ਪਿਆਲੇ (ਅਰਥਾਤ ਸਤ, ਸੰਤੋਖ, ਦਯਾ, ਧਰਮ ਅਤੇ ਧੀਰਜ) ਪੰਜ ਪੀਰਾਂ/ਗੁਰੂਆਂ (ਨੇ ਪੀਤੇ ਅਤੇ) ਛੇਵਾਂ ਵੱਡਾ ਗੁਰੂ (ਗੱਦੀ ਉਪਰ) ਬੈਠਾ।1। ਗੁਰੂ ਅਰਜਨ ਦੇਵ ਨੇ (ਆਪਣਾ) ਸਰੂਪ ਬਦਲ ਕੇ ਗੁਰੂ ਹਰਗੋਬਿੰਦ ਦਾ ਰੂਪ ਸੰਵਾਰ ਦਿੱਤਾ।2। (ਇਸ ਤਰ੍ਹਾਂ) ਸੋਢੀਆਂ ਦੀ ਪਰੰਪਰਾ ਚਲ ਪਈ (ਅਤੇ ਸਤਿਗੁਰੂ) ਵਾਰ ਵਾਰ ਆਪਣਾ ਰੂਪ ਵਿਖਾਉਣ ਲਗ ਲਗੇ।3। ਦਲਾਂ ਦਾ ਨਾਸ਼ ਕਰਨ ਵਾਲਾ ਗੁਰੂ ਵੱਡਾ ਸੂਰਮਾ ਅਤੇ ਬਹੁਤ ਉਪਕਾਰ ਕਰਨ ਵਾਲਾ ਹੈ।4। ਸਿੱਖ ਅਰਦਾਸ ਕਰਕੇ (ਗੁਰੂ ਹਰਗੋਬਿੰਦ ਤੋਂ) ਪੁਛਣ ਲਗੇ (ਕਿ ਅਸੀਂ) ਛੇ ਗੁਰੂਆਂ ਤਕ ਦੇ ਦਰਸ਼ਨ ਕੀਤੇ ਹਨ (ਅਗੋਂ ਹੋਰ ਕਿਤਨਿਆਂ ਦੇ ਦਰਸ਼ਨ ਕਰਨੇ ਹਨ)।5। ਅਗੰਮ ਅਗੋਚਰ ਸਤਿਗੁਰੂ (ਹਰਗੋਬਿੰਦ) ਜੀ ਮੁਖ ਤੋਂ ਬੋਲੇ—ਹੇ ਸੰਸਾਰੀਓ! ਸੁਣੋ।6। ਕਲਿਯੁਗ ਵਿਚ ਸੋਢੀਆਂ ਦੀ ਪਰੰਪਰਾ ਨੂੰ ਨਿਸਚਲ ਨੀਂਹ ਉਪਰ ਉਸਾਰ ਕੇ ਖੜਾ ਕੀਤਾ ਹੈ।7। ਸਤਿਗੁਰੂ ਦਾ ਚਾਰ ਵਾਰ (*ਜੁਗਿ ਜੁਗਿ*) ਹੋਰ ਅਵਤਰਣ ਹੋਵੇਗਾ।8।

੪੯

ਸਤਿਯੁਗ ਵਿਚ ਸਤਿਗੁਰੂ ਵਾਸਦੇਵ ਰੂਪ ਸੀ, (ਜੋ) ਵਿਸ਼ਣੂ ਦਾ ਨਾਮ ਜਪਾਉਂਦਾ ਸੀ। (ਗੁਰੂ ਨਾਨਕ ਨੇ ਉਸ ਸ਼ਬਦ ਵਿਚੋਂ) ਵੱਵਾ ਅੱਖਰ ਲਿਆ।1। ਦੁਆਪੁਰ ਵਿਚ ਸਤਿਗੁਰੂ ਹਰੀਕ੍ਰਿਸ਼ਨ ਰੂਪ ਸੀ, (ਜੋ) ਹਰਿ ਹਰਿ ਦਾ ਨਾਮ ਜਪਾਉਂਦਾ ਸੀ। (ਉਸ ਵਿਚੋਂ ਗੁਰੂ ਨਾਨਕ ਨੇ) 'ਹ' ਅੱਖਰ ਲਿਆ।2। ਤ੍ਰੇਤਾ ਯੁਗ ਵਿਚ ਸਤਿਗੁਰੂ ਰਾਮ ਰੂਪ ਸਨ, ਰਾਮ (ਦਾ ਨਾਮ) ਜਪਣ ਨਾਲ ਸੁਖ ਪਾਈਦਾ ਸੀ। (ਉਸ ਤੋਂ ਗੁਰੂ ਨਾਨਕ ਨੇ) 'ਰ' ਅਖਰ ਲਿਆ।3।

ਕਲਿਜੁਗਿ ਨਾਨਕ ਗੁਰ ਗੋਵਿੰਦ ਗਗਾ ਗੋਵਿੰਦ ਨਾਮ ਜਪਾਵੈ॥ (4)
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥ (5)
ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪੁ ਮੰਤ੍ਰ ਜਪਾਵੈ॥ (6)
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ ॥ (7)

## ਵਾਰ ੨

ਪਉੜੀ ੧

ਆਪਨੜੈ ਹਥਿ ਆਰਸੀ ਆਪੇ ਹੀ ਦੇਖੈ॥ (1)
ਆਪੇ ਦੇਖਿ ਦਿਖਾਇਦਾ ਛਿਅ ਦਰਸਨਿ ਭੇਖੈ॥ (2)
ਜੇਹਾ ਮੁਹੁ ਕਰਿ ਭਾਲਿਦਾ ਤੇਵੇਹੈ ਲੇਖੈ॥ (3)
ਹਸਦੇ ਹਸਦਾ ਦੇਖੀਐ ਸੋ ਰੂਪ ਸਰੇਖੈ॥ (4)
ਰੋਦੇ ਦਿਸੈ ਰੋਵਦਾ ਹੋਇ ਨਿਮਖ ਨਿਮੇਖੈ॥ (5)
ਆਪੇ ਆਪਿ ਵਰਤਦਾ ਸਤਿਸੰਗਿ ਵਿਸੇਖੈ ॥(6)

੨

ਜਿਉਂ ਜੰਤ੍ਰ ਹਥਿ ਜੰਤ੍ਰ ਲੈ ਸਭ ਰਾਗ ਵਜਾਏ॥ (1)
ਆਪੇ ਸੁਣਿ ਸੁਣਿ ਮਗਨੁ ਹੋਇ ਆਪੇ ਗੁਣ ਗਾਏ॥ (2)
ਸਬਦਿ ਸੁਰਤਿ ਲਿਵਲੀਣੁ ਹੋਇ ਆਪਿ ਰੀਝਾਏ॥ (3)
ਕਥਤਾ ਬਕਤਾ ਆਪਿ ਹੈ ਸੁਰਤਾ ਲਿਵ ਲਾਏ॥ (4)
ਆਪੇ ਹੀ ਵਿਸਮਾਦੁ ਹੋਇ ਸਰਬੰਗਿ ਸਮਾਏ॥ (5)
ਆਪੇ ਆਪਿ ਵਰਤਦਾ ਗੁਰਮੁਖਿ ਪਤੀਆਏ ॥ (6)

੩

ਆਪੇ ਭੁਖਾ ਹੋਇ ਕੈ ਆਪਿ ਜਾਇ ਰਸੋਈ॥ (1)
ਭੋਜਨੁ ਆਪਿ ਬਣਾਇਦਾ ਰਸ ਵਿਚਿ ਰਸ ਗੋਈ॥ (2)
ਆਪੇ ਖਾਇ ਸਲਾਹਿਕੈ ਹੋਇ ਤ੍ਰਿਪਤਿ ਸਮੋਈ॥ (3)
ਆਪੇ ਰਸੀਆ ਆਪਿ ਰਸੁ ਰਸੁ ਰਸਨਾ ਭੋਈ॥ (4)
ਦਾਤਾ ਭੁਗਤਾ ਆਪਿ ਹੈ ਸਰਬੰਗੁ ਸਮੋਈ॥ (5)
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਹੋਈ ॥ (6)

੪

ਆਪੇ ਪਲੰਘੁ ਵਿਛਾਇ ਕੈ ਆਪਿ ਅੰਦਰਿ ਸਉਦਾ॥ (1)

ਕਲਿਯੁਗ ਵਿਚ ਗੁਰੂ ਨਾਨਕ ਗੋਬਿੰਦ ਰੂਪ ਵਿਚ (ਪ੍ਰਗਟ ਹੋਇਆ, ਜੋ) ਗੋਬਿੰਦ ਦਾ ਨਾਮ ਉਚਾਰੀਦਾ ਸੀ। (ਗੁਰੂ ਨਾਨਕ ਨੇ ਉਸ ਤੋਂ) 'ਗ' ਅੱਖਰ ਲਿਆ।4। ਚੌਹਾਂ ਯੁਗਾਂ ਵਿਚ ਚਾਰ ਅੱਖਰ ਪ੍ਰਗਟ ਹੋ ਕੇ ਪੰਜਵੇਂ (ਸ਼ਬਦ) ਵਿਚ ਜਾ ਸਮਝਾਉਂਦੇ ਹਨ।5। ਚੌਹਾਂ ਅੱਖਰਾਂ ਨੂੰ ਇਕ ਕਰਕੇ 'ਵਾਹਿਗੁਰੂ' ਦਾ ਜਾਪ ਜਪਾਇਆ ਹੈ।6। (ਇਹ ਜਪ) ਜਿਥੋਂ ਉਪਜਿਆ ਹੈ, ਉਸੇ ਵਿਚ ਜਾ ਸਮਾਉਂਦਾ ਹੈ।7।

## ਵਾਰ ੨

### ਪਉੜੀ ੧

(ਪਰਮਾਤਮਾ ਦੇ) ਹੱਥ ਵਿਚ ਸੰਸਾਰ ਰੂਪ ਸ਼ੀਸਾ ਹੈ, (ਉਸ ਨੂੰ) ਆਪ ਹੀ ਵੇਖਦਾ ਹੈ।1। ਆਪ ਹੀ ਵੇਖ ਕੇ ਛੇ ਦਰਸ਼ਨਾਂ ਦੇ ਭੇਖ ਨੂੰ ਵਿਖਾਉਂਦਾ ਹੈ।2। (ਸੰਸਾਰ ਵਿਚ ਕੋਈ) ਜਿਹੋ ਜਿਹਾ ਮੂੰਹ ਕਰਕੇ ਵੇਖਦਾ ਹੈ, ਉਹੋ ਜਿਹਾ ਹੀ ਲੇਖੇ ਪੈਂਦਾ ਹੈ।3। ਜੋ ਹਸਦਾ ਹਸਦਾ ਵੇਖਦਾ ਹੈ, (ਉਸ ਨੂੰ) ਉਸੇ ਵਰਗਾ ਰੂਪ ਦਿਸਦਾ ਹੈ।4। ਰੋਂਦੇ (ਵਿਅਕਤੀ) ਨੂੰ ਰੋਂਦਾ ਹੀ ਦਿਸਦਾ ਹੈ। ਪਲਕਾਂ ਝਮਕਾਉਣ ਵਾਲੇ ਨੂੰ ਪਲਕਾਂ ਝਮਕਾਉਣ ਵਾਲਾ ਹੀ ਮਿਲਦਾ ਹੈ।5। (ਪਰਮਾਤਮਾ ਸਰਬਤ੍ਰ) ਆਪ ਹੀ ਆਪ ਵਰਤਦਾ ਹੈ, ਪਰ ਸਤਿਸੰਗ ਵਿਚ ਵਿਸ਼ੇਸ਼ ਤੌਰ ਤੇ (ਵਸਦਾ ਹੈ)।6।

### ੨

ਜਿਵੇਂ ਵਾਜੇ ਵਾਲਾ (ਆਪਣੇ) ਹੱਥ ਵਿਚ ਵਾਜਾ ਲੈ ਕੇ ਸਭ ਤਰ੍ਹਾਂ ਦੇ ਰਾਗ ਵਜਾਉਂਦਾ ਹੈ।1। ਆਪ ਹੀ ਸੁਣ ਸੁਣ ਕੇ ਮਸਤ ਹੁੰਦਾ ਹੈ ਅਤੇ ਆਪ ਹੀ ਗੁਣ- ਗਾਨ ਕਰਦਾ ਹੈ।2। ਸ਼ਬਦ ਵਿਚ ਸੁਰਤ ਨੂੰ ਲੀਨ ਕਰਨ ਕਰਕੇ ਆਪ (ਪ੍ਰਸੰਨ) ਹੁੰਦਾ ਹੈ ਅਤੇ (ਹੋਰਾਂ ਨੂੰ) ਪ੍ਰਸੰਨ ਕਰਦਾ ਹੈ।3। (ਉਹ) ਆਪ ਹੀ ਕਥਨ ਕਰਨ ਵਾਲਾ ਅਤੇ ਬੋਲਣ ਵਾਲਾ ਹੈ ਅਤੇ ਆਪ ਹੀ ਸਰੋਤਾ ਹੋ ਕੇ ਲਿਵ ਲਗਾਉਂਦਾ ਹੈ।4। ਆਪ ਹੀ ਅਸਚਰਜ ਰੂਪ ਹੋ ਕੇ ਹਰ ਇਕ ਸ਼ਰੀਰ ਵਿਚ ਸਮਾਇਆ ਹੋਇਆ ਹੈ।5। (ਪਰਮਾਤਮਾ) ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈ, (ਪਰ ਇਸ ਦੀ) ਪ੍ਰਤੀਤੀ ਗੁਰਮੁਖ ਹੀ ਕਰਦਾ ਹੈ।6।

### ੩

(ਪਰਮਾਤਮਾ) ਆਪ ਹੀ ਭੁਖਾ ਹੋ ਕੇ ਰਸੋਈ ਵਿਚ ਜਾਂਦਾ ਹੈ।1। ਆਪ ਭੋਜਨ ਤਿਆਰ ਕਰਦਾ ਹੈ ਅਤੇ (ਆਪ ਹੀ) ਰਸਾਂ ਵਿਚ ਰਸ ਰੂਪ ਹੋ ਕੇ ਮਿਲਦਾ ਹੈ।2। ਆਪ ਹੀ (ਭੋਜਨ) ਖਾ ਕੇ ਸਲਾਹੁੰਦਾ ਹੈ ਅਤੇ (ਆਪ ਹੀ) ਰਜ ਕੇ ਆਨੰਦਿਤ ਹੁੰਦਾ ਹੈ।3। ਆਪ ਹੀ ਰਸ ਲੈਣ ਵਾਲਾ ਹੈ, ਆਪ ਹੀ ਰਸ ਹੈ ਅਤੇ ਆਪ ਹੀ ਜੀਭ ਹੋ ਕੇ ਰਸਾਂ ਨੂੰ ਮਾਣਦਾ ਹੈ।4। (ਆਪ ਹੀ) ਦਾਤਾ, ਭੋਗਤਾ ਹੈ ਅਤੇ ਆਪ ਹੀ ਸਭ ਸ਼ਰੀਰਾਂ ਵਿਚ ਸਮਾ ਰਿਹਾ ਹੈ।5। ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈ, ਗੁਰਮੁਖਾਂ ਨੂੰ (ਇਹ ਜਾਣ ਕੇ) ਸੁਖ ਹੁੰਦਾ ਹੈ।6।

### ੪

(ਪ੍ਰਭੂ) ਆਪ ਹੀ ਪਲੰਘ ਵਿਛਾ ਕੇ, (ਆਪ ਹੀ ਉਸ) ਵਿਚ/ਉਤੇ ਸੌਂਦਾ ਹੈ।1।

ਸੁਹਣੇ ਅੰਦਰਿ ਜਾਇ ਕੈ ਦਿਸੰਤਰਿ ਭਉਦਾ॥ (2)
ਰੰਕੁ ਰਾਉ ਰਾਉ ਰੰਕੁ ਹੋਇ ਦੁਖ ਸੁਖ ਵਿਚਿ ਪਉਦਾ॥ (3)
ਤਤਾ ਸੀਅਰਾ ਹੋਇ ਜਲੁ ਆਵਟਣੁ ਖਉਦਾ॥ (4)
ਹਰਿਖ ਸੋਗ ਵਿਚਿ ਧਾਵਦਾ ਚਾਵਾਏ ਚਉਦਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਰਉਦਾ ॥ (6)

੫

ਸਮਸਰਿ ਵਰਸੈ ਸ੍ਵਾਤ ਬੂੰਦ ਜਿਉ ਸਭਨੀ ਥਾਈ॥ (1)
ਜਲ ਅੰਦਰਿ ਜਲੁ ਹੋਇ ਮਿਲੈ ਧਰਤੀ ਬਹੁ ਭਾਈ॥ (2)
ਕਿਰਖ ਬਿਰਖ ਰਸ ਕਸ ਘਣੇ ਫਲੁ ਫੁਲ ਸੁਹਾਈ॥ (3)
ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖਦਾਈ॥ (4)
ਮੋਤੀ ਹੋਵੈ ਸਿਪ ਮੁਹਿ ਬਹੁ ਮੋਲੁ ਮੁਲਾਈ॥ (5)
ਬਿਸੀਅਰ ਦੇ ਮਹਿ ਕਾਲਕੂਟ ਚਿਤਵੈ ਦੁਰਿਆਈ॥ (6)
ਆਪੇ ਆਪਿ ਵਰਤਦਾ ਸਤਿਸੰਗ ਸੁਭਾਈ ॥ (7)

੬

ਸੋਈ ਤਾਂਬਾ ਰੰਗ ਸੰਗਿ ਜਿਉ ਕੈਹਾ ਹੋਈ॥ (1)
ਸੋਈ ਤਾਂਬਾ ਜਿਸਤ ਮਿਲਿ ਪਿਤਲ ਅਵਲੋਈ॥ (2)
ਸੋਈ ਸੀਸੇ ਸੰਗਤੀ ਭੰਗਾਰ ਭਲੋਈ॥ (3)
ਤਾਂਬਾ ਪਾਰਿਸ ਪਰਸਿਆ ਹੋਇ ਕੰਚਨ ਸੋਈ॥ (4)
ਸੋਈ ਤਾਂਬਾ ਭਸਮ ਹੋਇ ਅਉਖਧ ਕਰਿ ਭੋਈ॥ (5)
ਆਪੇ ਆਪਿ ਵਰਤਦਾ ਸੰਗਤਿ ਗੁਣ ਗੋਈ ॥ (6)

੭

ਪਾਣੀ ਕਾਲੇ ਰੰਗਿ ਵਿਚਿ ਜਿਉ ਕਾਲਾ ਦਿਸੈ॥ (1)
ਰਤਾ ਰਤੇ ਰੰਗਿ ਵਿਚਿ ਮਿਲਿ ਮੇਲਿ ਸਲਿਸੈ॥ (2)
ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਦਿਸੈ॥ (3)
ਸਾਵਾ ਸਾਵੇ ਰੰਗ ਮਿਲਿ ਸਭਿ ਰੰਗ ਸਰਿਸੈ॥ (4)
ਤਤਾ ਠੰਡਾ ਹੋਇ ਕੈ ਹਿਤੁ ਜਿਸੈ ਤਿਸੈ॥ (5)
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਜਿਸੈ ॥ (6)

੮

ਦੀਵਾ ਬਲੈ ਬਸੰਤਰਹੁ ਚਾਨਣ ਅਨ੍ਹੇਰੇ॥ (1)
ਦੀਪਕ ਵਿਚਹੁੰ ਮਸੁ ਹੋਇ ਕੰਮ ਆਇ ਲੇਖੇਰੇ॥ (2)
ਕਜਲੁ ਹੋਵੈ ਕਾਮਣੀ ਸੰਗਿ ਭਲੇ ਭਲੇਰੇ॥ (3)

ਸੁਪਨੇ ਵਿਚ ਜਾ ਕੇ (ਆਪ ਹੀ) ਦੇਸ ਦੇਸਾਂਤਰ ਘੁੰਮਦਾ ਹੈ।2। (ਆਪ ਹੀ) ਰਾਜੇ ਤੋਂ ਕੰਗਾਲ ਅਤੇ ਕੰਗਾਲ ਤੋਂ ਰਾਜਾ ਹੋ ਕੇ ਦੁਖ ਸੁਖ ਵਿਚ ਪੈਂਦਾ ਹੈ।3। ਤੱਤਾ ਠੰਢਾ ਜਲ ਹੋ ਕੇ ਉਬਾਲੇ ਸਹਾਰਦਾ ਹੈ।4। ਖ਼ੁਸ਼ੀ ਅਤੇ ਗਮੀ ਵਿਚ ਜਾਂਦਾ ਹੈ ਅਤੇ ਬੁਲਾਉਣ ਤੇ ਬੋਲਦਾ ਹੈ।5। (ਉਹ) ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈ, ਗੁਰਮੁਖ ਹੀ (ਇਸ ਭੇਦ ਦੇ) ਸੁਖ ਨੂੰ ਮਾਣਦਾ ਹੈ।6।

੫

ਜਿਵੇਂ ਸ੍ਵਾਂਤੀ ਬੂੰਦ ਸਭ ਥਾਵਾਂ ਵਿਚ ਇਕ-ਸਮਾਨ ਵੱਰ੍ਹਦੀ ਹੈ।1। ਜਲ ਵਿਚ ਜਲ ਹੋ ਕੇ ਅਤੇ ਧਰਤੀ ਵਿਚ ਬਹੁਤ ਤਰ੍ਹਾਂ ਨਾਲ ਮਿਲ ਜਾਂਦੀ ਹੈ।2। ਖੇਤੀ (*ਕਿਰਖ*) ਅਤੇ ਬ੍ਰਿਛਾਂ ਵਿਚ ਬਹੁਤ ਰਸ-ਕਸ (ਭਰਦੀ ਹੈ) ਅਤੇ ਫਲਾਂ ਫੁਲਾਂ ਵਿਚ (ਸੁਆਦ ਅਤੇ ਸੁਗੰਧੀ ਹੋ ਕੇ) ਸ਼ੋਭਦੀ ਹੈ।3। ਕੇਲੇ ਵਿ ਕਪੂਰ ਹੋ ਕੇ ਸੀਤਲ ਅਤੇ ਸੁਖਦਾਇਕ ਬਣਦੀ ਹੈ।4। ਸਿਪ ਦੇ ਮੂੰਹ ਵਿਚ ਮੋਤੀ ਹੋ ਕੇ ਬਹੁਤ ਮੁਲ ਪਵਾਉਂਦੀ ਹੈ।5। ਸੱਪ ਦੇ ਮੂੰਹ ਵਿਚ ਵਿਸ਼ ਹੋ ਕੇ (ਸਭ ਦੀ) ਬੁਰਿਆਈ ਚਿਤਵਦੀ ਹੈ।6। (ਸਭ ਪਾਸੇ ਪ੍ਰਭੂ) ਆਪ ਹੀ ਵਰਤਦਾ ਹੈ ਅਤੇ ਸਤਿਸੰਗ ਵਿਚ ਸ਼ੋਭਾ ਪਾਉਂਦਾ ਹੈ।7।

੬

ਉਹੀ ਤਾਂਬਾ ਕਲੀ (*ਰੰਗ*) ਨਾਲ ਮਿਲ ਕੇ ਜਿਵੇਂ ਕੈਹਾਂ ਹੋ ਜਾਂਦਾ ਹੈ।1। ਉਹੀ ਤਾਂਬਾ ਜਿਸਤ ਨਾਲ ਮਿਲ ਕੇ ਪਿਤਲ ਦਿਖਾਈ ਦਿੰਦਾ ਹੈ।2। ਉਹੀ ਸੀਸੇ/ਸਿਕੇ ਨਾਲ ਮਿਲ ਕੇ ਚੰਗੀ ਭਰਤ (ਧਾਤ) ਹੋ ਜਾਂਦਾ ਹੈ।3। ਉਹੀ ਤਾਂਬਾ ਪਾਰਸ ਨੂੰ ਛੋਹ ਕੇ ਸੋਨਾ ਹੋ ਜਾਂਦਾ ਹੈ।4। ਉਹੀ ਤਾਂਬਾ ਭਸਮ ਕਰਨ ਤੇ (ਮਾਰਨ ਤੇ) ਔਸ਼ਧੀ ਬਣ ਜਾਂਦਾ ਹੈ।5। (ਸਾਰੇ ਸੰਸਾਰ ਵਿਚ) ਆਪ ਹੀ ਆਪ ਵਰਤਦਾ ਹੈ, (ਪਰ) ਸੰਗਤ ਦੇ ਗੁਣ (ਭਿੰਨ ਭਿੰਨ) ਕਹੇ ਜਾਂਦੇ ਹਨ।6।

੭

ਜਿਵੇਂ ਪਾਣੀ ਕਾਲੇ ਰੰਗ ਵਿਚ ਕਾਲਾ ਦਿਸਦਾ ਹੈ।1। ਲਾਲ ਰੰਗ ਦੇ ਮੇਲ ਨਾਲ ਮੇਲੀ ਦਾ ਰੰਗ ਵੀ ਸਮਾਨ ਹੋ ਜਾਂਦਾ ਹੈ।2। ਪੀਲੇ (ਰੰਗ) ਵਿਚ ਮਿਲਣ ਨਾਲ ਪੀਲਾ ਹੋ ਜਾਂਦਾ ਹੈ, ਜਿਹੋ ਜਿਹਾ ਕਾਰਣ/ਹਿਤੁ (ਹੁੰਦਾ ਹੈ) ਉਸੇ ਵਰਗਾ ਹੋ ਜਾਂਦਾ ਹੈ।3। ਹਰੇ ਰੰਗ ਵਿਚ ਮਿਲ ਕੇ ਹਰਾ (ਹੋ ਜਾਂਦਾ ਹੈ), ਸਭ ਰੰਗਾਂ ਵਿਚ (ਉਨ੍ਹਾਂ) ਵਰਗਾ ਹੋ ਜਾਂਦਾ ਹੈ।4। (ਅਗਨੀ ਅਤੇ ਠੰਢ ਦੇ ਮੇਲ ਨਾਲ) ਤੱਤਾ ਠੰਢਾ ਹੋ ਕੇ ਮੂਲ ਕਾਰਣ ਵਰਗਾ ਹੋ ਜਾਂਦਾ ਹੈ।5। (ਉਹ ਪ੍ਰਭੂ) ਆਪ ਹੀ ਆਪ ਸਰਬਤ੍ਰ ਵਰਤ ਰਿਹਾ ਹੈ। ਗੁਰਮੁਖ (ਉਹੀ) ਹੈ ਜਿਸ ਨੂੰ (ਅਧਿਆਤਮਿਕ) ਸੁਖ ਪ੍ਰਾਪਤ ਹੈ।6।

੮

ਦੀਵਾ ਅੱਗ ਤੋਂ ਬਲ ਕੇ ਹਨੇਰੇ ਵਿਚ ਚਾਨਣਾ ਕਰਦਾ ਹੈ।1। ਦੀਪਕ ਵਿਚੋਂ ਸਿਆਹੀ ਹੋ ਕੇ ਲਿਖਾਰੀਆਂ ਦੇ ਕੰਮ ਆਉਂਦੀ ਹੈ।2। (ਦੀਵੇ ਦੀ ਕਾਲਖ) ਇਸਤਰੀ ਲਈ ਕਜਲ ਬਣਦੀ ਹੈ, ਭਲੇ ਦੇ ਸੰਗ ਵਿਚ ਭਲਾ ਹੋਈਦਾ ਹੈ।3।

ਮਸਵਾਣੀ ਹਰਿ ਜਸੁ ਲਿਖੈ ਦਫਤਰ ਅਗਲੇਰੇ॥ (4)
ਬਿਰਖੋਂ ਬਿਰਖ ਉਪਾਇਦਾ ਫਲ ਫੁਲ ਘਨੇਰੇ॥ (5)
ਆਪੇ ਆਪ ਵਰਤਦਾ ਗੁਰਮੁਖਿ ਚਉਫੇਰੇ ॥ (6)

੯

ਬਿਰਖੁ ਹੋਵੈ ਬੀਉ ਬੀਜੀਐ ਕਰਦਾ ਪਸਾਰਾ॥ (1)
ਜੜ ਅੰਦਰਿ ਪੇਡ ਬਾਹਰਾ ਬਹੁ ਡਾਲ ਬਿਸਥਾਰਾ॥ (2)
ਪਤ ਫੁਲ ਫਲੁ ਫਲੀਦਾ ਰਸ ਰੰਗ ਸਵਾਰਾ॥ (3)
ਵਾਸੁ ਨਿਵਾਸੁ ਉਲਾਸੁ ਕਰਿ ਹੋਇ ਵਡ ਪਰਵਾਰਾ॥ (4)
ਫਲ ਵਿਚ ਬੀਉ ਸੰਜੀਉ ਹੋਇ ਫਲ ਫਲੋ ਹਜਾਰਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਨਿਸਤਾਰਾ ॥ (6)

੧੦

ਹੋਵੈ ਸੂਤ ਕਪਾਹ ਦਾ ਕਰਿ ਤਾਣਾ ਵਾਣਾ॥ (1)
ਸੂਤਹੁ ਕਪੜ ਜਾਣੀਐ ਆਖਾਣ ਵਖਾਣਾ॥ (2)
ਚਉਸੀ ਤੇ ਚਉਤਾਰ ਹੋਇ ਗੰਗਾ ਜਲੁ ਜਾਣਾ॥ (3)
ਖਾਸਾ ਮਲਮਲ ਸਿਰੀਸਾਫੁ ਤਨਸੁਖ ਮਨ ਭਾਣਾ॥ (4)
ਪਗ ਦੁਪਟਾ ਚੋਲਣਾ ਪਟਕਾ ਪਰਵਾਣਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਰੰਗ ਮਾਣਾ ॥ (6)

੧੧

ਸੁਨਿਆਰਾ ਸੋਇਨਾ ਘੜੈ ਗਹਣੇ ਸਵਾਰੇ॥ (1)
ਪਿਪਲਵਤਰੇ ਵਾਲੀਆ ਤਾਨਉੜੇ ਤਾਰੇ॥ (2)
ਵੇਸਰਿ ਨਥਿ ਵਖਾਣੀਐ ਕੰਠ ਮਾਲਾ ਧਾਰੇ॥ (3)
ਟੀਕਤਿ ਮਣੀਆ ਮੋਤਸਰ ਗਜਰੇ ਪਾਸਾਰੇ॥ (4)
ਦੂਰ ਬਹਵਟਾ ਗੋਲ ਛਾਪ ਕਰਿ ਬਹੁ ਪਰਕਾਰੇ॥ (5)
ਆਪੇ ਆਪਿ ਵਰਤਦਾ ਗੁਰਮੁਖਿ ਵੀਚਾਰੇ ॥ (6)

੧੨

ਗੰਨਾ ਕੋਲੂ ਪੀੜੀਐ ਰਸ ਦੇ ਦਰਹਾਲਾ॥ (1)
ਕੋਈ ਕਰੇ ਗੁੜ ਭੇਲੀਆ ਕੋ ਸਕਰ ਵਾਲਾ॥ (2)
ਕੋਈ ਖੰਡੁ ਸਵਾਰਦਾ ਮਖਣ ਮਸਾਲਾ॥ (3)
ਹੋਵੈ ਮਿਸਰੀ ਕਲੀਕੰਦ ਮਿਠਿਆਈ ਢਾਲਾ॥ (4)
ਖਾਵੈ ਰਾਜਾ ਰੰਕੁ ਕਰਿ ਰਸ ਭੋਗ ਸੁਖਾਲਾ॥ (5)

ਸਿਆਹੀ ਦੀ ਦਵਾਤ ਤੋਂ ਹਰਿ ਦਾ ਜਸ (ਲਿਖਿਆ ਜਾਂਦਾ ਹੈ) ਅਤੇ (ਮੁੰਸ਼ੀ ਲੋਕ) ਬਹੁਤ ਦਫ਼ਤਰ (ਦਾ ਕੰਮ) ਲਿਖਦੇ ਹਨ।4। ਬ੍ਰਿਛ ਤੋਂ ਬ੍ਰਿਛ ਪੈਦਾ ਕਰਦਾ ਹੈ ਅਤੇ ਬਹੁਤ ਫੁਲ ਫਲ (ਲਗਦੇ ਹਨ)।5। (ਪਰਮ ਸੱਤਾ) ਆਪ ਹੀ ਆਪ ਵਰਤ ਰਹੀ ਹੈ, ਗੁਰਮੁਖਾਂ ਦੇ ਚੌਹਾਂ ਪਾਸੇ ਮੌਜੂਦ ਰਹਿੰਦੀ ਹੈ।6।

੯

ਬੀਜ ਬੀਜਣ ਨਾਲ ਬ੍ਰਿਛ ਹੁੰਦਾ ਹੈ ਅਤੇ ਪਸਾਰਾ ਕਰਦਾ ਹੈ।1। ਪ੍ਰਿਥਵੀ ਅੰਦਰ ਜੜ, ਬਾਹਰ ਮੁਢ ਅਤੇ ਅਨੇਕ ਡਾਲੀਆਂ ਦਾ ਵਿਸਤਾਰ ਕਰਦਾ ਹੈ।2। (ਫਿਰ ਉਸ ਨਾਲ) ਪੱਤਰ, ਫੁਲ ਅਤੇ ਫਲ ਲਗਦੇ ਹਨ (ਅਤੇ ਉਨ੍ਹਾਂ ਵਿਚ) ਰਸ ਅਤੇ ਰੰਗ ਸਵਾਰੀਦੇ ਹਨ।3। (ਫੁਲਾਂ ਫਲਾਂ ਵਿਚ) ਸੁਗੰਧ ਦਾ ਆਨੰਦ ਭਰ ਜਾਂਦਾ ਹੈ ਅਤੇ ਵਡਾ ਪਰਿਵਾਰ ਹੋ ਜਾਂਦਾ ਹੈ।4। ਫਲ ਵਿਚ ਬੀਜ ਪੈਦਾ ਹੁੰਦਾ ਹੈ, (ਇਕ) ਫਲ ਤੋਂ ਹਜ਼ਾਰਾਂ ਫਲ ਪੈਦਾ ਹੁੰਦੇ ਹਨ।5। (ਪਰਮਾਤਮਾ) ਆਪ ਹੀ ਆਪ ਸਰਬਤ੍ਰ ਵਰਤ ਰਿਹਾ ਹੈ, ਗੁਰਮੁਖਾਂ ਦਾ ਨਿਸਤਾਰਾ ਹੁੰਦਾ ਹੈ।6।

੧੦

ਕਪਾਹ ਦਾ ਸੂਤਰ ਹੁੰਦਾ ਹੈ (ਅਤੇ ਫਿਰ) ਤਾਣਾ ਪੇਟਾ ਤਣੀਂਦਾ ਹੈ।1। ਸੂਤਰ ਤੋਂ ਕਪੜਾ ਬੁਣੀਂਦਾ ਹੈ (ਅਤੇ ਉਸ ਦੇ ਕਈ) ਨਾਮ ਕਹੇ ਜਾਂਦੇ ਹਨ।2। (ਜਿਵੇਂ) ਚਾਰ ਤਾਰਾਂ ਕਰਕੇ ਚੌਸੀ ਅਤੇ ਗੰਗਾਜਲੀ ਵੀ ਜਾਣੀਦੀਂ ਹੈਂ।3। ਖਾਸਾ, ਮਲਮਲ, ਸਿਰੀਸਾਫ, ਤਨਸੁਖ ਆਦਿ ਮਨ ਭਾਣੇ (ਨਾਮ ਰਖੀਂਦੇ ਹਨ)।4। ਪਗ, ਦੁਪਟਾ, ਚੋਲਾ, ਪਟਕਾ (ਆਦਿ ਨਾਂ) ਪ੍ਰਵਾਨ ਹੁੰਦੇ ਹਨ।5। (ਪ੍ਰਭੂ) ਆਪ ਹੀ ਆਪ ਵਰਤਦਾ ਹੈ ਅਤੇ ਗੁਰਮੁਖ (ਉਸ ਦਾ ਪ੍ਰੇਮ) ਰੰਗ ਮਾਣਦੇ ਹਨ।6।

੧੧

ਸੁਨਿਆਰਾ ਸੋਨੇ ਨੂੰ ਘੜਦਾ ਅਤੇ ਗਹਿਣੇ ਬਣਾਉਂਦਾ ਹੈ।1। (ਜਿਵੇਂ) ਪਿਪਲ ਵਤਰੇ, ਵਾਲੀਆਂ, ਕਰਣਫੂਲ ਅਤੇ ਸਤਾਰੇ।2। ਬੁਲਾਕ, ਨੱਥ (ਆਦਿਕ ਗਹਿਣੇ) ਕਹੇ ਜਾਂਦੇ ਹਨ ਅਤੇ ਗਲੇ ਵਿਚ ਮਾਲਾ ਪਾਈਦੀ ਹੈ।3। ਟਿਕਾ, ਮਣੀਆਂ, ਲੰਮੀਆਂ ਮਾਲਾਵਾਂ ਅਤੇ ਗਜਰਿਆਂ ਦਾ ਪਸਾਰਾ ਕਰਦਾ ਹੈ।4। ਨੱਤੀਆਂ, ਬਾਹਾਂ ਦੇ ਬੁਹਟੇ, ਗੋਲ ਛਾਪਾਂ ਕਈ ਤਰ੍ਹਾਂ ਦੀ ਬਣਾਉਂਦਾ ਹੈ।5। (ਉਹ) ਆਪ ਹੀ ਆਪ (ਸਰਬਤ੍ਰ) ਵਰਤਦਾ ਹੈ, ਗੁਰਮੁਖਾਂ (ਨੇ ਇਹ) ਵਿਚਾਰ ਕੀਤਾ ਹੈ।6।

੧੨

ਗੰਨੇ ਨੂੰ ਕੋਹਲੂ ਵਿਚ ਪੀੜਨ ਨਾਲ ਛੇਤੀ (*ਦਰਹਾਲ*) ਹੀ ਰਸ ਦਿੰਦਾ ਹੈ।1। (ਉਸ ਤੋਂ) ਕੋਈ ਗੁੜ ਦੀਆਂ ਭੇਲੀਆਂ ਅਤੇ ਕੋਈ ਸੁੰਦਰ ਸ਼ਕਰ (ਬਣਾਉਂਦਾ ਹੈ)।2। ਕੋਈ ਖੰਡ ਬਣਾਉਂਦਾ ਹੈ ਅਤੇ ਕੋਈ ਮਸਾਲੇਦਾਰ ਮਖਾਣੇ (ਸਿਰਜਦਾ ਹੈ)।3। (ਉਸ ਤੋਂ) ਮਿਸ਼ਰੀ, ਕਲੀਕੰਦ ਆਦਿ ਢਲਵੀਂ ਮਿਠਿਆਈ ਬਣਦੀ ਹੈ।4। ਰਾਜੇ ਅਤੇ ਗ਼ਰੀਬ ਖਾ ਕੇ ਰਸਾਂ ਨੂੰ ਸੁਖ ਪੂਰਵਕ ਭੋਗਦੇ ਹਨ।5।

ਆਪੇ ਆਪਿ ਵਰਤਦਾ ਗੁਰਮੁਖਿ ਸੁਖਾਲਾ ॥ (6)

੧੩

ਗਾਈ ਰੰਗ ਬਿਰੰਗ ਬ਼ਹੁ ਦੁਧ ਉਜਲ ਵਰਣਾ॥ (1)
ਦੁਧਹੁ ਦਹੀ ਜਮਾਈਐ ਦਰਿ ਨਿਹਚਲੁ ਧਰਣਾ॥ (2)
ਦਹੀ ਵਿਲੋਇ ਅਲੋਈਐ ਛਾਹਿ ਮਖਣ ਤਰਣਾ॥ (3)
ਮਖਣੁ ਤਾਇ ਅਉਟਾਇ ਕੈ ਘਿਉ ਨਿਰਮਲ ਕਰਣਾ॥ (4)
ਹੋਮ ਜਗ ਨਈਵੇਦ ਕਰਿ ਸਭ ਕਾਰਜ ਸ਼ਰਣਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਹੋਇ ਜਰਣਾ ॥ (6)

੧੪

ਪਲ ਘੜੀਆ ਮੂਰਤਿ ਪਹਿਰਿ ਥਿਤ ਵਾਰ ਗਣਾਏ॥ (1)
ਦੋਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ॥ (2)
ਛਿਅ ਰੁਤੀ ਵਰਤਾਈਆ ਬਹੁ ਚਲਿਤ ਬੁਣਾਏ॥ (3)
ਸੂਰਜ ਇਕੁ ਵਰਤਦਾ ਲੋਕੁ ਵੇਦ ਅਲਾਏ॥ (4)
ਚਾਰਿ ਵਰਨ ਛਿਅ ਦਰਸਨਾ ਬਹੁ ਪੰਥ ਚਲਾਏ॥ (5)
ਆਪੇ ਆਪਿ ਵਰਤਦਾ ਗੁਰਮੁਖਿ ਸਮਝਾਏ ॥ (6)

੧੫

ਇਕੁ ਪਾਣੀ ਇਕ ਧਰਤਿ ਹੈ ਬਹੁ ਬਿਰਖ ਉਪਾਏ॥ (1)
ਅਫਲ ਸਫਲ ਪਰਕਾਰ ਬਹੁ ਫਲ ਫੁਲ ਸੁਹਾਏ॥ (2)
ਬਹੁ ਰਸ ਰੰਗ ਸੁਵਾਸਨਾ ਪਰਕਿਰਤਿ ਸੁਭਾਏ॥ (3)
ਬੈਸੰਤਰੁ ਇਕ ਵਰਨ ਹੋਇ ਸਭ ਤਰਵਰ ਛਾਂਏ॥ (4)
ਗੁਪਤਹੁ ਪਰਗਟਿ ਹੋਇ ਕੈ ਭਸਮੰਤ ਕਰਾਏ॥ (5)
ਆਪਿ ਆਪਿ ਵਰਤਦਾ ਗੁਰਮੁਖਿ ਸੁਖ ਪਾਏ ॥ (6)

੧੬

ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ॥ (1)
ਅਸਟ ਧਾਤ ਇਕ ਧਾਤ ਹੋਏ ਸੰਗਿ ਪਾਰਸਿ ਢੋਵੈ॥ (2)
ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ॥ (3)
ਪਤਿਤ ਉਧਾਰਣ ਸਾਧਸੰਗੁ ਪਾਪਾ ਮਲੁ ਧੋਵੈ॥ (4)
ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ॥ (5)
ਆਪੇ ਆਪਿ ਵਰਤਦਾ ਗੁਰਮੁਖਿ ਅਲੋਵੈ ॥ (6)

(ਪਰਮ ਸੱਤਾ) ਆਪ ਹੀ ਆਪ ਵਰਤ ਰਹੀ ਹੈ, ਗੁਰਮੁਖ ਸੁਖੀ ਹਨ।6।

੧੩

ਗਊਆਂ ਭਾਵੇਂ ਬਹੁਤ ਰੰਗ ਬਿਰੰਗੀਆਂ ਹੋਣ, (ਪਰ) ਦੁੱਧ ਦਾ ਰੰਗ ਚਿੱਟਾ ਹੁੰਦਾ ਹੈ।1। ਦੁੱਧ ਤੋਂ ਦਹੀ ਜਮਾਉਣ ਲਈ (ਜਾਗ ਲਗਾ ਕੇ) ਅਡੋਲ ਧਰ ਦੇਈਦਾ ਹੈ।2। ਦਹੀ ਨੂੰ ਰਿੜਕਣ ਤੇ ਲਸੀ ਉਪਰ ਮਖਣ ਤਰਦਾ ਹੈ।3। ਮੱਖਣ ਨੂੰ ਤਪਾ ਕੇ ਅਤੇ ਕਾਹੜ ਕੇ ਨਿਰਮਲ ਘਿਉ ਤਿਆਰ ਕੀਤਾ ਜਾਂਦਾ ਹੈ।4। (ਉਸ ਘਿਉ ਤੋਂ) ਹੋਮ, ਯੱਗ, ਪੂਜਾ-ਸਾਮਗ੍ਰੀ ਤਿਆਰ ਕਰਕੇ ਸਾਰੇ ਕਾਰਜ ਸੰਵਾਰੇ ਜਾਂਦੇ ਹਨ।5। (ਪ੍ਰਭੂ) ਆਪ ਹੀ ਆਪ ਸਰਬਤ੍ਰ ਵਰਤ ਰਿਹਾ ਹੈ, ਗੁਰਮੁਖ ਹੋਣ ਤੇ ਹੀ ਇਸ ਨੂੰ ਜਰਿਆ ਜਾਂਦਾ ਹੈ।6।

੧੪

ਪਲ, ਘੜੀਆਂ, ਮਹੂਰਤ, ਪਹਿਰ, ਥਿਤਾਂ, ਵਾਰ ਗਿਣਾਏ ਜਾਂਦੇ ਹਨ।1। ਦੋ ਪੱਖ, 12 ਮਹੀਨੇ ਸੰਯੋਗ ਕਰਕੇ ਬਣਾਏ ਹਨ।2। ਛੇ ਰੁਤਾਂ ਵਰਤਾ ਕੇ ਬਹੁਤ ਚਰਿਤ੍ਰ ਵਿਖਾਏ ਹਨ।3। ਸੂਰਜ (ਸਭ ਸਮਿਆਂ ਵਿਚ) ਇਕ ਹੀ ਵਰਤਦਾ ਹੈ, (ਇਹ ਗੱਲ) ਲੋਕ ਅਤੇ ਵੇਦ ਦਸਦੇ ਹਨ।4। (ਲੋਕਾਂ/ਵਿਦਵਾਨਾਂ ਨੇ) ਚਾਰ ਵਰਣ ਅਤੇ ਛੇ ਦਰਸਨ ਆਦਿ ਬਹੁਤ ਰਸਤੇ/ਪੰਥ ਚਲਾਏ ਹਨ।5। (ਪ੍ਰਭੂ) ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈ, ਗੁਰਮੁਖ ਹੀ (ਇਸ ਭੇਦ ਨੂੰ) ਸਮਝਦੇ ਹਨ।6।

੧੫

ਇਕੋ ਪਾਣੀ ਅਤੇ ਇਕੋ ਹੀ ਧਰਤੀ ਹੈ, (ਪਰ) ਬ੍ਰਿਛ ਬਹੁਤ ਤਰ੍ਹਾਂ ਦੇ ਪੈਦਾ ਕੀਤੇ ਹਨ।1। (ਕਈ) ਫਲ-ਰਹਿਤ, (ਕਈ) ਫਲ-ਸਹਿਤ ਅਤੇ ਕਈ ਬਹੁਤ ਤਰ੍ਹਾਂ ਦੇ ਫੁਲਾਂ ਫਲਾਂ ਨਾਲ ਸ਼ੋਭਦੇ ਹਨ।2। (ਉਨ੍ਹਾਂ ਵਿਚ) ਬਹੁਤ ਪ੍ਰਾਕ੍ਰਿਤਕ ਸੁਭਾਵ ਕਰਕੇ ਬਹੁਤ ਤਰ੍ਹਾਂ ਦੇ ਰਸ, ਰੰਗ ਅਤੇ ਸੁਗੰਧੀ ਹੈ।3। ਅਗਨੀ ਇਕੋ ਰੰਗ ਦੀ ਹੋ ਕੇ ਸਭ ਬ੍ਰਿਛਾਂ (ਅੰਦਰ) ਛਾਈ ਹੋਈ ਹੈ।4। ਗੁਪਤ ਸਥਿਤੀ ਤੋਂ ਪ੍ਰਗਟ ਹੋ ਕੇ (ਸਭ ਨੂੰ) ਭਸਮ ਕਰ ਦਿੰਦੀ ਹੈ।5। (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, (ਇਸ ਦਾ) ਸੁਖ ਗੁਰਮੁਖ ਪਾ ਰਹੇ ਹਨ।6।

੧੬

ਚੰਦਨ ਦੀ ਸੁਗੰਧ ਕਰਕੇ ਸਾਰੀ ਬਨਸਪਤੀ ਚੰਦਨ ਰੂਪ ਹੋ ਜਾਂਦੀ ਹੈ।1। ਅੱਠ ਧਾਤਾਂ ਪਾਰਸ ਦੇ ਛੋਹਣ ਨਾਲ ਇਕ ਧਾਤ (ਸੋਨਾ) ਹੋ ਜਾਂਦੀਆਂ ਹਨ।2। ਨਦੀਆਂ, ਨਾਲੇ, ਵਹਿਣ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੇ ਹਨ।3। ਸਾਧ ਸੰਗ ਪਤਿਤਾਂ ਨੂੰ ਉਧਾਰਣ ਵਾਲਾ ਹੈ, ਪਾਪਾਂ ਦੀ ਮੈਲ ਧੋ ਦਿੰਦਾ ਹੈ।4। (ਸਾਧ ਸੰਗ ਵਿਚ ਮਿਲਣ ਨਾਲ) ਲੱਖਾਂ ਅਸੰਖਾਂ ਪਤਿਤਾਂ ਦੇ ਨਰਕ ਦੂਰ ਹੋ ਜਾਂਦੇ ਹਨ।5। (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, (ਇਸ ਸਥਿਤੀ ਨੂੰ) ਗੁਰਮੁਖ ਵੇਖਦੇ ਹਨ।6।

੧੭

ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ॥ (1)
ਮਿਰਗੁ ਨਾਦ ਵਿਸਮਾਦੁ ਹੈ ਭਵਰ ਕਵਲਿ ਵਸੰਦਾ॥ (2)
ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ॥ (3)
ਚਕਵੀ ਸੂਰਜ ਹੇਤੁ ਹੈ ਸੰਜੋਗ ਬਣੰਦਾ॥ (4)
ਨਾਰ ਭਤਾਰ ਪਿਆਰੁ ਹੈ ਮਾ ਪੁਤ ਮਿਲੰਦਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਪਰਚੰਦਾ ॥ (6)

੧੮

ਅੱਖੀਂ ਅੰਦਰਿ ਦੇਖਦਾ ਸਭ ਚੋਜ ਵਿਡਾਣਾ॥ (1)
ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ॥ (2)
ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ॥ (3)
ਹਥੀ ਕਿਰਤਿ ਕਮਾਵਦਾ ਪਗਿ ਚਲੈ ਸੁਜਾਣਾ॥ (4)
ਦੇਹੀ ਅੰਦਰਿ ਇਕ ਮਨ ਇੰਦ੍ਰੀ ਪਰਵਾਣਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਮਾਣਾ ॥ (6)

੧੯

ਪਵਣ ਗੁਰੂ ਗੁਰੂ ਸਬਦੁ ਹੈ ਰਾਗ ਨਾਦ ਵੀਚਾਰਾ॥ (1)
ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ॥ (2)
ਦਾਈ ਦਾਇਆ ਰਾਤ ਦਿਹੁ ਵਰਤੇਸ ਵਰਤਾਰਾ॥ (3)
ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ॥ (4)
ਪਾਰਬ੍ਰਹਮ ਪੂਰਨ ਬ੍ਰਹਮ ਘਟਿ ਚੰਦ ਅਕਾਰਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਨਿਰਧਾਰਾ ॥ (6)

੨੦

ਫੁਲਾਂ ਅੰਦਰ ਵਾਸ ਹੈ ਹੋਇ ਭਵਰੁ ਲੁਭਾਣਾ॥ (1)
ਅੰਬਾਂ ਅੰਦਰਿ ਰਸ ਧਰਿ ਕੋਇਲ ਰਸ ਮਾਣਾ॥ (2)
ਮੋਰ ਬੰਬੀਹਾ ਹੋਇ ਕੈ ਆਣ ਵਰਸ ਸਿਵਾਣਾ॥ (3)
ਖੀਰ ਨੀਰ ਸੰਜੋਗ ਕਰ ਕਲੀਕੰਦ ਵਖਾਣਾ॥ (4)
ਓਅੰਕਾਰੁ ਅਕਾਰੁ ਕਰਿ ਹੋਇ ਪਿੰਡ ਪਰਾਣਾ॥ (5)
ਆਪੇ ਆਪਿ ਵਰਤਦਾ ਗੁਰਮੁਖਿ ਪਰਵਾਣਾ ॥ (6)

੧੭

ਪਤੰਗ ਦਾ ਦੀਵੇ ਨਾਲ ਪ੍ਰੇਮ ਹੈ, ਮੱਛੀ (ਪ੍ਰੇਮ ਨਾਲ) ਪਾਣੀ ਨੂੰ ਤਰਦੀ ਹੈ।1। ਹਿਰਨ (ਘੰਡਾਹੇੜੇ ਦੇ) ਨਾਦ ਵਿਚ ਵਿਸਮਾਦੀ ਅਵਸਥਾ ਮਾਣਦਾ ਹੈ ਅਤੇ ਭੌਰਾ ਕਮਲ ਦੇ ਫੁਲ ਵਿਚ ਵਸਦਾ ਹੈ।2। ਚਕੋਰ ਦੀ ਚੰਦ੍ਰਮਾ ਨਾਲ ਪ੍ਰੀਤ ਹੈ, (ਚੰਦ੍ਰਮਾ ਨੂੰ) ਵੇਖ ਕੇ ਧਿਆਨ ਧਰਦਾ ਹੈ।3। ਚਕਵੀ ਦਾ ਸੂਰਜ ਨਾਲ ਪ੍ਰੇਮ ਹੈ (ਕਿਉਂਕਿ ਉਸ ਕਰਕੇ ਚਕਵੀ ਦਾ) ਸੰਯੋਗ ਬਣਦਾ ਹੈ।4। ਇਸਤਰੀ ਦਾ ਪਤੀ ਨਾਲ ਪਿਆਰ ਹੈ ਅਤੇ ਮਾਂ ਨੂੰ ਪੁਤਰ ਦੇ ਮਿਲਨ (ਦਾ ਹਿਤ ਹੈ)।5। (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, ਗੁਰਮੁਖ (ਉਸ ਦੇ ਪ੍ਰੇਮ ਵਿਚ) ਪਰਚਦਾ ਹੈ।6।

੧੮

(ਪ੍ਰਭੂ) ਅੱਖਾਂ ਦੇ ਅੰਦਰ ਹੋ ਕੇ ਸਾਰੇ ਕੌਤਕ ਵੇਖਦਾ ਹੈ।1। ਕੰਨਾਂ ਅੰਦਰ ਸਥਿਤ ਹੋ ਕੇ ਕਹੇ ਹੋਏ ਬਚਨ ਸੁਣਦਾ ਹੈ।2। ਜੀਭ ਅੰਦਰ ਹੋ ਕੇ ਬੋਲਦਾ ਹੈ ਅਤੇ ਬਹੁਤ ਸੁਆਦਾਂ ਵਿਚ ਲੋਭਾਇਮਾਨ ਹੁੰਦਾ ਹੈ।3। ਹੱਥਾਂ (ਵਿਚ ਹੋ ਕੇ) ਕਿਰਤ ਕਰਦਾ ਹੈ ਅਤੇ ਪੈਰਾ (ਵਿਚ ਸਥਿਤ ਹੋ ਕੇ) ਸਾਵਧਾਨੀ ਨਾਲ ਚਲਦਾ ਹੈ।4। ਦੇਹ ਵਿਚ ਇਕ ਮਨ ਰੂਪ ਹੈ (ਜਿਸ ਦੇ ਆਦੇਸ਼ ਨੂੰ ਸਾਰੀਆਂ) ਇੰਦਰੀਆਂ ਪ੍ਰਵਾਨ ਕਰਦੀਆਂ ਹਨ।5। ਆਪ ਹੀ ਆਪ (ਸਰਬਤ੍ਰ) ਵਸਦਾ ਹੈ, ਗੁਰਮੁਖ ਸੁਖ ਮਾਣਦੇ ਹਨ।6।

੧੯

ਪੌਣ ਗੁਰੂ ਹੈ ਅਤੇ ਗੁਰੂ ਸ਼ਬਦ ਹੈ, (ਇਸ ਤੋਂ) ਰਾਗ, ਨਾਦ ਦਾ ਵਿਚਾਰ ਹੁੰਦਾ ਹੈ।1। ਜਲ ਅਤੇ ਧਰਤੀ ਪਿਤਾ ਅਤੇ ਮਾਤਾ ਹੈ, (ਇਨ੍ਹਾਂ ਤੱਤ੍ਹਾਂ ਤੋਂ) ਸੰਸਾਰ ਦੀ ਉਤਪਤੀ ਹੁੰਦੀ ਹੈ।2। ਰਾਤ ਦਾਈ ਦੇ ਸਮਾਨ ਹੈ ਅਤੇ ਦਿਨ ਖਿਡਾਵੇ ਵਰਗਾ ਹੈ, (ਇਨ੍ਹਾਂ ਦੇ) ਵਰਤਾਰੇ ਵਿਚ ਜਗਤ ਵਰਤਦਾ ਹੈ।3। ਚੇਤਨ ਅਤੇ ਜੜ੍ਹ (ਮਾਇਆ) ਦੇ ਮੇਲ ਦੇ ਖੇਲ ਕਰਕੇ ਪ੍ਰਕ੍ਰਿਤੀ ਦਾ ਪਸਾਰਾ ਹੁੰਦਾ ਹੈ।4। ਪਾਰਬ੍ਰਹਮ (ਸਭ ਵਿਚ) ਪੂਰਨ ਬ੍ਰਹਮ ਵਰਤ ਰਿਹਾ ਹੈ, ਜਿਵੇਂ ਘੜਿਆਂ ਵਿਚ ਚੰਦ੍ਰਮਾ ਦਾ ਬਿੰਬ (ਹੁੰਦਾ ਹੈ)।5। (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, ਗੁਰਮੁਖਾਂ ਨੇ ਇਹ ਨਿਰਧਾਰਿਤ ਕਰ ਲਿਆ ਹੈ।6।

੨੦

(ਪ੍ਰਭੂ) ਫੁਲਾਂ ਵਿਚ ਸੁਗੰਧ ਰੂਪ ਹੈ, (ਉਸ ਉਤੇ) ਭੌਰਾ ਹੋ ਕੇ ਲੋਭਾਇਮਾਨ ਹੁੰਦਾ ਹੈ।1। ਅੰਬਾਂ ਵਿਚ ਰਸ (ਰੂਪ ਵਜੋਂ) ਟਿਕਿਆ ਹੈ, ਕੋਇਲ (ਹੋ ਕੇ ਉਸ) ਰਸ ਨੂੰ ਮਾਣਦੀ ਹੈ।2। ਮੋਰ ਅਤੇ ਪਪੀਹਾ ਹੋ ਕੇ ਬੱਦਲਾਂ ਦੇ ਵਰ੍ਹਨੇ ਤੋਂ ਪ੍ਰਸੰਨ ਹੁੰਦੇ ਹਨ।3। ਦੁੱਧ ਅਤੇ ਪਾਣੀ ਦਾ ਸੰਯੋਗ ਕਲਾਕੰਦ ਵਿਚ ਕਿਹਾ ਜਾਂਦਾ ਹੈ।4। ਓਅੰਕਾਰ ਆਕਾਰ ਧਾਰ ਕੇ ਸ਼ਰੀਰ ਅਤੇ ਪ੍ਰਾਣ ਦਾ ਰੂਪ ਹੋ ਜਾਂਦਾ ਹੈ।5। (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ, (ਇਸ ਭੇਦ ਨੂੰ) ਗੁਰਮੁਖਾਂ ਨੇ ਪ੍ਰਵਾਨ ਕੀਤਾ ਹੈ।6।

## ਵਾਰ ੩

### ਪਉੜੀ ੧

ਆਦਿ ਪੁਰਖੁ ਆਦੇਸੁ ਆਦਿ ਵਖਾਣਿਆ॥ (1)
ਸੋ ਸਤਿਗੁਰੁ ਸਚਾ ਵੇਸੁ ਸਬਦਿ ਸਿਞਾਣਿਆ॥ (2)
ਸਬਦਿ ਸੁਰਤਿ ਉਪਦੇਸ ਸਚਿ ਸਮਾਣਿਆ॥ (3)
ਸਾਧਸੰਗਤਿ ਸਚੁ ਦੇਸੁ ਘਰੁ ਪਰਿਵਾਣਿਆ॥ (4)
ਪ੍ਰੇਮ ਭਗਤਿ ਆਵੇਸ ਸਹਜਿ ਸੁਖਾਣਿਆ॥ (5)
ਭਗਤਿ ਵਛਲੁ ਪਰਵੇਸ ਮਾਣੁ ਨਿਮਾਣਿਆ॥ (6)
ਬ੍ਰਹਮਾ ਬਿਸਨੁ ਮਹੇਸ ਅੰਤੁ ਨ ਜਾਣਿਆ॥ (7)
ਸਿਮਰਿ ਸਹਜਿ ਫਣ ਸੇਸ ਤਿਲੁ ਨ ਪਛਾਣਿਆ॥ (8)
ਗੁਰਮੁਖਿ ਦਰ ਦ੍ਰਵੇਸੁ ਸਚਿ ਸੁਹਾਣਿਆ ॥ (9)

### ੨

ਗੁਰੁ ਚੇਲੇ ਰਹਰਾਸਿ ਅਲਖੁ ਅਭੇਉ ਹੈ॥ (1)
ਗੁਰੂ ਚੇਲੇ ਸਾਬਾਸਿ ਨਾਨਕ ਦੇਉ ਹੈ॥ (2)
ਗੁਰਮਤਿ ਸਹਜਿ ਨਿਵਾਸੁ ਸਿਫਤਿ ਸਮੇਉ ਹੈ॥ (3)
ਸਬਦਿ ਸੁਰਤਿ ਪਰਗਾਸ ਅਛਲ ਅਛੇਉ ਹੈ॥ (4)
ਗੁਰਮੁਖਿ ਆਸ ਨਿਰਾਸ ਮਤਿ ਅਰਪੇਉ ਹੈ॥ (5)
ਕਾਮ ਕਰੋਧ ਵਿਣਾਸੁ ਸਿਫਤ ਸਮੇਉ ਹੈ॥ (6)
ਸਤ ਸੰਤੋਖ ਉਲਾਸ ਸਕਤਿ ਨ ਸੇਉ ਹੈ॥ (7)
ਘਰ ਹੀ ਵਿਚਿ ਉਦਾਸੁ ਸਚਿ ਸੁਚੇਉ ਹੈ॥ (8)
ਵੀਹ ਇਕੀਹ ਅਭਿਆਸ ਗੁਰਸਿਖ ਦੇਉ ਹੈ ॥ (9)

### ੩

ਗੁਰ ਚੇਲਾ ਪਰਵਾਣੁ ਗੁਰਮੁਖਿ ਜਾਣੀਐ॥ (1)
ਗੁਰਮੁਖਿ ਚੋਜ ਵਿਡਾਣੁ ਅਕਥ ਕਹਾਂਣੀਐ॥ (2)
ਕੁਦਰਤ ਨੋ ਕੁਰਬਾਣ ਕਾਦਰੁ ਜਾਣੀਐ॥ (3)
ਗੁਰਮੁਖਿ ਜਗਿ ਮਿਹਮਾਣੁ ਜਗੁ ਮਿਹਮਾਣੀਐ॥ (4)
ਸਤਿਗੁਰ ਸਤਿ ਸੁਹਾਣੁ ਆਖਿ ਵਖਾਣੀਐ॥ (5)

## ਵਾਰ ੩

### ੧

ਆਦਿ ਪੁਰਖ (ਗੁਰੂ ਨਾਨਕ ਦੇਵ) ਨੂੰ ਪ੍ਰਣਾਮ ਹੈ, (ਜਿਸ ਦੇ) ਆਦਿ ਕਾਰਣ ਸਰੂਪ (ਪ੍ਰਭੂ) ਦਾ ਬਖਾਨ ਕੀਤਾ ਹੈ।1। ਉਹ ਸਤਿਗੁਰੂ ਸੱਚ ਸਰੂਪ ਪ੍ਰਭੂ ਦਾ ਰੂਪ ਹੈ (ਜਿਸ ਨੇ) ਸ਼ਬਦ (ਰਾਹੀਂ ਪ੍ਰਭੂ ਨੂੰ) ਪਛਾਣਿਆ ਹੈ।2। ਸ਼ਬਦ ਵਿਚ ਸੁਰਤਿ ਜੋੜਨ ਦਾ ਉਪਦੇਸ਼ ਕਰਕੇ (ਲੋਕਾਂ ਨੂੰ) ਸੱਚ ਵਿਚ ਸਮਾ ਦਿੱਤਾ ਹੈ।3। ਸਾਧ ਸੰਗਤ ਹੀ ਸੱਚਾ ਦੇਸ਼ ਅਥਵਾ ਠਿਕਾਣਾ ਹੈ ਅਤੇ (ਪਰਮਾਤਮਾ ਦੁਆਰਾ) ਪ੍ਰਵਾਨਿਆ ਹੋਇਆ ਘਰ ਹੈ।4। (ਜਿਥੇ) ਪ੍ਰੇਮ-ਭਗਤੀ ਵਿਚ ਪ੍ਰਵੇਸ਼ ਕਰਕੇ ਸਹਿਜ ਸੁਖ ਵਿਚ ਸਮਾਈਦਾ ਹੈ।5। (ਉਨ੍ਹਾਂ ਦੇ ਹਿਰਦੇ ਵਿਚ) ਭਗਤ-ਵਛਲ (ਪਰਮਾਤਮਾ) ਪ੍ਰਵੇਸ਼ ਕਰਕੇ ਨਿਮਾਣਿਆ ਨੂੰ ਮਾਣ (ਬਖ਼ਸ਼ਦਾ ਹੈ)।6। (ਪਰਮ ਸੱਤਾ ਦਾ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਨੇ ਵੀ ਅੰਤ ਨਹੀਂ ਪਾਇਆ।7। ਹਜ਼ਾਰ ਫਣਾਂ ਵਾਲਾ ਸ਼ੇਸ਼ ਨਾਗ (ਨਿਤ) ਸਿਮਰਦਾ ਹੈ, (ਪਰ ਉਸ ਨੇ) ਤਿਲ ਮਾਤ੍ਰ ਵੀ ਪਛਾਣਿਆ ਨਹੀਂ ਹੈ।8। (ਜੋ) ਗੁਰਮੁਖ (ਪ੍ਰਭੂ ਦੇ) ਦੁਆਰ ਦੇ ਫ਼ਕੀਰ ਬਣੇ ਹਨ, ਉਹੀ ਸੱਚ ਨਾਲ ਸ਼ੋਭਦੇ ਹਨ।9।

### ੨

ਗੁਰੂ ਅਤੇ ਚੇਲੇ ਦੀ ਰੀਤ/ਮਰਯਾਦਾ ਅਲੱਖ ਅਤੇ ਅਭੇਦ ਹੈ।1। ਗੁਰੂ ਅਤੇ ਚੇਲੇ (ਗੁਰੂ ਅੰਗਦ ਦੇਵ) ਨੂੰ ਸ਼ਾਬਾਸ਼ ਹੈ ਜੋ ਗੁਰੂ ਨਾਨਕ ਦੇਵ ਦਾ ਹੀ ਰੂਪ ਹੈ।2। ਗੁਰੂ ਦੀ ਸਿਖਿਆ ਵਿਚ ਸਹਿਜ ਸੁਭਾ ਨਿਵਾਸ ਹੋਣ ਕਾਰਣ (ਉਸ ਦੀ) ਸਿਫ਼ਤ ਵਿਚ ਸਮਾਏ ਹੋਏ ਹਨ।3। ਸ਼ਬਦ ਵਿਚ ਸੁਰਤਿ ਦੇ ਟਿਕਣ ਨਾਲ (ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ ਅਤੇ (ਉਹ) ਅਛਲ ਅਤੇ ਅਛੇਦ ਰੂਪ ਵਾਲੇ ਹੋ ਗਏ ਹਨ।4। ਗੁਰਮੁਖ (ਗੁਰੂ ਅੰਗਦ) ਆਸ਼ਾ ਵਿਚ ਨਿਰਾਸ਼ ਅਥਵਾ ਉਪਰਾਮ ਰਹਿ ਕੇ (ਉਨ੍ਹਾਂ ਦੀ) ਬੁੱਧੀ ਸ੍ਰੇਸ਼ਠ ਹੋ ਗਈ ਹੈ।5। ਕਾਮ ਅਤੇ ਕ੍ਰੋਧ (ਦੀ ਭਾਵਨਾ) ਖ਼ਤਮ ਹੋ ਗਈ ਹੈ ਅਤੇ (ਪਰਮ ਸੱਤਾ ਦੀ) ਸਿਫ਼ਤ ਵਿਚ ਸਮਾਏ ਹੋਏ ਹਨ।6। ਸਤਿ ਅਤੇ ਸੰਤੋਖ਼ ਦੇ ਆਨੰਦ ਕਰਕੇ ਉਥੇ ਸ਼ਿਵ ਅਤੇ ਸ਼ਕਤੀ ਦੀ ਹੋਂਦ ਨਹੀਂ ਹੈ।7। ਗ੍ਰਿਹਸਥ ਵਿਚ ਹੀ ਉਦਾਸ ਰਹਿੰਦੇ ਹਨ ਅਤੇ ਸੱਚੇ ਅਤੇ ਸੁਚੇ (ਆਚਾਰ ਵਾਲੇ) ਹਨ।8। ਵੀਹ ਵਸਵੇ (ਰੂਪ ਸੰਸਾਰ) ਵਿਚ ਹੀ ਪ੍ਰਭੂ (ਦੇ ਨਾਮ) ਦਾ ਅਭਿਆਸ ਗੁਰੂ ਨੇ ਸਿੱਖ ਨੂੰ ਬਖ਼ਸ਼ਿਆ ਹੈ।9।

### ੩

ਗੁਰੂ (ਦੇ ਉਪਦੇਸ਼) ਨੂੰ ਚੇਲਾ ਪ੍ਰਵਾਨ ਕਰੇ ਤਾਂ ਉਹ ਗੁਰਮੁਖ ਜਾਣਿਆ ਜਾਂਦਾ ਹੈ।1। (ਉਸ) ਗੁਰਮੁਖ ਦੇ ਆਚਾਰ ਅਸਚਰਜ ਭਰੇ ਹਨ ਅਤੇ (ਉਸ ਦੀ) ਕਹਾਣੀ ਕਥਨ ਤੋਂ ਬਾਹਰ ਹੈ।2। ਕੁਦਰਤ ਤੋਂ ਕੁਰਬਾਨ ਹੋਈਦਾ ਹੈ (ਕਿਉਂਕਿ ਉਸ ਦੁਆਰਾ) ਕਾਦਰ ਜਾਣੀਂਦਾ ਹੈ।3। ਗੁਰਮੁਖ ਜਗਤ ਵਿਚ ਪ੍ਰਾਹੁਣੇ ਵਾਂਗ ਹੈ (ਇਸ ਲਈ) ਜਗਤ ਵਿਚ ਪ੍ਰਾਹੁਣੇ ਵਾਲਾ ਆਦਰ ਪ੍ਰਾਪਤ ਕਰਦਾ ਹੈ।4। (ਉਹ) ਸਤਿਗੁਰੂ ਨੂੰ ਸੱਚਾ ਅਤੇ ਸ਼ੋਭਾਸ਼ਾਲੀ ਕਹਿ ਕੇ ਵਖਾਣਦਾ ਹੈ।5।

ਦਰਿ ਢਾਢੀ ਪਰਵਾਣੁ ਚਵੈ ਗੁਰਬਾਣੀਐ॥ (6)
ਅੰਤਰਿਜਾਮੀ ਜਾਣੁ ਹੇਤੁ ਪਛਾਣੀਐ॥ (7)
ਸਚੁ ਸਬਦੁ ਨੀਸਾਣੁ ਸੁਰਤਿ ਸਮਾਣੀਐ॥ (8)
ਇਕੋ ਦਰਿ ਦੀਬਾਣੁ ਸਬਦਿ ਸਿਞਾਣੀਐ ॥(9)

੪

ਸਬਦ ਗੁਰੂ ਗਰੁ ਵਾਹੁ ਗੁਰਮੁਖਿ ਪਾਇਆ॥ (1)
ਚੇਲਾ ਸੁਰਤਿ ਸਮਾਹੁ ਅਲਖੁ ਲਖਾਇਆ॥ (2)
ਗੁਰ ਚੇਲੇ ਵੀਵਾਹੁ ਤੁਰੀ ਚੜਾਇਆ॥ (3)
ਗਹਰ ਗੰਭੀਰ ਅਥਾਹੁ ਅਜਰੁ ਜਰਾਇਆ॥ (4)
ਸਚਾ ਬੇਪਰਵਾਹ ਸਚਿ ਸਮਾਇਆ॥ (5)
ਪਾਤਿਸਾਹਾ ਪਾਤਿਸਾਹ ਹੁਕਮੁ ਚਲਾਇਆ॥ (6)
ਲਉਬਾਲੀ ਦਰਗਾਹੁ ਭਾਣਾ ਭਾਇਆ॥ (7)
ਸਚੀ ਸਿਫਤ ਸਲਾਹ ਅਪਿਓ ਪੀਆਇਆ॥ (8)
ਸਬਦੁ ਸੁਰਤਿ ਅਸਗਾਹ ਅਘੜ ਘੜਾਇਆ ॥(9)

੫

ਮੁਲ ਨ ਮਿਲੈ ਅਮੋਲੁ ਨ ਕੀਮਤਿ ਪਾਈਐ॥ (1)
ਪਾਇ ਤਰਾਜੂ ਤੋਲੁ ਨ ਅਤੁਲੁ ਤੁਲਾਈਐ॥ (2)
ਨਿਜ ਘਰ ਤਖਤ ਅਡੋਲੁ ਨ ਡੋਲਿ ਡੋਲਾਈਐ॥ (3)
ਗੁਰਮੁਖਿ ਪੰਥ ਨਿਰੋਲ ਨ ਰਲੈ ਰਲਾਈਐ॥ (4)
ਕਥਾ ਅਕਥ ਅਬੋਲੁ ਨ ਬੋਲ ਬੋਲਾਈਐ॥ (5)
ਸਦਾ ਅਭੁਲ ਅਭੋਲਿ ਨ ਭੋਲ ਭੁਲਾਈਐ॥ (6)
ਗੁਰਮੁਖਿ ਪੰਥੁ ਅਲੋਲੁ ਸਹਜਿ ਸਮਾਈਐ॥ (7)
ਅਮਿਓ ਸਰੋਵਰ ਝੋਲੁ ਗੁਰਮੁਖਿ ਪਾਈਐ॥ (8)
ਲਖ ਟੋਲੀਂ ਇਕ ਟੋਲ ਨ ਆਪੁ ਗਣਾਈਐ ॥(9)

੬

ਸਉਦਾ ਇਕਤੁ ਹਟਿ ਸਬਦਿ ਵਿਸਾਹੀਐ॥ (1)
ਪੂਰਾ ਪੂਰੈ ਵਟਿ ਕਿ ਆਖਿ ਸਲਾਹੀਐ॥ (2)

(ਉਹ ਗੁਰੂ ਦੇ) ਦਰ ਦੇ ਢਾਢੀ ਵਾਂਗ ਗੁਰਬਾਣੀ ਬੋਲਦਾ ਹੈ।6। (ਉਸ ਨੂੰ) ਅੰਤਰਯਾਮੀ ਸਮਝ ਕੇ (ਉਸ ਦੇ) ਪ੍ਰੇਮ ਨੂੰ ਪਛਾਣਦਾ ਹੈ।7। ਸੱਚੇ ਸ਼ਬਦ ਦੇ ਪਰਵਾਨੇ (ਰਾਹੀਂ ਪ੍ਰਭੂ ਵਿਚ) ਸੁਰਤਿ ਨੂੰ ਸਮਾਉਂਦਾ ਹੈ।8। ਇਕ ਦਰ ਦੀ ਦਰਬਾਨੀ ਕਰਕੇ ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣਦਾ ਹੈ।9।

ੴ

ਵਾਹਿਗੁਰੂ ਸ਼ਬਦ ਨੂੰ ਗੁਰਮੁਖ (ਗੁਰੂ ਅੰਗਦ ਨੇ) ਗੁਰੂ (ਨਾਨਕ ਦੇਵ) ਤੋਂ ਪ੍ਰਾਪਤ ਕੀਤਾ।1। ਚੇਲੇ (ਗੁਰੂ ਅੰਗਦ) ਨੇ ਸ਼ਬਦ-ਸੁਰਤਿ ਵਿਚ (ਆਪਣੇ ਆਪ ਨੂੰ) ਸਮਾ ਕੇ (ਸਭ ਨੂੰ) ਅਲੱਖ (ਪ੍ਰਭੂ) ਲਖਾ ਦਿੱਤਾ ਹੈ।2। ਗੁਰੂ (ਨਾਨਕ ਦੇਵ) ਨਾਲ ਚੇਲੇ ਦਾ ਸੰਯੋਗ ਹੋਣ ਤੇ (ਉਸ ਨੂੰ) ਤੁਰੀਆ ਅਵਸਥਾ (ਦੀ ਘੋੜੀ ਉਪਰ) ਚੜ੍ਹਾ ਦਿੱਤਾ ਹੈ।3। (ਚੇਲੇ ਨੂੰ ਗੁਰੂ ਨੇ) ਗਹਿਰ ਗੰਭੀਰ ਅਤੇ ਅਥਾਹ (ਪਰਮਾਤਮਾ ਜਣਾ ਕੇ) ਅਜਰ ਵਸਤੂ ਨੂੰ ਜਰਨ (ਯੋਗ ਪਦਾਰਥ) ਕਰ ਦਿੱਤਾ ਹੈ।4। (ਚੇਲਾ) ਸੱਚਾ ਬੇਪਰਵਾਹ ਹੋ ਕੇ ਸਤਿਸਰੂਪ ਵਿਚ ਸਮਾ ਗਿਆ ਹੈ।5। ਪਾਤਿਸ਼ਾਹਾਂ ਦਾ ਪਾਤਿਸ਼ਾਹ ਹੋ ਕੇ (ਉਨ੍ਹਾਂ ਉਪਰ) ਹੁਕਮ ਚਲਾਇਆ ਹੈ।6। ਬੇਪਰਵਾਹ (ਪਰਮਾਤਮਾ) ਦੀ ਦਰਗਾਹ ਦਾ ਭਾਣਾ (ਉਸ ਨੂੰ) ਚੰਗਾ ਲਗਿਆ ਹੈ।7। (ਉਸ ਨੇ) ਸੱਚੀ ਸਿਫ਼ਤ ਅਤੇ ਸਰਾਹਨਾ ਦਾ ਅੰਮ੍ਰਿਤ (ਆਪ ਪੀਤਾ ਅਤੇ ਹੋਰਨਾਂ ਨੂੰ) ਪਿਲਾਇਆ ਹੈ।8। ਸ਼ਬਦ ਸੁਰਤਿ ਦੀ ਡੂੰਘਾਈ ਵਿਚ ਉਤਰ ਕੇ ਨ ਘੜੇ ਜਾ ਸਕਣ ਵਾਲੇ (ਮਨ) ਨੂੰ ਘੜਿਆ ਹੈ।9।

੫

(ਗੁਰਮੁਖ ਪੰਥ) ਅਮੋਲਕ ਹੈ, (ਇਹ) ਮੁੱਲੇ ਨਹੀਂ ਮਿਲਦਾ, ਨ (ਇਸ ਦੀ) ਕੀਮਤ ਪਾਈ ਜਾ ਸਕਦੀ ਹੈ।1। ਤਕੜੀ ਵਿਚ ਤੋਲ/ਵੱਟੇ ਪਾ ਕੇ ਨ ਤੋਲੀ ਜਾ ਸਕਣ (ਵਾਲੀ ਵਸਤੂ ਨੂੰ) ਤੋਲਿਆ ਨਹੀਂ ਜਾ ਸਕਦਾ ਹੈ।2। ਆਪਣੇ ਹਿਰਦੇ ਰੂਪ ਘਰ ਦੇ ਅਡੋਲ ਤਖ਼ਤ ਉਪਰ (ਉਹ) ਡੋਲਾਉਣ ਤੇ ਵੀ ਡੋਲਦਾ ਨਹੀਂ ਹੈ।3। ਗੁਰਮੁਖ ਪੰਥ ਸ਼ੁੱਧ/ਸਾਤਵਿਕ ਹੈ, (ਕਿਸੇ ਨਾਲ) ਰਲਾਉਣ ਤੇ ਵੀ ਰਲਦਾ ਨਹੀਂ ਹੈ।4। (ਇਸ ਦੀ) ਕਥਾ ਅਕਥ ਅਤੇ ਅਬੋਲ ਹੈ, ਬੋਲਾਂ ਦੁਆਰਾ ਬੋਲੀ, ਨਹੀਂ ਜਾ ਸਕਦੀ।5। (ਗੁਰਮੁਖ) ਸਦਾ ਅਭੁਲ ਅਤੇ ਅਚੂਕ ਹੈ, ਭੁਲਾਉਣ ਤੇ ਵੀ ਨਹੀਂ ਭੁਲਦਾ।6। ਗੁਰਮੁਖ ਪੰਥ ਸਥਿਰ ਹੈ, (ਸਦਾ) ਸਹਿਜ ਅਵਸਥਾ ਵਿਚ ਸਮਾਇਆ ਰਹਿੰਦਾ ਹੈ।7। ਅੰਮ੍ਰਿਤ ਦੇ ਸਰੋਵਰ ਨੂੰ ਝੇਲ ਕੇ ਗੁਰਮੁਖ (ਸਹਿਜ ਅਵਸਥਾ) ਪ੍ਰਾਪਤ ਕਰਦਾ ਹੈ।8। (ਗੁਰਮੁਖ ਪਾਸ) ਲੱਖਾਂ ਪਦਾਰਥਾਂ ਜਿੰਨਾ ਇਕ ਪਦਾਰਥ (ਇਹ ਹੈ ਕਿ ਉਹ) ਆਪਾ ਭਾਵ ਜ਼ਾਹਿਰ ਨਹੀਂ ਕਰਦਾ।9।

੬

ਸ਼ਬਦ ਰੂਪੀ ਸੌਦਾ ਇਕੋ ਸਤਿਸੰਗ ਰੂਪੀ ਹੱਟੀ ਤੋਂ ਖਰੀਦਿਆ ਜਾਂਦਾ ਹੈ।1। ਪੂਰੇ (ਮਹਾਪੁਰਸ਼ਾਂ ਦਾ ਉਪਦੇਸ਼ ਰੂਪ) ਵਟਾ/ਤੋਲ ਪੂਰਾ ਹੈ, (ਉਸ ਨੂੰ) ਕੀ ਕਹਿ ਕੇ ਸਲਾਹੀਏ।2।

ਕਦੇ ਨ ਹੋਵੈ ਘਟਿ ਸਚੀ ਪਤਿਸਾਹੀਐ॥ (3)
ਪੂਰੇ ਸਤਿਗੁਰ ਖਟਿ ਅਖੁਟੁ ਸਮਾਹੀਐ॥ (4)
ਸਾਧਸੰਗਤ ਪਰਗਟਿ ਸਦਾ ਨਿਬਾਹੀਐ॥ (5)
ਚਾਵਲਿ ਇਕਤੇ ਸਟਿ ਨ ਦੂਜੀ ਵਾਹੀਐ॥ (6)
ਜਮ ਦੀ ਫਾਹੀ ਕਟਿ ਦਾਦਿ ਇਲਾਹੀਐ॥ (7)
ਪੰਜ ਦੂਤ ਸੰਘਟਿ ਢੇਰੀ ਢਾਹੀਐ॥ (8)
ਪਾਣੀ ਜਿਉ ਹਰਿਹਟਿ ਸੁ ਖੇਤ ਉਮਾਹੀਐ ॥ (9)

੭

ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ॥ (1)
ਦੇਖੈ ਥਾਪਿ ਉਥਾਪਿ ਜਿਉ ਤਿਸੁ ਭਾਵਈ॥ (2)
ਲੇਪੁ ਨ ਪੁੰਨਿ ਨ ਪਾਪਿ ਉਪਾਇ ਸਮਾਵਈ॥ (3)
ਲਾਗੂ ਵਰੁ ਨ ਸਰਾਪ ਨ ਆਪ ਜਣਾਵਈ॥ (4)
ਗਾਵੈ ਸਬਦੁ ਅਲਾਪਿ ਅਕਥੁ ਸੁਣਾਵਈ॥ (5)
ਅਕਥ ਕਥਾ ਜਪੁ ਜਾਪਿ ਨ ਜਗਤੁ ਕਮਾਵਈ॥ (6)
ਪੂਰੈ ਗੁਰ ਪਰਤਾਪਿ ਆਪੁ ਗਵਾਵਈ॥ (7)
ਲਾਹੇ ਤਿਨੇ ਤਾਪਿ ਸੰਤਾਪਿ ਘਟਾਵਈ॥ (8)
ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ ॥ (9)

੮

ਪੂਰਾ ਸਤਿਗੁਰ ਸਤਿ ਗੁਰਮੁਖਿ ਭਾਲੀਐ॥ (1)
ਪੂਰੀ ਸਤਿਗੁਰ ਮਤਿ ਸਬਦ ਸਮਾਲੀਐ॥ (2)
ਦਰਗਹ ਧੋਈਐ ਪਤਿ ਹਉਮੈ ਜਾਲੀਐ॥ (3)
ਘਰ ਹੀ ਜੋਗ ਜੁਗਤਿ ਬੈਸਣ ਧਰਮਸਾਲੀਐ॥ (4)
ਪਾਵਨ ਮੋਖ ਮੁਕਤਿ ਗੁਰ ਸਿਖ ਪਾਲੀਐ॥ (5)
ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ॥ (6)
ਪਾਤਿਸਾਹੀ ਇਕ ਛਤਿ ਖਰੀ ਸੁਖਾਲੀਐ॥ (7)
ਪਾਣੀ ਪੀਹਣੁ ਘਤਿ ਸੇਵਾ ਘਾਲੀਐ॥ (8)

(ਉਹ ਵਟਾ) ਕਦੇ ਵੀ ਘਟ ਨਹੀਂ ਹੁੰਦਾ (ਕਿਉਂਕਿ) ਸੱਚੀ ਪਾਤਸ਼ਾਹੀ/ ਵਿਵਸਥਾ ਹੈ।3। ਪੂਰੇ ਸਤਿਗੁਰੂ (ਦੇ ਸੰਪਰਕ ਵਿਚ ਆ ਕੇ) ਖਟਿਆ ਧਨ ਨ ਮੁਕਣ ਵਾਲਾ ਹੈ, (ਉਸ ਨੂੰ) ਜਮਾ ਕਰਨਾ ਚਾਹੀਦਾ ਹੈ (*ਸਮਾਹੀਐ*)।4। (ਜੋ ਸ਼ਬਦ) ਸਾਧ- ਸੰਗਤ ਵਿਚ ਪ੍ਰਗਟ ਹੈ, (ਉਸ ਨੂੰ ਵਿਚਾਰਨ ਦਾ) ਸਦਾ ਨਿਰਵਾਹ ਕਰਨਾ ਚਾਹੀਦਾ ਹੈ।5। (ਹਿਰਦੇ ਰੂਪ) ਚਾਵਲ ਨੂੰ (ਸ਼ਬਦ ਦੀ) ਇਕੋ ਸਟ/ਚੋਟ ਨਾਲ (ਉਜਲਾ ਕਰ ਲਵੇ), ਦੂਜੀ (ਸਟ) ਮਾਰਨ ਦੀ ਲੋੜ ਹੀ ਨ ਪਵੇ।6। ਈਸ਼ਵਰੀ ਦਾਤ ਦੁਆਰਾ ਜਮ ਦੀ ਫਾਹੀ ਕਟਣੀ ਚਾਹੀਦੀ ਹੈ।7। ਪੰਜ ਵਿਕਾਰਾਂ ਰੂਪ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੇ ਸੰਗਠਨ ਨੂੰ ਨਸ਼ਟ ਕਰਨਾ ਚਾਹੀਦਾ ਹੈ।8। (ਗੁਣਾਂ ਦੀ) ਖੇਤੀ ਸਾਧ-ਸੰਗਤ ਰੂਪ ਹਰਟ ਤੋਂ ਪਾਣੀ ਦੇ ਕੇ ਪੈਦਾ ਕਰਨੀ ਚਾਹੀਦੀ ਹੈ।9।

੭

ਪੂਰਾ ਸਤਿਗੁਰੂ ਅਲੱਖ ਹੈ, (ਆਪਣੇ) ਆਪ ਨੂੰ ਲਖਾਉਂਦਾ/ਜਣਾਉਂਦਾ ਨਹੀਂ ਹੈ।1। (ਉਹ ਸਾਰੀ ਸ੍ਰਿਸ਼ਟੀ ਨੂੰ) ਸਥਾਪਿਤ ਕਰਕੇ ਫਿਰ ਵਿਸਥਾਪਿਤ ਕਰਦਾ ਹੋਇਆ ਜਿਵੇਂ ਉਸ ਨੂੰ ਚੰਗਾ ਲਗਦਾ ਹੈ, ਵੇਖਦਾ ਹੈ।2। (ਉਸ ਨੂੰ ਸ੍ਰਿਸ਼ਟੀ ਦੀ) ਸਥਾਪਨਾ ਅਤੇ ਵਿਸਥਾਪਨਾ ਕਰਕੇ (ਕਿਸੇ ਪ੍ਰਕਾਰ ਦੇ) ਪੁੰਨ ਪਾਪ ਦਾ ਲੇਪ ਨਹੀਂ ਲਗਦਾ ਹੈ।3। (ਉਹ ਨੂੰ ਕੋਈ) ਵਰ ਜਾਂ ਸਰਾਪ ਨਹੀਂ ਲਗਦਾ ਅਤੇ ਨ ਹੀ ਆਪਣੇ ਆਪ ਨੂੰ ਜਣਾਉਂਦਾ ਹੈ।4। (ਉਹ) ਸ਼ਬਦ ਦੇ ਸਵਰ ਨੂੰ ਗਾਉਂਦਾ ਹੈ ਅਤੇ ਅਕਥ (ਪ੍ਰਭੂ) ਦੀ (ਕਥਾ) ਸੁਣਾਉਂਦਾ ਹੈ।5। (ਉਹ) ਅਕਥ (ਪ੍ਰਭੂ) ਦੀ ਕਥਾ ਦਾ ਜਾਪ ਜਪਦਾ ਹੈ ਅਤੇ ਜਗਤ ਵਾਲੀ (ਮਾਇਆਵੀ) ਕਾਰ ਨਹੀਂ ਕਰਦਾ।6। ਪੂਰੇ ਗੁਰੂ ਦੇ ਪ੍ਰਤਾਪ ਨਾਲ ਆਪਾ-ਭਾਵ ਖ਼ਤਮ ਕਰ ਦਿੰਦਾ ਹੈ।7। (ਗੁਰੂ ਦੇ ਪ੍ਰਤਾਪ ਨਾਲ) ਤਿੰਨਾਂ ਤਾਪਾਂ ਨੂੰ ਉਤਾਰਦਾ ਹੈ ਅਤੇ ਸੰਤਾਪ ਨੂੰ ਘਟਾਉਂਦਾ ਹੈ।8। (ਉਸ ਦਾ) ਮਨ ਗੁਰਬਾਣੀ ਰਾਹੀਂ ਤ੍ਰਿਪਤ ਹੋ ਜਾਂਦਾ ਹੈ ਅਤੇ ਆਪਣੇ ਨਿਜ-ਸਰੂਪੀ ਠਿਕਾਣੇ ਉਤੇ ਆ ਜਾਂਦਾ ਹੈ।9।

੮

ਪੂਰਾ ਗੁਰੂ ਸਤਿਸਰੂਪ ਹੈ, ਗੁਰਮੁਖ ਹੀ (ਉਸ ਨੂੰ) ਲਭਦੇ ਹਨ।1। ਸਤਿਗੁਰੂ ਦੀ ਪੂਰੀ ਮਤਿ ਹੈ ਕਿ ਸ਼ਬਦ ਨੂੰ ਸੰਭਾਲਣਾ ਚਾਹੀਦਾ ਹੈ।2। ਹਉਮੈ ਨੂੰ ਸਾੜ ਕੇ ਦਰਗਾਹੀ ਪ੍ਰਵੇਸ਼ ਲਈ (ਆਪਣੀ) ਪਤ ਧੋ ਲੈਣੀ ਚਾਹੀਦੀ ਹੈ।3। ਧਰਮਸਾਲਾ (ਸਤਿਸੰਗਤ) ਵਿਚ ਬੈਠ ਕੇ ਗ੍ਰਿਹਸਥ ਵਿਚ ਹੀ ਪ੍ਰਭੂ-ਸੰਯੋਗ ਦੀ ਜੁਗਤ (ਸਮਝ ਲਈਦੀ ਹੈ)।4। ਗੁਰੂ ਦੀ ਸਿਖਿਆ ਨੂੰ ਜੋ ਪਾਲਦੇ ਹਨ, ਉਹ ਮੋਖ/ਮੁਕਤੀ ਪ੍ਰਾਪਤ ਕਰਦੇ ਹਨ।5। (ਉਨ੍ਹਾਂ ਦੇ) ਅੰਦਰ ਪ੍ਰੇਮ ਭਗਤੀ ਦਾ ਵਰਤਾਰਾ ਹੁੰਦਾ ਹੈ, (ਪ੍ਰਭੂ ਉਨ੍ਹਾਂ ਨੂੰ) ਮਿਹਰ ਦੀ ਨਜ਼ਰ ਨਾਲ ਨਿਹਾਲ ਕਰਦਾ ਹੈ।6। ਉਨ੍ਹਾਂ ਨੂੰ ਸਥਾਈ ਪਾਤਿਸ਼ਾਹੀ ਪ੍ਰਾਪਤ ਹੁੰਦੀ ਹੈ, (ਜੋ) ਬਹੁਤ ਸੁਖਦਾਇਕ ਹੈ।7। ਪਾਣੀ (ਢੋਣ) ਅਤੇ (ਪੀਸਣ) ਪੀਹਣ ਵਾਲੀ ਸੇਵਾ ਸੰਪੰਨ ਕਰਦੇ ਹਨ।8।

ਮਸਕੀਨੀ ਵਿਚ ਵਤਿ ਚਾਲੇ ਚਾਲੀਐ ॥(9)

੯

ਗੁਰਮੁਖਿ ਸਚਾ ਖੇਲੁ ਗੁਰ ਉਪਦੇਸਿਆ॥ (1)
ਸਾਧਸੰਗਤਿ ਦਾ ਮੇਲ ਸਬਦਿ ਅਵੇਸਿਆ॥ (2)
ਫੁਲੀ ਤਿਲੀ ਫੁਲੇਲ ਸੰਗਿ ਸਲੇਸਿਆ॥ (3)
ਗੁਰ ਸਿਖ ਨਕ ਨਕੇਲ ਮਿਟੈ ਅੰਦੇਸਿਆ॥ (4)
ਨਾਵਣ ਅੰਮ੍ਰਿਤ ਵੇਲ ਵਸਣ ਸੁਦੇਸਿਆ॥ (5)
ਗੁਰ ਜਪਿ ਰਿਦੈ ਸੁਹੇਲੁ ਗੁਰ ਪਰਵੇਸਿਆ॥ (6)
ਭਾਉ ਭਗਤਿ ਭਉ ਭੇਲ ਸਾਧ ਸਰੇਸਿਆ॥ (7)
ਨਿਤ ਨਿਤ ਨਵਲ ਨਵੇਲ ਗੁਰਮੁਖਿ ਭੇਸਿਆ॥ (8)
ਖੈਰ ਦਲਾਲੁ ਦਲੇਲ ਸੇਵ ਸਹੇਸਿਆ ॥ (9)

੧੦

ਗੁਰ ਮੂਰਤਿ ਕਰਿ ਧਿਆਨ ਸਦਾ ਹਜੂਰ ਹੈ॥ (1)
ਗੁਰਮੁਖਿ ਸਬਦ ਗਿਆਨੁ ਨੇੜਿ ਨ ਦੂਰ ਹੈ॥ (2)
ਪੂਰਬਿ ਲਿਖਤ ਨਿਸਾਣ ਕਰਮ ਅੰਕੂਰ ਹੈ॥ (3)
ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ॥ (4)
ਪੂਰਨ ਪਰਮ ਨਿਧਾਨ ਸਦ ਭਰਪੂਰ ਹੈ॥ (5)
ਸਾਧ ਸੰਗਤਿ ਅਸਥਾਨੁ ਜਗਮਗ ਨੂਰ ਹੈ॥ (6)
ਲਖ ਲਖ ਸਸੀਅਰ ਭਾਨ ਕਿਰਿਣ ਠਰੂਰ ਹੈ॥ (7)
ਲਖ ਲਖ ਬੇਦ ਪੁਰਾਣਿ ਕੀਰਤਨ ਚੂਰ ਹੈ॥ (8)
ਭਗਤ ਵਛਲ ਪਰਵਾਣ ਚਰਣਾ ਚੂਰ ਹੈ ॥(9)

੧੧

ਗੁਰਸਿਖੁ ਸਿਖ ਗੁਰ ਸੋਇ ਅਲਖੁ ਲਖਾਇਆ॥ (1)
ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ॥ (2)
ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ॥ (3)
ਹੀਰਾ ਕਣੀ ਪਰੋਇ ਹੀਰੁ ਬਿਧਾਇਆ॥ (4)
ਜਲ ਤਰੰਗ ਅਵਲੋਇ ਸਲਿਲ ਸਮਾਇਆ॥ (5)

(ਉਹ) ਨਿਮਰਤਾ/ਗ਼ਰੀਬੀ ਵਿਚ ਫਿਰ ਕੇ (ਆਪਣੀ) ਨਿਰਾਲੀ ਚਾਲ ਦਰਸਾਉਂਦੇ ਹਨ।9।

੯

ਗੁਰਮੁਖਾਂ ਦਾ ਖੇਲ ਸੱਚਾ ਹੈ (ਕਿਉਂਕਿ ਉਨ੍ਹਾਂ ਨੂੰ) ਗੁਰੂ ਨੇ ਉਪਦੇਸ਼ ਦਿੱਤਾ ਹੈ।1। ਸ਼ਬਦ ਵਿਚ ਸਥਿਤ ਹੋ ਕੇ (ਉਨ੍ਹਾਂ ਨੇ) ਸਾਧ-ਸੰਗਤ ਦਾ ਮੇਲ (ਪ੍ਰਾਪਤ ਕੀਤਾ ਹੈ)।2। (ਜਿਵੇਂ) ਫੁਲਾਂ ਨਾਲ ਮਿਲ ਕੇ ਤਿਲਾਂ ਦਾ ਤੇਲ ਸੁਗੰਧਿਤ ਹੋ ਜਾਂਦਾ ਹੈ, (ਤਿਵੇਂ) ਸਤਿਸੰਗ (ਦਾ ਮੇਲ ਉਨ੍ਹਾਂ ਲਈ) ਸ੍ਰੇਸ਼ਠ (*ਸਲੇਸਿਆ*) ਹੈ।3। ਗੁਰਸਿੱਖਾਂ ਦੇ ਨੱਕ ਵਿਚ (ਗੁਰ-ਉਪਦੇਸ਼ ਦੀ) ਨਕੇਲ ਪਈ ਹੋਣ ਕਾਰਣ, ਉਨ੍ਹਾਂ ਦੀ ਚਿੰਤਾ ਮਿਟ ਜਾਂਦੀ ਹੈ।4। (ਉਹ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ ਅਤੇ ਸਤਿਸੰਗਤ ਰੂਪ ਸ੍ਰੇਸ਼ਠ ਦੇਸ਼ ਵਿਚ ਵਸਦੇ ਹਨ।5। (ਉਹ) ਹਿਰਦੇ ਵਿਚ ਗੁਰੂ ਨੂੰ ਜਪਦੇ ਹਨ ਅਤੇ (ਹਿਰਦੇ ਵਿਚ) ਗੁਰੂ ਦੇ ਪ੍ਰਵੇਸ਼ ਕਾਰਣ ਆਨੰਦਿਤ ਹੁੰਦੇ ਹਨ।6। ਪ੍ਰੇਮ-ਭਗਤੀ ਅਤੇ (ਈਸ਼ਵਰੀ) ਭੈ ਦੇ ਸੰਯੋਗ ਕਾਰਣ (ਉਹ) ਸ੍ਰੇਸ਼ਠ ਸੰਤ ਹਨ।7। ਗੁਰਮੁਖਾਂ ਦੇ ਭੇਸ/ਸਰੂਪ ਨਿਤ ਨਿਤ ਨਵੇਂ ਤੋਂ ਨਵੇਂ ਹੁੰਦੇ ਹਨ।8। (ਉਹ ਨਾਮ ਦੀ) ਦਾਤ ਦੇਣ ਵਾਲੇ ਦਲੇਰ ਦਲਾਲ ਹੁੰਦੇ ਹਨ ਅਤੇ ਸੇਵਾ ਕਰਕੇ ਸਹਿਨਸ਼ੀਲ ਹਨ।9।

੧੦

ਗੁਰੂ ਦੇ ਸਰੂਪ ਦਾ ਧਿਆਨ ਕਰਨ ਨਾਲ (ਗੁਰਮੁਖਾਂ ਦੇ ਉਹ) ਸਦਾ ਪਾਸ ਵਸਦਾ ਹੈ।1। ਗੁਰਮੁਖਾਂ ਨੂੰ ਸ਼ਬਦ ਦਾ ਗਿਆਨ ਹੋਣ ਕਾਰਣ (ਪਰਮਾਤਮਾ ਉਨ੍ਹਾਂ ਦੇ) ਨੇੜੇ ਹੁੰਦਾ ਹੈ, ਦੂਰ ਨਹੀਂ।2। (ਪਰ) ਕਰਮਾਂ ਦਾ ਅੰਕੁਰ ਪੂਰਬ ਲਿਖੇ ਲੇਖ ਕਰਕੇ ਫੁਟਦਾ ਹੈ।3। ਸੇਵਕ (ਗੁਰਸਿੱਖ) ਗੁਰੂ ਦੀ ਸੇਵਾ ਦੁਆਰਾ ਮੁੱਖੀ ਸੂਰਮਾ ਬਣ ਜਾਂਦਾ ਹੈ।4। ਪੂਰਣ (ਪ੍ਰਭੂ ਦੀ ਮਿਹਰ ਦਾ) ਮਹਾਨ ਖ਼ਜ਼ਾਨਾ ਸਦਾ ਭਰਪੂਰ ਰਹਿੰਦਾ ਹੈ।5। ਸਾਧ-ਸੰਗਤ ਦੇ ਸਥਾਨ ਵਿਚ (ਪ੍ਰਭੂ ਦਾ) ਨੂਰ ਜਗਮਗ ਕਰਦਾ ਹੈ।6। (ਉਸ ਨੂਰ ਸਾਹਮਣੇ) ਲੱਖਾਂ ਸੂਰਜਾਂ ਅਤੇ ਚੰਦ੍ਰਮਾਂ ਦੀਆਂ ਕਿਰਣਾਂ ਠੰਢੀਆਂ ਪੈ ਜਾਂਦੀਆਂ ਹਨ (ਅਰਥਾਤ ਮਾਤ ਖਾ ਜਾਂਦੀਆਂ ਹਨ)।7। ਲੱਖਾਂ ਵੇਦ ਅਤੇ ਲੱਖਾਂ ਪੁਰਾਣ (ਹਰਿ) ਕੀਰਤਨ ਅਗੇ ਤੁਛ ਹਨ।8। (ਸਾਧ-ਸੰਗਤ ਦੇ) ਚਰਣਾਂ ਦੀ ਧੂੜ ਬਣਿਆ (ਗੁਰਸਿੱਖ) ਭਗਤ ਵਛਲ (ਪ੍ਰਭੂ) ਵਲੋਂ ਸਵੀਕ੍ਰਿਤ ਹੈ।9।

੧੧

ਉਹੀ ਗੁਰਸਿੱਖ ਸਿੱਖ ਵਜੋਂ ਗੁਰੂ ਹੈ (ਜਿਸ ਨੂੰ) ਅਲੱਖ (ਪ੍ਰਭੂ) ਲਖਾ ਦਿੱਤਾ ਹੈ।1। ਗੁਰੂ (ਨਾਨਕ)ਦੀ ਦੀਖਿਆ ਲੈ ਕੇ ਉਹ (ਗੁਰੂ ਅੰਗਦ ਪਹਿਲਾਂ) ਸਿੱਖ ਅਖਵਾਇਆ।2। ਜਦੋਂ ਸਿੱਖ (ਗੁਰੂ ਅੰਗਦ) ਗੁਰੂ ਨੂੰ ਭਾ ਗਿਆ ਤਾਂ ਗੁਰੂ ਅਤੇ ਸਿੱਖ ਦੋਵੇਂ ਅਭੇਦ ਹੋ ਗਏ।3। ਹੀਰੇ ਦੀ ਕਣੀ ਨੇ ਹੀਰੇ ਨੂੰ ਵਿੰਨ੍ਹ ਕੇ ਪਰੋ ਦਿੱਤਾ ਹੈ।4। ਜਲ ਦੀਆਂ ਤਰੰਗਾਂ ਨੂੰ ਵੇਖੋ (*ਅਵਲੋਇ*), ਜਲ (*ਸਲਿਲ*) ਵਿਚ ਹੀ ਸਮਾ ਜਾਂਦੀਆਂ ਹਨ।5।

ਜੋਤੀ ਜੋਤ ਸਮੋਇ ਦੀਪੁ ਦਿਪਾਇਆ॥ (6)
ਅਚਰਜ ਅਚਰਜ ਢੋਇ ਚਲਿਤੁ ਬਣਾਇਆ॥ (7)
ਦੁਧਹੁ ਦਹੀ ਵਿਲੋਇ ਘਿਉ ਕਢਾਇਆ॥ (8)
ਇਕ ਚਾਨਣ ਤ੍ਰਿਹੁ ਲੋਇ ਪ੍ਰਗਟੀ ਆਇਆ ॥ (9)

੧੨

ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ॥ (1)
ਅੰਗਦ ਅਲਖੁ ਅਭੇਉ ਸਹਿਜ ਸਮੋਇਆ॥ (2)
ਅਮਰਹੁ ਅਮਰ ਸਮੇਉ ਅਲਖ ਅਲੋਇਆ॥ (3)
ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ॥ (4)
ਗੁਰ ਅਰਜਨ ਕਰਿ ਸੇਉ ਢੋਐ ਢੋਇਆ॥ (5)
ਗੁਰ ਹਰਿ ਗੋਵਿੰਦੁ ਅਮੇਉ ਅਮਿਉ ਵਿਲੋਇਆ॥ (6)
ਸਚਾ ਸਚਿ ਸੁਚੇਉ ਸਚਿ ਖਲੋਇਆ॥ (7)
ਆਤਮ ਅਗਹ ਅਗਹੇਉ ਸਬਦ ਪਰੋਇਆ॥ (8)
ਗੁਰਮੁਖਿ ਅਭਰ ਭਰੇਉ ਭਰਮ ਭਉ ਖੋਇਆ ॥ (9)

੧੩

ਸਾਧਸੰਗਤਿ ਭਉ ਭਾਉ ਸਹਜੁ ਬੈਰਾਗੁ ਹੈ॥ (1)
ਗੁਰਮੁਖਿ ਸਹਜਿ ਸੁਭਾਉ ਸੁਰਤਿ ਸੁ ਜਾਗੁ ਹੈ॥ (2)
ਮਧਰ ਬਚਨ ਅਲਾਉ ਹਉਮੈ ਤਆਗੁ ਹੈ॥ (3)
ਸਤਿਗੁਰ ਮਤਿ ਪਰਥਾਉ ਸਦਾ ਅਨੁਰਾਗ ਹੈ॥ (4)
ਪਿਰਮ ਪਿਆਲੇ ਸਾਉ ਮਸਤਕਿ ਭਾਗ ਹੈ॥ (5)
ਬ੍ਰਹਮ ਜੋਤਿ ਬ੍ਰਹਮਾਉ ਗਿਆਨ ਚਰਾਗੁ ਹੈ॥ (6)
ਅੰਤਰਿ ਗੁਰਮਤਿ ਚਾਉ ਅਲਿਪਤੁ ਅਦਾਗੁ ਹੈ॥ (7)
ਵੀਹ ਇਕੀਹ ਚੜਾਉ ਸਦਾ ਸੁਹਾਗ ਹੈ ॥ (8)

੧੪

ਗੁਰਮੁਖਿ ਸਬਦ ਸਮਾਲ ਸੁਰਤਿ ਸਮਾਲੀਐ॥ (1)
ਗੁਰਮੁਖਿ ਨਦਰਿ ਨਿਹਾਲ ਨੇਹ ਨਿਹਾਲੀਐ॥ (2)
ਗੁਰਮੁਖਿ ਸੇਵਾ ਘਾਲਿ ਵਿਰਲੇ ਘਾਲੀਐ॥ (3)

ਦੀਪਕ ਨੂੰ ਰੁਸ਼ਨਾਉਣ ਵੇਲੇ (ਇਕ) ਦੀਪਕ ਦੀ ਜੋਤਿ (ਦੂਜੇ) ਦੀਪਕ ਵਿਚ ਸਮਾ ਜਾਂਦੀ ਹੈ।6। ਅਸਚਰਜ ਨੇ ਅਸਚਰਜ ਨਾਲ ਢੋ ਢੁਕਾ ਕੇ (ਅਦਭੁਤ) ਚਰਿਤ੍ਰ ਰਚ ਦਿੱਤਾ ਹੈ।7। (ਜਿਵੇਂ) ਦੁੱਧ ਤੋਂ ਦਹੀ ਬਣਾ ਕੇ (ਫਿਰ ਉਸ ਨੂੰ) ਰਿੜਕ ਕੇ ਘਿਉ ਕਢ ਲਿਆ ਹੈ।8। (ਪ੍ਰਭੂ ਦਾ) ਇਕੋ ਨੂਰ ਤਿੰਨਾਂ ਲੋਕਾਂ ਵਿਚ ਆ ਕੇ ਪ੍ਰਗਟ ਹੋ ਗਿਆ ਹੈ।9।

੧੨

ਸਤਿਗੁਰੂ ਨਾਨਕ ਦੇਵ ਗੁਰੂਆਂ ਦੇ ਗੁਰੂ ਹੋਏ ਹਨ।1। (ਉਨ੍ਹਾਂ ਨੇ ਗੁਰੂ) ਅੰਗਦ ਨੂੰ ਅਲੱਖ ਅਤੇ ਅਭੇਦ ਵਿਚ ਸਹਿਜ ਹੀ ਸਮੋ ਦਿੱਤਾ ਹੈ।2। (ਗੁਰੂ ਅੰਗਦ ਨੇ) ਅਮਰ ਦਾਸ ਨੂੰ ਅਮਰ (ਪ੍ਰਭੂ) ਵਿਚ ਸਮੋ ਕੇ ਅਲੱਖ ਪ੍ਰਭੂ ਲਖਾ ਦਿੱਤਾ ਹੈ।3। (ਗੁਰੂ ਅਮਰ ਦਾਸ ਨੇ ਰਾਮ ਦਾਸ ਨੂੰ) ਰਾਮ-ਨਾਮ ਦਾ ਸ੍ਰੇਸ਼ਠ (*ਅਰਿਖੇਉ*) ਅੰਮ੍ਰਿਤ ਪਾਨ ਕਰਾਇਆ ਹੈ।4। (ਗੁਰੂ ਰਾਮ ਦਾਸ ਦੀ) ਸੇਵਾ ਕਰਨ ਕਰਕੇ ਗੁਰੂ ਅਰਜਨ ਨੂੰ (ਗੁਰਿਆਈ ਦਾ) ਢੋਆ ਪੇਸ਼ ਕੀਤਾ ਗਿਆ ਹੈ।5। ਗੁਰੂ ਹਰਿਗੋਬਿੰਦ ਨੇ ਨਾਮ ਰੂਪ ਅੰਮ੍ਰਿਤ ਨੂੰ ਰਿੜਕਿਆ ਅਤੇ ਅਸੀਮ (*ਅਮਿਉ*) ਸਥਿਤੀ ਨੂੰ ਪ੍ਰਾਪਤ ਹੋਏ।6। ਸੱਚੇ ਪ੍ਰਭੂ ਦਾ ਸੱਚਾ (ਨਾਮ) ਪਵਿਤਰ (*ਸੁਚੇਉ*) (ਗੁਰਸਿੱਖਾਂ ਦੇ ਹਿਰਦੇ ਵਿਚ) ਟਿਕ ਗਿਆ ਹੈ।7। (ਗੁਰਸਿੱਖਾਂ ਨੇ) ਨ ਪਕੜੇ ਜਾ ਸਕਣ ਵਾਲੇ ਆਪੇ ਨੂੰ ਸ਼ਬਦ ਵਿਚ ਪਰੋ ਦਿੱਤਾ ਹੈ।8। ਗੁਰਮੁਖਾਂ ਨੇ ਨ ਭਰੇ ਜਾ ਸਕਣ ਵਾਲੇ (ਹਿਰਦਿਆਂ ਨੂੰ) ਭਰ ਕੇ ਭਰਮ ਅਤੇ ਭੈ ਨੂੰ ਦੂਰ ਕਰ ਦਿੱਤਾ ਹੈ।9।

੧੩

(ਗੁਰਮੁਖ ਸਾਧਕ ਈਸ਼ਵਰੀ) ਭੈ ਅਤੇ ਪ੍ਰੇਮ ਕਰਕੇ ਸਾਧ-ਸੰਗਤ ਵਿਚ ਸਹਿਜੇ ਹੀ ਵੈਰਾਗਵਾਨ ਰਹਿੰਦੇ ਹਨ।1। ਗੁਰਮੁਖ ਸਹਿਜ ਸੁਭਾ ਹੀ ਸੁਰਤ (ਨੂੰ ਸ਼ਬਦ ਵਿਚ ਟਿਕਾ ਕੇ) ਸਚੇਤ ਰਹਿੰਦੇ ਹਨ।2। ਮਿਠੇ ਬਚਨ ਬੋਲਦੇ ਹਨ ਅਤੇ ਹਉਮੈ ਦਾ ਤਿਆਗ ਕਰਦੇ ਹਨ।3। ਸਤਿਗੁਰੂ ਦੀ ਮਤਿ ਅਨੁਸਾਰ ਸਦਾ ਪ੍ਰੇਮ-ਮਗਨ ਰਹਿੰਦੇ ਹਨ।4। ਮਸਤਕ ਉਪਰ (ਚੰਗੇ) ਭਾਗ ਕਰਕੇ ਪ੍ਰੇਮ ਦੇ ਪਿਆਲੇ ਦਾ ਸੁਆਦ ਮਾਣਦੇ ਹਨ।5। ਬ੍ਰਹਮ-ਜੋਤਿ ਕਰਕੇ ਬ੍ਰਹਮਾ ਆਦਿ ਦੇਵਤਿਆਂ ਨੂੰ ਗਿਆਨ ਦਾ ਦੀਪਕ (ਦੇਣ ਦੇ ਸਮਰਥ ਹਨ)।6। ਹਿਰਦੇ ਵਿਚ ਗੁਰੂ ਦੀ ਮਤਿ ਦਾ ਵੱਡਾ ਚਾਉ ਹੋਣ ਕਰਕੇ (ਉਹ) ਨਿਰਲਿਪਤ ਅਤੇ ਨਿਸ਼ਕਲੰਕ ਹਨ।7। ਵੀਹ ਵਿਸਵੇ (ਸੰਸਾਰਿਕ ਪ੍ਰਪੰਚ ਵਿਚ ਫਸੇ ਹੋਇਆਂ ਵੀ) ਇਕ ਈਸ਼ਵਰ ਵਲ ਵਧ ਰਹੇ ਹਨ, (ਇਸ ਲਈ) ਸਦਾ ਸੁਹਾਗ ਅਵਸਥਾ ਦਾ (ਆਨੰਦ ਮਾਣਦੇ ਹਨ)।8।

੧੪

ਗੁਰਮੁਖ ਸ਼ਬਦ ਦਾ ਸਿਮਰਨ ਕਰਕੇ ਪ੍ਰਭੂ ਵਿਚ ਸੁਰਤਿ ਨੂੰ ਜੋੜਦੇ ਹਨ।1। ਗੁਰਮੁਖਾਂ ਦੀ (ਮਿਹਰ ਭਰੀ) ਦ੍ਰਿਸ਼ਟੀ ਨਾਲ ਨਿਹਾਲ ਹੋਈਦਾ ਹੈ, (ਇਸ ਵਾਸਤੇ ਉਨ੍ਹਾਂ ਨੂੰ) ਸਨੇਹ ਪੂਰਵਕ ਦੇਖਣਾ ਚਾਹੀਦਾ ਹੈ।2। ਗੁਰਮੁਖਾਂ ਦੀ ਸੇਵਾ ਅਤੇ ਘਾਲ ਕਮਾਈ (ਕਿਸੇ) ਵਿਰਲੇ ਤੋਂ ਹੀ ਘਾਲੀ ਜਾਂਦੀ ਹੈ।3।

ਗੁਰਮੁਖਿ ਦੀਨ ਦਇਆਲ ਹੇਤ ਹਿਲਾਈਐ॥ (4)
ਗੁਰਮੁਖਿ ਨਿਬਹੇ ਨਾਲਿ ਗੁਰ ਸਿਖ ਪਾਲੀਐ॥ (5)
ਰਤਨ ਪਦਾਰਥ ਲਾਲ ਗੁਰਮੁਖਿ ਭਾਲੀਐ॥ (6)
ਗੁਰਮੁਖਿ ਅਕਲ ਅਕਾਲ ਭਗਤਿ ਸੁਖਾਲੀਐ॥ (7)
ਗੁਰਮੁਖਿ ਹੰਸਾ ਢਾਲਿ ਰਸਕ ਰਸਾਲੀਐ ॥ (8)

੧੫

ਏਕਾ ਏਕੰਕਾਰ ਲਿਖਿ ਦੇਖਾਲਿਆ॥ (1)
ਊੜਾ ਓਅੰਕਾਰ ਪਾਸਿ ਬਹਾਲਿਆ॥ (2)
ਸਤਿਨਾਮੁ ਕਰਤਾਰੁ ਨਿਰਭਉ ਭਾਲਿਆ॥ (3)
ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ॥ (4)
ਸਚ ਨੀਸਾਣੁ ਅਪਾਰੁ ਜੋਤਿ ਉਜਾਲਿਆ॥ (5)
ਪੰਚ ਅਖਰ ਉਪਕਾਰ ਨਾਮੁ ਸਮਾਲਿਆ॥ (6)
ਪਰਮੇਸਰ ਸੁਖੁ ਸਾਰੁ ਨਦਰਿ ਨਿਹਾਲਿਆ॥ (7)
ਨਉ ਅਗਿ ਸੁੰਨ ਸੁਮਾਰ ਸੰਗਿ ਨਿਰਾਲਿਆ॥ (8)
ਨੀਲ ਅਨੀਲ ਵਿਚਾਰ ਪਿਰਮ ਪਿਆਲਿਆ ॥ (9)

੧੬

ਚਾਰ ਵਰਨ ਸਤਿਸੰਗ ਗੁਰਮੁਖਿ ਮੇਲਿਆ॥ (1)
ਜਾਣ ਤੰਬੋਲਹੁ ਰੰਗ ਗੁਰਮੁਖਿ ਚੇਲਿਆ॥ (2)
ਪੰਜੇ ਸਬਦ ਅਭੰਗ ਅਨਹਦ ਕੇਲਿਆ॥ (3)
ਸਤਿਗੁਰ ਸਬਦਿ ਤਰੰਗ ਸਦਾ ਸੁਹੇਲਿਆ॥ (4)
ਸਬਦ ਸੁਰਤਿ ਪਰਸੰਗ ਗਿਆਨ ਸੰਗ ਮੇਲਿਆ॥ (5)
ਰਾਗ ਨਾਦ ਸਰਬੰਗ ਅਹਿਨਿਸ ਭੇਲਿਆ॥ (6)
ਸਬਦ ਅਨਾਹਦੁ ਰੰਗ ਸੁਞ ਇਕੇਲਿਆ॥ (7)
ਗੁਰਮੁਖਿ ਪੰਥੀ ਨਿਪੰਗੁ ਬਾਹਰ ਖੇਲਿਆ ॥ (8)

੧੭

ਹੋਈ ਆਗਿਆ ਆਦਿ ਆਦਿ ਨਿਰੰਜਨੋ॥ (1)
ਨਾਦੈ ਮਿਲਿਆ ਨਾਦ ਹਉਮੈ ਭੰਜਨੋ॥ (2)

ਗੁਰਮੁਖ ਦੀਨਾਂ ਉਤੇ ਦਇਆ ਕਰਨ ਵਾਲੇ ਹਨ (ਉਹ) ਦਿਲੋਂ ਹਿਤ ਕਰਨ ਵਾਲੇ ਹਨ।4। ਗੁਰਮੁਖ (ਅੰਤ ਤਕ) ਨਾਲ ਨਿਭਦੇ ਹਨ, (ਉਹ) ਗੁਰੂ ਦੀ ਸਿਖਿਆ ਨੂੰ ਪਾਲਦੇ ਹਨ।5। ਗੁਰਮੁਖਾਂ ਤੋਂ ਰਤਨ ਅਤੇ ਲਾਲ (ਵਰਗੇ ਕੀਮਤੀ) ਪਦਾਰਥ ਪ੍ਰਾਪਤ ਹੁੰਦੇ ਹਨ।6। ਗੁਰਮੁਖ ਕਲਾ ਰਹਿਤ (ਨਿਰਗੁਣ) ਹਨ ਅਤੇ ਪ੍ਰਭੂ ਦੀ ਸੁਖਦਾਇਕ ਭਗਤੀ ਕਰਦੇ ਹਨ।7। ਗੁਰਮੁਖਾਂ ਦਾ ਸਰੂਪ ਹੰਸਾਂ ਵਰਗਾ (ਨਿਰਮਲ) ਹੁੰਦਾ ਹੈ ਅਤੇ ਪ੍ਰੇਮ ਪਾਲਣ ਵਾਲੇ ਪ੍ਰੇਮੀ ਹੁੰਦੇ ਹਨ।8।

੧੫

ਪ੍ਰਭੂ (*ਏਕੰਕਾਰੁ*) ਨੂੰ 'ਇਕ' ਲਿਖ ਕੇ ਵਿਖਾਇਆ ਹੈ।1। 'ਊੜਾ' ਅਖਰ (ਇਕ ਨਾਲ) ਜੋੜ ਦਿੱਤਾ ਹੈ।2। ਸਤਿਨਾਮ, ਕਰਤਾਰ (ਕਰਤਾ ਪੁਰਖ) ਅਤੇ ਨਿਰਭੈ (ਵਿਸ਼ੇਸ਼ਣ) ਲਭ ਕੇ (ਨਾਲ ਜੋੜ ਦਿੱਤੇ ਹਨ)।3। ਨਿਰਵੈਰ, ਜੈ-ਕਰਤਾ, ਜੂਨ-ਰਹਿਤ ਅਤੇ ਅਕਾਲ ਸਰੂਪ (ਵਿਸ਼ੇਸ਼ਣ ਨਾਲ ਲਗਾ ਦਿੱਤੇ ਹਨ)।4। (ਉਸ) ਅਪਾਰ ਦਾ ਨੀਸਾਣ/ਪਰਵਾਨਾ ਸੱਚਾ ਹੈ ਅਤੇ (ਉਸ ਦੀ) ਜੋਤਿ ਦਾ ਪ੍ਰਕਾਸ (ਸਰਬਤ੍ਰ) ਪ੍ਰਗਟ ਹੈ।5। 'ਗੁਰ ਪ੍ਰਸਾਦਿ' ਦੇ ਪੰਜ ਅੱਖਰਾਂ ਦੇ ਉਪਕਾਰ ਕਰਕੇ (ਸਾਧਕ) ਨਾਮ ਦਾ ਸਿਮਰਨ ਕਰਦਾ ਹੈ।6। (ਫਿਰ) ਸੁਖਾਂ ਦੇ ਸਾਰ ਰੂਪ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਕਰ ਦਿੰਦਾ ਹੈ।7। (ਮੂਲ ਮੰਤ੍ਰ ਦੇ) ਨੌਂ ਅੰਗਾਂ (ਵਿਸ਼ੇਸ਼ਣਾਂ) ਨਾਲ ਬਿੰਦੀ ਲਗਣ ਤੇ (ਉਹ) ਗਿਣਤੀ ਵਜੋਂ ਨਿਰਾਲੇ ਹੋ ਜਾਂਦੇ ਹਨ।8। (ਇਸੇ ਤਰ੍ਹਾਂ) ਪ੍ਰੇਮ ਦਾ ਪਿਆਲਾ ਗਿਣਤੀ ਵਜੋਂ ਅਸੀਮ ਵਿਚਾਰਿਆ ਜਾਂਦਾ ਹੈ।9।

੧੬

ਚਾਰ ਚਰਣਾਂ (ਦੇ ਲੋਕ) ਸਤਿਸੰਗਤ ਵਿਚ ਮਿਲ ਕੇ ਗੁਰਮੁਖ ਹੋ ਜਾਂਦੇ ਹਨ।1। ਗੁਰਮੁਖਾਂ ਦਾ ਚਲਨ (*ਚੋਲਿਆ*) ਤੰਬੋਲ/ਪਾਨ ਦੇ ਬੀੜੇ ਦੇ ਰੰਗ ਵਾਂਗ (ਇਕ ਰੂਪ) ਹੋ ਜਾਂਦਾ ਹੈ।2। ਗੁਰਮੁਖਾਂ ਨੂੰ ਪੰਜ ਸ਼ਬਦ ਦਾ ਅਨਹਦ ਨਾਦ ਨਿਰੰਤਰ ਖਿਡਾਉਂਦਾ ਹੈ।3। (ਗੁਰਮੁਖ) ਸਤਿਗੁਰੂ ਦੇ (ਉਦੇਸ਼ ਰੂਪ) ਸ਼ਬਦ ਦੀਆਂ ਤਰੰਗਾਂ ਨਾਲ ਸੁਖੀ ਰਹਿੰਦੇ ਹਨ।4। ਸ਼ਬਦ ਵਿਚ ਸੁਰਤਿ ਦੇ ਜੁੜਨ ਨਾਲ (ਗੁਰਮੁਖ ਬ੍ਰਹਮ) ਗਿਆਨ ਨਾਲ ਮਿਲੇ ਰਹਿੰਦੇ ਹਨ।5। (ਗੁਰਮੁਖ) ਰਾਤ ਦਿਨ ਰਾਗ/ਕੀਰਤਨ ਨਾਲ ਹਰ ਤਰ੍ਹਾਂ ਨਾਲ ਜੁੜੇ ਰਹਿੰਦੇ ਹਨ।6। (ਉਨ੍ਹਾਂ ਨੂੰ) ਸ਼ਬਦ ਦੇ ਹੱਦ-ਰਹਿਤ ਪ੍ਰੇਮ ਕਰਕੇ (ਸਰਬਤ੍ਰ) ਇਕ ਪਰਮਾਤਮਾ ਹੀ ਸੁਝਦਾ ਹੈ।7। ਗੁਰਮੁਖਾਂ ਦਾ ਮਾਰਗ ਬਾਰ੍ਹਾਂ (ਪੰਜ ਗਿਆਨ ਇੰਦਰੀਆਂ, ਪੰਜ ਕਰਮ-ਇੰਦਰੀਆਂ, ਮਨ ਅਤੇ ਬੁੱਧੀ) ਨੂੰ ਉਲੰਘ ਕੇ ਪਵਿਤਰ (*ਨਿਪੰਗੁ*) ਹੋਇਆ ਹੁੰਦਾ ਹੈ।8।

੧੭

(ਜਦ) ਪਹਿਲਾਂ ਆਦਿ ਨਿਰੰਜਨ ਪ੍ਰਭੂ ਦੀ ਆਗਿਆ ਹੋਈ।1। (ਤਦ) ਹਉਮੈ ਨੂੰ ਖ਼ਤਮ ਕਰਨ ਵਾਲਾ ਸ਼ਬਦ ਬ੍ਰਹਮ ਰੂਪ ਸ਼ਬਦ ਵਿਚ ਮਿਲ ਗਿਆ (ਅਰਥਾਤ ਆਤਮਾ ਪਰਮਾਤਮਾ ਅਭੇਦ ਹੋ ਗਏ)।2।

ਬਿਸਮਾਦੈ ਬਿਸਮਾਦ ਗੁਰਮੁਖਿ ਅੰਜਨੋ॥ (3)
ਗੁਰਮਤਿ ਗੁਰ ਪਰਸਾਦਿ ਭਰਮੁ ਨਿਖੰਜਨੋ॥ (4)
ਆਦਿ ਪੁਰਖੁ ਪਰਮਾਦਿ ਅਕਾਲ ਅਗੰਜਨੋ॥ (5)
ਸੇਵਕ ਸਿਵ ਸਨਕਾਦਿ ਕ੍ਰਿਪਾ ਕਰੰਜਨੋ॥ (6)
ਜਪੀਐ ਜੁਗਹ ਜੁਗਾਦਿ ਗੁਰ ਸਿਖ ਮੰਜਨੋ॥ (7)
ਪਿਰਮ ਪਿਆਲੇ ਸਾਦ ਪਰਮ ਪੁਰੰਜਨੋ॥ (8)
ਆਦਿ ਜੁਗਾਦਿ ਅਨਾਦਿ ਸਰਬ ਸੁਰੰਜਨੋ ॥ (9)

੧੮

ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ॥ (1)
ਸਬਰੁ ਸਿਦਕਿ ਸਹੀਦੁ ਭ੍ਰਮ ਭਉ ਖੋਵਣਾ॥ (2)
ਗੋਲਾ ਮੁਲ ਖਰੀਦ ਕਾਰੇ ਜੋਵਣਾ॥ (3)
ਨ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ॥ (4)
ਪੀਹਣਿ ਹੋਇ ਜਦੀਦ ਪਾਣੀ ਢੋਵਣਾ॥ (5)
ਪਖੇ ਦੀ ਤਾਗੀਦ ਪਗ ਮਲਿ ਧੋਵਣਾ॥ (6)
ਸੇਵਕ ਹੋਇ ਸਜੀਦ ਨ ਹਸਣੁ ਰੋਵਣਾ॥ (7)
ਦਰ ਦਰਵੇਸ ਰਸੀਦ ਪਿਰਮ ਰਸੁ ਭੋਵਣਾ॥ (8)
ਚੰਦ ਮੁਮਾਰਖਿ ਈਦ ਪੁਗਿ ਖਲੋਵਣਾ ॥ (9)

੧੯

ਪੈਰੀ ਪੈ ਪਾਖਾਕੁ ਮੁਰੀਦੇ ਥੀਵਣਾ॥ (1)
ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ॥ (2)
ਪਰਹਰ ਸਭੇ ਸਾਕ ਸੁਰੰਗ ਰੰਗੀਵਣਾ॥ (3)
ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ॥ (4)
ਪਿਰਮ ਪਿਆਲਾ ਪਾਕ ਅਮਿਅ ਰਸ ਪੀਵਣਾ॥ (5)
ਮਸਕੀਨੀ ਅਉਤਾਕ ਅਸਥਿਰ ਥੀਵਣਾ॥ (6)
ਦਸ ਅਉਰਾਤਿ ਤਲਾਕ ਸਹਜਿ ਅਲੀਵਣਾ॥ (7)
ਸਾਵਧਾਨ ਗੁਰਵਾਕ ਨ ਮਨ ਭਰਮੀਵਣਾ॥ (8)
ਸਬਦ ਸੁਰਤਿ ਹੁਸਨਾਕ ਪਾਰਿ ਪਰੀਵਣਾ ॥ (9)

ਗੁਰਮੁਖਾਂ ਦਾ ਸੁਰਮਾ ਅਸਚਰਜ ਤੋਂ ਅਸਚਰਜ ਹੈ।3। ਗੁਰੂ ਦੀ ਕ੍ਰਿਪਾ ਨਾਲ ਗੁਰਮਤਿ (ਨੂੰ ਧਾਰਨ ਕਰਨ ਨਾਲ) ਭਰਮ ਖ਼ਤਮ ਹੋ ਜਾਂਦੇ ਹਨ।4। (ਫਿਰ) ਸਭ ਦੇ ਮੂਲ (*ਪਰਮਾਦਿ*) ਆਦਿ ਪੁਰਖ ਅਕਾਲ ਅਤੇ ਅਖੰਡ (ਨੂੰ) ਜਾਣ ਲਈਦਾ ਹੈ।5। (ਉਹ) ਸ਼ਿਵ, ਸਨਕਾਦਿ ਸੇਵਕਾਂ ਉਤੇ ਕ੍ਰਿਪਾ ਕਰਨ ਵਾਲਾ ਹੈ।6। ਜੁਗਾਂ ਜੁਗਾਂਤਰਾਂ ਤੋਂ ਪ੍ਰਭੂ ਦੇ ਨਾਮ ਨੂੰ ਜਪਣਾ (ਇਹੀ) ਗੁਰਸਿੱਖਾਂ ਦਾ ਇਸ਼ਨਾਨ (*ਮੰਜਨੋ*) ਹੈ।7। ਪ੍ਰੇਮ ਦੇ ਪਿਆਲੇ ਦੇ ਸੁਆਦ ਨਾਲ ਪੂਰਣ ਪਰਮੇਸ਼ਵਰ (*ਪਰਮ ਪੁਰੰਜਨੋ*) ਨੂੰ ਜਾਣੀਦਾ ਹੈ।8। (ਪਰਮਾਤਮਾ) ਆਦਿ ਕਾਲ ਤੋਂ, ਜੁਗਾਂ ਦੇ ਆਰੰਭ ਤੋਂ, ਅਨਾਦਿ ਕਾਲ ਤੋਂ ਸਭ ਨੂੰ ਆਨੰਦਿਤ ਕਰ ਰਿਹਾ ਹੈ।9।

੧੮

(ਸੰਸਾਰਿਕਤਾ ਦੇ ਮੋਹ ਜਾਲ ਤੋਂ) ਮਰ ਕੇ (ਬਚ ਕੇ) ਹੀ ਚੇਲਾ/ਸੇਵਕ ਹੋਈਦਾ ਹੈ, ਗੱਲਾਂ ਨਾਲ ਨਹੀਂ ਹੋ ਸਕੀਦਾ।1। (ਪ੍ਰਭੂ ਵਿਚ) ਵਿਸ਼ਵਾਸ ਰਖਣ ਵਾਲਾ ਹੀ ਸ਼ਹੀਦ ਹੈ (ਅਤੇ ਉਹ) ਭਰਮ ਅਤੇ ਭੈ ਨੂੰ ਨਸ਼ਟ ਕਰ ਕੇ ਸੰਤੋਖੀ ਹੁੰਦਾ ਹੈ।2। (ਉਹ) ਮੁੱਲ ਖ਼ਰੀਦਿਆ ਸੇਵਕ ਹੋ ਕੇ ਕੰਮ ਵਿਚ ਜੁਟਿਆ ਰਹਿੰਦਾ ਹੈ।3। ਉਸ ਨੂੰ ਨ ਭੁਖ ਲਗਦੀ ਹੈ, ਨ ਨੀਂਦਰ ਆਉਂਦੀ ਹੈ ਅਤੇ ਨ ਖਾਣ ਅਤੇ ਸੌਣ (ਦੀ ਲੋੜ ਹੁੰਦੀ ਹੈ)।4। ਤਾਜ਼ਾ (*ਜਦੀਦ*) ਆਟਾ ਪੀਂਹਦਾ ਹੈ ਅਤੇ ਪਾਣੀ ਢੋਂਹਦਾ ਹੈ।5। ਜ਼ਰੂਰ ਹੀ (*ਤਾਗੀਦ*) ਪੱਖਾ ਝਲਦਾ ਅਤੇ (ਗੁਰੂ ਦੇ) ਚਰਣ ਮਲ ਮਲ ਕੇ ਧੋਂਦਾ ਹੈ।6। ਗੰਭੀਰ ਹੋ ਕੇ ਸੇਵਾ ਕਰਦਾ ਹੈ ਅਤੇ ਹਸਣ ਰੋਣ (ਦੀ ਕ੍ਰਿਆ ਛਡ ਕੇ ਇਕ ਸਮਾਨ ਰਹਿੰਦਾ ਹੈ)।7। ਉਹ ਪ੍ਰਭੂ ਦੇ ਦੁਆਰ ਉਤੇ ਸਵੀਕ੍ਰਿਤ (*ਰਸੀਦ*) ਹੁੰਦਾ ਹੈ ਅਤੇ ਪ੍ਰੇਮ ਰਸ ਨੂੰ ਮਾਣਦਾ ਹੈ।8। ਜਗਤ (ਦੇ ਖੇਡ ਵਿਚ) ਪੁਗ ਕੇ ਈਦ ਦੇ ਚੰਨ ਵਾਂਗ ਵਧਾਈਆ ਲੈਂਦਾ ਹੈ।9।

੧੯

ਮੁਰੀਦ ਨੂੰ ਚਾਹੀਦਾ ਹੈ ਕਿ (ਗੁਰੂ ਦੇ) ਪੈਰੀਂ ਪੈ ਕੇ ਚਰਣ ਧੂੜ (ਵਿਚ ਸਮਾ ਜਾਏ)।1। ਗਰੂ ਦੇ ਸਰੂਪ ਦਾ ਪ੍ਰੇਮੀ (*ਮੁਸਤਾਕੁ*) ਹੋਵੇ ਅਤੇ (ਸੰਸਾਰਿਕ ਪ੍ਰਲੋਭਨਾਂ ਵਲੋਂ) ਮਰ ਕੇ (ਆਤਮਿਕ ਤੌਰ ਤੇ) ਜੀਵੇ।2। ਸਾਰੇ ਸਾਕਾਂ ਸੰਬੰਧੀਆਂ ਨੂੰ ਛਡ ਕੇ (ਭਗਤੀ ਦੇ) ਸੁੰਦਰ ਰੰਗ ਵਿਚ ਰੰਗਿਆ ਰਹੇ।3। ਹੋਰ ਕਿਤੇ ਦੀ ਝਾਕ ਨ ਰਖੇ ਅਤੇ (ਗੁਰੂ ਦੀ) ਸ਼ਰਣ ਨਾਲ ਮਨ ਨੂੰ ਜੋੜ ਲਵੇ।4। ਪ੍ਰੇਮ ਦੇ ਪਵਿਤਰ ਪਿਆਲੇ ਦੇ ਅੰਮ੍ਰਿਤ ਰਸ ਦਾ ਸੇਵਨ ਕਰੇ।5। ਗ਼ਰੀਬੀ ਦੇ ਘਰ (*ਅਉਤਾਕ*) ਵਿਚ ਰਹਿ ਕੇ ਸਦਾ ਸਥਿਰ ਹੋ ਜਾਏ।6। ਦਸ ਇੰਦਰੀਆਂ ਰੂਪ ਔਰਤਾਂ ਨੂੰ ਤਲਾਕ ਦੇ ਕੇ ਸਹਿਜ ਅਵਸਥਾ ਵਿਚ ਲੀਨ ਹੋ ਜਾਏ।7। ਗੁਰੂ ਦੇ ਵਾਕ (ਉਪਦੇਸ਼) ਵਿਚ ਸਚੇਤ ਰਹੇ ਅਤੇ ਮਨ ਨੂੰ ਭਰਮਣ ਨ ਦੇਵੇ।8। ਸ਼ਬਦ ਵਿਚ ਸੁਰਤਿ ਨੂੰ ਜੋੜਨ ਦੀ ਸਾਵਧਾਨਤਾ (*ਹੁਸਨਾਕ*) ਕਰਕੇ ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ।9।

੨੦

ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ॥ (1)
ਗੁਰ ਚਰਣੀ ਚਿਤੁ ਲਾਇ ਮਥਾ ਲਾਇਆ॥ (2)
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ॥ (3)
ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ॥ (4)
ਸਬਦ ਸੁਰਤਿ ਲਿਵ ਲਾਇ ਹੁਕਮੁ ਕਮਾਇਆ॥ (5)
ਸਾਧਸੰਗਤਿ ਭੈ ਭਾਇ ਨਿਜ ਘਰੁ ਪਾਇਆ॥ (6)
ਚਰਣ ਕਵਲ ਪਤੀਆਇ ਭਵਰੁ ਲੁਭਾਇਆ॥ (7)
ਸੁਖ ਸੰਪਟ ਪਰਚਾਇ ਅਮਿਉ ਪੀਆਇਆ॥ (8)
ਧੰਨ ਜਣੇਦੀ ਮਾਇ ਸਹਿਲਾ ਆਇਆ ॥ (9)

# ਵਾਰ ੪

## ਪਉੜੀ ੧

ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ॥ (1)
ਧਰਤਿ ਅਕਾਸ ਵਿਛੋੜੀਓਨੁ ਚੰਦ ਸੂਰਜੁ ਦੁਇ ਵਿਚਿ ਜੋਤਿ ਸਵਾਰੇ॥ (2)
ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ॥ (3)
ਇਕਸ ਇਕਸ ਜੂਨਿ ਵਿਚ ਜੀਅ ਜੰਤ ਅਣਗਣਤ ਅਪਾਰੇ॥ (4)
ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮ ਗੁਰ ਸਰਣ ਉਧਾਰੇ॥ (5)
ਸਾਧਸੰਗਤਿ ਗੁਰੁ ਸਬਦ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ॥ (6)
ਪਰਉਪਕਾਰੀ ਗੁਰੂ ਪਿਆਰੇ ॥ (7)

੨

ਸਭਦੂੰ ਨੀਵੀ ਧਰਤਿ ਹੈ ਆਪੁ ਗਵਾਇ ਹੋਇ ਓਡੀਣੀ॥ (1)
ਧੀਰਜੁ ਧਰਮੁ ਸੰਤੋਖ ਦ੍ਰਿੜੁ ਪੈਰਾ ਹੇਠਿ ਰਹੈ ਲਿਵ ਲੀਣੀ॥ (2)
ਸਾਧ ਜਨਾ ਦੇ ਚਰਣ ਛੁਹਿ ਆਢੀਣੀ ਹੋਏ ਲਾਖੀਣੀ॥ (3)
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣੁ ਹੋਇ ਰੀਣੀ॥ (4)
ਮਿਲਿਆ ਮਾਣੁ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ॥ (5)
ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ॥ (6)
ਗੁਰਮੁਖਿ ਸੁਖ ਫਲ ਹੈ ਮਸਕੀਣੀ ॥ (7)

੨੦

(ਜਿਸ ਨੇ) ਸਤਿਗੁਰੂ ਦੀ ਸ਼ਰਣ ਵਿਚ ਜਾ ਕੇ ਸਿਰ ਝੁਕਾਇਆ ਹੈ।1। ਗੁਰੂ ਦੇ ਚਰਣਾਂ ਵਿਚ ਚਿਤ ਲਗਾ ਕੇ ਮਥਾ ਟੇਕਿਆ ਹੈ।2। ਗੁਰਮਤਿ ਨੂੰ ਹਿਰਦੇ ਵਿਚ ਵਸਾ ਕੇ ਆਪਾ-ਭਾਵ ਖ਼ਤਮ ਕੀਤਾ ਹੈ।3। ਗੁਰੂ ਦੇ ਉਪਦੇਸ਼ ਦੁਆਰਾ ਸਹਿਜ ਸੁਭਾ ਭਾਣਾ ਮੰਨਿਆ ਹੈ।4। ਸ਼ਬਦ ਵਿਚ ਸੁਰਤਿ ਨੂੰ ਜੋੜ ਕੇ (ਪ੍ਰਭੂ ਦੇ) ਹੁਕਮ ਦੀ ਪਾਲਨਾ ਕੀਤੀ ਹੈ।5। ਸਾਧ ਸੰਗਤ ਵਿਚ ਆ ਕੇ (ਪ੍ਰਭੂ ਦੇ) ਭੈ ਅਤੇ ਪ੍ਰੇਮ ਦੁਆਰਾ ਆਪਣਾ ਵਾਸਤਵਿਕ ਘਰ ਪਾ ਲਿਆ ਹੈ।6। (ਉਹ ਗੁਰੂ ਦੇ) ਚਰਣ-ਕਮਲਾਂ ਤੋਂ ਪਤੀਜ ਕੇ ਭੌਰੇ ਵਾਂਗ ਲੋਭਾਇਮਾਨ ਹੋ ਜਾਂਦਾ ਹੈ।7। ਮੁੱਖ ਰੂਪ ਡੱਬੇ (*ਸੰਪਟਿ*) ਵਿਚ (ਹਰਿ ਨਾਮ) ਨਾਲ ਰੁਚਿਤ ਹੋ ਕੇ ਅੰਮ੍ਰਿਤ ਪਾਨ ਕਰਦਾ ਹੈ।8। (ਉਸ ਨੂੰ) ਜਨਮ ਦੇਣ ਵਾਲੀ ਮਾਤਾ ਧੰਨ ਹੈ, (ਉਸ ਦਾ) ਆਉਣਾ ਸਫਲ ਹੈ।9।

## ਵਾਰ ੪

### ਪਉੜੀ ੧

(ਪਰਮਾਤਮਾ ਨੇ) ਓਅੰਕਾਰ ਤੋਂ (ਸ੍ਰਿਸ਼ਟੀ ਦਾ) ਆਕਾਰ ਬਣਾ ਕੇ ਪੌਣ, ਜਲ, ਅਗਨੀ ਨੂੰ ਹੋਂਦ ਵਿਚ ਲਿਆਉਂਦਾ।1। ਧਰਤੀ ਅਤੇ ਆਕਾਸ਼ ਨੂੰ ਵਖ ਵਖ ਕੀਤਾ ਅਤੇ ਚੰਦ ਤੇ ਸੂਰਜ ਦੋਹਾਂ ਵਿਚ ਜੋਤਾਂ ਸਿਰਜੀਆਂ।2। ਚਾਰ ਖਾਣੀਆਂ ਦੀ ਵਿਵਸਥਾ ਕਰਕੇ ਚੌਰਾਸੀ ਲੱਖ ਭਾਂਤ ਦੀਆਂ ਜੂਨਾਂ (ਬਣਾਈਆਂ)।3। ਇਕ ਇਕ ਜੂਨ ਵਿਚ ਅਣਗਿਣਤ ਅਤੇ ਅਨੰਤ (*ਅਪਾਰੇ*) ਜੀਵ ਜੰਤੂ (ਸਿਰਜ ਦਿੱਤੇ)।4। (ਸਭ ਵਿਚੋਂ) ਮਨੁੱਖ ਜਨਮ ਦੁਰਲਭ ਹੈ, (ਇਹ) ਸਫਲ (ਤਦ ਹੈ ਜੇ) ਗੁਰੂ ਦੀ ਸ਼ਰਣ ਲੈ ਕੇ (ਇਸ ਨੂੰ) ਉਧਾਰਿਆ ਜਾਏ।5। ਸਾਧ ਸੰਗਤ ਵਿਚ ਜਾ ਕੇ ਗੁਰੂ-ਸ਼ਬਦ ਵਿਚ ਲਿਵ ਲਗਾਈ ਜਾਏ ਅਤੇ ਪ੍ਰੇਮ (*ਭਾਇ*) ਭਗਤੀ (ਦੁਆਰਾ) ਗੁਰੂ ਦੇ ਦਸੇ ਗਿਆਨ ਨੂੰ ਵਿਚਾਰਿਆ ਜਾਏ।6। ਪਰਉਪਕਾਰੀ (ਸਿੱਖ) ਗੁਰੂ ਨੂੰ ਪਿਆਰੇ ਹੁੰਦੇ ਹਨ।7।

੨

ਸਭ ਤੋਂ ਨੀਵੀਂ ਧਰਤੀ ਹੈ, ਆਪਾ ਭਾਵ ਗੰਵਾ ਕੇ ਨਿਮਾਣੀ (*ਉਡੀਣੀ*) ਹੋਈ ਰਹਿੰਦੀ ਹੇ।1। ਧੀਰਜ ਅਤੇ ਸੰਤੋਖ ਦੀ ਮਰਯਾਦਾ ਨੂੰ ਪਾਲਦੀ ਹੋਈ ਪੈਰਾਂ ਹੇਠਾਂ ਲਿਵਲੀਨ ਹੋਈ ਰਹਿੰਦੀ ਹੈ।2। ਸਾਧ-ਜਨਾਂ ਦੇ ਚਰਣ ਛੋਹ ਕੇ ਦਮੜੀ (*ਆਢੀਣੀ*) ਦੀ ਹੁੰਦੀ ਹੋਈ ਵੀ ਲੱਖਾਂ ਦੀ ਹੋ ਜਾਂਦੀ ਹੈ।3। ਸ਼ੋਭਾਸ਼ਾਲੀ ਅੰਮ੍ਰਿਤਮਈ ਬੂੰਦਾਂ ਦੀ ਨਿਰੰਤਰ ਝੜੀ ਨਾਲ ਧਰਤੀ (*ਰੇਣੁ*) ਤ੍ਰਿਪਤ ਹੁੰਦੀ ਹੈ।4। ਨਿਮਾਣੀ ਨੂੰ ਮਾਣ ਪ੍ਰਾਪਤ ਹੋ ਜਾਂਦਾ ਹੈ, (ਪ੍ਰਭੂ ਦੇ) ਪ੍ਰੇਮ ਦਾ ਪਿਆਲਾ ਪੀ ਕੇ ਪਤੀਜ (*ਪਤੀਣੀ*) ਜਾਂਦੀ ਹੈ।5। (ਇਸ ਵਿਚ) ਜੋ ਕੋਈ ਬੀਜਦਾ ਹੈ, ਉਹੀ ਵਢਦਾ ਹੈ, (ਇਹ) ਸਭ ਤਰ੍ਹਾਂ ਦੇ ਰਸਾਂ-ਕਸਾਂ ਦੇ ਰੰਗਾਂ ਨਾਲ ਰੰਗੀ ਰਹਿੰਦੀ ਹੈ।6। ਗੁਰਮੁਖ (ਵਿਅਕਤੀ) ਦਾ ਸੁਖ-ਫਲ ਗ਼ਰੀਬੀ/ਨਿਮਰਤਾ (ਵਿਚ ਹੀ ਹੈ)।7।

ੳ

ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ॥ (1)
ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ॥ (2)
ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ॥ (3)
ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ॥ (4)
ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ॥ (5)
ਪੈਰੀ ਪੈ ਰਹਿਰਾਸ ਕਰਿ ਗੁਰ ਸਿਖ ਸੁਣਿ ਗੁਰਸਿਖ ਮਨੀਬੀ॥ (6)
ਮੁਰਦਾ ਹੋਇ ਮਰੀਦੁ ਗਰੀਬੀ ॥ (7)

੪

ਲਹੁੜੀ ਹੋਇ ਚੀਚੁੰਰਲੀ ਪੈਧੀ ਛਾਪਿ ਮਿਲੀ ਵਡਿਆਈ॥ (1)
ਲਹੁੜੀ ਘਨਹਰ ਬੂੰਦ ਹੋਇ ਪਰਗਟ ਮੋਤੀ ਸਿਪ ਸਮਾਈ॥ (2)
ਲਹੁੜੀ ਬੂਟੀ ਕੇਸਰੈ ਮਥੈ ਟਿਕਾ ਸੋਭਾ ਪਾਈ॥ (3)
ਲਹੁੜੀ ਪਾਰਸ ਪਥਰੀ ਅਸਟ ਧਾਤੁ ਕੰਚਨੁ ਕਰਵਾਈ॥ (4)
ਜਿਉ ਮਣਿ ਲਹੁੜੇ ਸਪ ਸਿਰਿ ਦੇਖੈ ਲੁਕਿ ਲੁਕਿ ਲੋਕ ਲੁਕਾਈ॥ (5)
ਜਾਨ ਰਸਾਇਣ ਪਾਰਿਅਹੁ ਰਤੀ ਮੁਲਿ ਨ ਜਾਇ ਮੁਲਾਈ॥ (6)
ਆਪ ਗਵਾਇ ਨ ਆਪੁ ਗਣਾਈ ॥ (7)

੫

ਅਗ ਤਤੀ ਜਲ ਸੀਅਲਾ ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ॥ (1)
ਅਗੀ ਧੂਆ ਧਉਲਹਰੁ ਨਿਰਮਲੁ ਗੁਰ ਗਿਆਨ ਸੁਚਾਰਾ॥ (2)
ਕੁਲ ਦੀਪਕ ਬੈਸੰਤਰਹੁ ਜਲ ਕੁਲ ਕਵਲ ਵਡੇ ਪਰਵਾਰਾ॥ (3)
ਦੀਪਕ ਹੇਤੁ ਪਤੰਗ ਦਾ ਕਵਲੁ ਭਵਰ ਪਰਗਟ ਪਾਹਾਰਾ॥ (4)
ਅਗੀ ਲਾਟ ਉਚਾਟ ਹੈ ਸਿਰ ਉਚਾ ਕਰਿ ਕਰੈ ਕੁਚਾਰਾ॥ (5)
ਸਿਰੁ ਨੀਵਾ ਨਿਵਾਣਿ ਵਾਸੁ ਪਾਣੀ ਅੰਦਰਿ ਪਰਉਪਕਾਰਾ॥ (6)
ਨਿਵ ਚਲੈ ਸੋ ਗੁਰੂ ਪਿਆਰਾ ॥ (7)

ੳ

ਮਨੁੱਖ ਦੀ ਦੇਹ ਮਿੱਟੀ ਰੂਪ ਹੈ, ਉਸ ਵਿਚ ਜੀਭ ਨੇ ਆਵਾਜ਼ ਦੇਣ ਦਾ ਕੰਮ (*ਨਕੀਬੀ*) ਸੰਭਾਲਿਆ ਹੋਇਆ ਹੈ।1। ਅੱਖਾਂ ਰੂਪ ਰੰਗ ਨੂੰ ਵੇਖਦੀਆਂ ਹਨ ਅਤੇ ਕੰਨ ਰਾਗ ਨਾਦ ਦੀ ਪਛਾਣ (*ਰਕੀਬੀ*) ਕਰਦੇ ਹਨ।2। ਨੱਕ ਦਾ ਵਾਸ਼ਾ/ਸਥਿਤੀ ਚੰਗੀ ਵਾਸਨਾ ਲੈਣ ਵਿਚ ਹੈ ਅਤੇ ਪੰਜ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੀ ਵਿਵਸਥਾ (*ਤਰਤੀਬੀ*) ਭੈੜੀ ਹੈ।3। ਪੈਰ ਸਭ ਤੋਂ ਨੀਵੇਂ ਹੋ ਕੇ ਆਪਾ-ਭਾਵ ਗੰਵਾਂਦੇ ਹੋਇਆਂ ਚੰਗੇ ਭਾਗਾਂ ਵਾਲੇ ਬਣਦੇ ਹਨ।4। ਪੂਰਾ ਸਤਿਗੁਰੂ ਇਲਾਜ (*ਤਬੀਬੀ*) ਕਰਕੇ ਹਉਮੈ ਦਾ ਰੋਗ ਦੂਰ ਕਰ ਦਿੰਦਾ ਹੈ।5। ਗੁਰਸਿੱਖ ਪੈਰੀਂ ਪੈਣ ਦੀ ਮਰਯਾਦਾ ਨਾਲ ਗੁਰੂ ਦੀ ਸਿਖਿਆ ਨੂੰ ਸੁਣਾ ਕੇ ਮੰਨਦੇ ਹਨ।6। (ਆਪਾ ਭਾਵ ਮਾਰ ਕੇ) ਮੁਰਦੇ ਵਾਂਗ ਹੋ ਕੇ ਨਿਮਾਣਾ (ਸਾਧਕ) ਹੀ ਮੁਰੀਦ (ਵਜੋਂ ਸੁਪਾਤਰ ਬਣਦਾ ਹੈ)।7।

੪

ਨਿੱਕੀ (*ਲਹੁੜੀ*) ਹੋਣ ਕਰਕੇ ਚੀਚੀ ਉਂਗਲੀ ਨੂੰ ਮੁੰਦਰੀ ਪਾਣ ਦੀ ਵਡਿਆਈ ਮਿਲਦੀ ਹੈ।1। ਬੱਦਲ ਦੀ ਨਿੱਕੀ ਜਿਹੀ ਬੂੰਦ ਹੋ ਕੇ ਸਿਪ ਵਿਚ ਸਮਾਉਂਦੀ ਹੈ ਅਤੇ ਮੋਤੀ ਹੋ ਕੇ ਪ੍ਰਗਟ ਹੁੰਦੀ ਹੈ।2। ਕੇਸਰ ਦੀ ਨਿੱਕੀ ਬੂਟੀ ਮੱਥੇ ਉਤੇ ਟਿਕਾ ਹੋਣ ਦੀ ਸ਼ੋਭਾ ਖਟਦੀ ਹੈ।3। ਪਾਰਸ ਦੀ ਨਿੱਕੀ ਜਿਹੀ ਪੱਥਰੀ ਅੱਠਾਂ ਧਾਤਾਂ ਨੂੰ ਸੋਨਾ ਬਣਾ ਦਿੰਦੀ ਹੈ।4। ਜਿਵੇਂ ਨਿੱਕੇ ਜਿਹੇ ਸੱਪ ਦੇ ਸਿਰ ਦੀ (ਨਿਕੀ ਜਿਹੀ) ਮਣੀ ਨੂੰ ਲੋਕੀਂ ਲੁਕ ਲੁਕ ਕੇ ਵੇਖਦੇ ਹਨ।5। ਪਾਰੇ ਤੋਂ ਬਣੀ ਰਤੀ ਜਿੰਨੀ ਰਸਾਇਣ ਦਾ ਮੁਲ ਮਾਨੋ ਪਾਇਆ ਨਹੀਂ ਜਾ ਸਕਦਾ।6। (ਜੋ) ਆਪਾ ਭਾਵ ਖ਼ਤਮ ਕਰ ਦਿੰਦੇ ਹਨ, (ਉਹ) ਆਪਣੇ ਆਪ ਨੂੰ ਨਹੀਂ ਗਿਣਾਉਂਦੇ (ਅਰਥਾਤ ਕੋਈ ਮਹੱਤਵ ਨਹੀਂ ਦਿੰਦੇ)।7।

੫

ਅਗਨੀ ਕਿਸ ਔਗੁਣ ਕਰਕੇ ਤੱਤੀ ਹੈ, ਜਲ ਕਿਸ ਗੁਣ ਕਰਕੇ ਸ਼ੀਤਲ ਹੈ, (ਇਸ ਨੂੰ) ਵਿਚਾਰੋ।1। ਅਗਨੀ ਮਕਾਨ/ਘਰ ਨੂੰ ਧੁਆਖਦੀ ਹੈ ਅਤੇ ਜਲ ਨਿਰਮਲ ਕਰਦਾ ਹੈ, (ਇਸ ਬਾਰੇ) ਗੁਰੂ ਦੇ ਗਿਆਨ ਦੁਆਰਾ ਸੋਚੋ।2। ਅਗਨੀ ਦੀ ਕੁਲ ਦਾ ਦੀਵਾ (ਬਹੁਤ ਛੋਟਾ ਹੈ), (ਪਰ) ਜਲ ਦੀ ਕੁਲ ਦਾ ਕਮਲ ਵੱਡੇ ਪਰਿਵਾਰ ਵਾਲਾ ਹੈ।3। ਦੀਪਕ ਨੂੰ ਪਤੰਗ ਦਾ ਪਿਆਰ ਹੈ ਅਤੇ ਕਮਲ ਨਾਲ ਭੌਰੇ (ਦਾ ਪ੍ਰੇਮ ਹੈ), (ਇਹ ਗੱਲ) ਸੰਸਾਰ ਵਿਚ ਪ੍ਰਗਟ ਹੈ (ਕਿ ਦੀਪਕ ਪਤੰਗੇ ਨੂੰ ਸਾੜਦਾ ਹੈ ਅਤੇ ਕਮਲ ਦੀ ਸੁਗੰਧ ਨਾਲ ਮਸਤਿਆ ਭੌਰਾ ਗੁੰਜਾਰ ਕਰਦਾ ਹੈ)।4। ਅਗਨੀ ਦੀ ਲਾਟ ਅਸਥਿਰ (*ਉਚਾਟ*) ਹੈ, ਉੱਚਾ ਸਿਰ ਕਰਕੇ (ਸਾੜਨ ਦਾ) ਕੁਕਰਮ ਕਰਦੀ ਹੈ।5। ਜਲ ਦਾ ਸਿਰ ਨੀਵਾਂ ਹੈ, ਨੀਵਾਣ ਵਿਚ ਵਾਸ ਕਰਦਾ ਹੈ, (ਉਸ ਦੇ) ਅੰਦਰ ਪਰਉਪਕਾਰ (ਦੀ ਭਾਵਨਾ) ਹੈ।6। (ਜੋ) ਨਿਵ ਕੇ ਚਲਦਾ ਹੈ, ਉਹ (ਸਿੱਖ) ਗੁਰੂ ਦਾ ਪਿਆਰਾ ਹੁੰਦਾ ਹੈ।7।

੬

ਰੰਗ ਮਜੀਠ ਕਸੁੰਭ ਦਾ ਕਚਾ ਪਕਾ ਕਿਤੁ ਵੀਚਾਰੇ॥ (1)
ਧਰਤੀ ਉਖਣਿ ਕਢੀਐ ਮੂਲ ਮਜੀਠ ਜੜੀ ਜੜਤਾਰੇ॥ (2)
ਉਖਲ ਮੁਹਲੇ ਕੁਟੀਐ ਪੀਹਣ ਪੀਸੈ ਚਕੀ ਭਾਰੇ॥ (3)
ਸਹੈ ਅਵਟਣੁ ਅਗਿ ਦਾ ਹੋਇ ਪਿਆਰੀ ਮਿਲੈ ਪਿਆਰੇ॥ (4)
ਪੋਹਲੀਅਹੁ ਸਿਰ ਕਢਿ ਕੈ ਫੁਲੁ ਕਸੁੰਭ ਚਲੁੰਭ ਖਿਲਾਰੇ॥ (5)
ਖਟ ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਹ ਚਾਰੇ॥ (6)
ਨੀਵਾ ਜਿਣੈ ਉਚੇਰਾ ਹਾਰੇ ॥ (7)

੭

ਕੀੜੀ ਨਿਕੜੀ ਚਲਤੁ ਕਰਿ ਭ੍ਰਿੰਗੀ ਨੋਂ ਮਿਲ ਭ੍ਰਿੰਗੀ ਹੋਵੈ॥ (1)
ਨਿਕੜੀ ਦਿਸੈ ਮਕੜੀ ਸੂਤੁ ਮੁਹਹੁ ਕਢਿ ਫਿਰੈ ਸੰਗੋਵੈ॥ (2)
ਨਿਕੜੀ ਮਖਿ ਵਖਾਣੀਐ ਮਾਖਿਓ ਮਿਠਾ ਭਾਗਠ ਹੋਵੈ॥ (3)
ਨਿਕੜਾ ਕੀੜਾ ਆਖੀਐ ਪਟ ਪਟੋਲੇ ਕਰਿ ਢੰਗ ਢੋਵੈ॥ (4)
ਗੁਟਕਾ ਮੂਹ ਵਿਚਿ ਪਾਇ ਕੈ ਦੇਸ ਦਿਸੰਤ੍ਰਿ ਜਾਇ ਖੜੋਵੈ॥ (5)
ਮੋਤੀ ਮਾਣਕੁ ਹੀਰਿਆ ਪਾਤਿਸਾਹ ਲੈ ਹਾਰੁ ਪਰੋਵੈ॥ (6)
ਪਾਇ ਸਮਾਇਣੁ ਦਹੀ ਬਿਲੋਵੈ ॥ (7)

੮

ਲਤਾ ਹੇਠਿ ਲਤਾੜੀਐ ਘਾਹੁ ਨ ਕਢੇ ਸਾਹੁ ਵਿਚਾਰਾ॥ (1)
ਗੋਰਸੁ ਦੇ ਖੜੁ ਖਾਇ ਕੈ ਗਾਇ ਗਰੀਬੀ ਪਰਉਪਕਾਰਾ॥ (2)
ਦੁਧਹੁ ਦਹੀ ਜਮਾਈਐ ਦਹੀਅਹੁ ਮਖਣੁ ਛਾਹਿ ਪਿਆਰਾ॥ (3)
ਘਿਅ ਤੇ ਹੋਵਣ ਹੋਮ ਜਗ ਢੰਗ ਸੁਆਰਥ ਚਜ ਅਚਾਰਾ॥ (4)
ਧਰਮ ਧਉਲੁ ਪਰਗਟੁ ਹੋਇ ਧੀਰਜ ਵਹੈ ਸਹੈ ਸਿਰਿ ਭਾਰਾ॥ (5)
ਇਕ ਇਕ ਜਾਉ ਜਣੇਦਿਆ ਚਹੁ ਚਕਾ ਵਿਚਿ ਵਗ ਹਜਾਰਾ॥ (6)
ਤ੍ਰਿਣ ਅੰਦਰਿ ਵੱਡਾ ਪਾਸਾਰਾ ॥ (7)

੯

ਲਹੁੜਾ ਤਿਲੁ ਹੋਇ ਜੰਮਿਆ ਨੀਚਹੁ ਨੀਚੁ ਨ ਆਪੁ ਗਣਾਇਆ॥ (1)

੬

ਮਜੀਠ ਅਤੇ ਕੁਸੰਭ ਦਾ ਰੰਗ ਕਿਸ ਕਾਰਣ ਪੱਕਾ ਅਤੇ ਕੱਚਾ ਹੈ।1। ਮਜੀਠ ਨੂੰ ਧਰਤੀਓਂ ਪੁਟ ਕੇ ਕਢੀਦਾ ਹੈ (ਜਿਸ ਦੀ) ਜੜ/ਮੂਲ ਜੜਾਂ ਨਾਲ ਜੜੀ ਹੋਈ ਹੁੰਦੀ ਹੈ।2। (ਉਹ) ਉਖਲ ਵਿਚ ਪਾ ਕੇ ਮੁਹਲੇ ਨਾਲ ਕੁਟੀ ਜਾਂਦੀ ਹੈ, (ਫਿਰ) ਭਾਰੀ ਚੱਕੀ ਵਿਚ ਪਾ ਕੇ ਪੀਸੀ ਜਾਂਦੀ ਹੈ।3। (ਫਿਰ) ਅਗਨੀ ਦੇ ਉਬਾਲੇ ਸਹਿੰਦੀ ਹੈ ਅਤੇ ਪਿਆਰੀ ਹੋ ਕੇ ਪਿਆਰੇ ਨੂੰ ਮਿਲਦੀ ਹੈ।4। ਡੋਡੀ ਤੋਂ (*ਪੋਹਲੀਅਹੁ*) ਸਿਰ ਕਢ ਕੇ ਕਸੁੰਭ ਦਾ ਫੁਲ ਗੂੜਾ ਰੰਗ (*ਚਲੁੰਭ*) ਖਿਲਾਰਦਾ ਹੈ।5। ਖੱਟੇ ਦੀ ਖਟਿਆਈ ਪਾ ਕੇ ਰੰਗੀਦਾ ਹੈ, (ਪਰ) ਝੂਠਾ ਪ੍ਰੇਮ ਚਾਰ ਦਿਨ ਹੀ ਰਹਿੰਦਾ ਹੈ।6। ਨਿਮਰਤਾ ਵਾਲਾ ਜਿਤਦਾ ਹੈ ਅਤੇ ਉੱਚਾ (ਅਰਥਾਤ ਹੰਕਾਰਿਆ ਹੋਇਆ) ਹਾਰਦਾ ਹੈ।7।

੭

ਨਿੱਕੀ ਕੀੜੀ (ਆਪਣੇ) ਕਰਮਾਚਾਰ ਦੁਆਰਾ ਭ੍ਰਿੰਗੀ (ਬਿਲਨੀ) ਨੂੰ ਮਿਲ ਕੇ ਭ੍ਰਿੰਗੀ (ਦਾ ਰੂਪ ਹੀ) ਹੋ ਜਾਂਦੀ ਹੈ।1। ਮਕੜੀ (ਭਾਵੇਂ) ਨਿੱਕੀ ਜਿਹੀ ਦਿਸਦੀ ਹੈ, (ਪਰ) ਮੂੰਹ ਵਿਚੋਂ ਸੂਤ ਕਢ ਕੇ ਫਿਰ ਨਿਗਲ ਲੈਂਦੀ ਹੈ।2। (ਸ਼ਹਦ ਦੀ) ਮੱਖੀ ਨਿੱਕੀ ਕਹੀ ਜਾਂਦੀ ਹੈ, (ਪਰ ਉਸ ਦਾ) ਨਸੀਬ ਮਿੱਠਾ ਸ਼ਹਿਦ ਹੁੰਦਾ ਹੈ।3। (ਰੇਸ਼ਮ ਦਾ) ਕੀੜਾ ਨਿੱਕਾ ਕਿਹਾ ਜਾਂਦਾ ਹੈ, (ਭਰ ਉਸ ਦੇ) ਰੇਸ਼ਮੀ ਕਪੜੇ ਤਿਆਰ ਕਰਕੇ ਵਿਆਹ ਵਿਚ ਢੋਏ ਜਾਂਦੇ ਹਨ।4। (ਤਾਂਤਰਿਕ ਸਿੱਧ) ਨਿੱਕੀ ਜਿਹੀ ਗੋਲੀ ਮੂੰਹ ਵਿਚ ਪਾ ਕੇ ਦੇਸ਼-ਦੇਸ਼ਾਂਤਰ ਵਿਚ ਜਾ ਖੜੋਂਦਾ ਹੈ (ਅਰਥਾਤ ਇੱਛਾ ਅਨੁਸਾਰ ਸਭ ਪਾਸੇ ਪਹੁੰਚ ਜਾਂਦਾ ਹੈ)।5। (ਨਿੱਕੇ ਜਿਹੇ) ਮੋਤੀਆਂ, ਮਾਣਕਾਂ, ਹੀਰਿਆਂ ਨੂੰ ਲੈ ਕੇ ਪਾਤਿਸ਼ਾਹ ਲੋਕ ਹਾਰ ਪਰੋਂਦੇ ਹਨ।6। (ਨਿੱਕੀ ਜਿਹੀ) ਜਾਗ (*ਸਮਾਇਣ*) ਪਾ ਕੇ (ਲੋਕੀਂ) ਦਹੀ ਰਿੜਕਦੇ ਹਨ।7।

੮

ਘਾਹ ਲੱਤਾਂ ਹੇਠਾਂ ਲਤਾੜਿਆ ਜਾਂਦਾ ਹੈ, (ਪਰ ਉਹ) ਵਿਚਾਰਾ ਸਾਹ ਤਕ ਨਹੀਂ ਕਢਦਾ।1। ਘਾਹ ਖਾ ਕੇ ਨਿਮਾਣੀ ਗਊ ਪਰਉਪਕਾਰ ਵਜੋਂ ਦੁੱਧ ਦਿੰਦੀ ਹੈ।2। ਦੁੱਧ ਤੋਂ ਦਹੀ ਜਮਾਈਦਾ ਹੈ ਅਤੇ ਦਹੀ ਤੋਂ ਪਿਆਰੀ ਲੱਸੀ ਅਤੇ ਮਖਣ (ਬਣਦਾ ਹੈ)।3। (ਮੱਖਣ ਤੋਂ ਬਣੇ) ਘਿਉ ਤੋਂ ਹੋਮ ਅਤੇ ਯੱਗ, (ਵਿਆਹ ਦੇ) ਕੰਮ ਅਤੇ ਚਜ ਆਚਾਰ ਹੁੰਦੇ ਹਨ।4। (ਗਊ ਤੋਂ) ਧਰਮ ਰੂਪ ਬਲਦ ਪੈਦਾ ਹੋ ਕੇ ਧੀਰਜ ਸਹਿਤ (ਹਲਾਂ ਹੇਠ) ਵਗਦਾ ਹੈ ਅਤੇ ਸਿਰ ਉਪਰ ਭਾਰ ਸਹਿੰਦਾ ਹੈ।5। ਇਕ ਇਕ ਵੱਛਾ/ਵੱਛੀ ਜੰਮ ਕੇ ਚੌਹਾਂ ਪਾਸੇ ਵਿਚ ਹਜ਼ਾਰਾਂ ਵਗ (ਹੋ ਨਿਬੜਦੇ) ਹਨ।6। ਘਾਹ (*ਤ੍ਰਿਣ*) ਅੰਦਰ (ਸਚਮੁਚ) ਬਹੁਤ ਵੱਡਾ ਪਸਾਰ ਹੈ।7।

੯

ਨਿੱਕਾ ਜਿਹਾ ਤਿਲ ਜੰਮਦਾ ਹੈ, ਨੀਵੇਂ ਤੋਂ ਨੀਵਾਂ ਹੋ ਕੇ ਆਪਣੇ ਆਪ ਨੂੰ ਗਿਣਾਉਂਦਾ ਨਹੀਂ ਹੈ।1।

ਫੁਲਾਂ ਸਗਿਤਿ ਵਾਸਿਆ ਹੋਇ ਨਿਰਗੰਧ ਸੁਗੰਧੁ ਸੁਹਾਇਆ॥ (2)
ਕੋਲੂ ਪਾਇ ਪੀੜਾਇਆ ਹੋਇ ਫੁਲੇਲੁ ਖੇਲੁ ਵਰਤਾਇਆ॥ (3)
ਪਤਿਤੁ ਪਵਿਤ੍ਰ ਚਲਿਤੁ ਕਰਿ ਪਾਤਿਸਾਹ ਸਿਰਿ ਧਰਿ ਸੁਖੁ ਪਾਇਆ॥ (4)
ਦੀਵੈ ਪਾਇ ਜਲਾਇਆ ਕੁਲ ਦੀਪਕੁ ਜਗਿ ਬਿਰਦੁ ਸਦਾਇਆ॥ (5)
ਕਜਲੁ ਹੋਆ ਦੀਵਿਅਹੁ ਅਖੀ ਅੰਦਰਿ ਜਾਇ ਸਮਾਇਆ॥ (6)
ਬਾਲਾ ਹੋਇ ਨ ਵਡਾ ਕਹਾਇਆ ॥ (7)

੧੦

ਹੋਇ ਵੜੇਵਾ ਜਗ ਵਿਚਿ ਬੀਜੇ ਤਨੁ ਖੇਹ ਨਾਲਿ ਰਲਾਇਆ॥ (1)
ਬੂਟੀ ਹੋਇ ਕਪਾਹ ਦੀ ਟੀਂਡੇ ਹਸਿ ਹਸਿ ਆਪੁ ਖਿੜਾਇਆ॥ (2)
ਦੁਹ ਮਿਲਿ ਵੇਲਣੁ ਵੇਲਿਆ ਲੂੰ ਲੂੰ ਕਰਿ ਕਰਿ ਤੁੰਬ ਤੁੰਬਾਇਆ॥ (3)
ਪਿੰਞਣਿ ਪਿੰਞ ਉਡਾਇਆ ਕਰਿ ਕਰਿ ਗੋੜੀ ਸੂਤੁ ਕਤਾਇਆ॥ (4)
ਤਣਿ ਵੁਣਿ ਖੁੰਬਿ ਚੜਾਇ ਕੈ ਦੇ ਦੇ ਦੁਖੁ ਧੁਵਾਇ ਰੰਗਾਇਆ॥ (5)
ਕੈਂਚੀ ਕਟਣਿ ਕਟਿਆ ਸੂਈ ਧਾਗੇ ਜੋੜਿ ਸਵਾਇਆ॥ (6)
ਲਜਣੁ ਕਜਣੁ ਹੋਇ ਕਜਾਇਆ ॥ (7)

੧੧

ਦਾਣਾ ਹੋਇ ਅਨਾਰ ਦਾ ਹੋਇ ਧੂੜਿ ਧੂੜੀ ਵਿਚਿ ਧਸੈ॥ (1)
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫਲ ਵਿਗਸੈ॥ (2)
ਇਕੁ ਬਿਰਖਿ ਸਹਸ ਫੁਲ ਫੁਲ ਫਲ ਇਕਦੂ ਇਕ ਸਰਸੈ॥ (3)
ਇਕ ਦੂ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਵਸੈ॥ (4)
ਤਿਸ ਫਲ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤ ਰਸੈ॥ (5)
ਜਿਉ ਜਉ ਲਯਨਿ ਤੋੜਿ ਫਲਿ ਤਉ ਫਿਰਿ ਫਿਰਿ ਫਲੀਐ ਹਸੈ॥ (6)
ਨਿਵ ਚਲਣੁ ਗੁਰ ਮਾਰਗੁ ਦਸੈ ॥ (7)

੧੨

ਰੈਣਿ ਰਸਾਇਣ ਸਿਝੀਐ ਰੇਤੁ ਹੇਤੁ ਕਰਿ ਕੰਚਨੁ ਵਸੈ॥ (1)
ਧੋਇ ਧੋਇ ਕਣੁ ਕਢੀਐ ਰਤੀ ਮਾਸਾ ਤੋਲਾ ਹਸੈ॥ (2)

ਫੁਲਾਂ ਦੀ ਸੰਗਤ ਵਿਚ ਵਸਣ ਕਰਕੇ ਨਿਰਗੰਧ ਹੁੰਦਾ ਹੋਇਆ ਵੀ ਸੁਗੰਧ ਨਾਲ ਸ਼ਿਭਦਾ ਹੈ।2। ਕੋਹਲੂ ਵਿਚ ਪਾ ਕੇ ਪੀੜਿਆ ਜਾਂਦਾ ਹੈ ਅਤੇ ਸੁਗੰਧਿਤ ਤੇਲ (ਫੁਲੇਲੁ) ਹੋਣ ਦਾ ਖੇਲ ਵਰਤਾ ਦਿੰਦਾ ਹੈ।3। ਪਤਿਤ ਤੋਂ ਪਵਿਤਰ (ਫੁਲੇਲ) ਰੂਪ ਹੋ ਜਾਣ 'ਤੇ (ਉਸ ਨੂੰ) ਪਾਤਿਸ਼ਾਹਾ ਸਿਰ ਉਪਰ ਧਾਰਣ ਕਰਕੇ (ਅਰਥਾਤ ਮਲਵਾ ਕੇ) ਸੁਖ ਪਾਉਂਦੇ ਹਨ।4। ਦੀਵੇ ਵਿਚ ਪਾ ਕੇ ਸਾੜਨ 'ਤੇ ਜਗਤ ਵਿਚ ਕੁਲ-ਦੀਪਕ ਹੋਣ ਦੇ ਧਰਮ ਨੂੰ ਪਾਲਣ ਵਾਲਾ ਕਿਹਾ ਜਾਂਦਾ ਹੈ।5। ਦੀਵੇ ਤੋਂ ਕਜਲ ਬਣ ਕੇ ਅੱਖਾਂ ਵਿਚ ਜਾ ਸਮਾਉਂਦਾ ਹੈ।6। ਵੱਡਾ (ਬਾਲਾ) ਹੋ ਕੇ ਵੀ (ਆਪਣੇ ਆਪ ਨੂੰ) ਵੱਡਾ ਨਹੀਂ ਅਖਵਾਉਂਦਾ ਹੈ।7।

੧੦

ਜਗਤ ਵਿਚ ਵੜੇਵਾਂ ਪੈਦਾ ਹੋ ਕੇ, ਬੀਜੇ ਜਾਣ 'ਤੇ (ਆਪਣੇ) ਸ਼ਰੀਰ ਨੂੰ ਮਿੱਟੀ ਵਿਚ ਰਲਾ ਦਿੰਦਾ ਹੈ।1। ਕਪਾਹ ਦਾ ਬੂਟਾ ਹੋਣ 'ਤੇ (ਉਸ ਨੂੰ) ਟੀਂਡੇ (ਲਗਦੇ ਹਨ ਜੋ) ਹਸ ਹਸ ਕੇ ਆਪਣੇ ਆਪ ਨੂੰ ਖਿੜਾਉਂਦੇ ਹਨ।2। (ਫੰਬਣੀ ਨਾਲ) ਫੰਬ ਫੰਬ ਕੇ ਅਤੇ ਨਿਖੇੜ ਨਿਖੇੜ ਕੇ ਦੋਹਾਂ ਵੇਲਣਿਆ ਵਿਚ ਵੇਲਿਆ ਜਾਂਦਾ ਹੈ।3। (ਫਿਰ) ਪੇਂਜਾ ਪਿੰਜ ਕੇ ਉਡਾਉਂਦਾ ਹੈ ਅਤੇ ਗੋੜ੍ਹੇ ਬਣਾ ਕੇ ਸੂਤਰ ਕਤਿਆ ਜਾਂਦਾ ਹੈ।4। (ਉਸ ਤੋਂ ਬਾਦ) ਤਣਾ ਅਤੇ ਬੁਣ ਕੇ ਖੁੰਭ ਚੜ੍ਹਾਇਆ ਜਾਂਦਾ ਹੈ ਅਤੇ (ਪਟੜੇ ਉਤੇ ਮਾਰ ਕੇ) ਦੁਖ ਦਿੰਦੇ ਹੋਇਆਂ ਧੁਆਇਆ ਅਤੇ ਰੰਗਾਇਆ ਜਾਂਦਾ ਹੈ।5। (ਉਸ ਦੀਆਂ) ਕੈਂਚੀ ਨਾਲ ਕਾਟਾਂ ਕਟੀਆਂ ਜਾਂਦੀਆਂ ਹਨ ਅਤੇ ਸੂਈ ਧਾਗੇ ਨਾਲ ਜੋੜ ਕੇ ਸੀਤੀਆਂ ਜਾਂਦੀਆਂ ਹਨ।6। (ਇਸ ਤਰ੍ਹਾਂ) ਬਸਤ੍ਰ (ਲਜਣੁ) ਹੋ ਕੇ (ਲੋਕਾਂ ਦੀ) ਪਤਿ ਢਕਦਾ ਹੈ।7।

੧੧

ਅਨਾਰ ਦਾ ਦਾਣਾ ਮਿੱਟੀ ਦਾ ਰੂਪ ਹੋ ਕੇ ਮਿਟੀ ਵਿਚ ਧਸਦਾ ਹੈ।1। (ਫਿਰ) ਹਰਾ ਭਰਾ ਬ੍ਰਿਛ ਹੋ ਕੇ ਗੂੜ੍ਹੇ ਲਾਲ ਫੁਲਾਂ ਖਿੜਾਉਂਦਾ ਹੈ।2। ਇਕ ਬ੍ਰਿਛ ਨਾਲ ਹਜ਼ਾਰਾਂ ਫੁਲ (ਲਗਦੇ ਹਨ), ਫੁਲ ਅਤੇ ਫਲ ਇਕ ਤੋਂ ਇਕ ਵਧ ਹੁੰਦੇ ਹਨ।3। ਇਕ ਦਾਣੇ ਤੋਂ ਲੱਖ ਦਾਣੇ ਹੋ ਕੇ ਹਰ ਇਕ ਫਲ ਦੇ ਮਨ ਅੰਦਰ ਵਸਦੇ ਹਨ।4। ਉਸ (ਬ੍ਰਿਛ ਦੇ) ਫਲ ਨੂੰ ਥੁੜ ਨਹੀਂ ਹੁੰਦੀ, (ਇਸ ਤਰ੍ਹਾਂ) ਗੁਰਮੁਖ (ਸਾਧਕ) ਨੂੰ ਅੰਮ੍ਰਿਤ ਰੂਪ (ਭਗਤੀ) ਰਸ ਦੇ ਸੁਖਦਾਇਕ ਫਲ (ਦੀ ਘਾਟ ਨਹੀਂ ਹੁੰਦੀ) ।5। ਜਿਉਂ ਜਿਉਂ ਫਲ ਤੋੜ ਲਈਦੇ ਹਨ, ਤਿਉਂ ਤਿਉਂ (ਬੂਟੇ) ਫਿਰ ਫਲਦੇ ਅਤੇ ਖਿੜਦੇ ਹਨ।6। ਗੁਰੂ ਨਿਵ ਕੇ ਚਲਣ ਦਾ ਮਾਰਗ ਦਸਦਾ ਹੈ।7।

੧੨

ਮਿੱਟੀ ਤੋਂ ਰਸਾਇਣ ਸਿਧ ਹੁੰਦੀ ਹੈ (ਅਰਥਾਤ ਪ੍ਰਾਪਤ ਹੁੰਦੀ ਹੈ), (ਕਿਉਂਕਿ) ਸੋਨਾ ਪ੍ਰੇਮ ਪੂਰਵਕ ਰੇਤ ਵਿਚ ਵਸਦਾ ਹੈ।1। (ਰੇਤ ਨੂੰ) ਧੋ ਧੋ ਕੇ (ਸੋਨੇ ਦੇ) ਕਿਣਕੇ ਕਢੀਦੇ ਹਨ, (ਫਿਰ ਉਹ) ਰਤੀ ਮਾਸਾ ਜਾਂ ਤੋਲਾ ਹੋ ਕੇ ਚਮਕਦੇ ਹਨ।2।

ਪਾਇ ਕੁਠਾਲੀ ਗਾਲੀਐ ਰੇਣੀ ਕਰਿ ਸੁਨਿਆਰੁ ਵਿਗਸੈ॥ (3)
ਘੜਿ ਘੜਿ ਪਤ੍ਰ ਪਖਾਲੀਅਨਿ ਲੂਣੀ ਲਾਇ ਜਲਜਾਇ ਰਹਸੈ॥ (4)
ਬਾਰਹ ਵੰਨੀ ਹੋਇ ਕੈ ਲਗੈ ਲਵੈ ਕਸਉਟੀ ਕਸੈ॥ (5)
ਟਕਸਾਲੇ ਸਿਕਾ ਪਵੈ ਘਣਿ ਅਹਰਣਿ ਵਿਚਿ ਅਚਲੁ ਸਰਸੈ॥ (6)
ਸਾਲ ਸੁਨਈਆ ਪੋਤੈ ਪਸੈ ॥ (7)

੧੩

ਖਸਖਸ ਦਾਣਾ ਹੋਇ ਕੈ ਖਾਕ ਅੰਦਰਿ ਹੋਇ ਖਾਕ ਸਮਾਵੈ॥ (1)
ਦੋਸਤੁ ਪੋਸਤੁ ਬੂਟੁ ਹੋਇ ਰੰਗ ਬਿਰੰਗੀ ਫੁਲ ਖਿੜਾਵੈ॥ (2)
ਹੋਡਾ ਹੋਡੀ ਹੋਡੀਆ ਇਕ ਦੂ ਇਕ ਚੜ੍ਹਾਵੈ॥ (3)
ਸੂਲੀ ਉਪਰਿ ਖੇਲਣਾ ਪਿਛੋ ਦੇ ਸਿਰਿ ਛਤੁ ਧਰਾਵੈ॥ (4)
ਚੁਖੁ ਚੁਖੁ ਹੋਇ ਮਿਲਾਇ ਕੈ ਲੋਹੂ ਪਾਣੀ ਰੰਗਿ ਰੰਗਾਵੈ॥ (5)
ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ॥ (6)
ਅਮਲੀ ਹੋਇ ਸੁ ਮਜਲਸ ਆਵੈ ॥ (7)

੧੪

ਰਸ ਭਰਿਆ ਰਸੁ ਰਖਦਾ ਬੋਲਣ ਅਣਬੋਲਣ ਅਭਿਰਿਠਾ॥ (1)
ਸੁਣਿਆ ਅਣਸੁਣਿਆ ਕਰੈ ਕਰ ਵੀਚਾਰਿ ਡਿਠਾ ਅਣਡਿਠਾਂ॥ (2)
ਅਖੀ ਧੂੜਿ ਅਟਾਈਆ ਅਖੀ ਵਿਚਿ ਅੰਗੂਰੁ ਬਹਿਠਾ॥ (3)
ਇਕਦੂ ਬਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇਠਾ॥ (4)
ਦੋਹੁ ਖੂੰਡਾ ਵਿਚ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ॥ (5)
ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ॥ (6)
ਮੰਨੈ ਗੰਨੈ ਵਾਗੁ ਸਿਧਿਠਾ ॥ (7)

੧੫

ਘਨਹਰ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁ ਆਵੈ॥ (1)

(ਫਿਰ ਉਨ੍ਹਾਂ ਨੂੰ) ਕੁਠਾਲੀ ਵਿਚ ਪਾ ਕੇ ਗਾਲੀਦਾ ਹੈ, (ਉਨ੍ਹਾਂ ਦੀ) ਡਲੀ (*ਰੈਣੀ*) ਬਣਾ ਕੇ ਸੁਨਿਆਰਾ ਪ੍ਰਸੰਨ ਹੁੰਦਾ ਹੈ।3। ਪਤਰੇ ਘੜ ਘੜ ਕੇ ਧੋਂਦਾ ਹੈ ਅਤੇ ਮਸਾਲੇ (*ਲੂਣੀ*) ਲਗਾ ਕੇ ਅੱਗ ਦਿੰਦਾ ਹੋਇਆ ਖ਼ੁਸ਼ ਹੁੰਦਾ ਹੈ।4। ਬਾਰ੍ਹਾਂ ਵੰਨੀਆਂ ਦੇ ਬਰਾਬਰ ਹੋਣ ਤੇ ਕਸਵਟੀ ਉਤੇ ਕਸਿਆ ਜਾਂਦਾ ਹੈ।5। (ਬਾਦਸ਼ਾਹੀ) ਟਕਸਾਲ ਵਿਚ ਸਿੱਕੇ ਵਜੋਂ ਪੈਂਦਾ ਹੈ, ਹਥੌੜੇ ਅਤੇ ਅਹਿਰਣਾ (ਦੀਆਂ ਸੱਟਾਂ ਵਿਚ) ਸਥਿਰ ਹੋ ਕੇ ਚਮਕਦਾ ਹੈ।6। ਸ਼ੁੱਧ (*ਸਾਲ*) ਸੋਨੇ ਦੀ ਅਸ਼ਰਫ਼ੀ ਮੋਹਰ (*ਸੁਨਈਆ*) ਹੋ ਕੇ ਖ਼ਜ਼ਾਨੇ (*ਪੋਤੈ*) ਪੈਂਦੀ ਹੈ।7।

੧੩

ਖ਼ਸਖ਼ਾਸ ਦਾ (ਨਿੱਕਾ ਜਿਹਾ) ਦਾਣਾ ਮਿੱਟੀ ਵਿਚ ਮਿੱਟੀ ਹੋ ਕੇ ਸਮਾਉਂਦਾ ਹੈ।1। ਪੋਸਤ ਦਾ ਪਿਆਰਾ ਬੂਟਾ ਹੋ ਕੇ ਰੰਗ ਬਿਰੰਗੇ ਫੁਲ ਖਿੜਾਉਂਦਾ ਹੈ।2। ਡੋਡੀਆਂ ਜ਼ਿਦੋ ਜ਼ਿਦੀ ਇਕ ਤੋਂ ਇਕ ਵਧ ਕੇ ਨਿਕਲਦੀਆਂ ਹਨ।3। (ਡੰਡੀ ਰੂਪ) ਸੂਲੀ ਉਪਰ ਚੜ੍ਹ ਕੇ ਫਿਰ ਸਿਰ ਉਪਰ ਛਤ੍ਰ ਧਾਰਣ ਕਰਦਾ ਹੈ (ਅਰਥਾਤ ਛਤ੍ਰ ਦੀ ਸ਼ਕਲ ਵਰਗਾ ਹੋ ਜਾਂਦਾ ਹੈ)।4। ਮਲਣ ਨਾਲ ਟੋਟੇ ਟੋਟੇ ਹੋ ਕੇ ਪਾਣੀ ਨੂੰ ਲਹੂ ਰੰਗਾ ਕਰ ਦਿੰਦਾ ਹੈ।5। ਮਜਲਸਾਂ ਦਾ ਪ੍ਰੇਮਮਈ ਪਿਆਲਾ ਹੋ ਕੇ ਜੋਗ ਅਤੇ ਭੋਗ ਦਾ ਸੰਯੋਗ ਬਣਾਉਂਦਾ ਹੈ (ਅਰਥਾਤ ਜੋਗੀ ਪੋਸਤ ਪੀ ਕੇ ਸਮਾਧੀ ਲਗਾਉਂਦਾ ਹੈ ਅਤੇ ਭੋਗੀ ਭੋਗ ਵਿਚ ਰੁਚਿਤ ਹੁੰਦਾ ਹੈ)।6। (ਪੋਸਤ ਦਾ) ਅਮਲੀ ਹੋ ਕੇ ਮਜਲਸ ਵਿਚ ਆਉਂਦਾ ਹੈ।7।

੧੪

ਰਸ ਦਾ ਭਰਿਆ ਹੋਇਆ (ਗੰਨਾ ਆਪਣੇ ਅੰਦਰ) ਰਸ ਰਖਦਾ ਹੈ, ਬੋਲਿਆ ਅਣਬੋਲਿਆ ਵੀ ਮਨ ਭਾਉਂਦਾ (*ਅਭਿਰਿਠਾ*) ਹੈ।1। ਸੁਣੀ ਗੱਲ ਨੂੰ ਅਣਸੁਣਿਆ ਕਰਦਾ ਹੈ ਅਤੇ ਵੇਖੇ ਹੋਏ ਨੂੰ ਅਣਵੇਖਿਆ ਕਰਦਾ ਹੈ (ਅਰਥਾਤ ਗੰਨੇ ਦੇ ਖੇਤ ਵਿਚ ਕਹੀ ਹੋਈ ਗੱਲ ਸੁਣੀਦੀ ਨਹੀਂ ਅਤੇ ਵੇਖਿਆ ਹੋਇਆ ਵੀ ਲੁਕ ਜਾਂਦਾ ਹੈ)।2। (ਜਦੋਂ ਗੰਨੇ ਦੀਆਂ) ਅੱਖਾਂ ਨੂੰ ਮਿੱਟੀ ਵਿਚ ਗਡਿਆ ਜਾਂਦਾ ਹੈ ਤਾਂ ਅੱਖਾਂ ਵਿਚ ਫਿਰ ਅੰਗੂਰ ਆ ਬੈਠਦਾ ਹੈ)।3। ਇਕ ਤੋਂ ਅਧਿਕ ਪਿਆਰੇ (*ਇਠਹੁ ਇਠਾ*) ਬੂਟੇ ਹੋ ਕੇ ਸਿਰ ਹੇਠਾਂ ਨੂੰ ਅਤੇ ਪੈਰ ਉਪਰ (ਕਰਕੇ ਜੰਮਦੇ ਹਨ)।4। ਦੋ ਵੇਲਣਿਆਂ ਵਿਚ ਪੀੜੀਂਦਾ ਹੈ, ਟੋਟੇ ਟੋਟੇ (ਹੋ ਕੇ ਵੀ ਰਸ ਦਿੰਦਾ ਹੈ), ਇਸ ਗੁਣ ਕਰਕੇ ਪਿਆਰਾ ਲਗਦਾ ਹੈ।5। ਸੰਸਾਰ (*ਵੀਹ*) ਅਤੇ ਸਤਿਸੰਗਤ (*ਇਕੀਹ*) ਵਿਚ ਵਰਤਿਆ ਜਾਂਦਾ ਹੈ ਅਤੇ ਔਗੁਣਹਾਰੇ ਪਾਪੀ (ਇਸ ਨੂੰ ਸ਼ਰਾਬ ਲਈ) ਵਰਤ ਕੇ ਨਸ਼ਟ ਹੁੰਦੇ ਹਨ।6।ਗੰਨੇ ਵਰਗੀ ਸਾਧਨਾ ਨੂੰ ਸਵੀਕਾਰਨ ਵਾਲਾ ਸਫਲ ਮਨੋਰਥ (*ਸਿਧਿਠਾ*) ਹੁੰਦਾ ਹੈ।7।

੧੫

ਬੱਦਲ ਦੀ ਸੋਹਣੀ ਬੂੰਦ ਆਕਾਸ਼ ਤੋਂ ਨੀਵੀਂ ਹੋ ਕੇ (ਧਰਤੀ ਵਲ) ਆਉਂਦੀ ਹੈ।1।

ਆਪੁ ਗਵਾਇ ਸਮੁੰਦੁ ਵੇਖਿ ਸਿਪੈ ਦੇ ਮੁਹ ਵਿਚਿ ਸਮਾਵੈ॥ (2)
ਲੈਂਦੋ ਹੀ ਮੁਹਿ ਬੂੰਦ ਸਿਪੁ ਚੁੰਭੀ ਮਾਰਿ ਪਤਾਲਿ ਲੁਕਾਵੈ॥ (3)
ਫੜ ਕਢੈ ਮਰੁਜੀਵੜਾ ਪਰ ਕਾਰਜ ਨੋ ਆਪੁ ਫੜਾਵੈ॥ (4)
ਪਰਵਸਿ ਪਰਉਪਕਾਰ ਨੋ ਪਰ ਹਥਿ ਪਥਰ ਦੰਦ ਭਨਾਵੈ॥ (5)
ਭੁਲਿ ਅਭੁਲੁ ਅਮੁਲੁ ਦੇ ਮੋਤੀ ਦਾਨੁ ਨ ਪਛੋਤਾਵੈ॥ (6)
ਸਫਲ ਜਨਮੁ ਕੋਈ ਵਰਸਾਵੈ ॥ (7)

੧੬

ਹੀਰੈ ਹੀਰਾ ਬੇਧੀਐ ਬਰਮੈ ਕਣੀ ਅਣੀ ਹੋਇ ਹੀਰੈ॥ (1)
ਧਾਗਾ ਹੋਇ ਪਰੋਈਐ ਹੀਰੇ ਮਾਲ ਰਸਾਲ ਗਹੀਰੈ॥ (2)
ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨ ਧੀਰੈ॥ (3)
ਮਨ ਜਿਣਿ ਮਨੁ ਦੇ ਲਏ ਮਨੁ ਗੁਣ ਵਿਚਿ ਗੁਣ ਗੁਰਮੁਖਿ ਸਰੀਰੈ॥ (4)
ਪੈਰੀ ਪੈ ਪਾਖਾਕੁ ਹੋਇ ਕਾਮਧੇਨੁ ਸੰਤ ਰੇਣ ਨ ਨੀਰੈ॥ (5)
ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ॥ (6)
ਵਿਰਲਾ ਸਿਖ ਸੁਣੈ ਗੁਰ ਪੀਰੈ ॥ (7)

੧੭

ਗੁਰ ਸਿਖੀ ਗੁਰ ਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ॥ (1)
ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦ ਨ ਸੁਣਾਈ ਬੋਲਾ॥ (2)
ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨਾ ਖੋਲਾ॥ (3)
ਵਾਹਗੁਰੁ ਗੁਰੁ ਸਬਦ ਲੈ ਪਿਰਮ ਪਿਆਲਾ ਚੁਪਿ ਚਬੋਲਾ॥ (4)
ਪੈਰੀਂ ਪੈ ਪਾਖਾਕ ਹੋਇ ਚਰਣ ਧੋਇ ਚਰਣੋਦਕ ਝੋਲਾ॥ (5)
ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ॥ (6)
ਜੀਵਣ ਮੁਕਤਿ ਸਚਾਵਾ ਚੋਲਾ ॥ (7)

੧੮

ਸਿਰਿ ਵਿਚਿ ਨਿਕੇ ਵਾਲ ਹੋਇ ਸਾਧੂ ਚਵਣ ਚਵਰ ਕਰ ਢਾਲੈ॥ (1)
ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰ ਪਖਾਲੈ॥ (2)

ਸਮੁੰਦਰ ਨੂੰ ਵੇਖ ਕੇ ਅਤੇ ਆਪਾ-ਭਾਵ ਗੰਵਾ ਕੇ ਸਿਪ ਦੇ ਮੂੰਹ ਵਿਚ ਜਾ ਸਮਾਉਂਦੀ ਹੈ।2। ਮੂੰਹ ਵਿਚ ਬੂੰਦ ਨੂੰ ਲੈਂਦਿਆਂ ਹੀ ਸਿਪ ਚੁਭੀ ਮਾਰ ਕੇ ਪਾਤਾਲ ਵਿਚ ਜਾ ਲੁਕਦੀ ਹੈ।3। ਮਰਜੀਉੜਾ (ਸਿਪ) ਨੂੰ ਫੜ ਕੇ ਕਢਦਾ ਹੈ, (ਮਾਨੋ ਉਹ) ਪਰ-ਸੁਆਰਥ ਲਈ ਆਪਣੇ ਆਪ ਨੂੰ ਫੜਵਾਉਂਦੀ ਹੈ।4। ਪਰਉਪਕਾਰ ਲਈ ਪਰਾਏ ਵਸ ਪੈ ਕੇ, ਪਰਾਏ ਹੱਥੀ ਪੱਥਰ ਨਾਲ ਦੰਦ ਭੰਨਵਾਉਂਦੀ ਹੈ।5। ਜਾਣੇ ਅਣਜਾਣੇ (ਸਿਪ) ਅਮੋਲਕ ਮੋਤੀ ਦਾਨ ਕਰਕੇ ਪਛਤਾਉਂਦੀ ਨਹੀਂ ਹੈ।6। (ਉਸ ਦਾ) ਜਨਮ ਸਫਲ ਹੈ (ਜਿਸ ਤੋਂ) ਕੋਈ ਵਰਸਾਉਂਦਾ ਹੈ।7।

੧੬

ਵਰਮੇ ਦੀ ਨੋਕ ਉਤੇ (ਹੀਰੇ ਦੀ) ਕਣੀ ਲਗਾ ਕੇ ਹੀਰੇ ਨੂੰ ਹੀਰਾ ਵਿੰਨ੍ਹ ਦਿੰਦਾ ਹੈ (ਇਹੀ ਸਥਿਤੀ ਗੁਰੂ ਦੀ ਸਿੱਖ ਪ੍ਰਤਿ ਹੈ)।1। ਧਾਗੇ ਵਿਚ ਪਰੋਣ ਨਾਲ ਹੀਰਿਆਂ ਦੀ ਮਾਲਾ ਬਹੁਤ ਸੁੰਦਰ (*ਰਸਾਲ ਗਹੀਰੈ*) ਲਗਦੀ ਹੈ।2। ਸਾਧ-ਸੰਗਤ ਅੰਦਰ ਗੁਰੂ-ਸ਼ਬਦ ਵਿਚ ਲਿਵ ਲਗਾ ਕੇ (ਸਿੱਖ-ਸਾਧਕ) ਹਉਮੈ ਨੂੰ ਮਾਰ ਕੇ ਮਰੇ ਅਤੇ ਮਨ ਨੂੰ ਧੀਰਜ ਦੇਵੇ।3। ਮਨ ਨੂੰ ਜਿਤ ਕੇ ਅਤੇ ਮਨ ਨੂੰ ਅਰਪਿਤ ਕਰਕੇ (ਗੁਰੂ ਦੀ ਸਿਖਿਆ) ਮੰਨ ਲਏ, ਗੁਣਾਂ ਵਿਚੋਂ (ਇਹ) ਗੁਣ ਗੁਰਮੁਖ (ਸਾਧਕ) ਦੇ ਸ਼ਰੀਰ ਵਿਚ ਹੁੰਦਾ ਹੈ।4। (ਸੰਤਾਂ ਦੀ) ਚਰਣੀ ਪੈ ਕੇ ਪੈਰਾਂ ਦੀ ਧੂੜ ਹੋ ਜਾਏ, ਸੰਤਾਂ ਦੀ ਚਰਣ-ਧੂੜ ਦੇ ਨੇੜੇ (*ਨੀਰੈ*) ਕਾਮਧੇਨ ਵੀ ਨਹੀਂ ਪਹੁੰਚ ਸਕਦੀ।5। (ਸੇਵਾ ਰੂਪ) ਅਲੂਣੀ ਸ਼ਿਲਾ ਨੂੰ ਚਟਣ ਦੀ ਮਿਠਾਸ (*ਸੀਰੈ*) ਲਈ ਲੱਖਾਂ ਅੰਮ੍ਰਿਤ ਰਸ ਤਰਸਦੇ ਹਨ।6। ਗੁਰੂ ਅਤੇ ਪੀਰ ਦੀ ਸਿਖਿਆ ਨੂੰ ਕੋਈ ਵਿਰਲਾ ਹੀ ਸੁਣਦਾ ਹੈ।7।

੧੭

ਗੁਰੂ ਦੀ ਸਿਖਿਆ ਸੁਣ ਕੇ ਗੁਰਸਿੱਖ ਅੰਦਰੋਂ ਸਿਆਣਾ ਅਤੇ ਬਾਹਰੋਂ ਭੋਲਾ ਪ੍ਰਤੀਤ ਹੁੰਦਾ ਹੈ।1। ਸ਼ਬਦ ਵਿਚ ਸੁਰਤ ਜੋੜਨ ਨਾਲ ਸਾਵਧਾਨ ਹੋ ਕੇ, ਗੁਰੂ ਦੇ ਸ਼ਬਦ ਤੋਂ ਬਿਨਾ, ਬੋਲਾ ਬਣ ਕੇ (ਹੋਰ ਕੁਝ) ਨਹੀਂ ਸੁਣਦਾ।2। ਸਤਿਗੁਰੂ ਦਾ ਦਰਸ਼ਨ ਵੇਖਦਾ ਹੈ, ਸਾਧ-ਸੰਗਤ ਤੋਂ ਬਿਨਾ (ਉਹ ਮਾਨੋ) ਅੰਨ੍ਹਾ ਜਾਂ ਕਾਣਾ (*ਖੋਲਾ*) ਹੈ।3। ਗੁਰੂ ਤੋਂ ਵਾਹਿਗੁਰੂ ਸ਼ਬਦ/ਮੰਤ੍ਰ ਲੈ ਕੇ ਪ੍ਰੇਮ ਦਾ ਪਿਆਲਾ ਚੁਪ ਚੁਪੀਤਾ ਪੀਂਦਾ ਹੈ।4। ਪੈਰੀਂ ਪੈ ਕੇ ਪੈਰਾਂ ਦੀ ਧੂੜੀ ਬਣਦਾ ਹੈ ਅਤੇ ਚਰਣਾਂ ਨੂੰ ਧੋ ਕੇ ਚਰਣ-ਅੰਮ੍ਰਿਤ ਪੀਂਦਾ ਹੈ।5। (ਆਪਣੇ) ਚਿਤ ਨੂੰ ਚਰਣ-ਕਮਲਾਂ ਦਾ ਭੌਰਾ ਕਰਕੇ (ਖ਼ੁਦ) ਸੰਸਾਰ ਵਿਚ ਨਿਰਲੇਪ ਰਹਿੰਦਾ ਹੈ।6। (ਅਜਿਹੇ) ਜੀਵਨ-ਮੁਕਤ (ਸਾਧਕ) ਦਾ (ਸ਼ਰੀਰ ਰੂਪ) ਚੋਲਾ ਸੱਚਾ ਹੈ।7।

੧੮

ਸਿਰ ਵਿਚਲੇ ਨਿਕੇ ਵਾਲ ਰੂਪ ਹੋ ਕੇ ਸੰਤਾਂ ਦੇ ਚਰਣਾਂ ਉਪਰ ਚਵਰ ਕਰਕੇ ਝੁਲਾਵੇ।1। ਸਤਿਗੁਰੂ ਰੂਪ ਤੀਰਥ ਵਿਚ ਇਸ਼ਨਾਨ ਕਰਕੇ (ਅਰਥਾਤ ਦਰਸ਼ਨ ਕਰਕੇ) ਅਤੇ (ਅੱਖਾਂ ਵਿਚ) ਹੰਝੂ ਭਰ ਭਰ ਕੇ ਪੈਰ ਧੋਵੇ।2।

ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸਾਣੁ ਸਮਾਲੈ॥ (3)
ਪੈਰੀ ਪੈ ਪਾਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ॥ (4)
ਕਾਗ ਕੁਮੰਤਹੰ ਪਰਮਹੰਸ ਉੱਜਲ ਮੋਤੀ ਖਾਇ ਖਵਾਲੈ॥ (5)
ਵਾਲਹੁ ਨਿਕੀ ਆਖੀਐ ਗੁਰਸਿਖੀ ਸੁਣਿ ਗੁਰਸਿਖ ਪਾਲੈ॥ (6)
ਗੁਰਸਿਖ ਲੰਘੈ ਪਿਰਮ ਪਿਆਲੈ ॥ (7)

੧੯

ਗੁਲਰ ਅੰਦਰਿ ਭੁਣਹਣਾ ਗੁਲਰ ਨੋ ਬ੍ਰਹਮੰਡੁ ਵਖਾਣੈ॥ (1)
ਗੁਲਰ ਲਗਨਿ ਲਖ ਫਲ ਇਕ ਦੂੰ ਲਖ ਅਲਖ ਨ ਜਾਣੈ॥ (2)
ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ॥ (3)
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ॥ (4)
ਮਿਹਰ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤ ਰੰਗੁ ਮਾਣੈ॥ (5)
ਪੈਰੀ ਪੈ ਪਾਖਾਕੁ ਹੋਇ ਸਾਹਿਬ ਦੇ ਚਲੈ ਓਹ ਭਾਣੈ॥ (6)
ਹਉਮੈ ਜਾਇ ਤਾ ਜਾਇ ਸਿਞਾਣੈ ॥ (7)

੨੦

ਦੁਇ ਦਿਹਿ ਚੰਦ ਅਲੋਪ ਹੋਇ ਤਿਐ ਦਿਹ ਚੜਦਾ ਹੋਇ ਨਿਕਾ॥ (1)
ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ॥ (2)
ਸੋਲਹ ਕਲਾ ਸੰਘਾਰੀਐ ਸਫਲੁ ਜਨਮੁ ਸੋਹੈ ਕਲਿ ਇਕਾ॥ (3)
ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ ਝਰੈ ਸਿੰਜੈ ਸਹਸਿਕਾ॥ (4)
ਸੀਤਲ ਸਾਤਿ ਸੰਤੋਖ ਦੇ ਸਹਜ ਸੰਜੋਗੀ ਰਤਨ ਅਮਿਕਾ॥ (5)
ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨ ਧਰਿ ਛਿਕਾ॥ (6)
ਆਪੁ ਗਵਾਇ ਅਮੋਲ ਮਣਿਕਾ ॥ (7)

੨੧

ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ॥ (1)
ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ॥ (2)

(ਜਦੋਂ ਕੁਦਰਤ) ਕਾਲੇ ਵਾਲਾਂ ਨੂੰ ਚਿੱਟਾ ਕਰ ਦੇਵੇ, (ਤਾਂ ਉਸ ਨੂੰ ਸੰਸਾਰ ਤੋਂ) ਵਿਦਾ ਹੋਣ ਦਾ ਨਿਸ਼ਾਨ/ਪਰਵਾਨਾ ਸਮਝੋ।3। (ਗੁਰੂ ਦੇ) ਪੈਰੀਂ ਪੈ ਕੇ ਚਰਣ ਧੂੜ ਹੋਵੇ, (ਤਾਂ) ਸਤਿਗੁਰੂ ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਕਰਦਾ ਹੈ।4। ਕੁਮੰਤ੍ਰ ਰੂਪ ਕਾਂ ਨੂੰ ਸ੍ਰੇਸ਼ਠ ਹੰਸ ਕਰਕੇ (ਗੁਣਾਂ ਰੂਪ) ਸ੍ਰੇਸ਼ਠ ਮੋਤੀ (ਆਪ) ਚੁਗੇ (ਅਤੇ ਹੋਰਨਾਂ ਨੂੰ) ਚੁਗਾਵੇ।5। ਗੁਰਸਿੱਖੀ ਵਾਲ ਤੋਂ ਵੀ ਨਿੱਕੀ ਕਹੀਦੀ ਹੈ (ਇਸ ਨੂੰ) ਗੁਰਸਿੱਖ ਸੁਣ ਕੇ ਪਾਲਦਾ ਹੈ।6। ਗੁਰਸਿੱਖ (ਭਵ-ਸਾਗਰ ਨੂੰ) ਪ੍ਰੇਮ ਦੇ ਪਿਆਲੇ ਦੁਆਰਾ ਪਾਰ ਕਰਦਾ ਹੈ।7।

੧੯

ਗੁਲਰ (ਦੇ ਫਲ) ਅੰਦਰਲਾ ਭੂੰਗਾ/ਮੱਛਰ (*ਭੁਣਹਣਾ*) ਗੁਲਰ ਨੂੰ ਹੀ ਬ੍ਰਹਮੰਡ ਸਮਝਦਾ ਹੈ।1। ਗੁਲਰ ਨੂੰ ਲੱਖਾਂ ਫਲ ਲਗਦੇ ਹਨ, (ਫਿਰ) ਇਕ ਫਲ ਤੋਂ ਲਖ ਅਲਖ ਹੋ ਕੇ ਗਿਣੇ ਨਹੀਂ ਜਾਂਦੇ।2। (ਇਕ ਇਕ) ਬਾਗ਼ੀਚੇ ਵਿਚ ਲੱਖਾਂ ਬ੍ਰਿਛ ਹੁੰਦੇ ਹਨ ਅਤੇ ਲੱਖਾਂ ਬਾਗ਼ੀਚੇ ਅਤੇ ਬਾਗ ਕਹੇ ਜਾਂਦੇ (*ਬਖਾਣੈ*) ਹਨ।3। ਬ੍ਰਹਮੰਡ ਵਿਚ ਲੱਖਾਂ ਬਾਗ਼ ਹਨ ਅਤੇ ਲੱਖਾਂ ਬ੍ਰਹਮੰਡ (ਪ੍ਰਭੂ) ਦੇ ਇਕ ਰੋਮ ਵਿਚ ਮੌਜੂਦ ਹਨ।4। ਜੇ ਮਿਹਰਬਾਨ (ਪਰਮਾਤਮਾ) ਮਿਹਰ ਕਰੇ, (ਤਾਂ) ਗੁਰਮੁਖ (ਸਾਧਕ) ਸਾਧਸੰਗਤ ਵਿਚ ਆਨੰਦ ਮਾਣਦਾ ਹੈ।5। ਪੈਰੀਂ ਪੈ ਕੇ ਚਰਣ ਧੂੜ ਬਣਦਾ ਹੈ ਅਤੇ ਉਹ ਪ੍ਰਭੂ ਦੇ ਭਾਣੇ ਵਿਚ ਚਲਦਾ ਹੈ।6। (ਜਦੋਂ) ਹਉਮੈ ਜਾਂਦੀ ਹੈ ਤਾਂ (ਸਵੈ ਰੂਪ ਦੀ) ਪਛਾਣ ਹੋ ਸਕਦੀ ਹੈ।7।

੨੦

(ਅਮਾਵਸ ਅਤੇ ਏਕਮ ਦੇ) ਦੋ ਦਿਨ ਚੰਦ੍ਰਮਾ ਅਲੋਪ ਰਹਿ ਕੇ, ਤੀਜੀ ਰਾਤ ਨੂੰ ਨਿੱਕਾ ਹੋ ਕੇ ਚੜ੍ਹਦਾ ਹੈ।1। (ਸਾਰਾ) ਸੰਸਾਰ ਉਠ ਉਠ ਕੇ (ਉਸ ਨੂੰ) ਨਮਸਕਾਰਦਾ (*ਜੁਹਾਰਦਾ*) ਹੈ, (ਮਾਨੋ) ਆਕਾਸ਼ ਰੂਪ ਸ਼ਿਵ (*ਮਹੇਸੁਰ*) ਦੇ ਮੱਥੇ ਦਾ ਟਿਕਾ ਹੋਏ।2। ਸੋਲ੍ਹਾ ਕਲਾਂ ਸੰਪੂਰਣ ਹੋਣ 'ਤੇ ਘਟਦਾ ਹੈ, (ਫਿਰ) ਇਕ ਕਲਾ (ਅਰਥਾਤ ਏਕਮ) ਦਾ ਹੋ ਕੇ ਸ਼ੋਭਦਾ ਹੈ।3। ਸ਼ੋਭਾਸ਼ਾਲੀ ਕਿਰਣਾਂ ਤੋਂ ਅੰਮ੍ਰਿਤ ਝਰਦਾ ਹੈ ਅਤੇ ਸੈਂਕੜੇ ਇੱਛਾਵਾਂ (*ਸਿਕਾ*) ਨੂੰ ਸਿੰਜਦਾ ਹੈ।4। ਸ਼ੀਤਲਤਾ, ਸ਼ਾਂਤੀ ਅਤੇ ਸੰਤੋਖ ਪ੍ਰਦਾਨ ਕਰਦਾ ਹੈ, ਸਹਿਜ ਸੰਜੋਗ (ਪ੍ਰਦਾਨ ਕਰਨ ਵਾਲਾ) ਅਮੋਲਕ (*ਅਮਿਕਾ*) ਰਤਨ ਹੈ।5। ਹਨੇਰੇ ਵਿਚ ਚਾਨਣਾ ਕਰਦਾ ਹੈ ਅਤੇ ਧਿਆਨ ਦੀ ਡੋਰ ਨਾਲ ਚਕੋਰ (ਚੰਦ੍ਰਮਾ ਵਲ) ਖਿਚਿਆ ਰਹਿੰਦਾ ਹੈ।6। ਆਪਾ-ਭਾਵ ਖ਼ਤਮ ਕਰਨ ਨਾਲ ਹੀ ਅਮੋਲਕ ਰਤਨ ਬਣੀਂਦਾ ਹੈ।7।

੨੧

ਨਿਮਾਣਾ ਹੋ ਕੇ ਧ੍ਰੂ ਨੇ ਭਗਤੀ ਕੀਤੀ ਅਤੇ ਗੁਰਮੁਖ (ਧ੍ਰੂ) ਨੇ ਹਰਿ ਦਾ ਦਰਸ਼ਨ ਪ੍ਰਾਪਤ ਕੀਤਾ।1। (ਪ੍ਰਭੂ ਨੇ) ਭਗਤ ਵਛਲ (ਹੋਣ ਦਾ ਬਿਰਦ ਪਾਲ ਕੇ ਆਪਣੇ ਨਾਲ) ਮਿਲਾ ਲਿਆ ਅਤੇ ਆਪ ਹੀ ਨਿਮਾਣੇ ਨੂੰ ਮਾਣ ਪ੍ਰਦਾਨ ਕੀਤਾ।2।

ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸ ਅਗਾਸ ਚੜ੍ਹਾਇਆ॥ (3)
ਚੰਦੁ ਸੂਰਜ ਤੇਤਿਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ॥ (4)
ਵੇਦ ਪੁਰਾਣ ਵਖਾਣਦੇ ਪਰਗਟ ਕਰਿ ਪਰਤਾਪੁ ਜਣਾਇਆ॥ (5)
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਪਾਇਆ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ (7)

## ਵਾਰ ੫

### ਪਉੜੀ ੧

ਗੁਰਮੁਖਿ ਹੋਵੈ ਸਾਧਸੰਗੁ ਹੋਰਤ ਸੰਗਿ ਕੁਸੰਗਿ ਨ ਰਚੈ॥ (1)
ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ॥ (2)
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਪਰਚੈ॥ (3)
ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ॥ (4)
ਗੁਰਮੁਖਿ ਨਿਹਚਲੁ ਮਤਿ ਹੈ ਦੂਜੈ ਭਾਇ ਲੁਭਾਇ ਨ ਪਚੈ॥ (5)
ਗੁਰਮੁਖਿ ਸਬਦ ਕਮਾਵਣਾ ਪੈਰੀ ਪੈ ਰਹਿਰਾਸਿ ਨ ਹਚੈ॥ (6)
ਗੁਰਮੁਖਿ ਭਾਇ ਭਗਤਿ ਚਹਮਚੈ ॥ (7)

### ੨

ਗੁਰਮੁਖਿ ਇਕ ਅਰਾਧਣਾ ਇਕੁ ਮਨ ਹੋਇ ਨ ਹੋਇ ਦੁਚਿਤਾ॥ (1)
ਗੁਰਮੁਖਿ ਆਪੁ ਗਵਾਇਆ ਜੀਵਨ ਮੁਕਤਿ ਨ ਤਾਮਸ ਪਿਤਾ॥ (2)
ਗੁਰ ਉਪਦੇਸ ਆਵੇਸੁ ਕਰਿ ਸਣੁ ਦੂਤਾ ਵਿਖੜਾ ਗੜੁ ਜਿਤਾ॥ (3)
ਪੈਰੀ ਪੈ ਪਾਖਾਕੁ ਹੋਇ ਪਾਹੁਨੜਾ ਜਗਿ ਹੋਇ ਅਥਿਤਾ॥ (4)
ਗੁਰਮੁਖਿ ਸੇਵਾ ਗੁਰਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ॥ (5)
ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ॥ (6)
ਛਡਿ ਕੁਫਕੜੁ ਕੂੜੁ ਕੁਪਿਤਾ ॥ (7)

### ੩

ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨੁ ਕੁਲ ਧਰਮ ਧਰੰਦੇ॥ (1)
ਛਿਅ ਦਰਸਣ ਛਿਅ ਸਾਸਤ੍ਰਾ ਗੁਰ ਗੁਰਮਤਿ ਖਟੁ ਕਰਮ ਕਰੰਦੇ॥ (2)
ਅਪਣੇ ਅਪਣੇ ਸਾਹਿਬੈ ਚਾਕਰ ਗਾਇ ਜੁਹਾਰ ਜੁੜੰਦੇ॥ (3)

ਮਾਤ-ਲੋਕ ਵਿਚੋਂ ਮੁਕਤ ਕਰਕੇ ਆਕਾਸ਼ ਵਿਚ ਚੜ੍ਹਾਇਆ ਅਤੇ (ਉਥੇ) ਸਥਾਈ (*ਨਿਹਚਲੁ*) ਨਿਵਾਸ ਦਿੱਤਾ।3। ਚੰਦ੍ਰ, ਸੂਰਜ ਅਤੇ ਤੇਤੀ ਕਰੋੜ ਦੇਵਤਿਆਂ ਤੋਂ ਚੌਫੇਰੇ ਪ੍ਰਦਖਣਾ ਕਰਾਈ।4। ਵੇਦ ਅਤੇ ਪੁਰਾਣ ਕਹਿੰਦੇ ਹਨ (ਕਿ ਪ੍ਰਭੂ ਨੇ) ਸਪਸ਼ਟ ਰੂਪ ਵਿਚ (ਧ੍ਰੂ ਦਾ) ਪ੍ਰਤਾਪ ਜਣਾ ਦਿੱਤਾ।5। (ਪ੍ਰਭੂ ਦੀ) ਗਤਿ/ਸਥਿਤੀ ਬਹੁਤ ਅਗੰਮ ਹੈ, (ਉਸ ਦੀ) ਅਕਥ ਕਥਾ ਵਿਚਾਰਨ ਦੀ ਸੀਮਾ ਵਿਚ ਨਹੀਂ ਆਉਂਦੀ।6। (ਪਰ ਪ੍ਰਭੂ ਨੇ) ਗੁਰਮੁਖਾਂ ਨੂੰ ਨ ਵੇਖਿਆ ਜਾ ਸਕਣ ਵਾਲਾ ਸੁਖ ਫਲ ਵਿਖਾ ਦਿੱਤਾ।7।

## ਵਾਰ ੫

### ਪਉੜੀ ੧

(ਜੋ) ਸਾਧ-ਸੰਗਤ (ਵਿਚ ਜਾਣ ਨਾਲ) ਗੁਰਮੁਖ ਹੁੰਦਾ ਹੈ, (ਉਹ) ਹੋਰ ਕਿਤੇ ਕੁਸੰਗ ਦੀ ਸੰਗਤ ਵਿਚ ਰੁਚਿਤ ਨਹੀਂ ਹੁੰਦਾ।1। ਗੁਰਮੁਖ ਦਾ ਪੰਥ ਸੌਖਾ ਹੈ, (ਉਹ ਜੋਗੀਆਂ ਦੇ) ਬਾਰ੍ਹਾਂ ਪੰਥਾਂ ਦੀਆਂ ਖੇਚਲਾਂ ਵਿਚ ਖਚਿਤ ਨਹੀਂ ਹੁੰਦਾ।2। ਗੁਰਮੁਖ (ਭਾਵੇਂ) ਉਚੀ ਨੀਵੀਂ ਜਾਤਿ ਵਿਚੋਂ ਹੋਵੇ, ਪਾਨ ਦੇ ਬੀੜੇ (*ਤੰਬੋਲ*) ਦੇ ਰੰਗ ਵਿਚ ਰੰਗਿਆ ਜਾਂਦਾ ਹੈ।3। ਗੁਰਮੁਖ ਦੇ ਦਰਸ਼ਨ ਵੇਖਣ ਨਾਲ ਛੇ ਦਰਸ਼ਨਾਂ ਨੂੰ ਪਰਸਨ ਦੀ ਰੁਚੀ ਪੈਦਾ ਨਹੀਂ ਹੁੰਦੀ।4। ਗੁਰਮੁਖ ਦੀ ਬੁੱਧੀ ਅਟਲ ਹੈ, ਦ੍ਵੈਤ ਭਾਵ ਦੇ ਲੋਭ ਵਿਚ ਨਹੀਂ ਖੁਆਰ ਹੁੰਦਾ।5। ਗੁਰਮੁਖ ਸ਼ਬਦ ਦੀ ਕਮਾਈ ਕਰਦਾ ਹੈ ਅਤੇ ਪੈਰੀਂ ਪੈਣ ਦੀ ਮਰਯਾਦਾ ਤੋਂ ਨਹੀਂ ਟਲਦਾ।6। ਗੁਰਮੁਖ ਨੂੰ ਪ੍ਰੇਮ-ਭਗਤੀ ਵਿਚ ਪ੍ਰਸੰਨਤਾ (*ਚਹਮਚੈ*) ਹੁੰਦੀ ਹੈ।7।

### ੨

ਗੁਰਮੁਖ ਇਕ ਮਨ ਹੋ ਕੇ ਇਕ (ਪ੍ਰਭੂ) ਦੀ ਆਰਾਧਨਾ ਕਰਦਾ ਹੈ ਅਤੇ ਦੋਚਿਤੀ ਵਿਚ ਨਹੀਂ ਪੈਂਦਾ।1। ਗੁਰਮੁਖ ਆਪਾ-ਭਾਵ ਗੰਵਾ ਕੇ ਜੀਵਨ-ਮੁਕਤ ਹੁੰਦਾ ਹੈ ਅਤੇ (ਉਸ ਦਾ) ਹਿਰਦਾ ਤਮੋਗੁਣੀ ਨਹੀਂ ਹੁੰਦਾ।2। ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ (ਪੰਜ) ਵਿਕਾਰਾਂ ਸਹਿਤ ਔਖਾ ਕਿਲਾ ਜਿਤ ਲੈਂਦਾ ਹੈ।3। ਪੈਰੀਂ ਪੈ ਕੇ ਚਰਣ-ਧੂੜ ਹੁੰਦਾ ਹੈ ਅਤੇ ਨਾਸ਼ਮਾਨ (*ਅਥਿਤਾ*) ਸੰਸਾਰ ਵਿਚ ਪ੍ਰਾਹੁਣੇ (ਵਾਂਗ ਵਿਚਰਦਾ ਹੈ)।4। ਗੁਰਮੁਖ ਗੁਰੂ ਦੇ ਸਿੱਖਾਂ ਦੀ ਸੇਵਾ ਕਰਦਾ ਹੈ ਅਤੇ ਗੁਰਸਿੱਖਾਂ ਨੂੰ ਮਾਤਾ-ਪਿਤਾ, ਭਰਾ ਅਤੇ ਮਿਤਰ (ਤੁਲ ਸਮਝਦਾ ਹੈ)।5। ਦੁਰਮਤ ਅਤੇ ਦੁਬਿਧਾ ਨੂੰ ਦੂਰ ਕਰਕੇ ਗੁਰੂ ਦੀ ਮਤਿ ਲੈਂਦਾ ਹੈ ਅਤੇ ਸ਼ਬਦ ਦੀ ਸੁਰਤ ਵਿਚ ਮਨ ਨੂੰ ਸੀਉਂਦਾ ਹੈ।6। ਖੋਟੇ ਕੰਮ ਅਤੇ ਝੂਠੀਆਂ ਹੁਜਤਾਂ ਨੂੰ ਛਡ ਦਿੰਦਾ ਹੈ।7।

### ੩

ਆਪਣੇ ਆਪਣੇ ਵਰਣ ਵਿਚ ਚੌਹਾਂ ਸ਼੍ਰੇਣੀਆਂ ਵਾਲੇ ਕੁਲ-ਧਰਮ ਨੂੰ ਧਾਰਦੇ ਹਨ।1। ਛੇ ਦਰਸ਼ਨਾਂ ਅਤੇ ਛੇ ਸ਼ਾਸਤ੍ਰਾਂ ਵਾਲੇ (ਆਪਣੇ) ਗੁਰੂਆਂ ਦੀ ਸਿਖਿਆ ਲੈ ਕੇ ਛੇ ਕਰਮ ਕਰਦੇ ਹਨ।2। ਆਪਣੇ ਆਪਣੇ ਮਾਲਕ ਅਗੇ ਨੌਕਰ ਪ੍ਰਣਾਮ ਕਰਨ ਵਿਚ ਜੁੜਦੇ ਹਨ।3।

ਅਪਣੇ ਅਪਣੇ ਵਣਜ ਵਿਚਿ ਵਪਾਰੀ ਵਾਪਾਰ ਮਚੰਦੇ॥ (4)
ਅਪਣੇ ਅਪਣੇ ਖੇਤਿ ਵਿਚਿ ਬੀਉ ਸਭੈ ਕ੍ਰਿਸਾਣ ਬੀਜੰਦੇ॥ (5)
ਕਾਰੀਗਰ ਕਾਰੀਗਰਾ ਕਾਰਖਾਨੇ ਵਿਚਿ ਜਾਇ ਮਿਲੰਦੇ॥ (6)
ਸਾਧ ਸੰਗਤਿ ਗੁਰਸਿਖ ਪੁੰਜਦੇ ॥ (7)

੪

ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਪਰੰਦੇ॥ (1)
ਜੂਆਰੀ ਜੁਆਰੀਆ ਵੇਕਰਮੀ ਵੇਕਰਮ ਰਚੰਦੇ॥ (2)
ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ॥ (3)
ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ ਮਿਲੰਦੇ॥ (4)
ਮਨਤਾਰੂ ਮਨਤਾਰੂਆ ਤਾਰੂ ਤਾਰੂ ਤਾਰ ਤਰੰਦੇ॥ (5)
ਦੁਖਿਆਰੇ ਦੁਖਿਆਰਿਆ ਮਿਲਿ ਮਿਲਿ ਅਪਣੇ ਦੁਖ ਰੁਵੰਦੇ॥ (6)
ਸਾਧਸੰਗਤਿ ਗੁਰ ਸਿਖ ਵਸੰਦੇ ॥(7)

੫

ਕੋਈ ਪੰਡਿਤ ਜੋਤਿਕੀ ਕੋ ਪਾਧਾ ਕੋ ਵੈਦੁ ਸਦਾਏ॥ (1)
ਕੋਈ ਰਾਜਾ ਰਾਉ ਕੋ ਕੋ ਮਹਤਾ ਚਉਧਰੀ ਆਖਾਏ॥ (2)
ਕੋਈ ਬਜਾਜੁ ਸਰਾਫੁ ਕੋ ਕੋ ਜਉਹਰੀ ਜੜਾਉ ਜੜਾਏ॥ (3)
ਪਾਸਾਰੀ ਪਰਚੂਨੀ ਕੋਈ ਦਲਾਲੀ ਕਿਰਸਿ ਕਮਾਏ॥ (4)
ਜਾਤ ਸਨਾਤ ਸਹੰਸ ਲਖ ਕਿਰਤਿ ਵਿਰਤਿ ਕਰਿ ਨਾਉ ਗਣਾਏ॥ (5)
ਸਾਧਸੰਗਤਿ ਗੁਰਸਿਖ ਮਿਲਿ ਆਸਾ ਵਿਚਿ ਨਿਰਾਸੁ ਵਲਾਏ॥ (6)
ਸਬਦੁ ਸੁਰਤਿ ਲਿਵ ਅਲਖੁ ਲਖਾਏ ॥ (7)

੬

ਜਤੀ ਜਤੀ ਚਿਰੁ ਜੀਵਣੇ ਸਾਧਕ ਸਿਧ ਨਾਥ ਗੁਰ ਚੇਲੇ॥ (1)
ਦੇਵੀ ਦੇਵ ਰਖੀਸੁਰਾ ਭੈਰਉ ਖੇਤ੍ਰਪਾਲ ਬਹੁ ਮੇਲੇ॥ (2)
ਗਣ ਗੰਧਰਬ ਅਪਛਰਾ ਕਿੰਨਰ ਜਛ ਚਲਤ ਬਹੁ ਖੇਲੇ॥ (3)
ਰਾਕਸ ਦਾਨਉ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ॥ (4)
ਹਉਮੈ ਅੰਦਰਿ ਸਭ ਕੋ ਗੁਰਮੁਖਿ ਸਾਧਸੰਗਤ ਰਸ ਕੇਲੇ॥ (5)
ਇਕ ਮਨ ਇਕੁ ਆਰਾਧਣਾ ਗੁਰਮਤਿ ਆਪ ਗਵਾਇ ਸੁਹੇਲੇ॥ (6)
ਚਲਣ ਜਾਣਿ ਪਏ ਸਿਰਿ ਤੇਲੇ ॥ (7)

ਆਪਣੇ ਆਪਣੇ ਵਣਜ ਵਿਚ ਵਪਾਰੀ ਲੋਕ ਵਪਾਰ ਕਰਦੇ (*ਮਚੰਦੇ*) ਹਨ।4। ਆਪਣੇ ਆਪਣੇ ਖੇਤ ਵਿਚ ਸਾਰੇ ਕਿਸਾਨ ਬੀਜ ਬੀਜਦੇ ਹਨ।5। ਕਾਰੀਗਰ ਕਾਰਖਾਨਿਆਂ ਵਿਚ ਕਾਰੀਗਰਾਂ ਨੂੰ ਜਾ ਕੇ ਮਿਲਦੇ ਹਨ।6। (ਤਿਵੇਂ) ਗੁਰਸਿੱਖ ਸਾਧ-ਸੰਗਤ ਵਿਚ ਪਹੁੰਚਦੇ ਹਨ।7।

੪

ਅਮਲੀ ਅਮਲੀਆਂ ਨਾਲ ਇਕ-ਮਿਕ ਹੁੰਦੇ ਹਨ ਅਤੇ ਸੋਫ਼ੀ (ਪਰਹੇਜ਼ਗਾਰ) ਸੋਫ਼ੀਆਂ ਨਾਲ ਮੇਲ ਕਰਦੇ ਹਨ।1। ਜੁਆਰੀਏ ਜੁਆਰੀਆਂ ਨਾਲ ਅਤੇ ਮਾੜੇ ਕਰਮ ਕਰਨ ਵਾਲੇ ਮਾੜਿਆਂ ਨਾਲ ਜਾ ਰਲਦੇ ਹਨ।2। ਚੋਰਾਂ ਦੀ ਚੋਰਾਂ ਨਾਲ ਪ੍ਰੀਤ ਹੁੰਦੀ ਹੈ, ਠਗ ਠਗਾਂ ਨਾਲ ਮਿਲ ਕੇ ਦੇਸ਼ ਨੂੰ ਠਗਦੇ ਹਨ।3। ਮਸਖ਼ਰਿਆਂ ਨੂੰ ਮਸਖ਼ਰੇ ਅਤੇ ਚੁਗਲਖ਼ੋਰਾਂ ਨੂੰ ਚੁਗਲਖੋਰ ਖ਼ੁਸ਼ੀ ਨਾਲ ਮਿਲਦੇ ਹਨ।4। ਅਣਤਾਰੂ ਅਣਤਾਰੂਆਂ ਨੂੰ ਮਿਲਦੇ ਹਨ ਅਤੇ ਤਾਰੂ ਤਾਰੂਆਂ ਨੂੰ ਮਿਲ ਕੇ ਤਰਦੇ ਤਾਰਦੇ ਹਨ।5। ਦੁਖੀਏ ਦੁਖੀਆਂ ਨੂੰ ਮਿਲ ਮਿਲ ਕੇ ਆਪਣੇ ਦੁਖੜੇ ਰੋਂਦੇ ਹਨ।6। ਸਾਧ ਸੰਗਤ ਵਿਚ ਗੁਰਸਿੱਖ ਵਸਦੇ ਹਨ।7।

੫

ਕੋਈ ਪੰਡਿਤ ਅਤੇ ਜੋਤਿਸ਼ੀ ਹੈ ਅਤੇ ਕੋਈ ਪਾਂਧਾ ਅਤੇ ਕੋਈ ਵੈਦ ਸਦਾਉਂਦਾ ਹੈ।1। ਕੋਈ ਰਾਜਾ ਹੈ, ਕੋਈ ਰਾਏ ਹੈ ਅਤੇ ਕੋਈ ਮਹਿਤਾ ਤੇ ਚੌਧਰੀ ਅਖਵਾਉਂਦਾ ਹੈ।2। ਕੋਈ ਬਜਾਜ ਹੈ, ਕੋਈ ਸਰਾਫ਼ ਹੈ ਅਤੇ ਕੋਈ ਜੌਹਰੀ ਜੜਤ ਦਾ ਕੰਮ ਕਰਦਾ ਹੈ।3। ਕੋਈ ਪੰਸਾਰੀ ਅਤੇ ਕੋਈ ਪਰਚੂਨੀਆ ਹੈ ਅਤੇ ਕੋਈ ਦਲਾਲੀ ਦਾ ਕਿੱਤਾ ਕਰਦਾ ਹੈ।4। ਉਚੀਆਂ ਨੀਵੀਆਂ ਜਾਤੀਆਂ ਵਾਲੇ ਹਜ਼ਾਰਾਂ ਲੱਖਾਂ (ਲੋਕ) ਰੋਜ਼ੀ ਕਮਾਉਣ ਦੀਆਂ ਕਿਰਤਾਂ ਕਰਕੇ ਨਾਮ ਗਿਣਾਉਂਦੇ ਹਨ।5। ਗੁਰਸਿੱਖ ਸਾਧ-ਸੰਗਤ ਵਿਚ ਮਿਲ ਕੇ ਅਤੇ ਆਸਾ ਵਿਚ ਨਿਰਾਸ ਰਹਿ ਕੇ (ਜੀਵਨ) ਬਤੀਤ ਕਰਦੇ ਹਨ।6। ਸ਼ਬਦ-ਸੁਰਤ ਵਿਚ ਲਿਵ ਲਗਾਕੇ ਅਲਖ (ਪ੍ਰਭੂ) ਨੂੰ ਜਾਣ ਲੈਂਦੇ ਹਨ।7।

੬

(ਸੰਸਾਰ ਵਿਚ) ਜਤੀ, ਸਤੀ, ਚਿਰਜੀਵਣੇ, ਸਾਧਕ, ਸਿਧ, ਨਾਥ, ਗੁਰੂ, ਚੇਲੇ।1। ਦੇਵੀ, ਦੇਵਤੇ, ਰਿਖੀਸਰ, ਭੈਰੋ, ਖੇਤ੍ਰਪਾਲ ਆਦਿਕਾਂ ਦੇ ਬਹੁਤ ਇਕਠ।2। ਗਣ, ਗੰਧਰਬ, ਅਪਛਰਾ, ਕਿੰਨਰ, ਯਕਸ਼, ਬਹੁਤ ਚਰਿਤ ਖੇਡਣ ਵਾਲੇ।3। ਲੱਖਾਂ ਰਾਖਸ਼, ਦਾਨਵ, ਦੈਂਤ, (ਆਪਣੇ) ਅੰਦਰ ਦ੍ਵੈਤ ਭਾਵ ਹੋਣ ਕਰਕੇ ਦੁਖੀ ਰਹਿੰਦੇ ਹਨ।4। (ਇਨ੍ਹਾਂ ਵਿਚੋਂ) ਹਰ ਕੋਈ ਹਉਮੈ ਗ੍ਰਸਤ ਹੈ, (ਪਰ) ਗੁਰਮੁਖ ਸਾਧ-ਸੰਗਤ ਦੇ ਰਸ ਨੂੰ ਮਾਣਦੇ ਹਨ।5। (ਉਹ) ਇਕ ਮਨ ਹੋ ਕੇ ਇਕ (ਪ੍ਰਭੂ) ਨੂੰ ਆਰਾਧਦੇ ਹਨ ਅਤੇ ਗੁਰਮਤ ਦੁਆਰਾ ਆਪਾ ਭਾਵ ਗੰਵਾ ਕੇ ਸੁਖੀ ਰਹਿੰਦੇ ਹਨ।6। (ਉਨ੍ਹਾਂ ਦੇ ਸਿਰ ਵਿਚ ਸੰਸਾਰ ਤੋਂ) ਚਲੇ ਜਾਣ ਦਾ (ਵਿਦਾਇਗੀ ਵਾਲਾ) ਤ੍ਰੱਲ ਪਿਆ ਹੈ।7।

੭

ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ॥ (1)
ਰਿਧਿ ਸਿਧਿ ਨਿਧਿ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ॥ (2)
ਵੀਰਾਰਾਧਣ ਜੋਗਣੀ ਮੜੀ ਮਸਾਣ ਵਿਡਾਣ ਘਨੇਰੇ॥ (3)
ਪੂਰਕ ਕੁੰਭਕ ਰੇਚਕਾ ਨਿਵਲੀ ਕਰਮ ਭੁਇਅੰਗਮ ਘੇਰੇ॥ (4)
ਸਿਧਾਸ਼ਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲਖ ਹੇਰੇ॥ (5)
ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨੇਰੇ॥ (6)
ਪੂਜਾ ਵਰਤ ਉਪਰਾਏ ਵਰ ਸਰਾਪ ਸਿਵ ਸਕਤਿ ਲਵੇਰੇ॥ (7)
ਸਾਧਸੰਗਤਿ ਗੁਰ ਸਬਦ ਵਿਣੁ ਥਾਉ ਨ ਪਾਇਨ ਭਲੇ ਭਲੇਰੇ॥ (8)
ਕੂੜ ਇਕ ਗਢੀ ਸੌ ਫੇਰੇ ॥ (9)

੮

ਸਉਣ ਸਗੁਨ ਵੀਚਾਰਣੇ ਨਉ ਗ੍ਰਹ ਬਾਰਹ ਰਾਸਿ ਵੀਚਾਰਾ॥ (1)
ਕਾਮਣ ਟੂਣੇ ਅਉਸੀਆ ਕਣਸੋਈ ਪਸਾਰ ਪਸਾਰਾ॥ (2)
ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ॥ (3)
ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ॥ (4)
ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ॥ (5)
ਵਲਛਲ ਕਾਰਿ ਵਿਸਵਾਸ ਲਖ ਬਹੁ ਚੁਖੀ ਕਿਉਂ ਰਵੈ ਭਤਾਰਾ॥ (6)
ਗੁਰਮੁਖਿ ਸੁਖ ਫਲੁ ਪਾਰ ਉਤਾਰਾ ॥ (7)

੯

ਨਦੀਆ ਨਾਲੇ ਵਾਹੜੇ ਰੰਗ ਸੰਗਿ ਗੰਗੋਦਕ ਹੋਈ॥ (1)
ਅਸਟ ਧਾਤੁ ਇਕ ਧਾਤ ਹੋਇ ਪਾਰਸ ਪਰਸੈ ਕੰਚਨੁ ਸੋਈ॥ (2)
ਚੰਦਨ ਵਾਸ ਵਣਾਸਪਤਿ ਅਫਲ ਸਫਲ ਕਰਿ ਚੰਦਨੁ ਗੋਈ॥ (3)
ਛਿਅ ਰੁਤਿ ਬਾਰਹ ਮਾਹ ਕਰ ਸੁਝੈ ਸੁਝੁ ਨ ਦੂਜਾ ਕੋਈ॥ (4)

੭

(ਸੰਸਾਰ ਵਿਚ) ਜਤ; ਸਤ, ਸੰਜਮ, ਹੋਮ, ਯੱਗ, ਜਪ,ਤਪ, ਪੁੰਨ ਦਾਨ ਬਹੁਤ ਹਨ।1। ਰਿਧੀਆਂ, ਸਿਧੀਆਂ, ਨਿਧੀਆਂ, ਤੰਤ੍ਰ ਮੰਤ੍ਰ ਦੇ ਬਹੁਤ ਪਾਖੰਡ ਹਨ ਅਤੇ ਨਾਟਕ ਵੀ ਬਥੇਰੇ ਹਨ।2। (ਬਵੰਜਾਂ) ਬੀਰਾਂ ਨੂੰ ਆਰਾਧਣ, ਜੋਗਣਾਂ, ਮੜ੍ਹੀਆਂ, ਮਸਾਣਾਂ (ਨੂੰ ਜਗਾਉਣ ਦੇ) ਬਹੁਤ ਆਡੰਬਰ ਹਨ।3। (ਕਈ ਜੋਗੀ) ਪੂਰਕ, ਕੁੰਭਕ, ਰੇਚਕ (ਪ੍ਰਾਣਾਯਾਮ ਕਰਦੇ ਹਨ), ਨਿਉਲੀ ਕਰਮ ਅਤੇ ਕੁੰਡਿਲਨੀ ਜਾਗਰਣ ਦੇ ਚੱਕਰ ਵਿਚ ਪਏ ਰਹਿੰਦੇ ਹਨ।4। ਸਿੱਧ ਆਸਣਾਂ ਵਿਚ ਬਹੁਤ ਪਰਚੇ ਹੋਏ ਹਨ, ਹਠ ਪੂਰਵਕ ਇੰਦਰੀ ਸੰਜਮ ਦੇ ਲੱਖਾਂ ਕੌਤਕ ਵਿਖੀਂਦੇ ਹਨ।5। ਕਈ ਪਾਰਸ, ਮਣੀ, ਰਸਾਇਣ, ਕਰਾਮਾਤ (ਆਦਿ ਦੀ) ਕਾਲਖ ਦੇ ਹਨੇਰੇ (ਵਿਚ ਫਸੇ ਹੋਏ ਹਨ)।6। (ਕਈ ਠਾਕੁਰ) ਪੂਜਾ (ਕਰਦੇ ਹਨ), ਵਰਤ ਰਖਦੇ/ਖੋਲ੍ਹਦੇ ਹਨ ਅਤੇ ਵਰ ਜਾਂ ਸਰਾਪ (ਦੀ ਇੱਛਾ ਨਾਲ) ਸ਼ਿਵ ਅਤੇ ਸ਼ਕਤੀ ਦੇ ਨੇੜੇ ਲਗਦੇ ਹਨ (ਅਰਥਾਤ ਸੇਵਾ ਕਰਦੇ ਹਨ)।7। (ਆਪਣੇ ਆਪ ਨੂੰ) ਭਲੇ ਸਮਝਣ ਵਾਲੇ ਸਾਧ-ਸੰਗਤ ਅਤੇ ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਸਥਾਨ ਪ੍ਰਾਪਤ ਨਹੀਂ ਕਰ ਸਕਦੇ।8। ਇਕ ਝੂਠ ਨੂੰ (ਸਿਰੇ ਚੜ੍ਹਾਉਣ ਲਈ) ਸੌ ਫੇਰਿਆਂ ਵਾਲੀਆਂ ਗੰਢਾਂ ਦੇਣੀਆਂ ਪੈਂਦੀਆਂ ਹਨ।9।

੮

(ਕੋਈ) ਜੋਤਿਸ਼ ਸ਼ਾਸਤ੍ਰ (*ਸਉਣ*) ਦੁਆਰਾ ਸ਼ਗਨ, ਨੌ ਗ੍ਰਹਿ ਅਤੇ ਬਾਰ੍ਹਾਂ ਰਾਸ਼ੀਆਂ ਦਾ ਵਿਚਾਰ ਕਰਦੇ ਹਨ।1। (ਕੋਈ) ਇਸਤਰੀਆਂ (*ਕਾਮਣ*) ਟੂਣੇ, ਔਂਸੀਆਂ ਅਤੇ ਕਣਸੋ ਰਖਣ ਦੇ ਪਸਾਰੇ ਪਸਾਰਦੀਆਂ ਹਨ।2। (ਕੋਈ) ਖੋਤਿਆਂ, ਕੁਤਿਆਂ, ਬਿਲੀਆਂ, ਇੱਲਾਂ, ਮੈਨਾ (*ਮਲਾਲੀ*), ਗਿਦੜਾਂ ਅਤੇ ਵਾ-ਵਰੋਲਿਆਂ (*ਛਾਰਾ*) (ਦੇ ਸ਼ਗਨ/ਅਪਸ਼ਗਨ ਮੰਨਦੇ ਹਨ)।3। (ਕੋਈ) ਇਸਤਰੀ, ਪੁਰਸ਼, ਪਾਣੀ, ਅਗਨੀ, ਛਿਕ ਪਦ ਜਾਂ ਹਿਡਕੀ ਦੇ ਵਰਤਾਰੇ (ਨੂੰ ਮੰਨਦੇ ਹਨ)।4। ਥਿਤ, ਵਾਰ, ਭਦ੍ਰਾ (ਅਸ਼ੁਭ ਯੋਗ) ਦੇ ਭਰਮ ਅਤੇ ਦਿਸ਼ਾ-ਸੂਲ ਦਾ ਸੰਸ਼ਾ ਸੰਸਾਰ (ਵਿਚ ਪਿਆ ਹੋਇਆ ਹੈ)।5। ਵਲ ਛਲ ਕਰਕੇ ਲੱਖਾਂ ਨੂੰ ਥੋੜਾ ਬਹੁਤ (ਬਹੁ ਚੁਖੀ) ਵਿਸ਼ਵਸਤ ਕਰਨ ਵਾਲੀ (ਵੇਸਵਾ ਭਲਾ) ਪਤੀ ਨਾਲ ਕਿਵੇਂ ਰਮਣ ਕਰ ਸਕਦੀ ਹੈ?।6। ਗੁਰਮੁਖ (ਸਾਧਕ) ਦਾ ਪਾਰ ਉਤਾਰਾ (ਭਗਤੀ ਰੂਪ) ਸੁਖ ਫਲ (ਪ੍ਰਾਪਤ ਹੋਣ ਨਾਲ ਹੁੰਦਾ ਹੈ)।7।

੯

ਨਦੀਆਂ, ਨਾਲੇ ਅਤੇ (ਬਰਸਾਤੀ) ਵਹਿਣ ਗੰਗਾ ਨਾਲ ਮਿਲ ਕੇ ਗੰਗਾ-ਜਲ ਹੀ ਹੋ ਜਾਂਦੇ ਹਨ।1। ਪਾਰਸ ਦੀ ਛੋਹ ਨਾਲ ਅੱਠ ਧਾਤਾਂ ਇਕ ਸੋਨਾ ਰੂਪ ਧਾਤ ਹੋ ਜਾਂਦੀਆਂ ਹਨ।2। ਚੰਦਨ ਦੀ ਸੁਗੰਧ ਫਲਦਾਰ ਜਾਂ ਫਲ-ਰਹਿਤ ਬਨਸਪਤੀ ਨੂੰ ਚੰਦਨ ਹੀ ਬਣਾ ਦਿੰਦੀ ਹੈ।3। ਛੇ ਰੁਤਾਂ ਅਤੇ ਬਾਰ੍ਹਾਂ ਮਹੀਨੇ ਕਰਕੇ ਵੀ (ਇਨ੍ਹਾਂ ਵਿਚ ਇਕੋ) ਸੂਰਜ (*ਸੁਝ*) ਦਿਸਦਾ ਹੈ, ਦੂਜਾ ਕੋਈ ਨਹੀਂ ਹੈ।4।

ਚਾਰਿ ਵਰਨਿ ਛਿਅ ਦਰਸਨਾ ਬਾਰਹ ਵਾਟ ਭੇਵੇ ਸਭ ਲੋਈ॥ (5)
ਗੁਰਮੁਖਿ ਦਰਸਨੁ ਸਾਧਸੰਗ ਗੁਰਮੁਖਿ ਮਾਰਗਿ ਦੁਬਿਧਾ ਖੋਈ॥ (6)
ਇਕ ਮਨਿ ਇਕੁ ਅਰਾਧਨਿ ਓਈ ॥ (7)

੧੦

ਨਾਨਕ ਦਾਦਕ ਸਾਹੁਰੈ ਵਿਰਤੀਸੁਰ ਲਗਾਇਤ ਹੋਏ॥ (1)
ਜੰਮਣਿ ਭਦਣਿ ਮੰਗਣੈ ਮਰਣੈ ਪਰਣੇ ਕਰਦੇ ਢੋਏ॥ (2)
ਰੀਤੀ ਰੁੜੀ ਕੁਲ ਧਰਮ ਚਜੁ ਅਚਾਰ ਵਿਚਾਰ ਵਿਖੋਏ॥ (3)
ਕਰਿ ਕਰਤੂਤਿ ਕੁਸੂਤ ਵਿਚਿ ਪਾਇ ਦੁਲੀਚੇ ਗੈਣ ਚੰਦੋਏ॥ (4)
ਜੋਧ ਜਠੇਰੇ ਮੰਨੀਅਨਿ ਸਤੀਆ ਸਉਤ ਟੋਭੜੀ ਟੋਏ॥ (5)
ਸਾਧਸੰਗਤ ਗੁਰੁ ਸਬਦ ਵਿਣੁ ਮਰਿ ਮਰਿ ਜੰਮਨਿ ਦਈ ਵਿਗੋਏ॥ (6)
ਗੁਰਮੁਖਿ ਹੀਰੇ ਹਾਰਿ ਪਰੋਏ ॥ (7)

੧੧

ਲਸਕਰ ਅੰਦਰਿ ਲਾਡੁਲੇ ਪਾਤਿਸਾਹਾ ਜਾਏ ਸਾਹਜਾਦੇ॥ (1)
ਪਾਤਿਸਾਹ ਅਗੈ ਚੜਨਿ ਪਿਛੈ ਸਭ ਉਮਰਾਉ ਪਿਆਦੇ॥ (2)
ਬਣਿ ਬਣਿ ਆਵਣਿ ਤਾਇਫੇ ਓਇ ਸਾਹਜਾਦੇ ਸਾਦ ਮੁਰਾਦੇ॥ (3)
ਖਿਜਮਤਗਾਰ ਵਡੀਰੀਅਨਿ ਦਰਗਹ ਹੋਨਿ ਖੁਆਰ ਕੁਵਾਦੇ॥ (4)
ਅਗੈ ਢੋਈ ਸੇ ਲਹਨਿ ਸੇਵਾ ਅੰਦਰਿ ਕਾਰ ਕੁਸਾਦੇ॥ (5)
ਪਾਤਿਸਾਹਾ ਪਾਤਿਸਾਹ ਸੋ ਗੁਰਮੁਖਿ ਵਰਤੈ ਗੁਰ ਪਰਸਾਦੇ॥ (6)
ਸਾਹ ਸੁਹੇਲੇ ਆਦਿ ਜੁਗਾਦੇ ॥ (7)

੧੨

ਤਾਰੇ ਲਖ ਹਨੇਰ ਵਿਚ ਚੜਿਐ ਸੁਝਿ ਨ ਸੁਝੈ ਕੋਈ॥ (1)
ਸੀਹ ਬੁਕੇ ਮਿਰਗਾਗਲੀ ਭੰਨੀ ਜਾਇ ਨ ਆਇ ਖੜੋਈ॥ (2)
ਬਿਸੀਅਰ ਗਰੜੈ ਡਿਠਿਆ ਖੁਡੀ ਵੜਦੇ ਲਖ ਪਲੋਈ॥ (3)
ਪੰਖੇਰੂ ਸਾਹਬਾਜ ਵੇਖਿ ਢੁਕਿ ਨ ਹੰਘਨਿ ਮਿਲੈ ਨ ਢੋਈ॥ (4)

ਚਾਰ ਵਰਣਾਂ, ਛੇ ਦਰਸਨਾਂ ਅਤੇ ਬਾਰ੍ਹਾਂ (ਯੋਗਿਕ) ਪੰਥਾਂ ਵਿਚ ਸਾਰੀ ਲੋਕਾਈ ਭੌਂਦੀ (ਫਿਰਦੀ ਹੈ)।5। ਗੁਰਮੁਖਾਂ ਦਾ ਦਰਸ਼ਨ ਸਾਧ-ਸੰਗਤ ਹੈ, ਗੁਰਮੁਖਾਂ ਦਾ ਮਾਰਗ ਦੁਬਿਧਾ ਨਸ਼ਟ ਕਰ ਦਿੰਦਾ ਹੈ।6। (ਉਹ) ਇਕ-ਮਨ ਨਾਲ ਇਕ (ਪ੍ਰਭੂ) ਨੂੰ ਆਰਾਧਦੇ ਹਨ।7।

੧੦

ਨਾਨਕੇ, ਦਾਦਕੇ ਅਤੇ ਸਾਹੁਰੇ (ਘਰਾਂ ਵਿਚ) ਪਰੋਹਿਤ (*ਵਿਰਤੀਸੁਰ*) ਅਤੇ ਲਾਗੀ ਹੁੰਦੇ ਹਨ।1। (ਜੋ) ਜੰਮਣ, ਸਿਰ ਮੰਨਣ (*ਭਦਣਿ*), ਮੰਗਣੀ ਕਰਨ, ਮਰਨ ਅਤੇ ਵਿਆਹ-ਸ਼ਾਦੀਆਂ ਉਤੇ ਭੇਟਾ (ਦੀ ਸਾਮਗ੍ਰੀ) ਲੈਂਦੇ ਹਨ।2। (ਉਹ) ਕੁਲ-ਧਰਮ ਦੀਆਂ ਰੀਤਾਂ ਅਤੇ ਰਸਮਾਂ, ਚਜਾਂ, ਆਚਾਰਾਂ ਦੇ ਵਿਚਾਰ ਕਰਦੇ ਵਿਖੀਂਦੇ ਹਨ।3। ਅਮਰਯਾਦਿਤ ਕਰਮ ਕਰਵਾ ਕੇ (ਜਜਮਾਨਾਂ ਤੋਂ) ਪੈਰਾਂ ਵਿਚ ਗ਼ਲੀਚੇ (*ਦੁਲੀਚੇ*) ਅਤੇ ਆਕਾਸ਼ ਵਿਚ ਚੰਦੋਏ (ਤਣਵਾਉਂਦੇ ਹਨ)।4। ਜੋਧਿਆਂ, ਜਠੇਰਿਆਂ, ਸਤੀਆਂ, ਸੌਂਕਣਾਂ, ਟੋਭਿਆਂ ਅਤੇ ਟੋਇਆਂ ਨੂੰ ਮੰਨਵਾਉਂਦੇ ਹਨ।5। ਗੁਰੂ-ਸ਼ਬਦ ਅਤੇ ਸਾਧ ਸੰਗਤ ਤੋਂ ਬਿਨਾ ਉਹ ਜੰਮ ਜੰਮ ਕੇ ਮਰਦੇ ਹਨ। (ਕਿਉਂਕਿ ਉਹ) ਪ੍ਰਭੂ ਦੇ ਭੁਲਾਏ ਹੋਏ (*ਵਿਗੋਏ*) ਹਨ।6। (ਪਰ) ਗੁਰਮੁਖ ਰੂਪ ਹੀਰੇ (ਸਤਿਸੰਗਤ ਰੂਪ) ਹਾਰ ਵਿਚ ਪਰੋਏ ਜਾਂਦੇ ਹਨ।7।

੧੧

ਫ਼ੌਜ ਵਿਚ ਬਾਦਸ਼ਾਹਾਂ ਦੇ ਜਨਮੇ ਹੋਏ ਲਾਡਲੇ ਸ਼ਾਹਜ਼ਾਦੇ ਵੀ ਹੁੰਦੇ ਹਨ।1। ਬਾਦਸ਼ਾਹ (ਸਭ ਤੋਂ) ਅਗੇ ਚਲਦੇ ਹਨ ਅਤੇ ਪਿਛੇ ਸਾਰੇ ਸਰਦਾਰ (ਉਮਰਾਉ) ਅਤੇ ਪਿਆਦੇ ਤੁਰਦੇ ਹਨ।2। ਨਾਚੀਆਂ/ਵੇਸਵਾਂ (*ਤਾਇਫੇ*) ਸਜ ਸਜ ਕੇ ਆਉਂਦੀਆਂ ਹਨ, (ਪਰ) ਉਹ ਸ਼ਹਿਜ਼ਾਦੇ ਸਾਦ ਮੁਰਾਦੇ ਹੀ ਹੁੰਦੇ ਹਨ।3। ਸੇਵਾ ਕਰਨ ਵਾਲੇ ਵਡਿਆਏ ਜਾਂਦੇ ਹਨ ਅਤੇ ਕੁਬੋਲ ਜਾਂ ਸਨਮੁਖ ਬੋਲਣ ਵਾਲੇ (*ਕੁਵਾਦੇ*) ਦਰਬਾਰ ਵਿਚ ਖੁਆਰ ਹੁੰਦੇ ਹਨ।4। ਅਗੇ ਢੋਈ ਉਨ੍ਹਾਂ ਨੂੰ ਮਿਲਦੀ ਹੈ (ਜੋ) ਖ਼ੁਸ਼ੀ ਨਾਲ (*ਕੁਸਾਦੇ*) ਸੇਵਾ ਕਰਦੇ ਹਨ।5। ਉਹ (ਗੁਰਮੁਖ) ਬਾਦਸ਼ਾਹਾਂ ਦੇ ਵੀ ਬਾਦਸ਼ਾਹ ਹਨ (ਜੋ) ਗੁਰੂ ਦੀ ਕ੍ਰਿਪਾ ਨਾਲ ਜੀਵਨ ਜੀਉਂਦੇ ਹਨ।6। ਗੁਰਮੁਖ (ਸਾਹ) ਆਦਿ ਜੁਗਾਦਿ ਸੁਖੀ ਰਹਿੰਦੇ ਹਨ।7।

੧੨

ਲੱਖਾਂ ਤਾਰੇ ਹਨੇਰੇ ਵਿਚ ਚਮਕਦੇ ਹਨ, (ਪਰ) ਸੂਰਜ (*ਸੁਝਿ*) ਦੇ ਚੜ੍ਹਨ ਨਾਲ ਕੋਈ ਵੀ ਨਹੀਂ ਦਿਸਦਾ।1। ਸ਼ੇਰ ਦੇ ਗਰਜਣ ਨਾਲ ਹਿਰਨਾਂ ਦੀ ਕਤਾਰ ਭਜ ਜਾਂਦੀ ਹੈ, (ਫਿਰ) ਆ ਕੇ ਖੜੋਂਦੀ ਨਹੀਂ ਹੈ।2। ਗਰੜ ਨੂੰ ਵੇਖਦਿਆਂ ਲੱਖਾਂ ਸੱਪ ਖੁਡਾਂ ਵਿਚ ਭਜ ਕੇ ਵੜ ਜਾਂਦੇ ਹਨ।3। ਪੰਛੀ ਬਾਜ਼ ਨੂੰ ਵੇਖ ਕੇ ਨੇੜੇ ਨਹੀਂ ਹੁੰਦੇ (*ਹੰਘਨਿ*), (ਉਨ੍ਹਾਂ ਨੂੰ) ਕਿਤੇ ਢੋਈ ਨਹੀਂ ਮਿਲਦੀ।4। ਸੰਸਾਰ ਵਿਚ ਉਤਮ (*ਚਾਰ*) ਵਿਚਾਰ (ਇਹ ਹੈ ਕਿ) ਸਤਿਸੰਗਤ ਵਿਚ ਮਿਲਣ ਨਾਲ ਦੁਰਮਤ ਨਸ਼ਟ ਹੋ ਜਾਂਦੀ ਹੈ।5।

ਚਾਰ ਵੀਚਾਰ ਸੰਸਾਰ ਵਿਚਿ ਸਾਧਸੰਗਤਿ ਮਿਲਿ ਦੁਰਮਤਿ ਖੋਈ॥ (5)
ਸਤਿਗੁਰ ਸਚਾ ਪਾਤਸਾਹੁ ਦੁਬਿਧਾ ਮਾਰਿ ਮਵਾਸਾ ਗੋਈ॥ (6)
ਗੁਰਮੁਖਿ ਜਾਤਾ ਜਾਣੁ ਜਾਣੋਈ ॥ (7)

੧੩

ਸਤਿਗੁਰ ਸਚਾ ਪਾਤਿਸਾਹ ਗੁਰਮੁਖਿ ਗਾਡੀ ਰਾਹੁ ਚਲਾਇਆ॥ (1)
ਪੰਚ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ॥ (2)
ਸਬਦ ਸੁਰਤਿ ਨਿਵ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ॥ (3)
ਬੇਮੁਖਿ ਬਾਰਹ ਵਾਟ ਕਰਿ ਸਾਧ ਸੰਗਤਿ ਸਚੁ ਖੰਡੁ ਵਸਾਇਆ॥ (4)
ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥ (5)
ਜਿਉ ਜਲ ਅੰਦਰਿ ਕਵਲੁ ਹੈ ਮਾਇਆ ਵਿਚਿ ਉਦਾਸੁ ਰਹਾਇਆ॥ (6)
ਆਪੁ ਗਵਾਇ ਨ ਆਪੁ ਗਣਾਇਆ ॥ (7)

੧੪

ਰਾਜਾ ਪਰਜਾ ਹੋਇ ਕੈ ਚਾਕਰ ਕੂਕਰ ਦੇਸਿ ਦੁਹਾਈ॥ (1)
ਜੰਮਦਿਆ ਰਣਿਝੁਣਣਾ ਨਾਨਕ ਦਾਦਕ ਹੋਇ ਵਧਾਈ॥ (2)
ਵੀਵਾਹਾ ਨੋ ਸਿਠਣੀਆਂ ਦੁਹੀ ਵਲੀ ਦੋਇ ਤੂਰ ਵਜਾਈ॥ (3)
ਰੋਵਣ ਪਿਟਣ ਮੋਇਆ ਨੋ ਵੈਣੁ ਅਲਾਹਣੁ ਧੂਮ ਧੁਮਾਈ॥ (4)
ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵਲਾਈ॥ (5)
ਬੇਦ ਕਤੇਬਹੁ ਬਾਹਰਾ ਜਮਣਿ ਮਰਣਿ ਅਲਿਪਤੁ ਰਹਾਈ॥ (6)
ਆਸਾ ਵਿਚਿ ਨਿਰਾਸੁ ਵਲਾਈ ॥ (7)

੧੫

ਗੁਰਮੁਖਿ ਪੰਥ ਸੁਹੇਲੜਾ ਮਨਮੁਖ ਬਾਰਹ ਵਾਟ ਫਿਰੰਦੇ॥ (1)
ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ॥ (2)
ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮ ਮਰੰਦੇ॥ (3)
ਗੁਰਮੁਖਿ ਸੁਖ ਫਲ ਪਾਇਦੇ ਮਨਮੁਖ ਦੁਖ ਫਲੁ ਦੁਖ ਲਹੰਦੇ॥ (4)

ਸਤਿਗੁਰੂ ਸੱਚਾ ਬਾਦਸ਼ਾਹ ਹੈ, (ਉਹ) ਦੁਬਿਧਾ ਨੂੰ ਮਾਰਦਾ ਹੈ ਅਤੇ ਆਕੀਆਂ (ਵਿਕਾਰਾਂ) ਨੂੰ ਨਸ਼ਟ ਕਰ ਦਿੰਦਾ ਹੈ।6। ਗੁਰਮੁਖ (ਸਾਧਕ ਆਪ) ਜਾਣ ਕੇ, ਹੋਰਨਾਂ ਨੂੰ ਜਣਾ ਦਿੰਦੇ ਹਨ।7।

੧੩

ਸਤਿਗੁਰੂ ਸੱਚੇ ਪਾਤਿਸ਼ਾਹ ਨੇ ਗੁਰਮੁਖਾਂ ਵਾਲਾ ਸੌਖਾ ਰਸਤਾ ਚਲਾਇਆ ਹੈ।1। (ਕਾਮ ਆਦਿਕ) ਪੰਜ ਦੂਤਾਂ ਨੂੰ ਭੂਤਾਂ ਵਾਂਗ ਵਸ ਵਿਚ ਕਰਕੇ ਮਾੜੀ ਬੁੱਧੀ ਵਾਲਾ ਦ੍ਵੈਤ ਭਾਵ ਖ਼ਤਮ ਕਰ ਦਿੱਤਾ ਹੈ।2। (ਜੋ) ਸ਼ਬਦ ਵਿਚ ਸੁਰਤਿ ਜੋੜ ਕੇ (ਜੀਵਨ ਮਾਰਗ ਉਪਰ) ਚਲਦੇ ਹਨ, ਜਮ ਰੂਪ ਮਸੂਲੀਆ (*ਜਾਗਾਤੀ*) (ਉਨ੍ਹਾਂ ਦੇ) ਨੇੜੇ ਨਹੀਂ ਆਉਂਦਾ।3। ਬੇਮੁਖ (ਵਿਅਕਤੀ ਜੋਗੀਆਂ ਦੇ) ਬਾਰ੍ਹਾਂ ਪੰਥਾਂ (ਉਤੇ ਚਲ ਕੇ ਭਟਕ ਰਹੇ ਹਨ, ਪਰ ਗੁਰਮੁਖਾਂ ਨੂੰ) ਸਾਧ-ਸੰਗਤ ਰੂਪ ਸੱਚ-ਖੰਡ ਵਿਚ ਵਸਾਇਆ ਹੈ।4। (ਉਨ੍ਹਾਂ ਨੂੰ) ਪ੍ਰੇਮ-ਭਗਤੀ ਅਤੇ (ਈਸ਼ਵਰੀ) ਭੈ ਦਾ ਮੰਤਰ ਦੇ ਕੇ ਨਾਮ, ਦਾਨ ਅਤੇ ਇਸ਼ਨਾਨ (ਆਦਿ ਕਰਮ ਕਰਨ ਵਿਚ) ਦ੍ਰਿੜ੍ਹ ਕਰਾਇਆ ਹੈ।5। (ਉਹ) ਮਾਇਆ ਵਿਚ (ਇਸ ਤਰ੍ਹਾਂ) ਨਿਰਲਿਪਤ ਰਹਿੰਦੇ ਹਨ ਜਿਵੇਂ ਜਲ ਵਿਚ ਕਮਲ ਹੁੰਦਾ ਹੈ।6। (ਉਹ) ਆਪਾ ਭਾਵ ਖ਼ਤਮ ਕਰਕੇ ਆਪਣੇ ਆਪ ਨੂੰ ਮਹਤਵ ਨਹੀਂ ਦਿੰਦੇ।7।

੧੪

ਰਾਜੇ ਦੀ ਪ੍ਰਜਾ ਹੋ ਕੇ ਚਾਕਰ ਰੂਪ ਕੁੱਤੇ (ਕੋਤਵਾਲ) (ਉਸ ਦੇ ਹੁਕਮ ਦੀ) ਦੇਸ਼ ਵਿਚ ਦੁਹਾਈ ਫੇਰਦੇ ਹਨ।1। (ਕਿਸੇ ਦੇ) ਜਨਮ ਤੇ ਮੰਗਲਮਈ ਗੀਤ (*ਰਨਿਝੁਝਣਾ*) ਅਤੇ ਨਾਨਕੇ ਦਾਦਕੇ (ਪਰਿਵਾਰਾਂ) ਵਿਚ ਵਧਾਈ ਹੁੰਦੀ ਹੈ।2। ਵਿਆਹ ਉਤੇ ਸਿਠਣੀਆਂ ਮਿਲਦੀਆਂ ਹਨ ਅਤੇ ਦੋਹਾਂ (ਧੀਤੇ ਪੁਤ੍ਰੇਤੇ) ਪਾਸੇ ਵਾਜੇ ਵਜਦੇ ਹਨ।3। ਮੋਇਆ ਨੂੰ ਰੋਣਾ ਪਿਟਣਾ ਹੁੰਦਾ ਹੈ ਅਤੇ ਵੈਣਾਂ ਤੇ ਅਲਾਹਣੀਆਂ ਦੀ ਧੁੰਮ ਪੈਂਦੀ ਹੈ।4। ਸਾਧ-ਸੰਗਤ ਵਿਚ ਸੱਚੇ (ਪ੍ਰਭੂ) ਦਾ ਗੁਣਗਾਨ ਹੁੰਦਾ ਹੈ, ਗੁਰਮੁਖ ਸਾਧ-ਸੰਗਤ ਵਿਚ ਲਿਵ ਲਗਾਈ ਰਖਦੇ ਹਨ।5। ਗੁਰਮੁਖ (ਵਿਅਕਤੀ) ਵੇਦ ਕਤੇਬ (ਦੀ ਮਰਯਾਦਾ ਤੋਂ) ਅਲਗ ਥਲਗ ਹੁੰਦਾ ਹੈ ਅਤੇ ਜੰਮਣ ਮਰਨ (ਦੇ ਪ੍ਰਭਾਵ) ਤੋਂ ਨਿਰਲੇਪ ਰਹਿੰਦਾ ਹੈ।6। (ਗੁਰਮੁਖ) ਆਸਾ ਵਿਚ ਨਿਰਾਸ਼ ਰਹਿ ਕੇ (ਆਪਣਾ ਸਮਾਂ) ਬਤੀਤ ਕਰਦਾ ਹੈ।7।

੧੫

ਗੁਰਮੁਖ ਦਾ ਮਾਰਗ ਸੌਖਾ ਹੈ ਅਤੇ ਮਨਮੁਖ ਬਾਰ੍ਹਾਂ ਵਾਟਾਂ ਉਤੇ ਭਟਕਦੇ ਰਹਿੰਦੇ ਹਨ।1। ਗੁਰਮੁਖ (ਭਵ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ ਅਤੇ ਮਨਮੁਖ ਭਵ-ਜਲ ਵਿਚ ਡੁਬ ਜਾਂਦੇ ਹਨ।2। ਗੁਰਮੁਖ ਜੀਵਨ-ਮੁਕਤ ਹੋ ਜਾਂਦੇ ਹਨ ਅਤੇ ਮਨਮੁਖ ਫਿਰ ਫਿਰ ਜਨਮ ਲੈਂਦੇ ਅਤੇ ਮਰਦੇ ਹਨ।3। ਗੁਰਮੁਖ ਸੁਖ ਰੂਪ ਫਲ ਪਾਉਂਦੇ ਹਨ ਅਤੇ ਮਨਮੁਖ ਦੁਖ ਰੂਪ ਫਲ (ਪ੍ਰਾਪਤ ਕਰਕੇ) ਦੁਖ ਸਹਿੰਦੇ ਹਨ।4।

ਗੁਰਮੁਖਿ ਦਰਗਹ ਸੁਰਖਰੂ ਮਨਮੁਖਿ ਜਮਪੁਰਿ ਡੰਡੁ ਸਹੰਦੇ॥ (5)
ਗੁਰਮੁਖਿ ਆਪੁ ਗਵਾਇਆ ਮਨਮੁਖ ਹਉਮੈ ਅਗਨਿ ਜਲੰਦੇ॥ (6)
ਬੰਦੀ ਅੰਦਰ ਵਿਰਲੇ ਬੰਦੇ ॥ (7)

੧੬

ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ॥ (1)
ਵਿਚ ਭਰਾਵਾ ਭੈਨੜੀ ਨਾਨਕ ਦਾਦਕ ਸਪਰਵਾਰੀ॥ (2)
ਲਖਾ ਖਰਚ ਵੀਆਹੀਐ ਗਹਿਣੇ ਦਾਜੁ ਸਾਜੁ ਅਤਿ ਭਾਰੀ॥ (3)
ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ॥ (4)
ਸੁਖ ਮਾਣੈ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ॥ (5)
ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰ ਮੋਖ ਦੁਆਰੀ॥ (6)
ਗੁਰਮੁਖਿ ਸੁਖ ਫਲ ਨਿਹਚਉ ਨਾਰੀ ॥ (7)

੧੭

ਜਿਉ ਬਹੁ ਮਿਤੀ ਵੇਸਿਆ ਸਭਿ ਕੁਲਖਣ ਪਾਪ ਕਮਾਵੈ॥ (1)
ਲੋਕਹੁ ਦੇਸਹੁ ਬਾਹਰੀ ਤਿਹੁ ਪਖਾ ਨੋ ਅਉਲੰਗੁ ਲਾਵੈ॥ (2)
ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ॥ (3)
ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ॥ (4)
ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ॥ (5)
ਮਨਮੁਖ ਮਨੁ ਅਠ ਖੰਡ ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ॥ (6)
ਵੇਸੁਆ ਪੁਤੁ ਨਿਪੁਤ ਸਦਾਵੈ ॥ (7)

੧੮

ਸੁਧਿ ਨ ਹੋਵੈ ਬਾਲਿ ਬੁਧਿ ਬਾਲਕ ਲੀਲਾ ਵਿਚਿ ਵਿਹਾਵੈ॥ (1)
ਭਰਿ ਜੋਬਨਿ ਭਰਮਾਈਐ ਪਰ ਤਨ ਪਰ ਧਨ ਨਿੰਦ ਲੁਭਾਵੈ॥ (2)
ਬਿਰਧਿ ਹੋਆ ਜੰਜਾਲ ਵਿਚਿ ਮਹਾ ਜਾਲੁ ਪਰਵਾਰ ਫਹਾਵੈ॥ (3)
ਬਲ ਹੀਣਾ ਮਤਿ ਹੀਣ ਹੋਇ ਨਾਉ ਬਹਤਰਿਆ ਬਰੜਾਵੈ॥ (4)

ਗੁਰਮੁਖ (ਰੱਬੀ) ਦਰਗਾਹ ਵਿਚ ਸੁਰਖ਼ਰੂ ਹੁੰਦੇ ਹਨ ਅਤੇ ਮਨਮੁਖ ਜਮਪੁਰੀ ਵਿਚ ਦੰਡ ਭੁਗਦੇ ਹਨ।5। ਗੁਰਮੁਖ ਆਪਾ ਭਾਵ ਗਵਾਉਂਦਾ ਹੈ, ਪਰ ਮਨਮੁਖ ਹਉਮੈ ਦੀ ਅੱਗ ਵਿਚ ਸੜਦੇ ਹਨ।6। (ਈਸ਼ਵਰੀ) ਬੰਦਿਸ਼ ਵਿਚ ਕੋਈ ਵਿਰਲੇ ਹੀ (ਗੁਰਮੁਖ) ਬੰਦੇ ਹੁੰਦੇ ਹਨ।7।

੧੬

(ਗੁਰਮੁਖ ਰੂਪ ਇਸਤਰੀ) ਪੇਕੇ ਘਰ (ਸੰਸਾਰ) ਵਿਚ ਲਾਡਲੀ ਹੁੰਦੀ ਹੈ ਅਤੇ ਮਾਤਾ ਪਿਤਾ ਨੂੰ ਬਹੁਤ ਪਿਆਰੀ ਹੁੰਦੀ ਹੈ।1। ਭਰਾਵਾਂ ਵਿਚ ਭੈਣ ਪਿਆਰੀ ਹੁੰਦੀ ਹੈ ਅਤੇ ਨਾਨਕੇ ਦਾਦਕੇ ਪਰਿਵਾਰਾਂ ਵਿਚ ਮਾਣ ਹਾਸਲ ਕਰਦੀ ਹੈ।2। ਵਿਆਹ ਵੇਲੇ ਗਹਿਣੇ, ਸਾਜ, ਦਾਜ ਆਦਿ ਉਤੇ ਲੱਖਾਂ (ਰੁਪਏ) ਖ਼ਰਚ ਹੁੰਦੇ ਹਨ।3। ਸਹੁਰੇ ਘਰ ਵਿਚ ਸੋਹਾਗਣ (*ਸਣਖਤੀ*) ਨੂੰ ਪਰਿਵਾਰ ਦਾ ਆਧਾਰ ਮੰਨਿਆ ਜਾਂਦਾ ਹੈ।4। ਪ੍ਰੀਤਮ ਦੇ ਸੇਜ ਦਾ ਸੁਖ ਮਾਣਦੀ ਹੈ, ਛਤੀਹ ਪ੍ਰਕਾਰ ਦੇ ਭੋਜਨ ਕਰਦੀ ਹੈ ਅਤੇ ਸਦਾ ਸ਼ਿੰਗਾਰੀ ਰਹਿੰਦੀ ਹੈ।5। ਲੋਕ ਅਤੇ ਵੇਦ-ਗਿਆਨ ਵਿਚ (ਇਸਤਰੀ ਮਨੁੱਖ ਦਾ) ਅਰਧ-ਸ਼ਰੀਰ ਹੈ ਅਤੇ ਮੁਕਤੀ ਦਾ ਦੁਆਰ ਹੈ।6। ਗੁਰਮੁਖ ਰੂਪ ਸੋਹਾਗਣ ਨਿਸਚੇ ਹੀ ਸੁਖਫਲ ਪ੍ਰਾਪਤ ਕਰਦੀ ਹੈ।7।

੧੭

ਜਿਵੇਂ ਬਹੁਤੇ ਯਾਰਾਂ/ਮਿਤਰਾਂ ਵਾਲੀ ਵੇਸਵਾ ਸਾਰੇ ਕੁਲੱਛਣਾਂ ਵਾਲੇ ਪਾਪ ਕਮਾਉਂਦੀ ਹੈ।1। ਲੋਕ-ਚਾਲ ਅਤੇ ਦੇਸ਼-ਚਾਲ ਤੋਂ ਹਟ ਕੇ ਤਿੰਨਾਂ ਪੱਖਾਂ (ਨਾਨਕੇ, ਦਾਦਕੇ ਅਤੇ ਸਹੁਰੇ) ਨੂੰ ਕਲੰਕ (*ਅਉਲੰਗੁ*) ਲਗਾਉਂਦੀ ਹੈ।2। (ਆਪ) ਡੁਬੀ ਹੁੰਦੀ ਹੈ, ਹੋਰਨਾਂ ਨੂੰ ਵੀ ਡੁਬੋਂਦੀ ਹੈ ਅਤੇ ਵਿਸ਼ ਨੂੰ ਮਿਠਾ ਕਰਕੇ ਪਚਾਉਂਦੀ ਹੈ।3। ਘੰਡਾਹੇੜੇ ਉਤੇ ਹਿਰਨ ਅਤੇ ਦੀਪਕ ਉਪਰ ਪਤੰਗ ਵਾਂਗ (ਲੋਕਾਂ ਨੂੰ ਆਪਣੇ ਮੋਹ ਵਿਚ ਫਸਾ ਕੇ) ਸਾੜਦੀ ਹੈ।4। ਦੋਹਾਂ ਲੋਕਾਂ ਵਿਚ ਖੁਆਰ (ਜਰਦਰੂ—ਮੂੰਹ ਪੀਲਾ ਪੈਂਦਾ ਹੈ) ਹੁੰਦੀ ਹੈ ਅਤੇ ਪੱਥਰ ਦੀ ਬੇੜੀ (ਬਣ ਕੇ ਸਾਰੇ) ਸਾਥ ਨੂੰ ਡੁਬੋਂਦੀ ਹੈ।5। ਮਨਮੁਖ ਦਾ ਮਨ ਅੱਠ ਖੰਡ (ਅੱਠ ਵਿਕਾਰਾਂ ਦਾ ਖੰਡਨ ਕਰਦਾ ਹੋਇਆ) ਦੁਸ਼ਟਾਂ ਦੀ ਸੰਗਤ ਦੇ ਭਰਮਾਂ ਵਿਚ ਭੁਲ ਜਾਂਦਾ ਹੈ।6। ਵੇਸਵਾ ਦਾ ਪੁੱਤਰ ਨਾਮ-ਹੀਨ (ਹਰਾਮ ਦਾ) ਅਖਵਾਉਂਦਾ ਹੈ।7।

੧੮

ਬਾਲਕ ਨੂੰ ਬਾਲ-ਬੁੱਧੀ ਹੋਣ ਕਰਕੇ ਸਮਝ ਨਹੀਂ ਹੁੰਦੀ ਅਤੇ (ਉਮਰ) ਖੇਡਾਂ ਵਿਚ ਹੀ ਬੀਤਦੀ ਹੈ।1। ਭਰ ਜਵਾਨੀ ਵਿਚ ਭਰਮਿਆ ਹੋਇਆ ਪਰਾਈ ਇਸਤਰੀ, ਪਰਾਏ ਧਨ ਅਤੇ ਪਰਾਈ ਨਿੰਦਿਆ ਵਲ ਰੁਚਿਤ ਹੁੰਦਾ ਹੈ।2। ਬਿਰਧ ਹੋਣ ਤੇ ਉਲਝਨਾਂ (ਵਿਚ ਪੈ ਜਾਂਦਾ ਹੈ) ਅਤੇ ਪਰਿਵਾਰ ਦੇ ਮਹਾਂ ਜਾਲ ਵਿਚ ਫਸ ਜਾਂਦਾ ਹੈ।3। ਬਲ-ਹੀਨ ਅਤੇ ਮਤਿਹੀਨ ਅਵਸਥਾ ਵਿਚ ਸਤਰਿਆ ਬਹਤਰਿਆ ਅਖਵਾਉਂਦਾ ਹੋਇਆ ਬਰੜਾਉਂਦਾ ਹੈ।4।

ਅੰਨ੍ਹਾ ਬੋਲਾ ਪਿੰਗਲਾ ਤਨੁ ਥਕਾ ਮਨ ਦਹ ਦਿਸ ਧਾਵੈ॥ (5)
ਸਾਧਸੰਗਤਿ ਗੁਰ ਸਬਦ ਵਿਣੁ ਲਖ ਚਉਰਾਸੀਹ ਜੂਨਿ ਭਵਾਵੈ॥ (6)
ਅਉਸਰ ਚੁਕਾ ਹਥਿ ਨ ਆਵੈ ॥(7)

੧੯

ਹੰਸ ਨ ਛੋਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ॥ (1)
ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ॥ (2)
ਵਗ ਨ ਹੋਵਨਿ ਕੁਤੀਆ ਗਾਈ ਗੋਰਸੁ ਵੰਸੁ ਵਧਾਵੈ॥ (3)
ਸਫਲ ਬਿਰਖ ਨਿਹਚਲ ਮਤੀ ਨਿਹਫਲ ਮਾਣਸ ਦਹਿ ਦਿਸ ਧਾਵੈ॥ (4)
ਅਗਿ ਤਤੀ ਜਲੁ ਸੀਅਲਾ ਸਿਰੁ ਉਚਾ ਨੀਵਾ ਦਿਖਲਾਵੈ॥ (5)
ਗੁਰਮੁਖਿ ਆਪੁ ਗਵਾਇਆ ਮਨਮੁਖੁ ਮੂਰਖਿ ਆਪੁ ਗਣਾਵੈ॥ (6)
ਦੂਜਾ ਭਾਉ ਕੁਦਾਉ ਹਰਾਵੈ ॥ (7)

੨੦

ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ॥ (1)
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕਸੂਤੁ ਕਰੰਦੇ॥ (2)
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ॥ (3)
ਮਨਮੁਖ ਦੂਜੇ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ॥ (4)
ਸਤਿਗੁਰ ਸਚਾ ਪਾਤਿਸਾਹ ਗੁਰਮੁਖਿ ਗਾਡੀ ਰਾਹ ਚਲੰਦੇ॥ (5)
ਸਾਧਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ॥ (6)
ਲੈ ਲਾਹਾ ਨਿਜ ਘਰ ਨਿਬਹੰਦੇ ॥ (7)

੨੧

ਬੇੜੀ ਚਾੜਿ ਲੰਘਾਇਦਾ ਬਾਹਲੇ ਪੂਰ ਮਾਣਸ ਮੁਹਾਣਾ॥ (1)
ਆਗੂ ਇਕੁ ਨਿਬਾਹਿਦਾ ਲਸਕਰ ਸੰਗ ਸਾਹ ਸੁਲਤਾਣਾ॥ (2)
ਫਿਰੈ ਮਹਲੈ ਪਾਹਰੂ ਹੋਇ ਨਿਚਿੰਦ ਸਵਨਿ ਪ੍ਰਧਾਣਾ॥ (3)
ਲਾੜਾ ਇਕ ਵੀਵਾਹੀਐ ਬਾਹਲੇ ਜਾਞੀ ਕਰਿ ਮਹਿਮਾਣਾ॥ (4)
ਪਾਤਸਾਹ ਇਕੁ ਮੁਲਕ ਵਿਚ ਹੋਰ ਪ੍ਰਜਾ ਹਿੰਦੂ ਮੁਸਲਮਾਣਾ॥ (5)

ਅੰਨ੍ਹਾਂ, ਬੋਲਾ, ਪਿੰਗਲਾ (ਹੋ ਜਾਂਦਾ ਹੈ ਅਤੇ) ਸ਼ਰੀਰ ਥਕ ਜਾਂਦਾ ਹੈ, (ਪਰ ਮਨ ਦਸਾਂ ਦਿਸ਼ਾਵਾਂ) ਵਲ ਦੌੜਦਾ ਹੈ।5। ਸਾਧ-ਸੰਗਤ ਅਤੇ ਗੁਰੂ ਦੀ ਸ਼ਬਦ ਤੋਂ ਬਿਨਾ ਚੌਰਾਸੀ ਲੱਖ ਜੂਨਾਂ ਵਿਚ ਭੌਂਦਾ ਹੈ।6। (ਮਨੁੱਖ-ਜਨਮ ਦਾ) ਖੁੰਝਿਆ ਹੋਇਆ ਮੌਕਾ ਫਿਰ ਹੱਥ ਨਹੀਂ ਆਉਂਦਾ।7।

੧੯

ਹੰਸ ਮਾਨਸਰੋਵਰ ਨੂੰ ਨਹੀਂ ਛਡਦਾ ਅਤੇ ਬਗਲਾ ਬਹੁਤੇ ਛਪੜਾਂ ਵਿਚ ਫਿਰ ਆਉਂਦਾ ਹੈ।1। ਕੋਇਲ ਅੰਬਾਂ ਦੇ ਬ੍ਰਿਛਾਂ ਉਤੇ ਬੋਲਦੀ ਹੈ ਅਤੇ ਕਾਂ ਨੂੰ ਕੁਥਾਂ ਦੇ ਵਣ ਸੁਖਾਉਂਦੇ ਹਨ।2। ਕੁਤੀਆਂ ਦੇ ਵਗ ਨਹੀਂ ਹੁੰਦੇ ਅਤੇ ਗਊ ਦਾ ਦੁੱਧ ਵੰਸ਼ ਨੂੰ ਵਧਾਉਂਦਾ ਹੈ।3। ਸਥਿਰ ਮਤਿ ਵਾਲੇ ਬ੍ਰਿਛ (ਰੂਪ ਗੁਰਮੁਖ) ਨੂੰ ਹੀ ਫਲ ਲਗਦੇ ਹਨ, ਦਸ ਦਿਸ਼ਾਵਾਂ ਵਲ ਦੌੜਨ ਵਾਲਾ ਮਨੁੱਖ ਫਲਹੀਨ ਹੁੰਦਾ ਹੈ।4। ਅੱਗ ਤਤੀ ਹੈ, (ਕਿਉਂਕਿ ਉਹ) ਉਚੇ ਸਿਰ ਵਾਲੀ ਹੈ (ਭਾਵ ਉਪਰ ਨੂੰ ਉਠਦੀ ਹੈ), ਜਲ ਸ਼ੀਤਲ ਹੈ (ਕਿਉਂਕਿ ਉਹ) ਨੀਵਾਣ ਵਲ ਚਲਦਾ ਹੈ।5। ਗੁਰਮੁਖ ਆਪਾ ਭਾਵ ਗੰਵਾਉਂਦਾ ਹੈ, (ਪਰ) ਮੂਰਖ ਮਨਮੁਖ ਆਪਣੇ ਆਪ ਨੂੰ ਗਿਣਾਉਂਦਾ ਹੈ।6। ਦ੍ਵੈਤ- ਭਾਵ ਕੁਦਾਉ ਹੋਣ ਕਰਕੇ ਹਾਰ ਦਿਵਾਉਂਦਾ ਹੈ।7।

੨੦

ਹਾਥੀ, ਹਿਰਨ, ਮੱਛੀ, ਭੰਭਟ ਅਤੇ ਭੌਰਾ ਇਹ ਇਕ ਰੋਗ ਕਰਕੇ ਨਸ਼ਟ ਹੁੰਦੇ ਹਨ।1। ਮਨੁੱਖ ਦੀ ਦੇਹ ਵਿਚ ਪੰਜ ਵਿਕਾਰ ਹਨ, (ਉਹ) ਪੰਜੇ ਵੈਰੀ ਕੁਕਰਮ ਹਨ।2। (ਮਨੁੱਖ ਸ਼ਰੀਰ ਵਿਚ) ਆਸਾ, ਮਨਸਾ ਰੂਪ ਡਾਇਣਾਂ ਅਤੇ ਹਰਖ ਤੇ ਸੋਗ (ਮਿਲ ਕੇ) ਬਹੁਤ ਰੋਗ ਵਧਾਉਂਦੇ ਹਨ।3। ਮਨਮੁਖ ਦ੍ਵੈਤ-ਭਾਵ ਵਿਚ ਲਗ ਕੇ ਭੰਭਲਭੂਸੇ ਖਾਂਦੇ ਹੋਏ ਭਟਕਦੇ ਹਨ।4। ਸਤਿਗੁਰੂ ਸੱਚਾ ਪਾਤਸ਼ਾਹ ਹੈ, ਗੁਰਮੁਖ (ਉਸ ਦੁਆਰਾ ਦਰਸਾਏ) ਗਾਡੀ ਰਾਹ ਉਤੇ ਚਲਦੇ ਹਨ।5। (ਉਹ) ਸਾਧ ਸੰਗਤ ਵਿਚ ਮਿਲ ਕੇ ਚਲਦੇ ਹਨ, (ਉਨ੍ਹਾਂ ਤੋਂ) ਡਰਦਿਆਂ (ਵਿਕਾਰਾਂ ਰੂਪ) ਚੋਰ ਅਤੇ ਠਗ ਭਜ ਜਾਂਦੇ ਹਨ।6। (ਉਹ ਮਨੁੱਖ ਜਨਮ ਦਾ) ਲਾਭ ਪ੍ਰਾਪਤ ਕਰਕੇ ਨਿਜ-ਸਰੂਪ ਘਰ ਵਿਚ ਨਿਵਾਸ ਕਰਦੇ ਹਨ।7।

੨੧

ਮਨੁੱਖਾਂ ਦੇ ਬਹੁਤ ਪੂਰ ਬੇੜੀ ਉਪਰ ਚੜ੍ਹਾ ਕੇ ਮਲਾਹ (ਨਦੀ ਤੋਂ) ਪਾਰ ਲੰਘਾ ਦਿੰਦਾ ਹੈ।1। ਇਕੋ ਆਗੂ ਸ਼ਾਹ ਅਤੇ ਸੁਲਤਾਨਾਂ ਦੇ ਲਸ਼ਕਰਾਂ ਦੇ ਸੰਗ ਨੂੰ ਵਿਵਸਥਿਤ ਕਰ ਦਿੰਦਾ ਹੈ।2। ਮਹਲੇ ਵਿਚ (ਇਕ) ਪਹਿਰਾ ਦੇਣ ਵਾਲਾ ਫਿਰਦਾ ਹੈ ਅਤੇ ਪ੍ਰਧਾਨ/ਮੁਖੀਏ ਨਿਸਚਿੰਤ ਭਾਵ ਨਾਲ ਸੌਂਦੇ ਹਨ।3। ਲਾੜਾ ਇਕ ਹੀ ਵਿਆਹੀਦਾ ਹੈ, (ਪਰ ਉਸ ਕਰਕੇ) ਬਹੁਤ ਬਰਾਤੀ ਮਿਹਮਾਨੀ ਮਾਣਦੇ ਹਨ।4। ਦੇਸ਼ ਵਿਚ ਇਕ ਪਾਤਸ਼ਾਹ ਹੁੰਦਾ ਹੈ, ਹੋਰ ਹਿੰਦੂ ਮੁਸਲਮਾਨ (ਸਭ) ਪ੍ਰਜਾ ਹੁੰਦੀ ਹੈ।5।

ਸਤਿਗੁਰ ਸਚਾ ਪਾਤਸਾਹ ਸਾਧਸੰਗਤਿ ਗੁਰੁ ਸਬਦ ਨੀਸਾਣਾ॥ (6)
ਸਤਿਗੁਰ ਪਰਣੈ ਤਿਨ ਕੁਰਬਾਣਾ ॥ (7)

## ਵਾਰ ੬

### ਪਉੜੀ ੧

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਥਾਟੁ ਬਣਾਇਆ॥ (1)
ਪੂਰੇ ਪੂਰਾ ਸਾਧਸੰਗ ਪੂਰੇ ਪੂਰਾ ਮੰਤ੍ਰ ਦ੍ਰਿੜਾਇਆ॥ (2)
ਪੂਰੇ ਪੂਰਾ ਪਿਰਮ ਰਸੁ ਪੂਰਾ ਗੁਰਮੁਖਿ ਪੰਥੁ ਚਲਾਇਆ॥ (3)
ਪੂਰੇ ਪੂਰਾ ਦਰਸਣੋ ਪੂਰੇ ਪੂਰਾ ਸਬਦ ਸੁਣਾਇਆ॥ (4)
ਪੂਰੇ ਪੂਰਾ ਬੈਹਣਾ ਕਰ ਪੂਰੇ ਪੂਰਾ ਤਖਤੁ ਰਚਾਇਆ॥ (5)
ਸਾਧਸੰਗਤਿ ਸਚਖੰਡੁ ਹੈ ਭਗਤਿ ਵਛਲੁ ਹੋਇ ਵਸਿਗਤਿ ਆਇਆ॥ (6)
ਸਚਿ ਰੂਪੁ ਸਚੁ ਨਾਉ ਗੁਰ ਗਿਆਨ ਧਿਆਨੁ ਸਿਖਾ ਸਮਝਾਇਆ॥ (7)
ਗੁਰ ਚੇਲੇ ਪਰਚਾ ਪਰਚਾਇਆ ॥ (8)

### ੨

ਕਰਣ ਕਾਰਣ ਸਮਰਥ ਹੈ ਸਾਧਸੰਗਤਿ ਦਾ ਕਰੈ ਕਰਾਇਆ॥ (1)
ਭਰੈ ਭੰਡਾਰ ਦਾਤਾਰੁ ਹੈ ਸਾਧਸੰਗਤ ਦਾ ਦੇਇ ਦਵਾਇਆ॥ (2)
ਪਾਰਬ੍ਰਹਮ ਗੁਰ ਰੂਪੁ ਹੋਇ ਸਾਧਸੰਗਤਿ ਗੁਰ ਸਬਦਿ ਸਮਾਇਆ॥ (3)
ਜਗ ਭੋਗ ਜੋਗ ਧਿਆਨ ਕਰਿ ਪੂਜਾ ਪਰੈ ਨ ਦਰਸਨੁ ਪਾਇਆ॥ (4)
ਸਾਧਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ॥ (5)
ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ॥ (6)
ਮਾਇਆ ਵਿਚਿ ਉਦਾਸੁ ਰਖਾਇਆ ॥ (7)

### ੩

ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਇ ਨ੍ਹਵੰਦੇ॥ (1)
ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋ ਗੁਰੁ ਜਾਪੁ ਜਪੰਦੇ॥ (2)
ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ॥ (3)
ਸਬਦਿ ਸੁਰਤਿ ਲਿਵਲੀਣ ਹੋਇ ਸਤਿਗੁਰ ਬਾਣੀ ਗਾਈ ਸੁਣੰਦੇ॥ (4)

ਸਤਿਗੁਰੂ ਸੱਚਾ ਪਾਤਸ਼ਾਹ ਹੈ ਅਤੇ ਸਾਧ ਸੰਗਤ ਵਿਚ ਗੁਰੂ ਕੇ ਸ਼ਬਦ ਦਾ ਪਰਵਾਨਾ ਮਿਲਦਾ ਹੈ।6। (ਜੋ) ਸਤਿਗੁਰੂ ਦੀ ਸ਼ਰਣ ਵਿਚ ਹਨ (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।7।

## ਵਾਰ ੬

### ਪਉੜੀ ੧

ਪੂਰੇ ਸਤਿਗੁਰੂ (ਨਾਨਕ ਦੇਵ) ਨੂੰ ਜਾਣਨਾ ਚਾਹੀਦਾ ਹੈ ਕਿ ਜਿਸ ਨੇ ਪੂਰਾ ਠਾਠ ਬਣਾਇਆ ਹੈ।1। ਪੂਰੇ (ਗੁਰੂ) ਨੇ ਪੂਰਾ ਸਾਧ-ਸੰਗ ਬਣਾਇਆ ਹੈ ਅਤੇ ਪੂਰੇ (ਗੁਰੂ) ਨੇ ਪੂਰਾ ਮੰਤ੍ਰ ਦ੍ਰਿੜ ਕਰਾਇਆ ਹੈ।2। ਪੂਰੇ ਨੇ ਪੂਰੇ ਪ੍ਰੇਮ-ਰਸ (ਦਾ ਸੰਚਾਰ ਕੀਤਾ ਹੈ) ਅਤੇ ਪੂਰਾ ਗੁਰਮੁਖਾਂ ਵਾਲਾ ਮਾਰਗ (*ਪੰਥੁ*) ਆਰੰਭ ਕੀਤਾ ਹੈ।3। ਪੂਰੇ ਦਾ ਪੂਰਾ ਮਤ (ਦਰਸਣੋ) ਹੈ ਅਤੇ (ਇਸ ਨੇ) ਪੂਰਾ ਸ਼ਬਦ (ਜਿਗਿਆਸੂਆਂ ਨੂੰ) ਸੁਣਾਇਆ ਹੈ।4। ਪੂਰੇ ਨੇ ਪੂਰਾ ਸਿੰਘਾਸਣ ਸਥਾਪਿਤ ਕੀਤਾ ਹੈ ਅਤੇ ਪੂਰਾ ਤਖ਼ਤ ਬਣਾਇਆ ਹੈ।5। (ਉਸ ਦਾ) ਸਾਧ-ਸੰਗ ਮਾਨੋ ਸੱਚਖੰਡ ਹੈ ਅਤੇ ਭਗਤ-ਵਛਲ ਹੋਣ ਕਰਕੇ (ਭਗਤਾਂ ਦੇ) ਵਸ ਵਿਚ ਹੋ ਗਿਆ ਹੈ।6। ਗੁਰੂ ਨੇ ਸਾਧ-ਸੰਗਤ ਵਿਚ ਸਿੱਖਾਂ ਨੂੰ ਸੱਚਾ ਨਾਮ, ਗਿਆਨ ਅਤੇ ਧਿਆਨ ਸਮਝਾਇਆ ਹੈ।7। ਗੁਰੂ ਨੇ ਚੇਲੇ ਨੂੰ ਪ੍ਰੇਮ ਦਾ ਪਰਿਚਯ ਕਰਾਇਆ ਹੈ।8।

### ੨

(ਭਾਵੇਂ ਗੁਰੂ ਜੀ) ਕਰਣ ਕਾਰਣ ਸਮਰਥ ਹਨ, (ਪਰ) ਸਾਧ-ਸੰਗਤ (ਦੀ ਇੱਛਾ) ਅਨੁਸਾਰ ਕਾਰਜ ਕਰਦੇ ਹਨ।1। (ਉਹ) ਭਰੇ ਹੋਏ ਭੰਡਾਰਾਂ ਵਾਲੇ ਦਾਤੇ ਹਨ, (ਪਰ) ਦਿੰਦੇ ਸਾਧ-ਸੰਗਤ ਦੇ ਦਿਵਾਏ ਤੇ ਹੀ ਹਨ।2। ਪਰਮਾਤਮਾ ਗੁਰੂ ਦੇ ਰੂਪ ਵਿਚ ਸਾਧ-ਸੰਗਤ ਵਿਚ ਗੁਰੂ-ਸ਼ਬਦ ਵਿਚ ਸਮਾਇਆ ਹੋਇਆ ਹੈ।3। ਜੋਗ, ਭੋਗ, ਯੱਗ, ਧਿਆਨ, ਪੂਜਾ ਆਦਿ ਰਾਹੀਂ (ਪ੍ਰਭੂ ਦਾ) ਦਰਸ਼ਨ ਨਹੀਂ ਪਾਇਆ ਜਾ ਸਕਦਾ।4। ਸਾਧ-ਸੰਗਤ (ਵਿਚ ਸੇਵਕਾਂ ਨੂੰ ਗੁਰੂ ਨਾਨਕ) ਪਿਤਾ ਦੇ ਪੁੱਤਰ ਵਜੋਂ (ਜੋ) ਦਿੱਤਾ ਜਾਂਦਾ ਹੈ, (ਉਹੀ) ਖਾਇਆ ਪਹਿਨਿਆ ਅਤੇ ਪਹਿਨਾਇਆ ਜਾਂਦਾ ਹੈ।5। (ਜਦੋਂ ਗੁਰੂ ਨਾਨਕ ਕਰਤਾਰਪੁਰ ਵਿਚ) ਘਰਬਾਰੀ ਹੋ ਕੇ ਵਿਚਰਨ ਲਗੇ ਤਾਂ ਗ੍ਰਿਹਸਥੀ ਸਿੱਖਾਂ ਨੂੰ ਆਪਣੀ ਸ਼ਰਣ ਵਿਚ ਲਿਆ।6। (ਇਸ ਤਰ੍ਹਾਂ ਉਨ੍ਹਾਂ ਨੂੰ) ਮਾਇਆਵੀ ਵਾਤਾਵਰਣ ਵਿਚ ਮਾਇਆ ਮੁਕਤ ਰਖਿਆ।7।

### ੩

(ਗੁਰਸਿੱਖ) ਪ੍ਰਭਾਤ ਵੇਲੇ ਉਠ ਕੇ ਦਰਿਆ ਵਿਚ ਜਾ ਕੇ ਇਸ਼ਨਾਨ ਕਰਦੇ ਹਨ।1। ਅਥਾਹ (ਪ੍ਰਭੂ ਵਿਚ) ਸਹਿਜ ਸਮਾਧੀ ਲਗਾ ਕੇ ਅਤੇ ਇਕ-ਮਨ ਹੋ ਕੇ ਗੁਰੂ ਦਾ ਜਾਪ ਜਪਦੇ ਹਨ।2। ਮੱਥੇ ਉਤੇ ਪ੍ਰੇਮ ਦਾ ਟਿਕਾ ਲਗਾ ਕੇ ਸਾਧ-ਸੰਗਤ ਵਿਚ ਜਾ ਬਹਿੰਦੇ ਹਨ।3। ਸ਼ਬਦ ਵਿਚ ਸੁਰਤਿ ਨੂੰ ਲੀਨ ਕਰਕੇ ਸਤਿਗੁਰੂ ਦੀ ਬਾਣੀ ਗਾਉਂਦੇ ਅਤੇ ਸੁਣਦੇ ਹਨ।4।

ਭਾਇ ਭਗਤਿ ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ॥ (5)
ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰ ਮੇਲੁ ਮਿਲੰਦੇ॥ (6)
ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵਡੰਦੇ॥ (7)
ਗੁਰਮੁਖਿ ਸੁਖਫਲੁ ਪਿਰਮ ਚਖੰਦੇ ॥ (8)

੪

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ॥ (1)
ਪਉਣ ਪਾਣੀ ਬੈਸੰਤਰੋ ਧਰਤਿ ਅਗਾਸੁ ਧਰੇ ਨਿਰਧਾਰਾ॥ (2)
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਅਕਾਰਾ॥ (3)
ਪਾਰਬ੍ਰਹਮ ਪੂਰਨੁ ਬ੍ਰਹਮੁ ਅਗਮ ਅਗੋਚਰੁ ਅਲਖ ਅਪਾਰਾ॥ (4)
ਪ੍ਰੇਮ ਪਿਆਲੇ ਵਸਿ ਹੋਇ ਭਗਤਿ ਵਛਲ ਹੋਇ ਸਿਰਜਣਹਾਰਾ॥ (5)
ਬੀਉ ਬੀਜਿ ਅਤਿ ਸੁਖਮੋ ਤਿੰਦੂ ਹੋਇ ਵਡ ਬਿਰਖ ਬਿਥਾਰਾ॥ (6)
ਫਲ ਵਿਚਿ ਬੀਉ ਸਮਾਇ ਕੈ ਇਕ ਦੂੰ ਬੀਅਹੁ ਲਖ ਹਜਾਰਾ॥ (7)
ਗੁਰਮੁਖਿ ਸੁਖ ਫਲ ਪਿਰਮ ਰਸੁ ਗੁਰਸਿਖਾ ਸਤਿਗੁਰੂ ਪਿਆਰਾ॥ (8)
ਸਾਧਸੰਗਤਿ ਸਚਖਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ॥ (9)
ਭਾਇ ਭਗਤਿ ਗੁਰਮੁਖਿ ਨਿਸਤਾਰਾ ॥ (10)

੫

ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ॥ (1)
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥਿ ਨੀਵਾਣ ਚਲਾਇਆ॥ (2)
ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਨਾਇਆ॥ (3)
ਦਾਈ ਦਾਇਆ ਰਾਤ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ॥ (4)
ਗੁਰਮੁਖਿ ਜਨਮੁ ਸਕਾਰਥਾ ਸਾਧਸੰਗਤਿ ਵਸਿ ਆਪੁ ਗਵਾਇਆ॥ (5)
ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ॥ (6)
ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦ ਪਾਇਆ॥ (7)
ਧੀਰਜੁ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ॥ (8)
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤ ਵਰਤਾਇਆ॥ (9)
ਗੁਰਮੁਖਿ ਸੁਖਫਲੁ ਅਲਖੁ ਲਖਾਇਆ ॥ (10)

ਪ੍ਰੇਮ-ਭਗਤੀ ਅਤੇ (ਈਸ਼ਵਰੀ) ਭੈ ਵਿਚ ਵਿਚਰਦੇ ਹੋਏ ਗੁਰੂ-ਸੇਵਾ ਅਤੇ ਗੁਰੂ-ਪੁਰਬ ਕਰਦੇ ਹਨ।5। ਸ਼ਾਮ ਨੂੰ ਸੋਦਰ ਦਾ ਗਾਇਨ ਕਰਦੇ ਹਨ ਅਤੇ ਮਨੋ ਹਿਤ ਪੂਰਵਕ ਪ੍ਰੇਮੀ (ਗੁਰਸਿੱਖਾਂ ਨਾਲ) ਮੇਲ-ਜੋਲ ਕਰਦੇ ਹਨ।6। ਰਾਤ ਨੂੰ ਸੋਹਲੇ ਦਾ ਕੀਰਤਨ ਕਰਦੇ ਅਤੇ ਆਰਤੀ ਉਪਰੰਤ ਪ੍ਰਸਾਦ ਵੰਡਦੇ ਹਨ।7। (ਇਸ ਤਰ੍ਹਾਂ) ਗੁਰਮੁਖ ਸਾਧਕ ਪ੍ਰੇਮ ਰੂਪ ਸੁਖ ਫਲ ਨੂੰ ਚਖਦੇ ਹਨ (ਅਰਥਾਤ ਮਾਣਦੇ ਹਨ)।8।

੪

ਓਅੰਕਾਰ/ਪ੍ਰਭੂ ਨੇ ਇਕ ਵਾਕ ਤੋਂ ਸਾਕਾਰ ਸਰੂਪ ਰਚ ਕੇ (ਸ੍ਰਿਸ਼ਟੀ ਦੇ) ਆਕਾਰ ਦਾ ਪ੍ਰਸਾਰ ਕੀਤਾ ਹੈ।1। (ਫਿਰ) ਪੌਣ, ਜਲ, ਅਗਨੀ, ਧਰਤੀ, ਆਕਾਸ਼ ਨੂੰ ਬਿਨਾ ਆਧਾਰ ਟਿਕਾਇਆ ਹੈ।2। ਇਕ ਇਕ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦੇ ਆਕਾਰਾਂ ਨੂੰ (ਸਥਿਤ ਕੀਤਾ ਹੈ)।3। ਪਰਮਾਤਮਾ ਪੂਰਣ ਬ੍ਰਹਮ, ਅਗੰਮ, ਅਗੋਚਰ, ਅਲੱਖ ਅਤੇ ਅਪਾਰ ਹੈ।4। (ਉਹ) ਪ੍ਰੇਮ ਦੇ ਪਿਆਲੇ ਨਾਲ (ਸ੍ਰਿਸ਼ਟੀ ਦਾ) ਸਿਰਜਨਹਾਰ ਭਗਤ-ਵਛਲ ਹੋ ਜਾਂਦਾ ਹੈ।5। ਅਤਿ ਸੂਖਮ ਬੀਜ ਬੀਜਣ ਨਾਲ ਉਸ ਤੋਂ ਵੱਡੇ ਵਿਸਥਾਰ ਵਾਲਾ ਬ੍ਰਿਛ ਪੈਦਾ ਹੁੰਦਾ ਹੈ।6। (ਉਸ ਦੇ) ਫਲ ਵਿਚ ਬੀਜ ਨੂੰ ਸਮਾ ਕੇ (ਫਿਰ) ਇਕ ਬੀਜ ਤੋਂ ਹਜ਼ਾਰਾਂ ਲੱਖਾਂ (ਬ੍ਰਿਛ ਬਣ ਜਾਂਦੇ ਹਨ)।7। (ਤਿਵੇਂ) ਗੁਰਮੁਖ ਗੁਰ-ਸਿੱਖਾਂ ਨੇ ਪਿਆਰੇ ਸਤਿਗੁਰੂ ਦੇ ਪ੍ਰੇਮ ਰਸ ਦਾ ਸੁਖ-ਫਲ (ਪ੍ਰਾਪਤ ਕੀਤਾ ਹੈ)।8। (ਗੁਰ-ਸਿੱਖਾਂ ਦੇ) ਸਾਧ-ਸੰਗਤਿ ਰੂਪ ਸੱਚਖੰਡ ਵਿਚ ਨਿਰਾਕਾਰ ਪ੍ਰਭੂ ਅਤੇ ਸਤਿਗੁਰੂ ਪੁਰਖ ਵਸਦੇ ਹਨ।9। ਪ੍ਰੇਮ ਭਗਤੀ ਦੁਆਰਾ ਗੁਰਮੁਖਾਂ ਦੀ ਮੁਕਤੀ ਸੰਭਵ ਹੈ।10।

੫

'ਵਾਹਿਗੁਰੂ' ਰੂਪ (ਜੋ) ਸ਼ਬਦ ਗੁਰੂ ਨੇ ਸੁਣਾਇਆ ਹੈ, ਉਹੀ ਪੌਣ ਰੂਪ ਗੁਰੂ-ਸ਼ਬਦ ਹੈ।1। ਪਾਣੀ ਪਿਤਾ ਰੂਪ ਹੋ ਕੇ ਸਭ ਨੂੰ ਪਵਿਤਰ ਕਰਦਾ ਹੈ ਅਤੇ ਨਿਵਾਣ ਨੂੰ ਚਲਦਾ ਹੈ, (ਤਿਵੇਂ) ਗੁਰਮੁਖ ਪੰਥ ਵੀ (ਨਿਮਾਣਤਾ ਵਾਲਾ ਮਾਰਗ ਹੈ)।2। ਧਰਤੀ ਮਹਾਨ ਮਾਤਾ ਹੈ (ਜਿਸ ਵਿਚ ਪਰਸਪਰ) ਸੰਯੋਗ ਦਾ ਤਾਣਾ-ਪੇਟਾ ਬੁਣਿਆ ਹੈ।3। ਰਾਤ ਅਤੇ ਦਿਨ ਦਾਈ ਦਾਇਆ ਵਜੋਂ ਬਾਲ ਸੁਭਾ ਵਾਲੇ ਸੰਸਾਰ ਨੂੰ ਖਿਡਾਉਂਦੇ ਹਨ।4। ਗੁਰਮੁਖਾਂ ਦਾ ਜਨਮ ਸਫਲ-ਮਨੋਰਥ ਹੈ (ਕਿਉਂਕਿ) ਸਾਧ-ਸੰਗਤ ਵਿਚ ਵਸ ਕੇ (ਉਨ੍ਹਾਂ ਨੇ) ਆਪਾ-ਭਾਵ ਖ਼ਤਮ ਕਰ ਦਿੱਤਾ ਹੈ।5। ਜਨਮ-ਮਰਨ ਤੋਂ ਉਚੇ ਉਠ ਕੇ ਜੀਵਨ-ਮੁਕਤ ਵਜੋਂ (ਸੰਸਾਰ ਵਿਚ) ਵਰਤਦੇ ਹਨ।6। (ਗੁਰਮੁਖਾਂ ਦੀ) ਮਾਤਾ ਗੁਰੂ ਦੀ ਸਿਖਿਆ ਹੈ ਅਤੇ ਪਿਤਾ ਸੰਤੋਖ ਹੈ (ਜਿਸ ਕਰਕੇ) ਮੋਖ-ਪਦਵੀ ਪ੍ਰਾਪਤ ਹੁੰਦੀ ਹੈ।7। ਧੀਰਜ ਅਤੇ ਧਰਮ ਦੋਵੇਂ ਭਰਾ ਹਨ ਅਤੇ ਜਪ, ਤਪ, ਜਤ ਅਤੇ ਸਤ ਪੁਤਰ ਦਸੇ ਜਾਂਦੇ ਹਨ।8। ਗੁਰੂ ਚੇਲਾ ਅਤੇ ਚੇਲਾ ਗੁਰੂ ਹੈ, (ਇਸ ਤਰ੍ਹਾਂ ਕਰਤਾ) ਪੁਰਖ ਨੇ (ਗੁਰੂ) ਪੁਰਖ ਦਾ ਰੂਪ ਵਟਾਇਆ ਹੈ।9। ਗੁਰਮੁਖਾਂ ਨੇ (ਪ੍ਰੇਮ-ਭਗਤੀ ਦੇ) ਸੁਖ ਫਲ ਦੁਆਰਾ ਅਲੱਖ ਪ੍ਰਭੂ ਨੂੰ ਲਖ ਲਿਆ ਹੈ।10।

੬

ਪਰ ਘਰ ਜਾਇ ਪਰਾਹੁਣਾ ਆਸਾ ਵਿਚਿ ਨਿਰਾਸੁ ਵਲਾਏ॥ (1)
ਪਾਣੀ ਅੰਦਰਿ ਕਵਲ ਜਿਉ ਸੂਰਜ ਧਿਆਨੁ ਅਲਿਪਤੁ ਰਹਾਏ॥ (2)
ਸਬਦ ਸੁਰਤਿ ਸਤਿਸੰਗਿ ਮਿਲਿ ਗੁਰ ਚੇਲੇ ਦੀ ਸੰਧਿ ਮਿਲਾਏ॥ (3)
ਚਾਰ ਵਰਨ ਗੁਰਸਿਖ ਹੋਇ ਸਾਧਸੰਗਤਿ ਸਚ ਖੰਡ ਵਸਾਏ॥ (4)
ਆਪ ਗਵਾਇ ਤੰਬੋਲ ਰਸੁ ਖਾਇ ਚਬਾਇ ਸੁਰੰਗ ਚੜ੍ਹਾਏ॥ (5)
ਛਿਅ ਦਰਸਨ ਤਰਸਨ ਖੜੇ ਬਾਰਹ ਪੰਥਿ ਗਿਰੰਥ ਸੁਣਾਏ॥ (6)
ਛਿਅ ਰੁਤਿ ਬਾਰਹ ਮਾਸ ਕਰਿ ਇਕੁ ਇਕੁ ਸੂਰਜੁ ਚੰਦੁ ਦਿਖਾਏ॥ (7)
ਬਾਰਹ ਸੋਲਹ ਮੇਲਿ ਕੈ ਸਸੀਅਰ ਅੰਦਰਿ ਸੂਰ ਸਮਾਏ॥ (8)
ਸਿਵ ਸਕਤੀ ਨੋ ਲੰਘਿ ਕੈ ਗੁਰਮੁਖਿ ਇਕੁ ਮਨੁ ਇਕੁ ਧਿਆਏ॥ (9)
ਪੈਰੀ ਪੈ ਜਗ ਪੈਰੀ ਪਾਏ ॥ (10)

੭

ਗੁਰ ਉਪਦੇਸ ਆਦੇਸੁ ਕਰਿ ਪੈਰੀ ਪੈ ਰਹਿਰਾਸਿ ਕਰੰਦੇ॥ (1)
ਚਰਣ ਸਰਣਿ ਮਸਤਕੁ ਸਰਨਿ ਚਰਨ ਰੇਣੁ ਮੁਖਿ ਤਿਲਕ ਸੁਹੰਦੇ॥ (2)
ਭਰਮ ਕਰਮ ਦਾ ਲੇਖੁ ਮੇਟਿ ਲੇਖੁ ਅਲੇਖ ਵਿਸੇਖ ਬਣੰਦੇ॥ (3)
ਜਗਮਗ ਜੋਤਿ ਉਦੋਤੁ ਕਰਿ ਸੂਰਜ ਚੰਦ ਨ ਲਖ ਪੁਜੰਦੇ॥ (4)
ਹਉਮੈ ਗਰਬੁ ਨਿਵਾਰਿ ਕੈ ਸਾਧਸੰਗਤਿ ਸਚ ਮੇਲਿ ਮਿਲੰਦੇ॥ (5)
ਸਾਧਸੰਗਤਿ ਪੂਰਨ ਬ੍ਰਹਮੁ ਚਰਣ ਕਵਲ ਪੂਜਾ ਪਰਚੰਦੇ॥ (6)
ਸੁਖ ਸੰਪਟਿ ਹੋਇ ਭਵਰ ਵਸੰਦੇ ॥ (7)

੮

ਗੁਰ ਦਰਸਨ ਪਰਸਨ ਸਫਲੁ ਛਿਅ ਦਰਸਨੁ ਇਕ ਦਰਸਨੁ ਜਾਣੈ॥ (1)
ਦਿਬ ਦਿਸਟਿ ਪਰਗਾਸੁ ਕਰਿ ਲੋਕ ਵੇਦ ਗੁਰ ਗਿਆਨੁ ਪਛਾਣੈ॥ (2)
ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥ (3)

੬

ਪਰਾਏ ਘਰ ਵਿਚ ਪ੍ਰਾਹੁਣਾ ਜਾ ਕੇ ਆਸਾ ਵਿਚ ਵੀ ਨਿਰਾਸ ਹੋ ਕੇ ਵਿਚਰਦਾ ਹੈ।1। ਪਾਣੀ ਵਿਚ ਵਸਦਾ ਹੋਇਆ ਕਮਲ ਸੂਰਜ ਵਲ ਧਿਆਨ ਧਰਦਾ ਹੋਇਆ (ਪਾਣੀ ਤੋਂ) ਨਿਰਲਿਪਤ ਰਹਿੰਦਾ ਹੈ।2। ਸਤਸੰਗ ਅੰਦਰ ਸ਼ਬਦ ਵਿਚ ਸੁਰਤਿ ਟਿਕਾਉਣ ਨਾਲ ਗੁਰੂ ਅਤੇ ਚੇਲੇ ਦਾ ਸੰਯੋਗ ਹੁੰਦਾ ਹੈ।3। ਚੌਹਾਂ ਵਰਣਾਂ ਵਿਚੋਂ ਬਣੇ ਗੁਰਸਿੱਖਾਂ ਨੂੰ (ਗੁਰੂ) ਸਾਧ-ਸੰਗਤ ਰੂਪ ਸੱਚਖੰਡ ਵਿਚ ਵਸਾਉਂਦਾ ਹੈ।4। ਪਾਨ ਦੇ ਬੀੜੇ ਵਿਚ (ਸਾਰੀਆਂ ਵਸਤੂਆਂ) ਖਾਣ ਚਬਾਉਣ ਕਰਕੇ ਆਪਾ-ਭਾਵ (ਦਾ ਮੂਲ ਰੰਗ) ਗੰਵਾ ਕੇ ਸੁੰਦਰ ਰੰਗ ਧਾਰਣ ਕਰ ਲੈਂਦੀਆਂ ਹਨ।5। ਛੇ ਦਰਸ਼ਨ/ਸ਼ਾਸਤ੍ਰ ਅਤੇ (ਜੋਗੀਆਂ ਦੇ) ਬਾਰ੍ਹਾਂ ਪੰਥ (ਆਪਣੇ ਆਪਣੇ) ਗ੍ਰੰਥਾਂ ਨੂੰ ਸੁਣਾ ਕੇ ਵੀ ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਤਰਸਦੇ ਹਨ।6। ਛੇ ਰੁਤਾਂ ਅਤੇ ਬਾਰ੍ਹਾਂ ਮਹੀਨਿਆਂ ਵਿਚ ਇਕ ਇਕ ਸੂਰਜ ਅਤੇ ਚੰਦ੍ਰਮਾ ਦਿਖਾਇਆ ਜਾਂਦਾ ਹੈ।7। ਗੁਰਸਿੱਖਾਂ ਨੇ ਸੂਰਜ ਦੀਆਂ ਬਾਰ੍ਹਾਂ ਅਤੇ ਚੰਦ੍ਰਮਾ ਦੀਆਂ ਸੋਲ੍ਹਾਂ (ਕਲਾਵਾਂ ਨੂੰ) ਮੇਲ ਕੇ ਚੰਦ੍ਰਮਾ ਵਿਚ ਸੂਰਜ ਨੂੰ ਸਮਾ ਦਿੱਤਾ ਹੈ (ਅਰਥਾਤ ਸਭ ਤਰ੍ਹਾਂ ਦੇ ਗੁਣਾਂ ਦੇ ਪ੍ਰਭਾਵ ਨੂੰ ਸ਼ਾਂਤ ਕਰ ਦਿੱਤਾ ਹੈ)।8। ਗੁਰਸਿੱਖ ਸ਼ਿਵ ਸ਼ਕਤੀ (ਵਿਦਿਆ ਅਤੇ ਅਵਿਦਿਆ ਨੂੰ) ਲੰਘ ਕੇ ਇਕ ਮਨ ਹੋ ਕੇ ਪ੍ਰਭੂ ਨੂੰ ਆਰਾਧਦਾ ਹੈ।9। (ਆਪ ਸਭ ਦੇ) ਪੈਰੀ ਪੈ ਕੇ ਸਾਰੇ ਜਗਤ ਨੂੰ ਆਪਣੇ ਪੈਰੀਂ ਪਾਉਂਦਾ ਹੈ।10।

੭

(ਗੁਰਮੁਖ) ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਟਿਕਾ ਕੇ ਪੈਰੀਂ ਪੈਣ ਦੀ ਮਰਯਾਦਾ ਪਾਲਦੇ ਹਨ।1। (ਗੁਰੂ ਦੀ) ਚਰਣ-ਸ਼ਰਣ ਵਿਚ ਜਾ ਕੇ ਚਰਣਾਂ ਉਪਰ ਮਸਤਕ ਧਰਦੇ ਹਨ ਅਤੇ ਚਰਣ-ਧੂੜ ਦਾ ਤਿਲਕ ਮੱਥੇ ਉਤੇ ਸਜਾਉਂਦੇ ਹਨ।2। ਕਰਮਾਂ ਦੇ ਭਰਮਾਂ ਵਾਲਾ ਲੇਖ ਮਿਟਾ ਕੇ ਪਰਮਾਤਮਾ ਦਾ ਵਿਸ਼ੇਸ਼ ਲੇਖ ਲਿਖਵਾਉਂਦੇ ਹਨ।3। (ਬ੍ਰਹਮ ਦੀ) ਜਗਮਗ ਜੋਤਿ ਨੂੰ ਪ੍ਰਜਵਲਿਤ ਕਰਦੇ ਹਨ ਜਿਸ ਦੇ ਤੁਲ ਲੱਖਾਂ ਸੂਰਜ ਅਤੇ ਚੰਦ੍ਰਮਾ ਪੁਜ ਨਹੀਂ ਸਕਦੇ।4। ਹਉਮੈ ਅਤੇ ਹੰਕਾਰ ਨੂੰ ਦੂਰ ਕਰਕੇ ਸਤਿਸੰਗਤ ਦੇ ਸੱਚੇ ਮੇਲ ਵਿਚ ਮਿਲਦੇ ਹਨ।5। ਸਾਧ-ਸੰਗਤ ਨੂੰ ਪੂਰਣ ਬ੍ਰਹਮ ਸਮਝ ਕੇ (ਉਸ ਦੇ) ਚਰਣ-ਕਮਲਾਂ ਦੀ ਪੂਜਾ ਵਿਚ ਰੁਚਿਤ ਹੁੰਦੇ ਹਨ।6। (ਚਰਣਾਂ ਨੂੰ) ਸੁਖ ਦੇਣ ਵਾਲਾ ਡੱਬਾ ਸਮਝ ਕੇ (ਉਸ ਵਿਚ) ਭੌਰੇ ਵਾਂਗ ਵਾਸ ਕਰਦੇ ਹਨ।7।

੮

ਗੁਰੂ ਦਾ ਦਰਸਨ ਪਰਸਨ (ਉਸ ਲਈ) ਸਫਲ ਹੈ ਜੋ ਛੇ ਦਰਸ਼ਨਾਂ (ਦੇ ਮੁਕਾਬਲੇ ਗੁਰੂ ਦੇ) ਇਕ ਦਰਸ਼ਨ ਨੂੰ (ਮਹਤਵਪੂਰਣ) ਜਾਣਦਾ ਹੈ।1। ਦੈਵੀ ਦ੍ਰਿਸ਼ਟੀ ਦਾ ਪ੍ਰਕਾਸ਼ ਕਰਕੇ ਲੋਕ ਅਤੇ ਵੇਦ ਵਿਚ ਗੁਰੂ ਦੇ ਗਿਆਨ ਨੂੰ ਪਛਾਣਦਾ ਹੈ।2। ਇਕੋ ਨਾਰੀ ਵਾਲਾ ਜਤ-ਸਤ ਪਾਲਦਾ ਹੈ ਅਤੇ ਪਰ-ਨਾਰੀ ਨੂੰ ਧੀ-ਭੈਣ ਕਹਿੰਦਾ ਹੈ।3।

ਪਰ ਧਨ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ॥ (4)
ਘਰ ਬਾਰੀ ਗੁਰਸਿਖ ਹੋਇ ਸਿਖਾ ਸੂਤ੍ਰ ਮਲ ਮੂਤ੍ਰ ਵਿਡਾਣੈ॥ (5)
ਪਾਰਬ੍ਰਹਮ ਪੂਰਨ ਬ੍ਰਹਮ ਗਿਆਨ ਧਿਆਨ ਗੁਰਸਿਖ ਸਿਞਾਣੈ॥ (6)
ਸਾਧਸੰਗਤਿ ਮਿਲਿ ਪਤਿ ਪਰਵਾਣੈ ॥ (7)

੯

ਗਾਈ ਬਾਹਲੇ ਰੰਗ ਜਿਉ ਖੜ ਚਰਿ ਦੁਧੁ ਦੇਨਿ ਇਕ ਰੰਗੀ॥ (1)
ਬਾਹਲੇ ਬਿਰਖ ਵਣਾਸਪਤਿ ਅਗਨੀ ਅੰਦਰਿ ਹੈ ਬਹੁ ਰੰਗੀ॥ (2)
ਰਤਨਾ ਵੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਸੰਗੀ॥ (3)
ਹੀਰੇ ਹੀਰਾ ਬੇਧਿਆ ਰਤਨ ਮਾਲ ਸਤਿਸੰਗਤਿ ਚੰਗੀ॥ (4)
ਅੰਮ੍ਰਿਤ ਨਦਰਿ ਨਿਹਾਲਿਓਨੁ ਹੋਇ ਨਿਹਾਲੁ ਨ ਹੋਰਸੁ ਮੰਗੀ॥ (5)
ਦਿਬ ਦੇਹ ਦਿਬ ਦਿਸਟਿ ਹੋਇ ਪੂਰਨ ਬ੍ਰਹਮ ਜੋਤਿ ਅੰਗ ਅੰਗੀ॥ (6)
ਸਾਧਸੰਗਤਿ ਸਤਿਗੁਰ ਸਹਲੰਗੀ ॥ (7)

੧੦

ਸਬਦ ਸੁਰਤਿ ਲਿਵ ਸਾਧਸੰਗਿ ਪੰਚ ਸਬਦ ਇਕ ਸਬਦ ਮਿਲਾਏ॥ (1)
ਰਾਗ ਨਾਦ ਲਖ ਸਬਦ ਲਖਿ ਭਾਖਿਆ ਭਾਉ ਸੁਭਾਉ ਅਲਾਏ॥ (2)
ਗੁਰਮੁਖਿ ਬ੍ਰਹਮ ਧਿਆਨੁ ਧੁਨਿ ਜਾਣੈ ਜੰਤ੍ਰੀ ਜੰਤ੍ਰ ਵਜਾਏ॥ (3)
ਅਕਥ ਕਥਾ ਵੀਚਾਰਿ ਕੈ ਉਸਤਤਿ ਨਿੰਦਾ ਵਰਜਿ ਰਹਾਏ॥ (4)
ਗੁਰ ਉਪਦੇਸ ਅਵੇਸੁ ਕਰਿ ਮਿਠਾ ਬੋਲਣੁ ਮਨ ਪਰਚਾਏ॥ (5)
ਜਾਇ ਮਿਲਨਿ ਗੁੜ ਕੀੜਿਆ ਰਖੈ ਰਖਣਹਾਰੁ ਲੁਕਾਏ॥ (6)
ਗੰਨਾ ਹੋਇ ਕੋਲੂ ਪੀੜਾਏ ॥(7)

੧੧

ਚਰਣ ਕਮਲ ਮਕਰੰਦੁ ਰਸਿ ਹੋਇ ਭਵਰੁ ਲੈ ਵਾਸੁ ਲੁਭਾਵੈ॥ (1)

ਪਰਾਏ ਧਨ ਨੂੰ ਹਿੰਦੂਆਂ ਲਈ ਗਊ ਅਤੇ ਮੁਸਲਮਾਨਾਂ ਲਈ ਸੂਰ ਵਜੋਂ ਅਖਾਜ (*ਮਕਰੂਹ*) ਸਮਝਦਾ ਹੈ।4। ਗੁਰ-ਸਿੱਖ ਗ੍ਰਿਹਸਥੀ ਹੋ ਕੇ ਬੋਦੀ ਅਤੇ ਜੰਞੂ ਨੂੰ ਮਲ-ਮੂਤ੍ਰ ਵਾਂਗ ਤਿਆਗਦਾ ਹੈ।5। ਗੁਰਸਿੱਖ ਗੁਰੂ ਦੇ ਗਿਆਨ ਅਤੇ ਧਿਆਨ ਦੁਆਰਾ (ਸਰਬਤ੍ਰ) ਬ੍ਰਹਮ ਨੂੰ ਵਿਆਪਤ ਵੇਖਦਾ ਹੈ।6। ਸਾਧ-ਸੰਗਤ ਵਿਚ ਮਿਲਣ ਨਾਲ ਪ੍ਰਤਿਸ਼ਠਾ ਸਹਿਤ ਪ੍ਰਵਾਨ ਚੜ੍ਹਦਾ ਹੈ।7।

੯

ਜਿਸ ਤਰ੍ਹਾਂ ਬਹੁਤ ਰੰਗਾਂ ਵਾਲੀਆਂ ਗਊਆਂ ਘਾਹ (*ਖੜ੍ਹ*) ਖਾ ਕੇ ਇਕੋ ਰੰਗ ਵਾਲਾ (ਸਫ਼ੈਦ) ਦੁੱਧ ਦਿੰਦੀਆਂ ਹਨ।1। ਬਨਸਪਤੀ ਦੇ ਅਨੇਕ ਰੰਗਾਂ ਵਾਲੇ ਬਹੁਤ ਬ੍ਰਿਛਾਂ ਵਿਚ ਅਗਨੀ ਇਕ ਸਮਾਨ (ਰੰਗ ਵਾਲੀ) ਹੁੰਦੀ ਹੈ।2। ਰਤਨਾਂ ਨੂੰ (ਭਾਵੇਂ) ਹਰ ਕੋਈ ਵੇਖਦਾ ਹੈ, (ਪਰ) ਰਤਨਾਂ ਦਾ ਪਾਰਖੂ ਕੋਈ ਵਿਰਲਾ ਹੀ ਹੁੰਦਾ ਹੈ।3। (ਜਿਸ ਦਾ ਮਨ ਰੂਪ) ਹੀਰਾ (ਗੁਰੂ ਉਪਦੇਸ਼ ਰੂਪ) ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ, (ਉਹ) ਸਤਿਸੰਗਤ ਦੀ ਸ੍ਰੇਸ਼ਠ ਰਤਨਾਂ ਦੀ ਮਾਲਾ (ਵਿਚ ਪਰੋਏ ਜਾਂਦੇ ਹਨ)।4। (ਉਹ ਗੁਰਸਿੱਖ ਗੁਰੂ ਦੀ) ਅੰਮ੍ਰਿਤਮਈ ਕ੍ਰਿਪਾ-ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦੇ ਹਨ ਅਤੇ ਨਿਹਾਲ ਹੋ ਕੇ ਹੋਰ ਕੁਝ ਨਹੀਂ ਮੰਗਦੇ (ਅਰਥਾਤ ਤ੍ਰਿਪਤ ਹੋ ਜਾਂਦੇ ਹਨ)।5। (ਉਨ੍ਹਾਂ ਦੀ) ਦੇਹ ਅਤੇ ਦ੍ਰਿਸ਼ਟੀ ਦੈਵੀ ਹੋ ਜਾਂਦੀ ਹੈ ਅਤੇ ਅੰਗ ਪ੍ਰਤਿਅੰਗ ਵਿਚ ਪੂਰਣ ਬ੍ਰਹਮ ਦੀ ਜੋਤਿ (ਵੇਖਣ ਲਗਦੇ ਹਨ)।6। ਸਤਿਗੁਰੂ ਦੀ ਸਾਧ-ਸੰਗਤ ਹੀ (ਸੱਚੇ ਅਰਥਾਂ ਵਿਚ) ਨਾਲ ਨਿਭਦੀ ਹੈ।7।

੧੦

(ਗੁਰਮੁਖ ਸਾਧਕ) ਸਾਧ-ਸੰਗਤ ਵਿਚ ਸ਼ਬਦ ਦੀ ਸੁਰਤ ਨੂੰ ਜੋੜ ਕੇ ਪੰਜ ਸ਼ਬਦਾਂ (ਸੁਰਾਂ) ਨੂੰ (ਅਜਪਾ ਜਾਪ ਦੀ) ਇਕ ਸੁਰ ਵਿਚ ਮਿਲਾ ਦਿੰਦੇ ਹਨ।1। ਰਾਗ ਨਾਦ ਦੇ ਆਲਾਪ ਨੂੰ ਵੇਖ ਕੇ (ਉਸ ਦੇ ਮੁਕਾਬਲੇ ਤੇ) ਸਹਿਜ ਸੁਭਾ ਪ੍ਰੇਮ ਦਾ ਜਾਪ ਜਪਦੇ ਹਨ।2। ਗੁਰਮੁਖ ਬ੍ਰਹਮ-ਗਿਆਨ ਦੀ ਧੁਨੀ ਨੂੰ ਜਾਣਦੇ ਹਨ, (ਜਿਵੇਂ) ਵਜੰਤ੍ਰੀ ਵਾਜੇ (ਦੀ ਧੁਨੀ ਨੂੰ) ਵਜਾਉਣਾ (ਜਾਣਦਾ ਹੈ)।3। ਉਹ (ਪ੍ਰਭੂ ਦੀ) ਅਕਥ ਕਥਾ ਨੂੰ ਵਿਚਾਰ ਕੇ ਉਸਤਤ ਅਤੇ ਨਿੰਦਿਆ ਨੂੰ ਵਰਜ ਦਿੰਦੇ ਹਨ।4। ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰਣ ਕਰਕੇ ਮਿਠੇ ਬੋਲਾਂ ਰਾਹੀਂ (ਹਰ ਇਕ ਦਾ) ਮਨ ਪਰਚਾਉਂਦੇ ਹਨ।5। (ਜਿਵੇਂ) ਗੁੜ ਨੂੰ ਕੀੜੇ ਜਾ ਮਿਲਦੇ ਹਨ (ਭਾਵੇਂ) ਰਖਣ ਵਾਲਾ ਕਿਤਨਾ ਹੀ ਲੁਕਾ ਕੇ (ਕਿਉਂ ਨ ਰਖੇ; ਤਿਵੇਂ ਜਿਗਿਆਸੂ ਗੁਪਤ ਵਰਤਦੇ ਹੋਏ ਗੁਰਸਿੱਖਾਂ ਨੂੰ ਲਭ ਕੇ ਜਾ ਮਿਲਦੇ ਹਨ)।6। (ਗੁਰਸਿੱਖ ਪਰੋਪਕਾਰ ਲਈ) ਗੰਨੇ ਵਾਂਗ ਕੋਹਲੂ ਵਿਚ (ਆਪਣੇ ਆਪ ਨੂੰ) ਪਿੜਵਾ ਲੈਂਦੇ ਹਨ।7।

੧੧

(ਗੁਰਮੁਖ ਸਾਧਕ ਗੁਰੂ ਦੇ) ਚਰਣ-ਕਮਲਾਂ ਦੀ ਰਸ ਉਤੇ ਭੌਰੇ ਵਾਂਗ ਵਾਸਨਾ ਲੈਣ ਲਈ ਲੋਭਾਇਮਾਨ ਹੁੰਦੇ ਹਨ।1।

ਏੜਾ ਪਿੰਗੁਲਾ ਸੁਖਮਨਾ ਲੰਘਿ ਤ੍ਰਿਬੇਣੀ ਨਿਜ ਘਰਿ ਆਵੈ॥ (2)
ਸਾਹਿ ਸਾਹਿ ਮਨੁ ਪਵਣ ਲਿਵ ਸੋਹੰ ਹੰਸਾ ਜਪੈ ਜਪਾਵੈ॥ (3)
ਅਚਰਜ ਰੂਪ ਅਨੂਪ ਲਿਵ ਗੰਧ ਸੁਗੰਧਿ ਅਵੇਸੁ ਮਚਾਵੈ॥ (4)
ਸੁਖਸਾਗਰ ਚਰਣਾਰਬਿੰਦ ਸੁਖ ਸੰਪਟ ਵਿਚਿ ਸਹਜਿ ਸਮਾਵੈ॥ (5)
ਗੁਰਮੁਖਿ ਸੁਖਫਲ ਪਿਰਮ ਰਸੁ ਦੇਹ ਬਿਦੇਹ ਪਰਮ ਪਦੁ ਪਾਵੈ॥ (6)
ਸਾਧਸੰਗਤਿ ਮਿਲਿ ਅਲਖੁ ਲਖਾਵੈ ॥ (7)

੧੨

ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ॥ (1)
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ॥ (2)
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਬਜਾਵੈ॥ (3)
ਨਮਸਕਾਰ ਡੰਡੀਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ॥ (4)
ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ॥ (5)
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ॥ (6)
ਗੁਰਸਿਖ ਗੁਰਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ॥ (7)
ਆਪੁ ਗਵਾਇ ਨ ਆਪੁ ਲਖਾਵੈ ॥ (8)

੧੩

ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ॥ (1)
ਗੁਰੂਦੁਆਰੇ ਜਾਨਿ ਚਲਿ ਸਾਧਸੰਗਤਿ ਚਲਿ ਜਾਇ ਬਹੰਦੇ॥ (2)
ਧਾਵਨ ਪਰਉਪਕਾਰ ਨੋ ਗੁਰਸਿਖਾ ਨੋ ਖੋਜਿ ਲਹੰਦੇ॥ (3)
ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ॥ (4)
ਬੰਦਿਖਲਾਸੀ ਬੰਦਗੀ ਵਿਰਲੇ ਕੋਈ ਹੁਕਮੀ ਬੰਦੇ॥ (5)
ਗੁਰਸਿਖਾ ਪਰਦਖਣਾ ਪੈਰੀ ਪੈ ਰਹਿਰਾਸਿ ਕਰੰਦੇ॥ (6)
ਗੁਰ ਚੇਲੇ ਪਰਚੇ ਪਰਚੰਦੇ ॥ (7)

੧੪

ਗੁਰਸਿਖ ਮਨਿ ਪਰਗਾਸੁ ਹੈ ਪਿਰਮ ਪਿਆਲਾ ਅਜਰੁ ਜਰੰਦੇ॥ (1)

ਇੜਾ, ਪਿੰਗਲਾ, ਸੁਖਮਨਾ ਦੀ (ਯੌਗਿਕ) ਤ੍ਰਿਵੇਣੀ ਨੂੰ ਤਿਆਗ ਕੇ ਆਪਣੇ ਨਿਜ ਸਰੂਪ ਵਿਚ ਆਉਂਦੇ ਹਨ।2। ਸੁਆਸ ਸੁਆਸ ਪ੍ਰਾਣਾਂ ਦੀ ਮਨ ਵਿਚ ਲਿਵ ਲਗਾ ਕੇ 'ਸੋਹੰ ਅਤੇ ਹੰਸਾਂ' ਦਾ ਜਾਪ ਜਪਦੇ ਹਨ।3। (ਪ੍ਰਭੂ ਦੇ) ਅਨੂਪਮ ਅਸਚਰਜ ਰੂਪ ਵਿਚ ਲਿਵ ਲਗਾ ਕੇ (ਭਗਤੀ ਦੀ) ਸੁਗੰਧ ਨੂੰ ਹਿਰਦੇ ਵਿਚ ਦਾਖਲ ਕਰਦੇ ਹਨ।4। ਸੁਖਾਂ ਦੇ ਸਾਗਰ ਚਰਣ-ਕਮਲਾਂ ਰੂਪ ਸੁਖ ਦੇ ਡੱਬੇ ਵਿਚ ਸਹਿਜ ਸੁਭਾ ਸਮਾ ਜਾਂਦੇ ਹਨ।5। ਗੁਰਮੁਖ ਪ੍ਰੇਮ-ਰਸ ਰੂਪ ਸੁਖ-ਫਲ ਨੂੰ ਪ੍ਰਾਪਤ ਕਰਕੇ ਅਤੇ ਦੇਹ ਤੋਂ ਵਿਦੇਹ ਹੋ ਕੇ ਪਰਮ ਸ੍ਰੇਸ਼ਠ ਪਦ ਪ੍ਰਾਪਤ ਕਰਦੇ ਹਨ।6। ਸਾਧ-ਸੰਗਤ ਵਿਚ ਮਿਲ ਕੇ ਅਲੱਖ (ਪ੍ਰਭੂ) ਨੂੰ ਲਖ ਲੈਂਦੇ ਹਨ।7।

੧੨

ਗੁਰਮੁਖਾਂ ਦੇ ਹੱਥ ਸਕਾਰਥੇ ਹਨ (ਕਿਉਂਕਿ) ਸਾਧ-ਸੰਗਤ ਵਿਚ ਆ ਕੇ ਗੁਰੂ (ਦੀ ਦਸੀ) ਕਾਰ ਕਰਦੇ ਹਨ।1। ਪਾਣੀ (ਢੋਂਹਦੇ ਹਨ), ਪੱਖਾ (ਝਲਦੇ ਹਨ), (ਆਟਾ) ਪੀਂਹਦੇ ਹਨ ਅਤੇ ਸੰਗਤ ਦੇ ਪੈਰ ਧੋ ਕੇ ਚਰਣ-ਅੰਮ੍ਰਿਤ ਪਾਨ ਕਰਦੇ ਹਨ।2। ਗੁਰਬਾਣੀ ਦੀਆਂ ਪੋਥੀਆਂ ਲਿਖ ਕੇ (ਵੰਡਦੇ ਹਨ) ਅਤੇ ਕੈਂਸੀਆਂ, ਮ੍ਰਿਦੰਗ, ਰਬਾਬ ਵਜਾਉਂਦੇ ਹਨ।3। ਨਮਸਕਾਰ ਅਤੇ ਡੰਡੌਤ ਬੰਦਨਾ ਕਰਕੇ ਗੁਰ-ਭਾਈਆਂ ਨੂੰ ਗਲ ਲਗਾ ਕੇ ਮਿਲਦੇ ਹਨ।4। ਧਰਮ ਦੀ ਕਿਰਤ ਕਰਦੇ ਹਨ ਅਤੇ ਹੱਥੋਂ ਦੇਣ ਨੂੰ ਚੰਗਾ ਸਮਝਦੇ ਹਨ।5। (ਚਰਣ ਰੂਪ) ਪਾਰਸ ਨੂੰ ਛੋਹ ਕੇ (ਸੰਸਾਰਿਕਤਾ ਤੋਂ) ਅਪਰਸ ਹੁੰਦੇ ਹਨ ਅਤੇ ਪਰਾਈ ਇਸਤਰੀ ਅਤੇ ਪਰਾਏ ਧਨ ਨੂੰ ਹੱਥ ਨਹੀਂ ਲਗਾਉਂਦੇ।6। ਗੁਰੂ ਦੇ ਸਿੱਖ ਗੁਰੂ-ਸਿੱਖਾਂ ਦੀ ਪੂਜਾ ਕਰਕੇ ਪ੍ਰੇਮ-ਭਗਤੀ, ਈਸ਼ਵਰੀ ਭੈ ਅਤੇ ਭਾਣੇ ਨੂੰ ਮੰਨਦੇ ਹਨ।7। ਆਪਾ-ਭਾਵ ਦੂਰ ਕਰਕੇ ਆਪਣੇ ਆਪ ਨੂੰ ਜਣਾਉਂਦੇ ਨਹੀਂ ਹਨ।8।

੧੩

ਗੁਰਮੁਖਾਂ ਦੇ ਪੈਰ ਸਕਾਰਥੇ ਹਨ ਜੋ ਗੁਰਮੁਖਤਾ ਵਾਲੇ ਮਾਰਗ ਉਪਰ ਆਪ-ਚਲਦੇ (ਅਤੇ ਹੋਰਾਂ ਨੂੰ) ਚਲਾਉਂਦੇ ਹਨ।1। ਗੁਰੂ ਦੇ ਦੁਆਰ ਉਪਰ ਚਲ ਕੇ ਜਾਂਦੇ ਹਨ ਅਤੇ ਚਲ ਕੇ ਸਾਧ ਸੰਗਤ ਵਿਚ ਜਾ ਬਹਿੰਦੇ ਹਨ।2। ਪਰੋਪਕਾਰ ਲਈ ਭਜ ਕੇ ਜਾਂਦੇ ਹਨ ਅਤੇ ਗੁਰਸਿੱਖਾਂ ਨੂੰ ਖੋਜ ਕੇ ਲਭਦੇ ਹਨ।3। ਦੁਚਿੱਤੀ ਵਾਲੇ ਮਾਰਗ ਉਤੇ ਨਹੀਂ ਚਲਦੇ ਅਤੇ ਮਾਇਆ ਵਿਚ ਉਦਾਸ ਬਣੇ ਰਹਿੰਦੇ ਹਨ।4। ਬੰਦਗੀ ਦੁਆਰਾ (ਸੰਸਾਰਿਕ) ਬੰਧਨਾਂ ਤੋਂ ਖਲਾਸੀ ਹੁੰਦੀ ਹੈ, (ਪਰ ਪ੍ਰਭੂ ਦੇ) ਹੁਕਮ ਵਿਚ ਚਲਣ ਵਾਲੇ ਵਿਰਲੇ ਹੀ ਹੁੰਦੇ ਹਨ।5। ਗੁਰਸਿੱਖਾਂ ਦੀ ਪ੍ਰਦਖਣਾ ਕਰਕੇ ਪੈਰੀਂ ਪੈਣ ਦੀ ਮਰਯਾਦਾ ਨੂੰ ਪਾਲਦੇ ਹਨ।6। ਸੇਵਕ ਗੁਰੂ ਦੇ ਪ੍ਰੇਮ ਵਿਚ ਰੁਚਿਤ ਰਹਿੰਦੇ ਹਨ।7।

੧੪

ਗੁਰਮੁਖਾਂ ਦੇ ਮਨ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ, (ਉਹ) ਪ੍ਰੇਮ ਦਾ ਨ ਜਰਿਆ ਜਾ ਸਕਣ ਪਿਆਲਾ ਜਰ ਜਾਂਦੇ ਹਨ।1।

ਪਾਰਬ੍ਰਹਮ ਪੂਰਨ ਬ੍ਰਹਮ ਬ੍ਰਹਮੁ ਬਿਬੇਕੀ ਧਿਆਨ ਧਰੰਦੇ॥ (2)
ਸਬਦਿ ਸੁਰਤਿ ਲਿਵਲੀਣ ਹੋਇ ਅਕਥ ਕਥਾ ਗੁਰ ਸਬਦ ਸੁਣੰਦੇ॥ (3)
ਭੂਤ ਭਵਿਖਹੁ ਵਰਤਮਾਨ ਅਬਿਗਤਿ ਗਤਿ ਅਤਿ ਅਲਖ ਲਖੰਦੇ॥ (4)
ਗੁਰਮੁਖਿ ਸੁਖ ਫਲੁ ਅਛਲੁ ਛਲਿ ਭਗਤਿ ਵਛਲੁ ਕਰਿ ਅਛਲੁ ਛਲੰਦੇ॥ (5)
ਭਵਜਲ ਅੰਦਰਿ ਬੋਹਿਥੈ ਇਕਸਿ ਪਿਛੈ ਲਖ ਤਰੰਦੇ॥ (6)
ਪਰਉਪਕਾਰੀ ਮਿਲਨਿ ਹਸੰਦੇ ॥ (7)

੧੫

ਬਾਵਨ ਚੰਦਨੁ ਆਖੀਐ ਬਹਲੇ ਬਿਸੀਅਰੁ ਤਿਸੁ ਲਪਟਾਹੀ॥ (1)
ਪਾਰਸੁ ਅੰਦਰਿ ਪਥਰਾ ਪਥਰ ਪਾਰਸੁ ਹੋਇ ਨ ਜਾਹੀ॥ (2)
ਮਣੀ ਜਿਨਾ ਸਪਾ ਸਿਰੀ ਓਇ ਭੀ ਸਪਾ ਵਿਚਿ ਫਿਰਾਹੀ॥ (3)
ਲਹਰੀ ਅੰਦਰਿ ਹੰਸੁਲੇ ਮਾਣਕ ਮੋਤੀ ਚੁਗਿ ਚੁਗਿ ਖਾਹੀ॥ (4)
ਜਿਉ ਜਲ ਕਵਲ ਅਲਿਪਤ ਹੈ ਘਰਿਬਾਰੀ ਗੁਰਸਿਖਿ ਤਿਵਾਹੀ॥ (5)
ਆਸਾ ਵਿਚਿ ਨਿਰਾਸੁ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ॥ (6)
ਸਾਧਸੰਗਤਿ ਕਿਤੁ ਮੁਹਿ ਸਲਾਹੀ ॥ (7)

੧੬

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਅਕਾਰੁ ਬਣਾਇਆ॥ (1)
ਧੰਨੁ ਧੰਨੁ ਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਆਇਆ॥ (2)
ਗੁਰਮੁਖਿ ਮਾਰਗੁ ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ॥ (3)
ਧੰਨ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ॥ (4)
ਸਤਿਗੁਰ ਦਰਸਨੁ ਧੰਨ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ॥ (5)
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ॥ (6)
ਗੁਰਮਤਿ ਦੂਜਾ ਭਾਉ ਮਿਟਾਇਆ ॥ (7)

੧੭

ਧੰਨੁ ਪਲੁ ਚਸਾ ਘੜੀ ਪਹਰ ਧਨੁ ਧਨੁ ਥਿਤਿ ਸੁ ਵਾਰ ਸਭਾਗੇ॥ (1)
ਧੰਨੁ ਧੰਨੁ ਦਿਹੁ ਰਾਤਿ ਹੈ ਪਖੁ ਮਾਹ ਰੁਤਿ ਸੰਮਤਿ ਜਾਗੇ॥ (2)
ਧੰਨੁ ਅਭੀਚੁ ਨਿਛਤ੍ਰ ਹੈ ਕਾਮੁ ਕ੍ਰੋਧ ਅਹੰਕਾਰੁ ਤਿਆਗੇ॥ (3)

(ਉਹ) ਬ੍ਰਹਮ-ਵਿਵੇਕੀ ਪਾਰਬ੍ਰਹਮ ਅਤੇ ਪੂਰਣ (ਸਗੁਣ) ਬ੍ਰਹਮ ਦਾ ਧਿਆਨ ਧਰਦੇ ਹਨ।2। ਸ਼ਬਦ ਵਿਚ ਸੁਰਤਿ ਨੂੰ ਲੀਨ ਕਰਕੇ ਅਕਥ (ਪ੍ਰਭੂ) ਦੀ ਕਥਾ ਨੂੰ ਗੁਰੂ ਦੇ ਸ਼ਬਦ ਰਾਹੀਂ ਸੁਣਦੇ ਹਨ।3। ਭੂਤ, ਭਵਿਖ ਅਤੇ ਵਰਤਮਾਨ ਕਾਲਾਂ ਵਿਚ ਅਤਿ ਅਵਿਗਤਿ ਵਾਲੇ ਅਲਖ (ਪ੍ਰਭੂ) ਨੂੰ ਲਖ ਲੈਂਦੇ ਹਨ।4। ਗੁਰਮੁਖ ਆਤਮਿਕ ਸੁਖ ਫਲ ਪ੍ਰਾਪਤ ਕਰਦੇ ਹਨ (ਮਾਇਆ ਦੁਆਰਾ) ਛਲੇ ਜਾਣ ਤੋਂ ਬਚੇ ਰਹਿੰਦੇ ਹਨ ਅਤੇ ਭਗਤ ਵਛਲ (ਪ੍ਰਭੂ ਦੀ ਕ੍ਰਿਪਾ ਕਰਕੇ ਕਾਮ ਆਦਿਕ) ਨ ਛਲੇ ਜਾ ਸਕਣ ਵਾਲੇ (ਵਿਕਾਰਾਂ ਨੂੰ) ਛਲ ਲੈਂਦੇ ਹਨ।5। ਭਵਸਾਗਰ ਵਿਚ ਜਹਾਜ਼ ਵਾਂਗ ਹਨ, (ਉਨ੍ਹਾਂ) ਇਕ ਪਿਛੇ ਲੱਖਾਂ ਤਰ ਜਾਂਦੇ ਹਨ।6। ਪਰੋਪਕਾਰੀ (ਗੁਰਮੁਖ) ਸਦਾ ਖਿੜੇ ਮੱਥੇ ਮਿਲਦੇ ਹਨ।7।

੧੫

(ਜੋ) ਬਾਵਨ ਚੰਦਨ ਕਿਹਾ ਜਾਂਦਾ ਹੈ,ਉਸ ਨਾਲ ਬਹੁਤ ਸੱਪ ਲਿਪਟੇ ਰਹਿੰਦੇ ਹਨ।1। ਪਾਰਸ ਪੱਥਰਾਂ ਵਿਚ ਰਹਿੰਦਾ ਹੈ, (ਪਰ) ਪਾਰਸ ਪੱਥਰ ਨਹੀਂ ਬਣਦਾ।2। ਜਿਨ੍ਹਾਂ ਸੱਪਾਂ ਦੇ ਸਿਰਾਂ ਵਿਚ ਮਣੀਆਂ ਹਨ, ਉਹ ਵੀ ਸੱਪਾਂ ਵਿਚ ਹੀ ਫਿਰਦੇ ਹਨ।3। (ਮਾਨਸਰੋਵਰ ਦੀਆਂ) ਲਹਿਰਾਂ ਵਿਚ ਹੰਸ ਮਾਣਕ ਅਤੇ ਮੋਤੀ ਚੁਗ ਚੁਗ ਕੇ ਖਾਂਦੇ ਹਨ।4। ਜਿਵੇਂ ਜਲ ਵਿਚ ਕਮਲ ਨਿਰਲਿਪਤ ਰਹਿੰਦਾ ਹੈ, ਤਿਵੇਂ ਘਰ-ਬਾਰੀ ਗੁਰਸਿੱਖ (ਦੁਨਿਆਵੀ ਪ੍ਰਲੋਭਨਾਂ ਤੋਂ) ਨਿਰਲਿਪਤ ਰਹਿੰਦੇ ਹਨ।5। ਆਸਾ ਵਿਚ ਨਿਰਾਸ ਹੋ ਕੇ ਜੀਵਨ-ਮੁਕਤ ਦੀ ਜੁਗਤ ਨਾਲ ਜੀਉਂਦੇ ਹਨ।6। ਸਾਧ ਸੰਗਤ ਦੀ ਕਿਸ ਮੁਖ ਨਾਲ ਸਰਾਹਨਾ ਕੀਤੀ ਜਾਏ।7।

੧੬

ਸਤਿਗੁਰੂ ਪੁਰਖ ਧੰਨ ਹੈ (ਜਿਸ ਦਾ) ਆਕਾਰ ਨਿਰੰਕਾਰ ਨੇ ਬਣਾਇਆ ਹੈ।1। ਗੁਰੂ ਦਾ ਸਿੱਖ ਧੰਨ ਹੈ, ਗੁਰੂ ਦੀ ਸਿਖਿਆ ਸੁਣ ਕੇ ਚਰਣ-ਸ਼ਰਣ ਵਿਚ ਆ ਗਿਆ ਹੈ।2। ਗੁਰਮੁਖਾਂ ਦਾ ਮਾਰਗ ਧੰਨ ਹੈ (ਜਿਨ੍ਹਾਂ ਨੇ) ਸਾਧ-ਸੰਗਤ ਨਾਲ ਮਿਲ ਕੇ (ਇਹ) ਸੰਗ ਤੋਰਿਆ ਹੈ।3। ਸਤਿਗੁਰੂ ਦੇ ਚਰਣ ਧੰਨ ਹਨ ਅਤੇ ਉਹ ਮਸਤਕ ਧੰਨ ਹੈ (ਜੋ) ਗੁਰੂ ਦੀ ਚਰਣੀ ਲਗਾ ਹੈ।4। ਸਤਿਗੁਰੂ ਦਾ ਦਰਸ਼ਨ ਧੰਨ ਹੈ, (ਉਹ) ਗੁਰੂ ਸਿੱਖ ਧੰਨ ਹੈ (ਜੋ) (ਚਰਣਾਂ ਦਾ) ਸਪਰਸ਼ ਕਰਨ ਆਇਆ ਹੈ।5। (ਜਿਸ) ਗੁਰਸਿੱਖ ਵਿਚ ਪ੍ਰੇਮ- ਭਗਤੀ ਹੈ (ਉਸ ਉਪਰ) ਦਿਆਲ ਹੋ ਕੇ ਗੁਰੂ ਆਪਣੇ ਨਾਲ ਜੋੜਦਾ ਹੈ।6। (ਗੁਰੂ) ਦ੍ਵੈਤ ਭਾਵ ਅਤੇ ਦੁਰਮਤਿ ਮਿਟਾ ਦਿੰਦਾ ਹੈ।7।

੧੭

(ਉਹ) ਪਲ, ਚਸਾ, ਘੜੀ, ਪਹਿਰ ਧੰਨ ਹਨ, ਉਹ ਥਿਤ, ਵਾਰ ਸੁਭਾਗੇ ਹਨ।1। (ਉਹ) ਦਿਨ, ਰਾਤ, ਪਖ, ਮਹੀਨੇ, ਰੁਤਾਂ, ਸੰਮਤ ਸ੍ਰੇਸ਼ਠ ਹਨ।2। (ਉਹ) ਅਭਿਜਿਤ ਨਿਛਤ੍ਰ ਧੰਨ ਹਨ (ਜਿਨ੍ਹਾਂ ਵਿਚ) ਕਾਮ, ਕ੍ਰੋਧ, ਅਹੰਕਾਰ ਨੂੰ ਤਿਆਗਿਆ ਗਿਆ ਹੋਵੇ।3।

ਧੰਨੁ ਧੰਨੁ ਸੰਜੋਗੁ ਹੈ ਅਠਸਠਿ ਤੀਰਥ ਰਾਜ ਪਿਰਾਗੇ॥ (4)
ਗੁਰੂਦੁਆਰੇ ਆਇ ਕੈ ਚਰਣ ਕਵਲ ਰਸ ਅੰਮ੍ਰਿਤ ਪਾਗੇ॥ (5)
ਗੁਰ ਉਪਦੇਸ ਅਵੇਸੁ ਕਰਿ ਅਨਭੈ ਪਿਰਮ ਪਿਰੀ ਅਨੁਰਾਗੇ॥ (6)
ਸਬਦਿ ਸੁਰਤਿ ਲਿਵ ਸਾਧਸੰਗਿ ਅੰਗਿ ਅੰਗਿ ਇਕ ਰੰਗਿ ਸਮਾਗੇ॥ (7)
ਰਤਨ ਮਾਲ ਕਰਿ ਕਚੇ ਧਾਗੇ ॥ (8)

੧੮

ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ॥ (1)
ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨ ਧਰੈ ਆਪੁ ਆਪੈ॥ (2)
ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸ਼ਬਦੁ ਗੁਰ ਸਬਦਿ ਅਲਾਪੈ॥ (3)
ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਞਾਪੈ॥ (4)
ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ॥ (5)
ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ॥ (6)
ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ॥ (7)
ਘਰਬਾਰੀ ਜੀਵਨ ਮੁਕਤਿ ਲਹਰਿ ਨ ਭਵ ਉਠ ਲੋਭ ਵਿਆਪੈ॥ (8)
ਪਾਰਿ ਪਏ ਲੰਘਿ ਵਰੈ ਸਰਾਪੈ ॥ (9)

੧੯

ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ॥ (1)
ਸਤਿਨਾਮੁ ਕਰਤਾ ਪੁਰਖ ਮੂਲ ਮੰਤ੍ਰ ਸਿਮਰਣੁ ਪਰਵਾਣੈ॥ (2)
ਚਰਣ ਕਵਲ ਮਕਰੰਦ ਰਸੁ ਪੂਜਾ ਮੂਲੁ ਪਿਰਮ ਰਸੁ ਮਾਣੈ॥ (3)
ਸਬਦ ਸੁਰਤਿ ਲਿਵ ਸਾਧਸੰਗਿ ਗੁਰ ਕਿਰਪਾ ਤੇ ਅੰਦਰਿ ਆਣੈ॥ (4)
ਗੁਰਮੁਖਿ ਪੰਥ ਅਗੰਮੁ ਹੈ ਗੁਰਮਤਿ ਨਿਹਚਲੁ ਚਲਣੁ ਭਾਣੈ॥ (5)
ਵੇਦ ਕਤੇਬਹੁ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ॥ (6)
ਵੀਹ ਇਕੀਹ ਉਲੰਘਿ ਸਿਞਾਣੈ ॥ (7)

ਅਠਸਠ ਤੀਰਥਾਂ ਅਤੇ ਤੀਰਥ-ਰਾਜ ਪ੍ਰਯਾਗ (ਦਾ ਇਸ਼ਨਾਨ ਕਰਨ ਦਾ) ਸੰਯੋਗ ਪ੍ਰਾਪਤ ਹੋਣਾ ਧੰਨ ਹੈ।4। (ਜਿਸ ਵੇਲੇ ਸਿੱਖ) ਗੁਰੂ ਦੇ ਦੁਆਰ ਉਪਰ ਆ ਕੇ ਚਰਣ-ਕਮਲਾਂ ਦੇ ਰਸ ਵਿਚ ਮਗਨ ਹੁੰਦਾ ਹੈ।5। ਗੁਰੂ ਦੇ ਉਪਦੇਸ਼ ਨੂੰ (ਹਿਰਦੇ ਅੰਦਰ) ਧਾਰਣ ਕਰਨ ਦਾ ਅਨੁਭਵ ਹੁੰਦਾ ਹੈ ਅਤੇ ਪ੍ਰਿਯ ਦੇ ਪ੍ਰੇਮ ਦਾ ਪ੍ਰੇਮੀ ਬਣਦਾ ਹੈ।6। ਸਾਧ-ਸੰਗਤ ਅੰਦਰ ਲਿਵ ਲਗਾ ਕੇ ਅਤੇ ਸ਼ਬਦ ਵਿਚ ਸੁਰਤਿ ਜੋੜ ਕੇ (ਜੋ) ਅੰਗ ਪ੍ਰਤਿ-ਅੰਗ ਵਿਚ ਇਕ (ਪ੍ਰਭੂ) ਨੂੰ ਸਮਾਇਆ ਹੋਇਆ ਜਾਣਦਾ ਹੈ।7। (ਉਹ ਸਿੱਖ) ਕੱਚੇ ਧਾਗੇ ਰੂਪ ਸੁਆਸਾਂ ਨੂੰ ਰਤਨਾਂ ਦੀ ਮਾਲਾ ਬਣਾ ਲੈਂਦਾ ਹੈ (ਅਰਥਾਤ ਜੀਵਨ ਸਫਲ ਕਰ ਲੈਂਦਾ ਹੈ)।8।

੧੮

ਗੁਰਮੁਖ (ਸਾਧਕ) ਮਿਠਾ ਬੋਲਦੇ ਹਨ, ਜੋ ਬੋਲਦੇ ਹਨ (ਮਾਨੋ) ਉਹੀ ਜਾਪ ਜਪਦੇ ਹਨ।1। ਬ੍ਰਹਮ ਦਾ ਧਿਆਨ ਧਰ ਕੇ ਗੁਰਮੁਖ ਬ੍ਰਹਮ ਨੂੰ ਅੱਖਾਂ ਨਾਲ ਆਪਣੇ ਆਪ ਵਿਚ ਵੇਖਦੇ ਹਨ।2। ਗੁਰਮੁਖ ਧਿਆਨ ਪੂਰਵਕ ਗੁਰੂ ਦੇ ਸ਼ਬਦ ਵਿਚ ਹੀ ਪੰਚ-ਸ਼ਬਦਾਂ (ਦੀ ਧੁਨੀ) ਸੁਣਦੇ ਹਨ।3। ਗੁਰਮੁਖ ਕਿਰਤ ਕਮਾਈ ਕਰਦੇ ਹਨ ਅਤੇ (ਸਿਰ ਨਾਲ) ਡੰਡੌਤ ਅਤੇ ਨਮਸਕਾਰ ਕਰਦੇ ਹਨ।4। ਗੁਰਮੁਖ (ਪੈਰਾਂ ਨਾਲ) ਮਾਰਗ ਚਲ ਕੇ ਪੂਰਣ ਪ੍ਰਤਾਪੀ (ਗੁਰੂ ਦੀ) ਪ੍ਰਦਖਣਾ ਕਰਦੇ ਹਨ।5। ਗੁਰਮੁਖ ਖਾਣ, ਪਹਿਨਣ, ਜੋਗ ਭੋਗ ਅਤੇ ਸੰਯੋਗ ਦੀ ਵਿਧੀ ਨੂੰ ਪਛਾਣਦੇ ਹਨ।6। ਗੁਰਮੁਖ ਦਾ ਸੌਣਾ ਹੀ ਸਮਾਧੀ ਲਗਾਣਾ ਹੈ, (ਉਹ) ਆਪਣੇ ਆਪ ਵਿਚ ਬਿਨਾ ਸਥਾਪਤੀ ਵਿਸਥਾਪਤੀ ਦੇ ਮਗਨ ਰਹਿੰਦੇ ਹਨ।7। (ਉਹ) ਗ੍ਰਿਹਸਥ ਵਿਚ ਹੀ ਜੀਵਨ-ਮੁਕਤ ਹਨ, (ਉਨ੍ਹਾਂ ਨੂੰ) ਸੰਸਾਰਿਕ ਲੋਭ ਦੀ ਲਹਿਰ ਪ੍ਰਭਾਵਿਤ ਨਹੀਂ ਕਰਦੀ।8। (ਉਹ) ਵਰ ਅਤੇ ਸਰਾਪ ਤੋਂ ਪਾਰ ਹੋ ਜਾਂਦੇ ਹਨ।9।

੧੯

(ਗੁਰਮੁਖ ਲਈ) ਸਤਿਗੁਰੂ ਸਤਿਸਰੂਪ ਹੈ, ਗੁਰੂ ਦੀ ਮੂਰਤ ਹੀ ਧਿਆਨ ਦਾ ਮੂਲ ਆਧਾਰ ਹੈ।1। ਸਤਿਨਾਮ ਕਰਤਾ ਪੁਰਖ (ਇਸ) ਮੂਲ-ਮੰਤ੍ਰ ਦਾ ਸਿਮਰਨ (ਗੁਰਮੁਖ) ਪ੍ਰਵਾਨ ਚੜ੍ਹਾਉਂਦਾ ਹੈ।2। ਚਰਣ-ਕਮਲਾਂ ਦੇ ਪੁਸ਼ਪ-ਰਸ ਨੂੰ ਪੂਜਾ ਦਾ ਮੂਲ ਸਮਝ ਕੇ ਪ੍ਰੇਮ ਦਾ ਰਸ ਮਾਣਦਾ ਹੈ।3। ਸਾਧ-ਸੰਗ ਵਿਚ ਸ਼ਬਦ ਵਿਚ ਸੁਰਤ ਨੂੰ ਜੋੜ ਕੇ ਗੁਰੂ ਦੀ ਕ੍ਰਿਪਾ ਨਾਲ (ਪ੍ਰੇਮ ਨੂੰ) ਹਿਰਦੇ ਵਿਚ ਲਿਆਉਂਦਾ ਹੈ।4। ਗੁਰਮੁਖ ਦਾ ਮਾਰਗ ਅਗੰਮ ਹੈ (ਉਹ) ਗੁਰੂ ਦੀ ਸਿਖਿਆ ਵਿਚ ਦ੍ਰਿੜ੍ਹ ਹੈ ਅਤੇ ਭਾਣੇ ਅੰਦਰ ਚਲਦਾ ਹੈ।5। (ਪਰਮਾਤਮਾ ਦੀ) ਵੇਦਾਂ ਕਤੇਬਾਂ ਤੋਂ ਬਾਹਰਲੀ ਅਕਥ-ਕਥਾ ਨੂੰ ਕੌਣ ਕਹਿ ਕੇ ਬਖਾਨ ਕਰ ਸਕਦਾ ਹੈ।6। ਵੀਹ ਵਿਸਵੇ (ਪੂਰੀ ਤਰ੍ਹਾਂ) ਸੰਸਾਰ ਨੂੰ ਉਲੰਘ ਕੇ ਇਕ ਪ੍ਰਭੂ ਨੂੰ ਪਛਾਣਦਾ ਹੈ।7।

੨੦

ਸੀਸੁ ਨਿਵਾਏ ਢੀਗੁਲੀ ਗਲਿ ਬੰਧੇ ਜਲੁ ਉਚਾ ਆਵੈ॥ (1)
ਘੁਘੂ ਸੁਝੁ ਨ ਸੁਝਈ ਚਕਵੀ ਚੰਦੁ ਨ ਡਿਠਾ ਭਾਵੈ॥ (2)
ਸਿਮਲ ਬਿਰਖੁ ਨ ਸਫਲ ਹੋਇ ਚੰਦਨ ਵਾਸੁ ਨ ਵਾਸਿ ਸਮਾਵੈ॥ (3)
ਸਪੈ ਦੁਧ ਪੀਆਲੀਐ ਤੁਮੇ ਦਾ ਕਉੜਤੁ ਨ ਜਾਵੈ॥ (4)
ਜਿਉ ਥਣਿ ਚੰਬੜਿ ਚਿਚੁੜੀ ਲੋਹੂ ਪੀਐ ਦੁਧੁ ਨ ਖਾਵੈ॥ (5)
ਸਭ ਅਵਗੁਣ ਮੈ ਤਨਿ ਵਸਨਿ ਗੁਣ ਕੀਤੇ ਅਵਗੁਣ ਨੋ ਧਾਵੈ॥ (6)
ਥੋਮ ਨ ਵਾਸੁ ਕਥੂਰੀ ਆਵੈ ॥ (7)

## ਵਾਰ ੭

### ਪਉੜੀ ੧

ਸਤਿਗੁਰ ਸਚਾ ਪਾਤਿਸਾਹੁ ਸਾਧਸੰਗਤਿ ਸਚੁਖੰਡੁ ਵਸਾਇਆ॥ (1)
ਗੁਰ ਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ॥ (2)
ਗੁਰਸਿਖ ਸਭੇ ਸਾਧਨਾ ਸਾਧਿ ਸਧਾਇ ਸਾਧੁ ਸਦਵਾਇਆ॥ (3)
ਚਹੁ ਵਰਨਾ ਉਪਦੇਸ ਦੇ ਮਾਇਆ ਵਿਚਿ ਉਦਾਸੁ ਰਹਾਇਆ॥ (4)
ਸਚਹੁ ਓਰੈ ਸਭ ਕਿਹੁ ਸਚੁ ਨਾਉ ਗੁਰਮੰਤ੍ਰ ਦਿੜਾਇਆ॥ (5)
ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ॥ (6)
ਸਬਦ ਸੁਰਤਿ ਲਿਵ ਅਲਖੁ ਲਖਾਇਆ ॥ (7)

੨

ਸਿਵ ਸਕਤੀ ਨੋ ਸਾਧਿ ਕੈ ਚੰਦੁ ਸੂਰਜ ਦਿਹੁੰ ਰਾਤਿ ਸਧਾਏ॥ (1)
ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਰਗ ਪੁੰਨ ਪਾਪ ਲੰਘਾਏ॥ (2)
ਜਨਮ ਮਰਣ ਜੀਵਣ ਮੁਕਤਿ ਭਲਾ ਬੁਰਾ ਮਿਤ੍ਰ ਸਤ੍ਰ ਨਿਵਾਏ॥ (3)
ਰਾਜ ਜੋਗ ਜਿਣਿ ਵਸਿ ਕਰਿ ਸਾਧਿ ਸੰਜੋਗੁ ਵਿਜੋਗੁ ਰਹਾਏ॥ (4)
ਵਸਗਤਿ ਕੀਤੀ ਨੀਂਦ ਭੁਖ ਆਸਾ ਮਨਸਾ ਜਿਣੀ ਘਰਿ ਆਏ॥ (5)
ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ॥ (6)
ਪੈਰੀ ਪੈ ਪਾਖਾਕ ਸਦਾਏ ॥ (7)

੨੦

ਢੀਂਗਲੀ ਦੇ ਗਲ ਨਾਲ (ਪਾਣੀ ਦਾ ਢੋਲ) ਬੰਨ੍ਹਣ ਨਾਲ ਸਿਰ ਨਿਵਾਉਂਦੀ ਹੈ ਅਤੇ ਜਲ ਉਪਰ ਨੂੰ ਆਉਂਦਾ ਹੈ।1। ਉਲੂ ਨੂੰ ਸੂਰਜ (*ਸੁਝ*) ਸੁਝਦਾ ਨਹੀਂ ਹੈ, ਚਕਵੀ ਨੂੰ ਚੰਦ੍ਰਮਾ ਦੇਖਣਾ ਚੰਗਾ ਨਹੀਂ ਲਗਦਾ।2। ਸਿੰਬਲ ਬ੍ਰਿਛ ਨੂੰ ਫਲ ਨਹੀਂ ਲਗਦੇ, ਬਾਂਸ ਵਿਚ ਚੰਦਨ ਦੀ ਵਾਸਨਾ ਨਹੀਂ ਸਮਾਉਂਦੀ।3। ਸੱਪ ਨੂੰ ਦੁੱਧ ਪਿਲਾਈਏ, (ਤਾਂ ਵੀ ਜ਼ਹਿਰ ਨਹੀਂ ਜਾਂਦੀ), ਤੁੰਮੇ ਨੂੰ (ਦੁੱਧ ਵਿਚ ਧੋਣ ਨਾਲ ਵੀ ਉਸ ਦੀ) ਕੌੜਤਣ ਬਣੀ ਰਹਿੰਦੀ ਹੈ।4। ਜਿਵੇਂ (ਗਊ ਦੇ) ਥਣ ਨਾਲ ਚੰਬਣ ਕੇ ਚਿਚੜ ਲਹੂ ਹੀ ਪੀਂਦਾ ਹੈ, ਦੁੱਧ ਨਹੀਂ ਪੀਂਦਾ।5। ਮੇਰੇ ਸ਼ਰੀਰ ਵਿਚ ਸਭ ਔਗੁਣ ਵਸਦੇ ਹਨ, (ਪ੍ਰਭੂ ਦੇ) ਕੀਤੇ ਹੋਏ ਗੁਣਾਂ ਨੂੰ ਛਡ ਕੇ (ਮਨ) ਔਗੁਣਾਂ ਵਲ ਭਜਦਾ ਹੈ।6। ਥੋਮ ਤੋਂ ਕਦੇ ਕਸਤੂਰੀ ਦੀ ਵਾਸਨਾ ਨਹੀਂ ਆ ਸਕਦੀ। (ਮਨਮੁਖ ਦਾ ਜੀਵਨ ਇਸ ਪ੍ਰਕਾਰ ਦਾ ਹੁੰਦਾ ਹੈ)।7।

## ਵਾਰ ੭

### ਪਉੜੀ ੧

ਸਤਿਗੁਰੂ (ਨਾਨਕ ਦੇਵ) ਸੱਚਾ ਪਾਤਿਸ਼ਾਹ ਹੈ ਜਿਸ ਨੇ ਸਾਧ-ਸੰਗਤ ਰੂਪ ਸੱਚ ਖੰਡ ਵਸਾਇਆ ਹੈ।1। (ਜੋ) ਗੁਰੂ ਦੀ ਸਿਖਿਆ ਲੈ ਕੇ ਗੁਰ-ਸਿੱਖ ਹੋਇਆ ਹੈ, (ਉਸ ਨੇ) ਆਪਾ-ਭਾਵ ਖ਼ਤਮ ਕਰਕੇ ਆਪਣੇ ਆਪ ਦਾ ਪ੍ਰਗਟਾਵਾ ਨਹੀਂ ਕੀਤਾ ਹੈ।2। ਗੁਰ-ਸਿੱਖ ਨੇ ਸਭ ਪ੍ਰਕਾਰ ਦੀਆਂ ਸਾਧਨਾਵਾਂ ਨੂੰ ਸਾਧ ਕੇ ਆਪਣੇ ਆਪ ਨੂੰ ਸਾਧ ਅਖਵਾਇਆ ਹੈ।3। ਚੌਹਾਂ ਵਰਣਾਂ ਨੂੰ ਉਪਦੇਸ਼ ਕਰਦਾ ਹੋਇਆ ਮਾਇਆ ਵਿਚ ਉਦਾਸ ਰਹਿੰਦਾ ਹੈ।4। ਸੱਚ ਤੋਂ ਸਭ ਕੁਝ ਉਰੇ ਹੈ, ਗੁਰੂ ਨੇ ਸੱਚੇ ਨਾਮ ਦਾ ਮੰਤ੍ਰ ਸੁਣਾਇਆ ਹੈ।5। ਹੁਕਮ ਦੇ ਅਧੀਨ ਸਭ ਕੋਈ ਹੈ, (ਜੋ) ਹੁਕਮ ਨੂੰ ਮੰਨਦਾ ਹੈ, ਉਹ ਸੱਚ ਵਿਚ ਸਮਾ ਜਾਂਦਾ ਹੈ।6। ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਅਲੱਖ (ਪ੍ਰਭੂ) ਨੂੰ ਲਖ ਲਿਆ ਹੈ।7।

੨

(ਗੁਰ ਸਿੱਖਾਂ ਨੇ) ਸ਼ਿਵ ਅਤੇ ਸ਼ਕਤੀ (ਅਰਥਾਤ ਵਿਦਿਆ ਅਤੇ ਅਵਿਦਿਆ) ਨੂੰ ਸਾਧ ਕੇ ਚੰਦ੍ਰਮਾ ਅਤੇ ਸੂਰਜ ਤੇ ਦਿਨ ਰਾਤ ਨੂੰ ਵਸ ਵਿਚ ਕਰ ਲਿਆ ਹੈ।1। ਦੁਖ ਸੁਖ ਨੂੰ ਜਿਤ ਲਿਆ, ਹਰਖ-ਸੋਗ, ਨਰਕ-ਸੁਅਰਗ ਅਤੇ ਪਾਪ-ਪੁੰਨ ਉਲੰਘ ਲਏ ਹਨ।2। ਜਨਮ-ਮਰਨ ਤੋਂ ਜੀਵਨ ਮੁਕਤ ਹੋ ਗਏ ਅਤੇ ਚੰਗੇ-ਮਾੜੇ, ਮਿਤਰ ਅਤੇ ਵੈਰੀ ਨੂੰ ਨਿਵਾ ਲਿਆ ਹੈ।3। ਰਾਜ ਜੋਗ ਨੂੰ ਜਿਤ ਕੇ ਵਸ ਵਿਚ ਕਰ ਲਿਆ ਹੈ, ਚੰਗੇ ਸੰਯੋਗ ਅਤੇ ਵਿਯੋਗ ਤੋਂ ਵੀ ਰਹਿ ਗਏ ਹਨ।4। ਨੀਂਦਰ-ਭੁਖ ਨੂੰ ਵਸ ਵਿਚ ਕਰਕੇ ਅਤੇ ਆਸਾ-ਮਨਸਾ ਨੂੰ ਜਿਤ ਕੇ ਸ੍ਵ-ਸਰੂਪ ਵਿਚ ਸਥਿਤ ਹੋ ਗਏ ਹਨ।5। ਉਸਤਤ ਅਤੇ ਨਿੰਦਿਆ ਉਤੇ ਕਾਬੂ ਪਾ ਕੇ ਸਭ ਹਿੰਦੂ ਮੁਸਲਮਾਨਾਂ (ਦੇ ਸਾਂਝੇ ਹੋ ਗਏ ਹਨ)।6। (ਸਭ ਦੇ) ਪੈਰੀਂ ਪੈ ਕੇ (ਆਪਣੇ ਆਪ ਨੂੰ) ਪੈਰਾਂ ਦੀ ਧੂੜ ਸਦਵਾਉਂਦੇ ਹਨ।7।

੩

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ॥ (1)
ਭੂਤ ਭਵਿਖਹੁ ਵਰਤਮਾਨ ਆਦਿ ਮਧਿ ਜਿਣਿ ਅੰਤਿ ਸਿਧਾਏ॥ (2)
ਮਨ ਬਚ ਕਰਮ ਇਕਤ੍ਰ ਕਰਿ ਜੰਮਣ ਮਰਣੁ ਜੀਵਣੁ ਜਿਣਿ ਆਏ॥ (3)
ਆਧਿ ਬਿਆਧਿ ਉਪਾਧਿ ਸਾਧਿ ਸੁਰਗ ਮਿਰਤ ਪਾਤਾਲ ਨਿਵਾਏ॥ (4)
ਉਤਮ ਮਧਮ ਨੀਚ ਸਾਧਿ ਬਾਲਕ ਜੋਬਨ ਬਿਰਧਿ ਜਿਣਾਏ॥ (5)
ਇੜਾ ਪਿੰਗਲਾ ਸੁਖਮੁਨਾ ਤ੍ਰਿਕੁਟੀ ਲੰਘ ਤ੍ਰਿਬੇਣੀ ਨ੍ਹਾਏ॥ (6)
ਗੁਰਮੁਖਿ ਇਕੁ ਮਨਿ ਇਕੁ ਧਿਆਏ ॥ (7)

੪

ਅੰਡਜ ਜੇਰਜ ਸਾਧਿ ਕੈ ਸੇਤਜ ਉਤਭੁਜ ਖਾਣੀ ਬਾਣੀ॥ (1)
ਚਾਰੇ ਕੁੰਡਾ ਚਾਰਿ ਜੁਗਿ ਚਾਰਿ ਵਰਣ ਚਾਰਿ ਵੇਦੁ ਵਖਾਣੀ॥ (2)
ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ ਰਾਣੀ॥ (3)
ਸਨਕਾਦਿਕ ਆਸ੍ਰਮ ਉਲੰਘਿ ਚਾਰਿ ਵੀਰ ਵਸਗਤਿ ਕਰਿ ਆਣੀ॥ (4)
ਚਉਪੜਿ ਜਿਉ ਚਉਸਾਰ ਮਾਰਿ ਜੋੜਾ ਹੋਇ ਨ ਕੋਇ ਰਵਾਣੀ॥ (5)
ਰੰਗ ਬਿਰੰਗ ਤਬੋਲ ਰਸ ਬਹੁ ਰੰਗੀ ਇਕੁ ਰੰਗੁ ਨੀਸਾਣੀ॥ (6)
ਗੁਰਮੁਖਿ ਸਾਧਸੰਗਤਿ ਨਿਰਬਾਣੀ ॥ (7)

੫

ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ॥ (1)
ਕਾਮੁ ਕ੍ਰੋਧ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ॥ (2)
ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥ ਪੰਚ ਪਰਵਾਣਾ॥ (3)
ਖੇਚਰ ਭੂਚਰ ਚਾਚਰੀ ਉਨਮਨ ਲੰਘਿ ਅਗੋਚਰ ਬਾਣਾ॥ (4)
ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ॥ (5)

੩

(ਗੁਰ ਸਿੱਖ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ (ਨਾਂ ਦੇ) ਤਿੰਨ ਦੇਵਤਿਆਂ, ਲੋਕ- ਵੇਦਾਂ, ਗੁਣਾਂ ਅਤੇ ਗਿਆਨ ਤੋਂ ਲੰਘ ਗਏ ਹਨ।1। ਭੂਤ ਕਾਲ, ਭਵਿਖਤ ਕਾਲ ਅਤੇ ਵਰਤਮਾਨ ਕਾਲ ਅਤੇ ਆਦਿ, ਮੱਧ ਅਤੇ ਅੰਤ (ਦੀਆਂ ਅਵਸਥਾਵਾਂ ਨੂੰ ਜਿਤ ਕੇ) ਗਏ ਹਨ।2। ਮਨ, ਬਚਨ ਅਤੇ ਕਰਮ ਨੂੰ ਇਕ-ਸੁਰ ਕਰਕੇ ਜਨਮ- ਮਰਨ ਅਤੇ ਜੀਉਣ (ਦੇ ਵਿਚਾਰ) ਨੂੰ ਵਸ ਵਿਚ ਕਰ ਕੇ ਆਏ ਹਨ।3। ਆਧਿ, ਵਿਆਧਿ ਅਤੇ ਉਪਾਧਿ (ਨਾਂ ਦੇ ਰੋਗਾਂ) ਨੂੰ ਸਾਧ ਕੇ ਸੁਅਰਗ, ਪਾਤਾਲ ਅਤੇ ਮਾਤ ਲੋਕ ਨੂੰ ਨਿਵਾ ਲਿਆ ਹੈ।4। ਉਤਮ, ਮਧਮ ਅਤੇ ਨੀਚ (ਵਰਗ ਵਾਲਿਆਂ ਨੂੰ) ਸਾਧ ਕੇ ਬਾਲਕ, ਜਵਾਨ ਅਤੇ ਬਿਰਧ (ਤਿੰਨਾਂ ਉਮਰਾਂ) ਨੂੰ ਵਸ ਵਿਚ ਕਰ ਲਿਆ ਹੈ।5। ਇੜਾ, ਪਿੰਗਲਾ, ਸੁਖਮਨਾ ਦੀ ਤ੍ਰਿਕੁਟੀ ਲੰਘ ਕੇ ਤ੍ਰਿਬੇਣੀ ਵਿਚ (ਅਰਥਾਤ ਸਹਿਜ ਅਵਸਥਾ ਵਿਚ) ਇਸ਼ਨਾਨ ਕਰਦੇ ਹਨ।6। ਗੁਰਮੁਖ ਇਕਾਗ੍ਰ ਮਨ ਨਾਲ ਇਕ ਪ੍ਰਭੂ ਨੂੰ ਧਿਆਉਂਦੇ ਹਨ।7।

੪

(ਗੁਰਮੁਖ ਸਾਧਕ) ਅੰਡਜ, ਜੇਰਜ, ਸੇਤਜ ਅਤੇ ਉਤਭੁਜ (ਨਾਂ ਦੀਆਂ ਚਾਰ) ਖਾਣੀਆਂ ਅਤੇ (ਚਾਰ) ਬਾਣੀਆਂ (ਪਰਾ, ਪਸੰਤੀ, ਮਧਮਾ, ਬੈਖਰੀ) ਨੂੰ ਸਾਧ ਲੈਂਦੇ ਹਨ।1। ਚਾਰ ਦਿਸ਼ਾਵਾਂ, ਚਾਰ ਯੁਗ, ਚਾਰ ਵਰਣ ਅਤੇ (ਜੋ) ਚਾਰ ਵੇਦ ਕਹੇ ਜਾਂਦੇ ਹਨ (ਗੁਰਮੁਖ ਉਨ੍ਹਾਂ ਦੀਆਂ ਸਥਾਪਨਾਵਾਂ ਤੋਂ ਪਰੇ ਹਨ)।2। ਧਰਮ, ਅਰਥ, ਕਾਮ, ਮੋਖ ਨੂੰ ਜਿਤ ਕੇ ਰਜੋ, ਸਤੋ, ਤਮੋ ਅਤੇ ਤੁਰੀਆ ਅਵਸਥਾ (ਨੂੰ ਵੀ ਵਸ ਵਿਚ ਕਰਦੇ ਹਨ)।3। ਚਾਰ ਬ੍ਰਹਮਾ-ਪੁੱਤਰਾਂ, ਚਾਰ ਆਸ਼੍ਰਮਾਂ ਨੂੰ ਲੰਘ ਕੇ ਚਾਰ ਵੀਰਾਂ (ਹਨੂਵੰਤ, ਸਿੰਘ, ਭੈਰੋ ਅਤੇ ਲੌਂਕੁੜਾ) ਨੂੰ ਵਸ ਵਿਚ ਕਰ ਲੈਂਦੇ ਹਨ।4। ਚੌਪੜ ਵਿਚ ਚਾਰੇ ਪਾਸੇ ਮਾਰ ਕੇ, ਜੋੜਾ ਹੋਣ ਕਰਕੇ (ਗੁਰਮੁਖ ਨੂੰ) ਕੋਈ ਵੀ ਨਹੀਂ ਮਾਰ ਸਕਦਾ।5। ਪਾਨ ਦੇ ਬੀੜੇ ਵਿਚ ਬਹੁ ਰੰਗਾਂ ਦੇ ਇਕ ਰੰਗ ਹੋ ਜਾਣ ਵਾਂਗ (ਗੁਰਮੁਖ) ਇਕ ਰੰਗ ਹੋ ਜਾਣ ਦੀ ਨਿਸ਼ਾਨੀ ਹਨ।6। ਗੁਰਮੁਖ ਸਾਧ-ਸੰਗਤ ਕਰਕੇ (ਸਦਾ) ਨਿਰਵਾਣ ਅਵਸਥਾ ਵਿਚ ਰਹਿੰਦੇ ਹਨ।7।

੫

(ਗੁਰਮੁਖ) ਪੌਣ, ਪਾਣੀ, ਅਗਨੀ, ਧਰਤੀ, ਆਕਾਸ਼ ਨੂੰ ਉਲੰਘ ਗਏ ਹਨ।1। ਕਾਮ, ਕ੍ਰੋਧ ਦੇ ਵਿਰੋਧ ਨੂੰ ਦੂਰ ਕਰਕੇ ਲੋਭ, ਮੋਹ ਅਤੇ ਹੰਕਾਰ ਤੋਂ ਪਰੇ ਹੋ ਗਏ ਹਨ।2। ਸਤਿ, ਸੰਤੋਖ, ਦਇਆ, ਧਰਮ ਅਤੇ ਅਰਥ (ਇਨ੍ਹਾਂ) ਪੰਜਾਂ ਨੂੰ ਸੌਖ ਨਾਲ ਪ੍ਰਵਾਨ ਕਰ ਲਿਆ ਹੈ।3। (ਯੋਗ ਦੀਆਂ) ਖੇਚਰ, ਭੂਚਰ, ਚਾਚਰੀ ਅਤੇ ਉਨਮਨੀ ਮੁਦ੍ਰਾਵਾਂ ਨੂੰ ਲੰਘ ਕੇ ਮਨ ਬਾਣੀ ਤੋਂ ਪਰੇ ਦੀ ਅਵਸਥਾ ਵਿਚ ਸਥਿਤ ਹੋ ਗਏ ਹਨ।4। ਪ੍ਰਭੂ ਦੇ ਸੰਤਾਂ ਦੇ ਘਰ (*ਪੰਚਾਇਣ*) (ਅਰਥਾਤ ਸਤਿਸੰਗਤ) ਵਿਚ ਪੰਚ ਸ਼ਬਦ (ਵਾਲੇ ਅਨਹਦ ਨਾਦ ਦਾ) ਘਨਘੋਰ ਨਗਾਰਾ (ਵਜਦਾ ਸੁਣ ਲਿਆ ਹੈ)।5।

ਗੁਰਮੁਖਿ ਪੰਚ ਭੂਆਤਮਾ ਸਾਧਸੰਗਤਿ ਮਿਲਿ ਸਾਧ ਸੁਹਾਣਾ॥ (6)
ਸਹਜ ਸਮਾਧਿ ਨ ਆਵਣ ਜਾਣਾ ॥ (7)

੬

ਛਿਅ ਰੁਤੀ ਕਰ ਸਾਧਨਾ ਛਿਅ ਦਰਸਨ ਸਾਧੈ ਗੁਰਮਤੀ॥(1)
ਛਿਅ ਰਸ ਰਸਨਾ ਸਾਧਿ ਕੈ ਰਾਗ ਰਾਗਣੀ ਭਾਇ ਭਗਤੀ॥(2)
ਛਿਅ ਚਿਰਜੀਵੀ ਛਿਅ ਜਤੀ ਚਕ੍ਰਵਰਤਿ ਛਿਅ ਸਾਥਿ ਜੁਗਤੀ॥ (3)
ਛਿਅ ਸਾਸਤ੍ਰ ਛਿਅ ਕਰਮ ਜਿਣਿ ਛਿਅ ਗੁਰ ਗੁਰਾ ਸੁਰਤਿ ਨਿਰਤੀ॥ (4)
ਛਿਅ ਵਰਤਾਰੇ ਸਾਧਿ ਕੈ ਛਿਅ ਛਕ ਛਤੀ ਪਵਣ ਪਰਤੀ॥ (5)
ਸਾਧਸੰਗਤਿ ਗੁਰ ਸਬਦ ਸੁਰਤੀ ॥ (6)

੭

ਸਤ ਸੁਮੰਦ ਉਲੰਘਿਆ ਦੀਪ ਸਤ ਇਕੁ ਦੀਪਕੁ ਬਲਿਆ॥ (1)
ਸਤ ਸੂਤ ਇਕ ਸੂਤਿ ਕਰਿ ਸਤੇ ਪੁਰੀਆ ਲੰਘਿ ਉਛਲਿਆ॥ (2)
ਸਤ ਸਤੀ ਜਿਣਿ ਸਪਤ ਰਿਖਿ ਸਤਸੁਰਾ ਜਿਣਿ ਅਟਲੁ ਨ ਟਲਿਆ॥ (3)
ਸਤੇ ਸੀਵਾ ਸਾਧਿਕੈ ਸਤੀ ਸੀਕੀ ਸੁਫਲਿਓ ਫਲਿਆ॥ (4)
ਸਤ ਅਕਾਸ ਪਤਾਲ ਸਤ ਵਸਿਗਤਿ ਕਰਿ ਉਪਰੇਰੈ ਚਲਿਆ॥ (5)
ਸਤੇ ਧਾਰੀ ਲੰਘਿਕੈ ਭੈਰਉ ਖੇਤ੍ਰਪਾਲ ਦਲ ਮਲਿਆ॥ (6)
ਸਤੇ ਰੋਹਣਿ ਸਤਿ ਵਾਰ ਸਤ ਸੁਹਾਗਣਿ ਸਾਧਿ ਨ ਢਲਿਆ॥ (7)
ਗੁਰਮੁਖਿ ਸਾਧਸੰਗਤਿ ਵਿਚਿ ਖਲਿਆ ॥ (8)

੮

ਅਠੈ ਸਿਧੀ ਸਾਧਿਕੈ ਸਾਧਿਕ ਸਿਧ ਸਮਾਧਿ ਫਲਾਈ॥ (1)
ਅਸਟ ਕੁਲੀ ਬਿਖੁ ਸਾਧਨਾ ਸਿਮਰਣਿ ਸੇਖ ਨ ਕੀਮਤਿ ਪਾਈ॥ (2)
ਮਣੁ ਹੋਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ॥ (3)
ਜਿਉ ਚਰਖਾ ਅਠ ਖੰਭੀਆ ਇਕਤੁ ਸੂਤਿ ਰਹੇ ਲਿਵ ਲਾਈ॥ (4)
ਅਠ ਪਹਿਰ ਅਸਟਾਗੁ ਜੋਗੁ ਚਾਵਲ ਰਤੀ ਮਾਸਾ ਰਾਈ॥ (5)

ਗੁਰਮੁਖਾਂ ਨੇ ਪੰਜ-ਭੂਤਾਂ ਦੇ ਅੰਤਹਕਰਣ ਨੂੰ ਸਾਧ-ਸੰਗਤ ਵਿਚ ਮਿਲ ਕੇ ਸਾਧ ਲਿਆ ਹੈ, (ਇਸ ਲਈ) ਸ਼ੋਭਾਸ਼ਾਲੀ ਹਨ।6। ਸਹਿਜ ਸਮਾਧੀ ਕਰਕੇ (ਗੁਰਮੁਖਾਂ ਦਾ) ਜਨਮ ਮਰਨ (ਦਾ ਗੇੜ) ਮੁਕ ਗਿਆ ਹੈ।7।

੬

(ਗੁਰਮੁਖ) ਛੇ ਰੁਤਾਂ ਵਿਚ ਸਾਧਨਾ ਕਰਕੇ ਗੁਰੂ ਦੀ ਮਤ ਦੁਆਰਾ ਛੇ ਦਰਸ਼ਨ ਜਿਤ ਲਏ ਹਨ।1। ਜੀਭ ਦੇ ਛੇ ਰਸਾਂ ਉਤੇ ਕਾਬੂ ਪਾ ਕੇ ਰਾਗ ਰਾਗਨੀਆਂ ਦੁਆਰਾ ਪ੍ਰੇਮ-ਭਗਤੀ ਕਰਦੇ ਹਨ।2। ਛੇ ਚਿਰਜੀਵੀਆਂ, ਛੇ ਜਤੀਆਂ ਅਤੇ ਛੇ ਚਕ੍ਰਵਰਤੀਆਂ ਨੂੰ ਜੁਗਤ ਨਾਲ ਸਾਧ ਲਿਆ ਹੈ।3। ਛੇ ਸ਼ਾਸਤ੍ਰਾਂ, ਛੇ ਕਰਮਾਂ (ਜਪ, ਹੋਮ, ਸੰਧਿਆ, ਇਸਨਾਨ, ਪੂਜਾ, ਅਰਚਾ) ਨੂੰ ਜਿਤ ਕੇ ਛੇ ਗੁਰਾਂ ਨਾਲ ਪ੍ਰੀਤ ਦੀ ਲਿਵ ਲਗਾ ਲਈ ਹੈ।4। ਛੇ ਵਰਤਾਰਿਆਂ (ਮਨੋ ਤਰੰਗਾਂ) ਨੂੰ ਸਾਧ ਕੇ ਛਤੀ ਪਾਖੰਡਾਂ ਵਲੋਂ ਮਨ ਨੂੰ ਮੋੜ ਲਿਆ ਹੈ।5। ਸਾਧ-ਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਵਿਚ ਪ੍ਰੀਤ ਪਾ ਲਈ ਹੈ।6।

੭

(ਗੁਰਮੁਖ) ਸੱਤ ਸਮੁੰਦਰ ਉਲੰਘ ਕੇ ਸੱਤ ਦੀਪਾਂ ਵਿਚ ਗਿਆਨ ਦਾ ਦੀਵਾ ਬਲਦਾ ਹੈ।1। ਸਤ ਸੂਤ੍ਰਾਂ (ਪੰਜ ਗਿਆਨ-ਇੰਦ੍ਰੀਆਂ, ਮਨ ਅਤੇ ਬੁੱਧੀ) ਨੂੰ ਇਕਾਗ੍ਰ ਕਰਕੇ ਸੱਤ ਪੁਰੀਆਂ ਨੂੰ ਪਾਰ ਕਰ ਲਿਆ ਹੈ।2। ਜਤੀਆਂ ਸਤੀਆਂ ਨੂੰ ਜਿਤ ਕੇ ਸਤ ਰਿਸ਼ੀਆਂ ਨੂੰ ਵਸ ਵਿਚ ਕਰਦੇ ਹੋਇਆਂ ਸਤ ਸੁਰਾਂ ਨੂੰ ਜਿਤਦਾ ਹੈ ਅਤੇ ਅਟਲ ਅਵਸਥਾ ਵਿਚ ਪਹੁੰਚਦਾ ਹੈ।3। (ਗਿਆਨ ਦੀਆਂ) ਸਤਾਂ ਸੀਮਾਵਾਂ ਨੂੰ ਵਸ ਵਿਚ ਕਰਕੇ ਸਤਵੀਂ ਵਿਚ ਸਫਲ-ਮਨੋਰਥ ਹੋਇਆ ਹੈ।4। ਸੱਤ ਆਕਾਸ਼ਾਂ ਅਤੇ ਸੱਤ ਪਾਤਾਲਾਂ ਨੂੰ ਵਸ ਵਿਚ ਕਰਕੇ (ਇਨ੍ਹਾਂ ਦੇ) ਉਪਰੋਂ ਚਲਦਾ ਹੈ।5। ਸਤ ਪਰਬਤ-ਮਾਲਾਵਾਂ ਲੰਘ ਕੇ ਭੈਰੋ ਅਤੇ ਖੇਤਰਪਾਲਾਂ ਨੂੰ ਦਲਮਲ ਦਿੰਦਾ ਹੈ।6। ਸੱਤ ਰੋਹਣੀਆਂ, ਸੱਤ ਵਾਰ, ਸੱਤ ਸੁਹਾਗਣਾਂ (ਰਿਸ਼ੀ-ਪਤਨੀਆਂ) ਦੇ ਭਰਮ-ਜਾਲ ਵਿਚ ਨਹੀਂ ਫਸਦਾ ਹੈ।7। ਗੁਰਮੁਖ ਸਾਧ-ਸੰਗਤ ਵਿਚ ਸਥਿਤ ਰਹਿੰਦਾ ਹੈ।8।

੮

ਅੱਠਾਂ ਸਿਧੀਆਂ ਨੂੰ ਸਾਧ ਕੇ (ਗੁਰਮੁਖ) ਸਾਧਕ ਸਮਾਧੀ ਲਗਾਉਂਦਾ ਹੈ।1। ਸੱਪਾਂ ਦੀਆਂ ਅੱਠ-ਕੁਲਾਂ ਨੂੰ ਵੀ ਸਾਧ ਲਿਆ ਹੈ (ਕਿਉਂਕਿ) ਸ਼ੇਸ਼ਨਾਗ ਵੀ ਸਿਮਰਨ ਕਰਦਿਆਂ (ਪ੍ਰਭੂ ਦੀ) ਕੀਮਤ ਨਹੀਂ ਪਾ ਸਕਦਾ।2। ਮਣ ਅੱਠ ਪੰਜਸੇਰੀਆਂ ਦਾ ਹੁੰਦਾ ਹੈ ਅਤੇ ਪੰਜ ਅਠੇ ਚਾਲੀ ਬਣਦੇ ਹਨ (ਅਰਥਾਤ ਮਣ ਬਣ ਜਾਂਦਾ ਹੈ)।3। ਜਿਵੇਂ ਚਰਖਾ ਅੱਠਾਂ ਖੰਭਾਂ ਵਾਲਾ ਹੁੰਦਾ ਹੈ, (ਪਰ) ਇਕੋ ਸੂਤ੍ਰ ਵਿਚ ਲੀਨ ਰਹਿੰਦਾ ਹੈ।4। ਅੱਠਾਂ ਪਹਿਰਾਂ (ਦਾ ਇਕ ਦਿਨ), ਅੱਠਾਂ ਅੰਗਾਂ ਦਾ ਇਕ ਯੋਗ, (ਅੱਠ) ਰਾਈਆਂ ਦਾ (ਇਕ) ਚਾਵਲ ਅਤੇ (ਅੱਠ ਚਾਵਲਾਂ ਦੀ ਇਕ) ਰਤੀ, (ਅੱਠ) ਰਤੀਆਂ ਦਾ ਇਕ ਮਾਸਾ ਹੁੰਦਾ ਹੈ।5।

ਅਠ ਕਾਠਾ ਮਨੁ ਵਸ ਕਰਿ ਅਸਟ ਧਾਤ ਇਕੁ ਧਾਤੁ ਕਰਾਈ॥ (6)
ਸਾਧਸੰਗਤਿ ਵਡੀ ਵਡਿਆਈ ॥ (7)

੯

ਨਥਿ ਚਲਾਏ ਨਵੈ ਨਾਥ ਨਾਥਾ ਨਾਥੁ ਅਨਾਥ ਸਹਾਈ॥(1)
ਨੌ ਨਿਧਾਨ ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰ ਭਾਈ॥ (2)
ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵ ਲਾਈ॥ (3)
ਨਉ ਗ੍ਰਹਿ ਸਾਧ ਗ੍ਰਹ ਵਿਚਿ ਪੂਰੇ ਸਤਿਗੁਰ ਦੀ ਵਡਿਆਈ॥ (4)
ਨਉ ਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ॥ (5)
ਨਉ ਅੰਗ ਨੀਲ ਅਨੀਲ ਹੋਇ ਨਉ ਕਲ ਨਿਗ੍ਰਹ ਸਹਜਿ ਸਮਾਈ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖਾਈ ॥ (7)

੧੦

ਸੰਨਿਆਸੀ ਦਸ ਨਾਵ ਧਰਿ ਸਚ ਨਾਵ ਵਿਣੁ ਨਾਵ ਗਣਾਇਆ॥ (1)
ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ॥ (2)
ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀ ਗੁਰ ਪੁਰਬਿ ਨ ਪਾਇਆ॥ (3)
ਇਕ ਮਨ ਇਕ ਨ ਚੇਤਿਓ ਸਾਧਸੰਗਤਿ ਵਿਣ ਦਹਿਦਿਸਿ ਧਾਇਆ॥ (4)
ਦਸ ਦਹੀਆ ਦਸ ਅਸਮੇਧ ਖਾਇ ਅਮੇਧ ਨਿਖੇਧੁ ਕਰਾਇਆ॥ (5)
ਇੰਦਰੀਆਂ ਦਸ ਵਸਿ ਕਰਿ ਬਾਹਰਿ ਜਾਦਾ ਵਰਜਿ ਰਹਾਇਆ॥ (6)
ਪੈਰੀ ਪੈ ਜਗੁ ਪੈਰੀ ਪਾਇਆ ॥ (7)

੧੧

ਇਕ ਮਨਿ ਹੋਇ ਇਕਾਦਸੀ ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ॥ (1)
ਗਿਆਰਹ ਰੁਦ੍ਰ ਸਮੁੰਦ੍ਰ ਵਿਚਿ ਪਲ ਦਾ ਪਾਰਾਵਾਰ ਨ ਪਾਇਆ॥ (2)
ਗਿਆਰਹ ਕਸ ਗਿਆਰਹ ਕਸੇ ਕਸਿ ਕਸਵਟੀ ਕਸ ਕਸਾਇਆ॥ (3)

(ਇਸੇ ਤਰ੍ਹਾਂ) ਅੱਠਾਂ ਧਾਤਾਂ (ਦੇ ਬਣੇ ਸ਼ਰੀਰ) ਵਿਚਲੇ ਮਨ ਨੂੰ ਵਸ ਵਿਚ ਕਰਕੇ ਇਕ ਧਾਤ ਕਰਦਾ ਹੈ।6। ਸਾਧ-ਸੰਗਤ ਦੀ ਮਹਿਮਾ ਬਹੁਤ ਵੱਡੀ ਹੈ।7।

੯

(ਗੁਰਮੁਖ ਨੇ) ਨਵਾਂ ਨਾਥਾਂ ਨੂੰ ਅਧੀਨ ਕਰ ਲਿਆ ਹੈ, ਨਾਥਾਂ ਦਾ ਨਾਥ ਹੁੰਦਾ ਹੋਇਆ ਵੀ ਅਨਾਥਾਂ ਦਾ ਸਹਾਇਕ ਹੈ।1। ਨੌ ਨਿਧੀਆਂ (ਗੁਰਮੁਖ ਦੀ) ਆਗਿਆ ਵਿਚ ਹਨ, ਹੇ ਭਾਈ! ਗੁਰੂ ਦਾ ਗਿਆਨ ਪਰਮ ਨਿਧਾਨ ਰੂਪ ਹੈ (ਜੋ ਉਸ ਪਾਸ ਹੈ)।2। ਨਵਧਾ ਭਗਤੀ ਕਰਨ ਵਾਲੇ ਨੌ ਭਗਤਾਂ ਦਾ ਤਿਆਗ ਕਰਕੇ ਗੁਰਮੁਖ ਨੇ ਪ੍ਰੇਮ-ਭਗਤੀ ਵਿਚ ਲਿਵ ਲਗਾਈ ਹੈ।3। ਗ੍ਰਿਹਸਤ ਵਿਚ ਰਹਿ ਕੇ ਨੌ ਗ੍ਰਹਿਆਂ ਨੂੰ ਸਾਧਦਾ ਹੈ, (ਇਹ) ਪੂਰੇ ਗੁਰੂ ਦੀ ਵਡਿਆਈ ਹੈ।4। (ਧਰਤੀ ਦੇ) ਨੌ ਖੰਡਾਂ ਨੂੰ ਸਾਧ ਕੇ ਅਖੰਡ ਰਹਿੰਦਾ ਹੈ ਅਤੇ ਨੌ ਦੁਆਰ ਲੰਘ ਕੇ ਨਿਜ ਸਰੂਪ ਦਸਮ ਦੁਆਰ ਵਿਚ ਜਾਂਦਾ ਹੈ।5। ਨੌ ਅੰਗਾਂ ਤੋਂ ਅਨੰਤ ਅੰਗਾਂ ਵਾਲਾ ਹੋ ਕੇ ਨੌ ਕੁਲਾਂ ਨੂੰ ਰੋਕ ਕੇ (*ਨਿਗ੍ਰਹਿ*) ਸਹਿਜ ਅਵਸਥਾ ਵਿਚ ਸਮਾਉਂਦਾ ਹੈ।6। ਗੁਰਮੁਖ ਅਲੱਖ ਨੂੰ ਲਖ ਲੈਣ ਦਾ ਸੁਖ ਫਲ ਪ੍ਰਾਪਤ ਕਰਦਾ ਹੈ।7।

੧੦

ਸੰਨਿਆਸੀਆਂ ਨੇ ਆਪਣੇ ਦਸ ਨਾਂ ਰਖ ਕੇ ਸੱਚੇ ਨਾਮ ਤੋਂ ਬਿਨਾ ਵਿਅਰਥ ਵਿਚ ਆਪਣਾ ਨਾਂ ਗਿਣਾਇਆ ਹੈ (ਅਰਥਾਤ ਆਪਾ-ਭਾਵ ਪ੍ਰਗਟਾਇਆ ਹੈ)।1। ਦਸ ਅਵਤਾਰਾਂ ਨੇ ਸ਼ਰੀਰ ਧਾਰਣ ਕਰਕੇ ਵੀ ਅਲੱਖ ਪ੍ਰਭੂ ਨੂੰ ਨਹੀਂ ਵੇਖਿਆ ਹੈ।2। ਤੀਰਥਾਂ ਉਤੇ ਪੁਰਬਾਂ ਦੇ ਸੰਯੋਗ ਵਿਚ ਦਸ ਪੁਰਬਾਂ ਨੇ ਗੁਰ-ਪੁਰਬ ਦੇ ਮਹੱਤਵ ਨੂੰ ਪ੍ਰਾਪਤ ਨਹੀਂ ਕੀਤਾ।3। (ਜਿਨ੍ਹਾਂ ਨੇ) ਇਕ ਮਨ ਇਕ ਹੋ ਕੇ (ਪ੍ਰਭੂ ਨੂੰ) ਨਹੀਂ ਆਰਾਧਿਆ, (ਉਹ) ਸਾਧ-ਸੰਗਤ ਤੋਂ ਬਿਨਾ ਦਸ ਦਿਸ਼ਾਵਾਂ ਵਿਚ ਭਟਕਦੇ ਰਹੇ।4। (ਮੁਸਲਮਾਨਾਂ ਨੇ ਮੁਹਰਮ ਦੇ) ਦਸ ਦਿਨਾਂ ਨੂੰ ਅਤੇ (ਹਿੰਦੂਆਂ ਨੇ) ਅਸ਼੍ਵਮੇਧ ਆਦਿ ਦਸ (ਯਗਾਂ) ਨੂੰ ਅਪਵਿਤਰ (*ਅਮੇਧ*) ਖਾਣ ਕਰਕੇ ਨਿਖਿਧ ਕਰ ਦਿੱਤਾ।5। (ਪਰ ਗੁਰਮੁਖਾਂ ਨੇ) ਦਸ ਇੰਦ੍ਰੀਆਂ ਨੂੰ ਵਸ ਵਿਚ ਕਰਕੇ ਬਾਹਰ ਜਾਂਦੇ (ਮਨ ਨੂੰ) ਰੋਕ ਲਿਆ ਹੈ।6। (ਉਨ੍ਹਾਂ ਨੇ) ਪੈਰੀਂ ਪੈ ਕੇ (ਸਾਰੇ) ਜਗਤ ਨੂੰ (ਆਪਣੇ) ਪੈਰੀਂ ਪਾ ਲਿਆ ਹੈ।7।

੧੧

ਇਕ ਮਨ ਹੋ ਕੇ ਗੁਰਮੁਖ ਨੇ (ਜੋ) ਪਤਿਬ੍ਰਤਾ (ਇਸਤਰੀ ਵਾਂਗ ਧਰਮ ਪਾ ਲਿਆ ਹੈ, ਇਹੀ ਉਸ ਲਈ) ਇਕਾਦਸੀ ਦਾ ਵਰਤ ਹੈ।1। ਯਾਰਾਂ, ਰੁਦ੍ਰਾਂ (ਸ਼ਿਵਾਂ) ਨੇ ਭਵ-ਸਾਗਰ ਵਿਚ ਪਲ ਭਰ ਲਈ ਵੀ (ਪਰਮਾਤਮਾ ਦਾ) ਅੰਤ ਨਹੀਂ ਪਾਇਆ।2। (ਗੁਰਮੁਖ ਨੇ) ਯਾਰ੍ਹਾਂ (ਦਸ ਇੰਦ੍ਰੀਆਂ ਅਤੇ ਇਕ ਮਨ) ਨੂੰ ਕਸ ਕੇ ਯਾਰ੍ਹਾਂ (ਦਸ ਪ੍ਰਾਣ ਅਤੇ ਇਕ ਚਿਤ) ਨੂੰ ਕਾਬੂ ਕੀਤਾ ਹੈ ਅਤੇ ਭਗਤੀ ਦੀ ਕਸੌਟੀ ਉਤੇ ਲਗਾ ਕੇ ਸ਼ੁੱਧ ਕੀਤਾ ਹੈ।3।

ਗਿਆਰਹ ਗੁਣ ਫੈਲਾਉ ਕਰਿ ਕਚ ਪਕਾਈ ਅਘੜ ਘੜਾਇਆ॥ (4)
ਗਿਆਰਹ ਦਾਉ ਚੜਾਉ ਕਰਿ ਦੂਜਾ ਭਾਉ ਕੁਦਾਉ ਹਰਾਇਆ॥(5)
ਗਿਆਰਹ ਗੇੜਾ ਸਿਖੁ ਸੁਣਿ ਗੁਰ ਸਿਖ ਲੈ ਗੁਰਸਿਖੁ ਸਦਾਇਆ॥ (6)
ਸਾਧਸੰਗਤਿ ਗੁਰੁ ਸਬਦੁ ਵਸਾਇਆ ॥ (7)

੧੨

ਬਾਰਹ ਪੰਥ ਸੁਧਾਇ ਕੈ ਗੁਰਮੁਖਿ ਗਾਡੀ ਰਾਹ ਚਲਾਇਆ॥ (1)
ਸੂਰਜ ਬਾਰਹ ਮਾਹ ਵਿਚਿ ਸਸੀਅਰੁ ਇਕਤੁ ਮਾਹਿ ਫਿਰਾਇਆ॥ (2)
ਬਾਰਹ ਸੋਲਹ ਮੇਲਿ ਕਰਿ ਸਸੀਅਰ ਅੰਦਰਿ ਸੂਰ ਸਮਾਇਆ॥ (3)
ਬਾਰਹ ਤਿਲਕ ਮਿਟਾਇ ਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ॥ (4)
ਬਾਰਹ ਰਾਸੀ ਸਾਧਿ ਕੈ ਸਚਿ ਰਾਸਿ ਰਹਿਰਾਸਿ ਲੁਭਾਇਆ॥ (5)
ਬਾਰਹ ਵੰਨੀ ਹੋਇ ਕੈ ਬਾਰਹ ਮਾਸੇ ਤੋਲਿ ਤੁਲਾਇਆ॥ (6)
ਪਾਰਸ ਪਾਰਸਿ ਪਰਸਿ ਕਰਾਇਆ ॥ (7)

੧੩

ਤੇਰਹ ਤਾਲ ਅਊਰਿਆ ਗੁਰਮੁਖਿ ਸੁਖ ਤਪ ਪਾਤਾਲ ਪੁਰਾਇਆ॥ (1)
ਤੇਰਹ ਰਤਨ ਅਕਾਰਥੇ ਗੁਰ ਉਪਦੇਸੁ ਰਤਨੁ ਧਨੁ ਪਾਇਆ॥ (2)
ਤੇਰਹ ਪਦ ਕਰਿ ਜਗ ਵਿਚਿ ਪਿਤਰ ਕਰਮ ਕਰਿ ਭਰਮਿ ਭੁਲਾਇਆ॥(3)
ਲਖ ਲਖ ਜਗ ਨ ਪੁਜਨੀ ਗੁਰਸਿਖ ਚਰਣੋਦਕ ਪੀਆਇਆ॥ (4)
ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕ ਦਾਣਾ ਪਾਇਆ॥ (5)
ਗੁਰਭਾਈ ਸੰਤੁਸਟ ਕਰਿ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ॥ (6)
ਭਗਤਿ ਵਛਲੁ ਹੋਇ ਅਛਲੁ ਛਲਾਇਆ ॥ (7)

੧੪

ਚਉਦਹ ਵਿਦਿਆ ਸਾਧ ਕੈ ਗੁਰਮਤਿ ਅਬਿਗਤਿ ਅਕਥ ਕਹਾਣੀ॥ (1)
ਚਉਦਹ ਭਵਣ ਉਲੰਘਿ ਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ॥ (2)
ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ ਸਕੁਲ ਦੁਇ ਪਖ ਨੀਸਾਣੀ॥ (3)

ਯਾਰ੍ਹਾਂ ਗੁਣਾਂ ਦਾ ਵਿਸਤਾਰ ਕਰਕੇ ਕੱਚੇ ਚਿਤ ਨੂੰ ਪਕਾਇਆ ਹੈ ਅਤੇ ਨ ਘੜੇ ਜਾ ਸਕਣ ਵਾਲੇ ਮਨ ਨੂੰ ਚੰਗੀ ਤਰ੍ਹਾਂ ਘੜਿਆ ਹੈ।4। ਯਾਰ੍ਹਾਂ ਦਾ ਚੜ੍ਹਾਵਾ ਚੜ੍ਹਾ ਕੇ ਦ੍ਵੈਤ ਭਾਵ ਦੇ ਖੋਟ ਨੂੰ ਹਰਾ ਦਿੱਤਾ ਹੈ।5। ਯਾਰ੍ਹਾਂ ਵਾਰ ਗੁਰੂ ਦੀ ਸਿਖਿਆ ਸੁਣ ਕੇ ਗੁਰੂ ਦਾ ਸਿੱਖ ਅਖਵਾਇਆ ਹੈ।6। ਗੁਰੂ ਨੇ ਸਾਧ-ਸੰਗਤ ਵਿਚ ਸ਼ਬਦ ਨੂੰ ਵਸਾਇਆ ਹੈ।7।

੧੨

(ਜੋਗੀਆਂ ਦੇ) ਬਾਰ੍ਹਾਂ ਪੰਥਾਂ ਨੂੰ ਜਿਤ ਕੇ ਗੁਰਮੁਖਾਂ ਨੇ (ਪ੍ਰੇਮ-ਭਗਤੀ ਦਾ) ਸੌਖਾ ਰਾਹ ਦਸਿਆ ਹੈ।1। ਸੂਰਜ ਬਾਰ੍ਹਾਂ ਮਹੀਨਿਆਂ ਵਿਚ (ਧਰਤੀ ਦੁਆਲੇ ਫਿਰਦਾ ਹੈ) ਅਤੇ ਚੰਦ੍ਰਮਾ ਇਕ ਮਹੀਨੇ ਵਿਚ ਹੀ ਫਿਰ ਲੈਂਦਾ ਹੈ।2। ਬਾਰ੍ਹਾਂ (ਦਸ ਇੰਦ੍ਰੀਆਂ ਅਤੇ ਮਨ ਤੇ ਬੁੱਧੀ) ਅਤੇ ਸੋਲ੍ਹਾਂ (ਦਸ ਪ੍ਰਾਣ, ਪੰਜ ਵਿਕਾਰ ਅਤੇ ਚਿਤ) ਦਾ ਮੇਲ ਕਰਕੇ ਸੂਰਜ ਨੂੰ ਚੰਦ੍ਰਮਾ ਵਿਚ ਸਮਾ ਦਿੱਤਾ ਹੈ (ਅਰਥਾਤ ਤਮੋ ਗੁਣ ਨੂੰ ਨਸ਼ਟ ਕਰ ਦਿੱਤਾ ਹੈ)।3। (ਵੈਸ਼ਣਵਾਂ ਦੇ) ਬਾਰ੍ਹਾਂ ਤਿਲਕਾਂ ਨੂੰ ਮਿਟਾ ਕੇ ਗੁਰਮੁਖਾਂ ਨੇ (ਗੁਰਮੁਖਤਾ ਦੇ) ਚਿੰਨ੍ਹ ਦਾ ਤਿਲਕ ਲਗਾਇਆ ਹੈ।4। (ਗੁਰਮੁਖ ਨੇ) ਬਾਰ੍ਹਾਂ ਰਾਸ਼ੀਆਂ ਨੂੰ ਵਸ ਵਿਚ ਕਰਕੇ ਸੱਚੀ ਮਰਯਾਦਾ ਰੂਪ ਰਾਸ ਵਲ ਰੁਚਿਤ ਹੋਇਆ ਹੈ।5। ਬਾਰ੍ਹਾਂ ਵੰਨੀ (ਸੋਨਾ) ਹੋ ਕੇ ਬਾਰ੍ਹਾਂ ਮਾਸਿਆਂ ਦੇ ਤੋਲ ਨਾਲ ਤੁਲਿਆ ਹੈ (ਅਰਥਾਤ 10 ਇੰਦ੍ਰੀਆਂ, ਮਨ ਅਤੇ ਬੁੱਧੀ ਨੂੰ ਪੂਰੀ ਤਰ੍ਹਾਂ ਵਸ ਵਿਚ ਕੀਤਾ ਹੈ)।6। ਪਾਰਸ (ਗੁਰੂ ਨੇ ਸਿੱਖ ਨਾਲ) ਪਰਸ ਕੇ (ਉਸ ਨੂੰ) ਪਾਰਸ ਬਣਾਇਆ ਹੈ।7।

੧੩

(ਰਾਗ ਦੇ) ਤੇਰ੍ਹਾਂ ਤਾਲ ਘਟ (*ਅਊਰਿਆ*) ਹਨ, ਗੁਰਮੁਖਾਂ ਨੇ (ਭਗਤੀ ਦੇ) ਤਪ ਨਾਲ ਆਤਮਿਕ ਸੁਖ ਦਾ ਤਾਲ ਪੂਰਿਆ ਹੈ।1। ਤੇਰ੍ਹਾਂ ਰਤਨ ਵਿਅਰਥ ਹਨ, (ਗੁਰਮੁਖਾਂ ਨੇ) ਗੁਰ-ਉਪਦੇਸ਼ ਰੂਪ ਰਤਨ-ਧਨ ਪ੍ਰਾਪਤ ਕੀਤਾ ਹੈ।2। (ਕਰਮ-ਕਾਂਡੀਆਂ ਨੇ) ਪਿਤਰ-ਕਰਮ ਦੇ ਤੇਰ੍ਹਾਂ ਪਦ ਕਰਕੇ (ਸੰਸਾਰ ਨੂੰ) ਭਰਮਾਂ ਵਿਚ ਭੁਲਾਇਆ ਹੈ।3। ਗੁਰਸਿੱਖ ਦੇ ਚਰਣ-ਅੰਮ੍ਰਿਤ ਪੀਣ ਦੇ ਬਰਾਬਰ ਲੱਖਾਂ ਯੱਗ ਬਰਾਬਰੀ ਨਹੀਂ ਕਰ ਸਕਦੇ।4। ਗੁਰ-ਸਿੱਖ ਦੇ ਮੂੰਹ ਵਿਚ ਇਕ ਦਾਣਾ ਪਾਉਣਾ ਲੱਖਾਂ ਯੱਗਾਂ, ਭੋਗਾਂ ਅਤੇ ਠਾਕੁਰਾਂ ਦੇ ਨਈਵੇਦ (ਨਾਲੋਂ ਸ੍ਰੇਸ਼ਠ ਹੈ)।5। ਗੁਰਮੁਖ ਗੁਰਭਾਈਆਂ ਨੂੰ ਸੰਤੁਸ਼ਟ ਕਰਕੇ ਪ੍ਰੇਮ ਦਾ ਸੁਖ-ਫਲ ਚਖਦੇ ਹਨ।6। ਭਗਤ-ਵਛਲ ਹੋ ਕੇ ਨ ਛਲੇ ਜਾ ਸਕਣ ਵਾਲੇ (ਪ੍ਰਭੂ ਨੇ ਆਪਣੇ ਆਪ ਨੂੰ) ਛਲਾਇਆ ਹੈ।7।

੧੪

ਚੌਦਾਂ ਵਿਦਿਆਵਾਂ ਨੂੰ ਸਾਧ ਕੇ (ਗੁਰਮੁਖ ਸਾਧਕ) ਗੁਰੂ ਦੀ ਮਤ ਦੁਆਰਾ ਅਵਿਅਕਤ (ਪ੍ਰਭੂ ਦੀ) ਅਕਥ ਕਥਾ ਦਾ ਕਥਨ ਕਰਦੇ ਹਨ।1। ਚੌਦਾਂ ਭਵਨਾਂ/ਲੋਕਾਂ ਨੂੰ ਪਾਰ ਕਰਕੇ ਆਪਣੇ ਨਿਜ-ਸਰੂਪ ਵਾਲੇ ਘਰ ਵਿਚ ਪ੍ਰੇਮ ਪੂਰਵਕ ਨਿਰਬਾਣ ਅਵਸਥਾ ਵਿਚ ਵਿਚਰਦੇ ਹਨ।2। ਪੰਦਰਾਂ ਥਿਤਾਂ ਦਾ ਇਕ ਪੱਖ ਹੁੰਦਾ ਹੈ (ਇਕ ਮਹੀਨੇ ਵਿਚ) ਕ੍ਰਿਸ਼ਨ ਅਤੇ ਸ਼ੁਕਲ ਦੋ ਪੱਖ ਮੰਨੇ ਜਾਂਦੇ ਹਨ।3।

ਸੋਲਹ ਸਾਰ ਸੰਘਾਰੁ ਕਰ ਜੋੜਾ ਜੁੜਿਆ ਨਿਰਭਉ ਜਾਣੀ॥ (4)
ਸੋਲਹ ਕਲਾ ਸਪੂਰਣੋ ਸਸਿ ਘਰਿ ਸੂਰਜੁ ਵਿਰਤੀ ਹਾਣੀ॥ (5)
ਨਾਰ ਸੋਲਹ ਸੀਗਾਰ ਕਰਿ ਸੇਜ ਭਤਾਰ ਪਿਰਮ ਰਸੁ ਮਾਣੀ॥ (6)
ਸਿਵ ਤੈ ਸਕਤਿ ਸਤਰਹ ਵਾਣੀ ॥ (7)

੧੫

ਗੋਤ ਅਠਾਰਹ ਸੋਧਿ ਕੈ ਪੜੈ ਪੁਰਾਣ ਅਠਾਰਹ ਭਾਈ॥ (1)
ਉਨੀ ਵੀਹ ਇਕੀਹ ਲੰਘਿ ਬਾਈਹ ਉਮਰੇ ਸਾਧਿ ਨਿਵਾਈ॥ (2)
ਸੰਖ ਅਸੰਖ ਲੁਟਾਇ ਕੈ ਤੇਈ ਚਉਵੀਹ ਪੰਝੀਹ ਪਾਈ॥ (3)
ਛਬੀ ਜੋੜ ਸਤਾਈਹਾ ਆਇ ਅਠਾਈਹ ਮੇਲਿ ਮਿਲਾਈ॥ (4)
ਉਲੰਘਿ ਉਣਤੀਹ ਤੀਹ ਸਾਧਿ ਲੰਘ ਤੀਹੀ ਵਜੀ ਵਧਾਈ॥ (5)
ਸਾਧ ਸੁਲਖਣ ਬਤੀਹੇ ਤੇਤੀਹ ਧ੍ਰੂ ਚਉਫੇਰਿ ਫਿਰਾਈ॥ (6)
ਚਉਤੀਹ ਲੇਖ ਅਲੇਖ ਲਖਾਈ ॥ (7)

੧੬

ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ॥ (1)
ਰੂਪ ਅਨੂਪੁ ਅਚਰਜੁ ਹੈ ਦਰਸਨੁ ਦ੍ਰਿਸਟਿ ਅਗੋਚਰ ਭਾਈ॥ (2)
ਇਕ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ ਨ ਸਮਾਈ॥ (3)
ਕਥਨੀ ਬਦਨੀ ਬਾਹਰਾ ਥਕੈ ਸਬਦੁ ਸੁਰਤਿ ਲਿਵ ਲਾਈ॥ (4)
ਮਨ ਬਚ ਕਰਮ ਅਗੋਚਰਾ ਮਤਿ ਬੁਧਿ ਸਾਧਿ ਸੋਝੀ ਥਕਿ ਪਾਈ॥ (5)
ਅਛਲ ਅਛੇਦ ਅਭੇਦ ਹੈ ਭਗਤਿ ਵਛਲ ਸਾਧਸੰਗਤਿ ਛਾਈ॥(6)
ਵਡਾ ਆਪਿ ਵਡੀ ਵਡਿਆਈ ॥ (7)

੧੭

ਵਣ ਵਣ ਵਿਚਿ ਵਣਾਸਪਤਿ ਰਹੈ ਉਜਾੜਿ ਅੰਦਰਿ ਅਸਵਾਰੀ॥ (1)

(ਚੌਪੜ ਦੀ ਖੇਡ ਦੇ) ਸੋਲ੍ਹਾਂ ਘਰਾਂ ਵਿਚ ਨਰਦ (*ਸਾਰ*) ਮਾਰੀ ਜਾਂਦੀ ਹੈ, ਪਰ ਜੋੜਾ ਜੁੜਨ ਨਾਲ ਨਿਰਭੈ ਸਮਝੀ ਜਾਂਦੀ ਹੈ, (ਕਿਉਂਕਿ ਫਿਰ ਉਸ ਨੂੰ ਕੋਈ ਮਾਰ ਨਹੀਂ ਸਕਦਾ)।4। ਸੋਲ੍ਹਾਂ-ਕਲਾ ਸੰਪੂਰਣ ਚੰਦ੍ਰਮਾ ਸੂਰਜ ਦੇ ਘਰ (ਅਰਥਾਤ ਦਿਨ ਨੂੰ ਚੜ੍ਹਨ ਨਾਲ) ਹੀਣਤਾ ਜਾਂ ਫਿਕੇਪਨ ਵਾਲਾ ਹੋ ਜਾਂਦਾ ਹੈ।5। ਇਸਤਰੀ ਸੋਲ੍ਹਾਂ ਸ਼ਿੰਗਾਰ ਕਰਕੇ ਪਤੀ ਦੀ ਸੇਜ ਉਪਰ ਪ੍ਰੇਮ ਦਾ ਆਨੰਦ ਲੈਂਦੀ ਹੈ।6। ਸ਼ਿਵ (ਇਕ) ਅਤੇ ਸ਼ਕਤੀ (16—10 ਪ੍ਰਾਣ, 5 ਤੱਤ੍ਰ, 1 ਮਨ) ਦੀਆਂ 17 ਕਲਾਵਾਂ/ਸਰੂਪ ਹਨ।7।

੧੫

ਹੇ ਭਾਈ! ਅਠਾਰ੍ਹਾਂ ਗੋਤਾਂ (ਚਾਰ ਵਰਣ, 6 ਅਨਲੋਮ, 6 ਪ੍ਰਤਿਲੋਮ, ਗੋਲ ਅਤੇ ਗੁੰਡ) ਨੂੰ ਸੋਧ ਕੇ ਅਠਾਰ੍ਹਾਂ ਪੁਰਾਣ ਪੜ੍ਹਦੇ ਹਨ।1। ਉਨ੍ਹੀਂ, ਵੀਹ ਅਤੇ ਇੱਕੀ (ਦੀਆਂ ਅਨੁਮਾਨਿਤ ਸੀਮਾਵਾਂ ਲੰਘ ਕੇ ਬਾਈ ਪਹਾੜੀ ਰਾਜਿਆਂ) ਨੂੰ ਸਾਧ ਕੇ ਨਿਵਾਉਂਦੇ ਹਨ।2। ਸੰਖਾਂ ਅਸੰਖਾਂ ਇੱਛਾਵਾਂ ਨੂੰ ਤਿਆਗ ਕੇ (ਗੁਰਮੁਖ ਸਾਧਕ) ਤੇਈ, ਚੌਵੀ ਅਤੇ ਪੰਝੀ (ਦੀਆਂ ਸਭ ਗਿਣਤੀਆਂ) ਨੂੰ ਪ੍ਰਾਪਤ ਕਰ ਲੈਂਦੇ ਹਨ।3। ਛੱਬੀ, ਸਤਾਈ ਅਤੇ ਅਠਾਈ (ਗਿਣਤੀਆਂ) ਦੇ ਮੇਲ ਨੂੰ ਮਿਲਾ ਦਿੰਦੇ ਹਨ, (ਅਰਥਾਤ ਇਨ੍ਹਾਂ ਗਿਣਤੀਆਂ ਤੋਂ ਉਪਰ ਹੋ ਜਾਂਦੇ ਹਨ)।4। ਉਨਤੀ (ਦੀ ਗਿਣਤੀ) ਲੰਘ ਕੇ ਤੀਹ ਅਤੇ ਇਕਤੀ (ਦੀ ਗਿਣਤੀ ਦੀਆਂ ਮਰਯਾਦਾਵਾਂ ਨੂੰ) ਉਲੰਘ ਕੇ ਆਨੰਦਿਤ ਹੁੰਦੇ ਹਨ।5। ਬੱਤੀ ਸੁਲਖਣਾਂ ਨੂੰ ਤਿਆਗਣ ਤੇ ਤੇਤੀ ਕਰੋੜ ਦੇਵਤੇ ਧ੍ਰੂਹ ਰੂਪ ਸਾਧ ਦੀ ਪਰਿਕ੍ਰਮਾ ਕਰਦੇ ਹਨ।6। ਚੌਂਤੀ ਦੇ ਲੇਖ ਤੋਂ ਵੀ (ਗੁਰਮੁਖ) ਉਪਰ ਹਨ।7।

੧੬

(ਪਰਮਾਤਮਾ) ਵੇਦਾਂ ਕਤੇਬਾਂ (ਦੇ ਅਨੁਮਾਨਾਂ ਤੋਂ) ਪਰੇ ਹੈ, (ਉਸ) ਅਲੇਖ ਦਾ ਲੇਖ ਲਖਿਆ ਨਹੀਂ ਜਾ ਸਕਦਾ।1। ਹੇ ਭਾਈ! (ਉਸ ਦਾ) ਰੂਪ ਅਨੂਪਮ ਅਤੇ ਅਸਚਰਜ ਹੈ, (ਉਸ ਦਾ) ਦਰਸ਼ਨ ਦ੍ਰਿਸ਼ਟੀ ਤੋਂ ਅਤੀਤ ਹੈ।2। (ਉਸ ਨੇ) ਇਕ ਵਾਕ ਤੋਂ ਇਤਨਾ ਪਸਾਰਾ ਕੀਤਾ, (ਉਸ ਦਾ) ਤੋਲਣਾ (ਬੁੱਧੀ ਦੀ) ਤਕੜੀ ਨਾਲ ਨਹੀਂ ਹੋ ਸਕਦਾ।3। (ਉਹ) ਕਥਨਾਂ (ਬੋਲਾਂ) ਤੋਂ ਬਾਹਰ ਹੈ। ਲੋਕੀਂ ਅਜਿਹਾ ਕਰ ਕਰਕੇ ਥਕ ਗਏ ਹਨ, (ਇਸ ਲਈ) ਗੁਰਮੁਖ ਸ਼ਬਦ ਵਿਚ ਲਿਵ ਲਗਾਉਂਦੇ ਹਨ।4। (ਉਹ) ਮਨ, ਬਚਨ ਅਤੇ ਕਰਮ ਦੇ ਗੋਚਰੇ ਨਹੀਂ ਹੈ, ਮਤਿ, ਬੁੱਧੀ ਸਾਧਣ ਤੇ ਵੀ (ਉਸ ਦੀ) ਸੋਝੀ ਨਹੀਂ ਪਾਈ ਜਾ ਸਕਦੀ।5। (ਉਹ) ਅਛਲ, ਅਛੇਦ ਅਤੇ ਅਭੇਦ ਹੈ, ਭਗਤ-ਵੱਛਲ ਹੋਣ ਕਰਕੇ ਸਾਧ-ਸੰਗਤ ਵਿਚ ਸਥਿਤ ਹੈ।6। (ਉਹ) ਆਪ ਵੱਡਾ ਹੈ, (ਉਸ ਦੀ) ਵਡਿਆਈ ਵਡੀ ਹੈ।7।

੧੭

ਬਨ ਬਨ ਅਤੇ ਉਜਾੜਾਂ ਅੰਦਰ (ਅਨੇਕ ਤਰ੍ਹਾਂ ਦੀ) ਬਨਸਪਤੀ ਅਣਜਾਣੀ ਰਹਿੰਦੀ ਹੈ।1।

ਚੁਣਿ ਚੁਣਿ ਆਜਨਿ ਬੂਟੀਆ ਪਤਿਸਾਹੀ ਬਾਗੁ ਲਾਇ ਸਵਾਰੀ॥ (2)
ਸਿੰਜਿ ਸਿੰਜਿ ਬਿਰਖ ਵਡੀਰੀਅਨਿ ਸਾਰਿ ਸਮਾਲਿ ਕਰਨ ਵੀਚਾਰੀ॥ (3)
ਹੋਨਿ ਸਫਲ ਰੁਤਿ ਆਈਐ ਅੰਮ੍ਰਿਤ ਫਲੁ ਅੰਮ੍ਰਿਤ ਰਸ ਭਾਰੀ॥ (4)
ਬਿਰਖਹੁ ਸਾਉ ਨ ਆਵਈ ਫਲ ਵਿਚਿ ਸਾਉ ਸੁਗੰਧਿ ਸੰਜਾਰੀ॥ (5)
ਪੂਰਨ ਬ੍ਰਹਮ ਜਗਤ੍ਰ ਵਿਚਿ ਗੁਰਮੁਖਿ ਸਾਧਸੰਗਤਿ ਨਿਰੰਕਾਰੀ॥ (6)
ਗੁਰਮੁਖਿ ਸੁਖ ਫਲੁ ਅਪਰ ਅਪਾਰੀ ॥ (7)

੧੮

ਅੰਬਰੁ ਨਦਰੀ ਆਵਦਾ ਕੇਵਡੁ ਵਡਾ ਕੋਇ ਨ ਜਾਣੈ॥ (1)
ਊਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ॥ (2)
ਲੈਨਿ ਉਡਾਰੀ ਪੰਖਣੂ ਅਨਲ ਮਨਲ ਉਡਿ ਖਬਰਿ ਨ ਆਣੈ॥ (3)
ਓੜਿਕੁ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ॥ (4)
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ॥ (5)
ਪਾਰਬ੍ਰਹਮ ਸਤਿਗੁਰ ਪੁਰਖੁ ਸਾਧਸੰਗਤਿ ਵਾਸਾ ਨਿਰਬਾਣੈ॥ (6)
ਮੁਰਦਾ ਹੋਇ ਮੁਰੀਦ ਸਿਞਾਣੈ ॥ (7)

੧੯

ਗੁਰ ਮੂਰਤਿ ਪੂਰਨ ਬ੍ਰਹਮ ਘਟ ਘਟ ਅੰਦਰਿ ਸੂਰਜੁ ਸੁਝੈ॥(1)
ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰ ਬੁਝੈ॥ (2)
ਪਾਰਬ੍ਰਹਮ ਗੁਰ ਸਬਦੁ ਹੈ ਨਿਝਰ ਧਾਰ ਵਰੈ ਗੁਣ ਗੁਝੈ॥ (3)
ਕਿਰਖਿ ਬਿਰਖਿ ਹੁਇ ਸਫਲੁ ਫਲਿ ਚੰਦਨ ਵਾਸੁ ਨਿਵਾਸੁ ਨ ਖੁਝੈ॥ (4)
ਅਫਲ ਸਫਲ ਸਮਦਰਸ ਹੋਇ ਮੋਹੁ ਨ ਧੋਹੁ ਨ ਦੁਬਿਧਾ ਲੁਝੈ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸੁ ਜੀਵਨ ਮੁਕਤਿ ਭਗਤਿ ਕਰ ਦੁਝੈ॥ (6)
ਸਾਧਸੰਗਤਿ ਮਿਲਿ ਸਹਜਿ ਸਮੁਝੈ ॥ (7)

੨੦

ਸਬਦ ਗੁਰੂ ਗੁਰ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ॥ (1)

(ਮਾਲੀ ਲੋਕ) ਚੁਣ ਚੁਣ ਕੇ ਬੇਲ-ਬੂਟੀਆਂ ਲਿਆਉਂਦੇ ਹਨ ਅਤੇ ਸ਼ਾਹੀ ਬਾਗਾਂ ਵਿਚ ਲਗਾ ਕੇ (ਉਨ੍ਹਾਂ ਨੂੰ) ਸਜਾਉਂਦੇ ਹਨ।2। (ਪਾਣੀ ਨਾਲ) ਬ੍ਰਿਛਾਂ ਨੂੰ ਸਿੰਜ ਸਿੰਜ ਕੇ ਵੱਡਾ ਕਰਦੇ ਹਨ ਅਤੇ ਵਿਚਾਰ-ਪੂਰਵਕ ਸਾਂਭ ਸੰਭਾਲ ਕਰਦੇ ਹਨ।3। ਰੁਤ ਆਉਣ ਤੇ (ਉਹ) ਫਲ-ਯੁਕਤ ਹੁੰਦੇ ਹਨ ਅਤੇ ਅੰਮ੍ਰਿਤ ਰੂਪ ਰਸ ਨਾਲ ਬਹੁਤ ਅੰਮ੍ਰਿਤਮਈ ਫਲ ਦਿੰਦੇ ਹਨ।4। ਬ੍ਰਿਛ ਤੋਂ ਸੁਆਦ ਨਹੀਂ ਆਉਂਦਾ (ਪਰ) ਫਲ ਵਿਚ ਸੁਆਦ ਅਤੇ ਸੁਗੰਧ ਮਿਲੀ ਹੁੰਦੀ ਹੈ।5। ਪ੍ਰਭੂ ਸੰਸਾਰ ਵਿਚ ਵਿਆਪਤ ਹੈ, (ਪਰ) ਗੁਰਮੁਖਾਂ ਦੀ ਸਾਧ-ਸੰਗਤ ਤੋਂ ਨਿਰਾਕਾਰ ਪਰਮਾਤਮਾ ਪ੍ਰਾਪਤ ਹੁੰਦਾ ਹੈ।6। ਗੁਰਮੁਖ ਅਪਰ ਅਪਾਰ ਸੁਖ-ਫਲ (ਆਤਮਿਕ ਆਨੰਦ) ਹਾਸਲ ਕਰਦੇ ਹਨ।7।

੧੮

ਆਕਾਸ਼ ਦਿਖਦਾ ਹੈ, (ਪਰ ਉਹ) ਕਿਤਨਾ ਵੱਡਾ ਹੈ, (ਇਹ) ਕੋਈ ਨਹੀਂ ਜਾਣਦਾ।1। (ਆਕਾਸ਼ ਨੂੰ) ਕਿਤਨਾ ਉੱਚਾ ਕਹੀਏ, (ਉਹ) ਪੁਲਾੜ ਹੈ, (ਉਸ ਦਾ) ਸਰੂਪ ਬਿਆਨ ਨਹੀਂ ਕੀਤਾ ਜਾ ਸਕਦਾ।2। ਪੰਛੀ ਉਡਾਰੀਆਂ ਮਾਰਦੇ ਹਨ, ਅਨਲ ਮਨਲ ਪੰਛੀ ਵੀ ਉਡਦੇ ਹਨ, (ਪਰ) ਉਹ ਵੀ (ਆਕਾਸ਼ ਦੇ ਵਿਸਤਾਰ ਦੀ) ਖ਼ਬਰ ਨਹੀਂ ਲਿਆ ਸਕਦੇ।3। (ਉਨ੍ਹਾਂ ਨੂੰ ਆਕਾਸ਼ ਦਾ) ਅੰਤ ਨਹੀਂ ਲਭਦਾ, ਸਾਰੇ ਹੈਰਾਨ ਹੋਏ ਫਿਰਦੇ ਹਨ।4। ਕੁਦਰਤ ਦੇ ਕਰਨਹਾਰ ਕਾਦਰ ਤੋਂ ਕੁਰਬਾਨ ਜਾਈਏ, (ਉਸ ਤਕ) ਲੱਖਾਂ ਆਕਾਸ਼ ਪਹੁੰਚ ਨਹੀਂ ਸਕਦੇ।5। (ਉਸ) ਪਾਰਬ੍ਰਹਮ ਦਾ ਪੁਰਖ ਰੂਪ ਸਤਿਗੁਰੂ ਸਾਧ ਸੰਗਤ ਵਿਚ ਨਿਰੰਤਰ ਵਾਸ ਕਰਦਾ ਹੈ।6। (ਜੋ) ਮੁਰੀਦ/ਸਿੱਖ (ਆਪਾ-ਭਾਵ ਤਿਆਗ ਕੇ ਹਉਮੈ ਵਜੋਂ) ਮਰਦਾ ਹੈ, (ਉਹੀ) ਸਿੱਖ (ਨਿਰਾਕਾਰੀ ਪ੍ਰਭੂ ਨੂੰ) ਪਛਾਣ ਸਕਦਾ ਹੈ।7।

੧੯

ਗੁਰੂ ਪੂਰਣ ਬ੍ਰਹਮ ਦਾ (ਸਾਕਾਰ) ਰੂਪ ਹੈ ਅਤੇ ਸੂਰਜ ਵਾਂਗ ਸਭ ਘਟਾਂ/ ਸ਼ਰੀਰਾਂ ਵਿਚ ਪ੍ਰਕਾਸ਼ ਕਰਦਾ ਹੈ।1। (ਜਿਵੇਂ) ਸੂਰਜ ਨਾਲ ਕਮਲ ਦੀ ਪ੍ਰੀਤ ਹੈ, (ਤਿਵੇਂ) ਗੁਰਮੁਖ ਪ੍ਰੇਮ-ਭਗਤੀ ਦੁਆਰਾ (ਗੁਰੂ ਨੂੰ) ਸਮਝ ਲੈਂਦੇ ਹਨ।2। ਪਰਮਾਤਮਾ ਗੁਰੂ ਦਾ ਸ਼ਬਦ ਹੀ ਹੈ, (ਉਸ ਵਿਚ) ਗੁਪਤ ਰੂਪ ਵਿਚ ਗੁਣਾਂ ਦੀ ਧਾਰਾ ਝਰਦੀ ਹੈ।3। (ਇਸ ਧਾਰਾ ਨਾਲ) ਖੇਤੀ ਪਕਦੀ ਹੈ ਅਤੇ ਬ੍ਰਿਛ ਫਲ-ਯੁਕਤ ਹੁੰਦੇ ਹਨ, ਚੰਦਨ ਵਿਚ ਵੀ ਵਾਸਨਾ ਨਿਵਾਸ ਕਰਨੋਂ ਨਹੀਂ ਖੁੰਝਦੀ।4। ਅਫਲ ਵੀ ਫਲਯੁਕਤ ਹੋ ਕੇ ਸਮਦਰਸੀ ਹੋ ਜਾਂਦੇ ਹਨ (ਫਿਰ) ਮੋਹ, ਧਰੋਹ ਜਾਂ ਦੁਬਿਧਾ ਲੂੰਹਦੀ ਨਹੀਂ ਹੈ।5। ਜੀਵਨ ਮੁਕਤ ਗੁਰਮੁਖ ਭਗਤੀ ਕਰਕੇ ਪ੍ਰੇਮ ਰਸ ਦਾ ਸੁਖ ਫਲ ਭੋਗਦਾ ਹੈ।6। (ਗੁਰਮੁਖ) ਸਾਧ-ਸੰਗਤ ਵਿਚ ਮਿਲ ਕੇ ਸਹਿਜ ਹੀ ਸਮਾ ਜਾਂਦਾ ਹੈ।7।

੨੦

(ਜੋ) ਗੁਰੂ ਦੇ ਸ਼ਬਦ ਨੂੰ ਗੁਰੂ ਜਾਣਦਾ ਹੈ ਅਤੇ ਗੁਰਮੁਖ ਹੋ ਕੇ ਸੁਰਤਿ ਵਿਚ ਇਕ-ਤਾਰ ਲਿਵ ਲਗਾਉਂਦਾ ਹੈ, (ਉਹ) ਚੇਲਾ ਹੈ।1।

ਸਾਧਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ॥ (2)
ਗਿਆਨ ਧਿਆਨ ਸਿਮਰਣੁ ਜੁਗਤਿ ਕੂੰਜ ਕੁਰਮ ਹੰਸ ਵੰਸ ਨਵੇਲਾ॥ (3)
ਬਿਰਖਹੁ ਫਲ ਫਲ ਤੇ ਬਿਰਖੁ ਗੁਰਸਿਖ ਸਿਖ ਗੁਰ ਮੰਤੁ ਸੁਹੇਲਾ॥ (4)
ਵੀਹਾ ਅੰਦਰਿ ਵਰਤਮਾਨ ਹੋਇ ਇਕੀਹ ਅਗੋਚਰ ਖੇਲਾ॥ (5)
ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸ ਵਹੇਲਾ॥ (6)
ਸਿਫਤਿ ਸਲਾਹਣੁ ਅੰਮ੍ਰਿਤ ਵੇਲਾ ॥ (7)

## ਵਾਰ ੮

### ਪਉੜੀ ੧

ਇਕ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ॥ (1)
ਪੰਜਿ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ॥ (2)
ਕੇਵਡੁ ਧਰਤੀ ਆਖੀਐ ਕੇਵਡੁ ਤੋਲੁ ਅਗਾਸ ਅਕਾਰਾ॥ (3)
ਕੇਵਡੁ ਪਵਣੁ ਵਖਾਣੀਐ ਕੇਵਡੁ ਪਾਣੀ ਤੋਲੁ ਵਿਥਾਰਾ॥ (4)
ਕੇਵਡੁ ਅਗਨੀ ਭਾਰੁ ਹੈ ਤੁਲਿ ਨ ਤੋਲਿ ਅਤੋਲੁ ਭੰਡਾਰਾ॥ (5)
ਕੇਵਡੁ ਆਖਾ ਸਿਰਜਣਹਾਰਾ ॥ (6)

### ੨

ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣ ਸਾਰਾ॥ (1)
ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ॥ (2)
ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ॥ (3)
ਰੋਮ ਰੋਮ ਵਿਚ ਰਖਿਓਨੁ ਓਅੰਕਾਰ ਅਕਾਰ ਵਿਥਾਰਾ॥ (4)
ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣਹਾਰਾ॥(5)
ਕੁਦਰਤਿ ਕਵਣੁ ਕਰੈ ਵੀਚਾਰਾ ॥(6)

### ੩

ਕੇਵਡੁ ਸਤੁ ਸੰਤੋਖੁ ਹੈ ਦਯਾ ਧਰਮੁ ਤੇ ਅਰਥੁ ਵੀਚਾਰਾ॥ (1)
ਕੇਵਡੁ ਕਾਮੁ ਕਰੋਧੁ ਹੈ ਕੇਵਡੁ ਲੋਭੁ ਮੋਹੁ ਅਹੰਕਾਰਾ॥ (2)
ਕੇਵਡੁ ਦਿਸਟਿ ਵਖਾਣੀਐ ਕੇਵਡੁ ਰੂਪੁ ਰੰਗੁ ਪਰਕਾਰਾ॥ (3)

ਸਾਧ ਸੰਗਤ ਰੂਪ ਸੱਚਖੰਡ ਵਿਚ ਪ੍ਰੇਮ-ਭਗਤੀ ਦੀ ਮਗਨਤਾ ਨਾਲ (ਗੁਰੂ ਨਾਲ) ਮੇਲ ਹੁੰਦਾ ਹੈ।2। ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤ ਵਿਚ ਕੂੰਜ, ਕਛੂ ਅਤੇ ਹੰਸ ਦਾ ਵੰਸ ਸਦਾ ਨਵੀਨ ਹੀ ਰਹਿੰਦਾ ਹੈ।3। (ਜਿਵੇਂ) ਬ੍ਰਿਛ ਤੋਂ ਫਲ ਅਤੇ ਫਲ ਤੋਂ ਬ੍ਰਿਛ ਹੁੰਦਾ ਹੈ, (ਤਿਵੇਂ) ਗੁਰੂ ਤੋਂ ਸਿੱਖ ਅਤੇ ਸਿੱਖ ਮੰਤ੍ਰ-ਜਪ ਰਾਹੀਂ ਸੈਂਖਿਆਂ ਹੀ ਗੁਰੂ ਹੋ ਜਾਂਦਾ ਹੈ।4। ਵੀਹ ਵਿਸਵੇ (ਪਸਰੇ ਸੰਸਾਰ ਵਿਚ) ਵਰਤ ਕੇ ਵੀ ਇਕ ਅਗੋਚਰ ਪ੍ਰਭੂ ਨਾਲ ਕ੍ਰੀੜਾ ਕਰਦਾ ਹੈ।5। ਆਦਿ ਪੁਰਖ (ਪ੍ਰਭੂ) ਨੂੰ ਪ੍ਰਣਾਮ ਕਰਕੇ ਦੇਸ਼ਾਂ ਦੀ ਸੀਮਾ ਤੋਂ ਪਰੇ ਆਦਿ ਪੁਰਖ ਵਿਚ ਜਾ ਮਿਲਦਾ ਹੈ।6। (ਪ੍ਰਭੂ ਦੀ) ਸਰਾਹਨਾ ਕਰਨ ਦਾ ਸਮਾਂ ਅੰਮ੍ਰਿਤ ਵੇਲਾ ਹੈ।7।

## ਵਾਰ ੮

### ਪਉੜੀ ੧

(ਪਰਮਾਤਮਾ ਨੇ) ਇਕ ਵਾਕ ਨਾਲ ਸ੍ਰਿਸ਼ਟੀ ਦਾ ਪਸਾਰਾ ਕੀਤਾ ਅਤੇ ਕੁਦਰਤ ਅੰਦਰ (ਆਪਣੇ ਆਪ ਨੂੰ) ਪ੍ਰਗਟ ਕੀਤਾ।1। ਪੰਜ ਤੱਤ੍ਵਾਂ (ਜਲ, ਅਗਨੀ, ਪੌਣ, ਆਕਾਸ਼ ਅਤੇ ਧਰਤੀ) ਨੂੰ ਪ੍ਰਮਾਣਿਕਤਾ ਦੇ ਕੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਵਿਚ (ਜਗਤ ਦਾ) ਸਾਰਾ ਵਰਤਾਰਾ ਕੀਤਾ।2। ਧਰਤੀ ਨੂੰ ਕਿਤਨਾ ਵੱਡਾ ਕਹੀਏ ਅਤੇ ਆਕਾਸ਼ ਦਾ ਆਕਾਰ ਅਤੇ ਤੋਲ ਕਿਤਨਾ ਦਸੀਏ।3। ਪੌਣ ਕਿਤਨੀ ਕੁ ਦਸੀਏ ਅਤੇ ਪਾਣੀ ਦੇ ਵਿਸਤਾਰ ਦਾ ਤੋਲ ਕਿਤਨਾ ਕੁ (ਆਖੀਐ)।4। ਅਗਨੀ ਦਾ ਕਿਤਨਾ ਕੁ ਭਾਰ ਹੈ, (ਪਰਮਾਤਮਾ ਦਾ) ਭੰਡਾਰ ਅਤੋਲ ਹੈ, ਤੋਲਣ ਨਾਲ ਤੁਲ ਨਹੀਂ ਸਕਦਾ।5। ਸਿਰਜਨਹਾਰ ਪ੍ਰਭੂ ਨੂੰ ਕਿਤਨਾ ਕੁ ਵੱਡਾ ਕਹਾਂ।6।

### ੨

(ਪ੍ਰਭੂ ਨੇ) ਜਲ, ਥਲ, ਆਕਾਸ਼ ਆਦਿ ਤਿੰਨ ਭਵਨਾਂ ਵਿਚ ਚੌਰਾਸੀ ਲਖ ਜੂਨਾਂ ਪੈਦਾ ਕੀਤੀਆਂ ਹਨ।1। ਇਕ ਇਕ ਜੂਨ ਵਿਚ ਬੇਸ਼ੁਮਾਰ ਜੀਵ-ਜੰਤੂ ਸਮੇਟੇ ਹਨ।2। ਕਰੋੜਾਂ ਬੇਸ਼ੁਮਾਰ ਬ੍ਰਹਮੰਡ ਰਚ ਕੇ ਸੁਆਸ ਗ੍ਰਾਸ (ਉਨ੍ਹਾਂ ਦੀ) ਸੰਭਾਲ ਕਰਦਾ ਹੈ।3। ਰੋਮ ਰੋਮ ਵਿਚ ਓਅੰਕਾਰ ਦਾ ਵਿਸਥਾਰ ਅਤੇ ਅਕਾਰ (ਸਮੇਟਿਆ ਹੈ)।4। ਹਰ ਇਕ ਦੇ ਸਿਰ ਉਪਰ ਅਲੇਖ (ਪ੍ਰਭੂ) ਦਾ ਲੇਖ ਲਿਖਿਆ ਹੈ, (ਪਰ ਸਭ ਨੂੰ) ਪੈਦਾ ਕਰਨ ਵਾਲਾ ਲੇਖੇ ਤੋਂ ਪਰੇ ਹੈ।5। (ਉਸ ਦੀ) ਕੁਦਰਤ ਦਾ ਕੌਣ ਵਿਚਾਰ ਕਰੇ।6।

### ੩

ਸਤ, ਸੰਤੋਖ, ਦਇਆ, ਧਰਮ ਅਤੇ ਅਰਥ ਨੂੰ ਕਿਤਨਾ ਕੁ ਵੱਡਾ ਵਿਚਾਰਿਆ ਜਾਏ।1। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਕਿਤਨੇ ਕੁ ਵੱਡੇ ਹਨ।2। (ਪ੍ਰਭੂ ਦੀ) ਦ੍ਰਿਸ਼ਟੀ ਕਿਤਨੀ ਕੁ ਵੱਡੀ ਦਸੀਏ, (ਉਸ ਦੇ) ਰੂਪ, ਰੰਗ ਅਤੇ ਪ੍ਰਕਾਰ ਕਿਤਨੇ ਕੁ ਵੱਡੇ ਕਹੀਏ।3।

ਕੇਵਡੁ ਸੁਰਤਿ ਸਲਾਹੀਐ ਕੇਵਡੁ ਸਬਦ ਵਿਸਥਾਰ ਪਸਾਰਾ॥ (4)
ਕੇਵਡੁ ਵਾਸ ਨਿਵਾਸੁ ਹੈ ਕੇਵਡੁ ਗੰਧ ਸੁਗੰਧ ਅਚਾਰਾ॥ (5)
ਕੇਵਡੁ ਰਸ ਕਸ ਆਖੀਅਨਿ ਕੇਵਡੁ ਸਾਦ ਨਾਦ ਓਅੰਕਾਰਾ॥ (6)
ਅੰਤੁ ਬਿਅੰਤ ਨ ਪਾਰਾਵਾਰਾ ॥(7)

੪

ਕੇਵਡੁ ਦੁਖ ਸੁਖ ਆਖੀਐ ਕੇਵਡੁ ਹਰਖ ਸੋਗੁ ਵਿਸਥਾਰਾ॥ (1)
ਕੇਵਡੁ ਸਚੁ ਵਖਾਣੀਐ ਕੇਵਡੁ ਕੂੜੁ ਕਮਾਵਣਹਾਰਾ॥ (2)
ਕੇਵਡੁ ਰੁਤੀ ਮਾਹ ਕਰਿ ਦਿਹ ਰਾਤੀ ਵਿਸਮਾਦੁ ਵੀਚਾਰਾ॥ (3)
ਆਸਾ ਮਨਸਾ ਕੇਵਡੀ ਕੇਵਡੁ ਨੀਂਦ ਭੁਖ ਅਹਾਰਾ॥ (4)
ਕੇਵਡੁ ਆਖਾ ਭਾਉ ਭਉ ਸਾਂਤ ਸਹਿਜ ਉਪਕਾਰ ਵਿਕਾਰਾ॥ (5)
ਤੋਲ ਅਤੋਲ ਨ ਤੋਲਣਹਾਰਾ ॥ (6)

੫

ਕੇਵਡੁ ਤੋਲੁ ਸੰਜੋਗੁ ਦਾ ਕੇਵਡੁ ਤੋਲੁ ਵਿਜੋਗ ਵੀਚਾਰਾ॥ (1)
ਕੇਵਡੁ ਹਸਣੁ ਆਖੀਐ ਕੇਵਡੁ ਰੋਵਣ ਦਾ ਬਿਸਥਾਰਾ॥ (2)
ਕੇਵਡੁ ਹੈ ਨਿਰਵਿਰੰਤਿ ਪਖੁ ਕੇਵਡੁ ਹੈ ਪਰਵਿਰਤਿ ਪਸਾਰਾ॥ (3)
ਕੇਵਡੁ ਆਖਾ ਪੁੰਨ ਪਾਪੁ ਕੇਵਡੁ ਆਖਾ ਮੋਖ ਦੁਆਰਾ॥ (4)
ਕੇਵਡੁ ਕੁਦਰਤਿ ਆਖੀਐ ਇਕਦੂੰ ਕੁਦਰਤਿ ਲਖ ਹਜਾਰਾ॥ (5)
ਦਾਨੈ ਕੀਮਤਿ ਨ ਪਵੈ ਕੇਵਡੁ ਦਾਤਾ ਦੇਵਣਹਾਰਾ॥ (6)
ਅਕਥ ਕਥਾ ਅਬਿਗਤਿ ਨਿਰਧਾਰਾ ॥ (7)

੬

ਲਖ ਚਉਰਾਸੀਹ ਜੂਨਿ ਵਿਚ ਮਾਣਸ ਜਨਮੁ ਦੁਲੰਭੁ ਉਪਾਇਆ॥ (1)
ਚਾਰਿ ਵਰਨ ਚਾਰਿ ਮਜਹਬਾ ਹਿੰਦੂ ਮੁਸਲਮਾਣ ਸਦਾਇਆ॥ (2)
ਕਿਤੜੇ ਪੁਰਖ ਵਖਾਣੀਅਨਿ ਨਾਰਿ ਸੁਮਾਰਿ ਅਗਣਤ ਗਣਾਇਆ॥ (3)
ਤ੍ਰੈ ਗੁਣ ਮਾਇਆ ਚਲਤ ਹੈ ਬ੍ਰਹਮਾ ਬਿਸਨੁ ਮਹੇਸ ਰਚਾਇਆ॥ (4)
ਵੇਦ ਕਤੇਬ ਵਾਚਦੇ ਇਕ ਸਾਹਿਬੁ ਦੁਇ ਰਾਹ ਚਲਾਇਆ॥ (5)

ਸੁਰਤਿ ਦੀ ਸਰਾਹਨਾ ਕਿਤਨੀ ਕੁ ਕਹੀਏ ਅਤੇ ਸ਼ਬਦ ਦਾ ਵਿਸਥਾਰ ਅਤੇ ਪ੍ਰਸਾਰ ਕਿਤਨਾ ਕੁ ਹੈ।4। ਵਾਸਨਾ ਦਾ ਨਿਵਾਸ/ਆਕਾਰ ਕਿਤਨਾ ਕੁ ਹੈ ਅਤੇ ਸੁਗੰਧਾਂ ਅਤੇ ਗੰਧਾਂ ਦਾ ਸਰੂਪ ਕਿਹੋ ਜਿਹਾ ਹੈ।5। ਰਸਾਂ ਕਸਾਂ ਨੂੰ ਕਿਤਨਾ ਕੁ ਵੱਡਾ ਆਖੀਏ ਅਤੇ ਓਅੰਕਾਰ ਦੇ ਨਾਦ ਦਾ ਸੁਆਦ ਕਿਤਨਾ ਕੁ ਮਹਾਨ ਹੈ।6। (ਪਰਮਾਤਮਾ ਦੀਆਂ ਸਿਰਜੀਆਂ ਸਭ ਵਸਤੂਆਂ) ਬੇਅੰਤ ਹਨ, ਉਨ੍ਹਾਂ ਦੇ ਆਰ-ਪਾਰ ਦਾ ਕੁਝ ਪਤਾ ਨਹੀਂ ਲਗਦਾ।7।

**8**

ਦੁਖ ਅਤੇ ਸੁਖ ਨੂੰ ਕਿਤਨਾ ਕੁ ਵੱਡਾ ਆਖੀਏ, ਹਰਖ ਅਤੇ ਸੋਗ ਦਾ ਕਿਤਨਾ ਕੁ ਵੱਡਾ ਵਿਸਥਾਰ (ਕਿਹਾ ਜਾਏ)।1। ਸੱਚ ਨੂੰ ਕਿਤਨਾ ਕੁ ਵੱਡਾ ਕਹੀਏ, ਕੂੜ ਕਮਾਉਣ ਵਾਲੇ ਕਿੰਨੇ ਕੁ ਵੱਡੇ ਹਨ।2। ਰੁਤਾਂ, ਮਹੀਨੇ, ਦਿਨ, ਰਾਤ ਨੂੰ ਸਿਰਜਨ ਦਾ ਕਿਤਨਾ ਕੁ ਵਿਸਮਾਦਮਈ ਵਿਚਾਰ ਹੈ।3। ਆਸਾ ਅਤੇ ਮਨਸਾ ਕਿਤਨੀ ਕੁ ਵੱਡੀ ਹੈ ਅਤੇ ਨੀਂਦਰ, ਭੁਖ ਅਤੇ ਅਹਾਰ ਕਿਤਨਾ ਕੁ ਵੱਡਾ ਹੈ।4। ਪ੍ਰੇਮ, ਡਰ, ਸ਼ਾਂਤੀ, ਸਹਿਜ ਉਪਕਾਰਾਂ ਅਤੇ ਵਿਕਾਰਾਂ ਦਾ ਕਿਤਨਾ ਕੁ ਅਧਿਕ ਕਥਨ ਕਰਾਂ।5। (ਇਹ ਸਭ ਕੁਝ) ਤੋਲ ਨਾਲ ਤੋਲਿਆ ਨਹੀਂ ਜਾ ਸਕਦਾ, ਨ ਹੀ ਕੋਈ ਤੋਲਣ ਵਾਲਾ ਹੈ।6।

**੫**

ਸੰਯੋਗ ਦਾ ਤੋਲ (ਸਰੂਪ) ਕਿਤਨਾ ਕੁ ਵੱਡਾ ਹੈ ਅਤੇ ਵਿਯੋਗ ਦਾ ਤੋਲ ਕਿਤਨਾ ਕੁ ਵਿਚਾਰਿਆ ਜਾਏ।1। ਹਸਣਾ ਕਿਤਨਾ ਕੁ ਵੱਡਾ ਕਿਹਾ ਜਾਏ, ਅਤੇ ਰੋਣ ਦਾ ਕਿਤਨਾ ਕ ਵੱਡਾ ਵਿਸਤਾਰ ਹੈ।2। (ਸੰਸਾਰ ਨੂੰ ਤਿਆਗਣ ਵਾਲਾ) ਨਿਰਵਿਰਤੀ ਪੱਖ ਕਿੰਨਾ ਕੁ ਹੈ ਅਤੇ (ਸੰਸਾਰ ਵਿਚ ਲੀਨ ਹੋਣ ਵਾਲਾ) ਪਰਵਿਰਤੀ ਪੱਖ ਦਾ ਪਸਾਰ ਕਿਤਨਾ ਕੁ ਹੈ। 3। ਪੁੰਨ ਪਾਪ ਨੂੰ ਕਿੰਨਾ ਕੁ ਕਹਾਂ ਅਤੇ ਮੋਖ ਦੁਆਰ ਨੂੰ ਕਿਤਨਾ ਕੁ ਵਡਾ ਕਹਾਂ।4। ਕੁਦਰਤ ਨੂੰ ਕਿੰਨਾ ਕੁ ਵੱਡਾ ਕਹੀਏ, ਇਕ ਕੁਦਰਤ ਤੋਂ ਲੱਖਾਂ ਹਜ਼ਾਰਾਂ ਕੁਦਰਤਾਂ ਹਨ।5। (ਉਸ ਦੇ) ਦਾਨ ਦਾ ਵੀ ਅੰਦਾਜ਼ਾ ਨਹੀਂ ਲਗਦਾ ਅਤੇ ਉਹ ਦੇਵਣ ਵਾਲਾ ਦਾਤਾ ਕਿਤਨਾ ਕੁ ਵੱਡਾ ਹੈ।6। ਨਿਰਾਧਾਰ ਅਤੇ ਅਵਿਅਕਤ (ਪ੍ਰਭੂ) ਦੀ ਕਥਾ ਕਥਨ ਤੋਂ ਬਾਹਰ ਹੈ।7।

**੬**

ਚੌਰਾਸੀ ਲੱਖ ਜੂਨਾਂ ਵਿਚ ਮਨੁੱਖ ਜਨਮ ਦੁਰਲਭ ਪੈਦਾ ਕੀਤਾ ਹੈ।1। ਚਾਰ ਵਰਣ ਅਤੇ ਚਾਰ ਮਜ਼ਬ ਕਰਕੇ ਹਿੰਦੂ ਮੁਸਲਮਾਨ ਅਖਵਾਏ ਹਨ।2। ਕਿਤਨੇ ਪੁਰਖ ਵਰਣਨ ਕਰੀਏ, ਨਾਰੀਆਂ ਵੀ ਗਿਣਤੀ ਵਿਚ ਅਗਿਣਤ ਅਤੇ ਬੇਸ਼ੁਮਾਰ ਹਨ।3। ਮਾਇਆ ਦਾ ਤ੍ਰਿਗੁਣਾਤਮਕ ਚਰਿਤ੍ਰ ਹੈ (ਜਿਸ ਨੇ) ਬ੍ਰਹਮਾ, ਵਿਸ਼ਣੂ ਅਤੇ ਮਹੇਸ਼ ਦੀ ਸਿਰਜਨਾ ਕੀਤੀ ਹੈ।4। (ਹਿੰਦੂ) ਵੇਦ ਅਤੇ (ਮੁਸਲਮਾਨ) ਕਤੇਬਾਂ ਵਾਚਦੇ ਹਨ, ਪ੍ਰਭੂ ਇਕ ਹੈ (ਪਰ) ਰਾਹ ਦੋ ਚਲਾ ਰਖੇ ਹਨ।5।

ਸਿਵ ਸਕਤੀ ਵਿਚਿ ਖੇਲੁ ਕਰਿ ਜੋਗ ਭੋਗ ਬਹੁ ਚਲਿਤੁ ਬਣਾਇਆ॥ (6)
ਸਾਧ ਅਸਾਧ ਸੰਗਤਿ ਫਲੁ ਪਾਇਆ ॥ (7)

੭

ਚਾਰਿ ਵਰਨ ਛਿਅ ਦਰਸਨਾ ਸਾਸਤ੍ਰ ਬੇਦ ਪੁਰਾਣ ਸੁਣਾਇਆ॥ (1)
ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ॥ (2)
ਗਣ ਗੰਧ੍ਰਬ ਅਪਛਰਾ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ॥ (3)
ਜਤੀ ਸਤੀ ਸੰਤੋਖੀਆ ਸਿਧ ਨਾਥ ਅਵਤਾਰ ਗਣਾਇਆ॥ (4)
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈਵੇਦ ਪੁਜਾਇਆ॥ (5)
ਸਿਖਾ ਸੂਤ੍ਰਿ ਮਾਲਾ ਤਿਲਕ ਪਿਤਰ ਕਰਮ ਦੇਵ ਕਰਮ ਕਮਾਇਆ॥ (6)
ਪੁੰਨ ਦਾਨ ਉਪਦੇਸ ਦ੍ਰਿੜਾਇਆ ॥ (7)

੮

ਪੀਰ ਪੈਕੰਬਰ ਅਉਲੀਏ ਗਉਸ ਕੁਤਬ ਵਲੀਉਲਹ ਜਾਣੇ॥ (1)
ਸੇਖ ਮਸਾਇਕ ਆਖੀਅਨਿ ਲਖ ਲਖ ਦਰਿ ਦਰਿਵੇਸ ਵਖਾਣੇ॥ (2)
ਸੁਹਦੇ ਲਖ ਸਹੀਦ ਹੋਇ ਲਖ ਅਬਦਾਲ ਮਲੰਗ ਮਿਲਾਣੇ॥ (3)
ਸਿੰਧੀ ਰੁਕਨ ਕਲੰਦਰਾ ਲਖ ਉਲਮਾਉ ਮੁਲਾ ਮਉਲਣੇ॥(4)
ਸਰੈ ਸਰੀਅਤਿ ਆਖੀਐ ਤਰਕ ਤਰੀਕਤਿ ਰਾਹ ਸਿਵਾਣੇ॥ (5)
ਮਾਰਫਤੀ ਮਾਰੂਫ ਲਖ ਹਕ ਹਕੀਕਤ ਹੁਕਮ ਸਮਾਣੇ॥ (6)
ਬੁਜਰੰਕਵਾਰ ਹਜਾਰ ਮੁਹਾਣੇ ॥ (7)

੯

ਕਿਤੜੇ ਬ੍ਰਾਹਮਣ ਸਾਰਸੁਤ ਵਿਰਤੀਸਰ ਲਾਗਾਇਤ ਲੋਏ॥ (1)
ਕਿਤੜੇ ਗਉੜ ਕਨਉਜੀਏ ਤੀਰਥ ਵਾਸੀ ਕਰਦੇ ਢੋਏ॥ (2)
ਕਿਤੜੇ ਲਖ ਸਨਉਢੀਏ ਪਾਧੇ ਪੰਡਿਤ ਵੈਦ ਖਲੋਏ॥ (3)
ਕਿਤੜਿਆ ਲਖ ਜੋਤਕੀ ਵੇਦ ਵੇਦੁਏ ਲਖ ਪਲੋਏ॥ (4)
ਕਿਤੜੇ ਲਖ ਕਵੀਸਰਾ ਬ੍ਰਹਮ ਭਾਟ ਬ੍ਰਹਮਾਉ ਬਖੋਏ॥ (5)
ਕਿਤੜਿਆ ਅਭਿਆਗਤਾ ਘਰਿ ਘਰਿ ਮੰਗਦੇ ਲੈ ਕਨਸੋਏ॥ (6)
ਕਿਤੜੇ ਸਉਣ ਸਵਾਣੀ ਹੋਏ ॥ (7)

ਸ਼ਿਵ-ਸ਼ਕਤੀ ਵਾਲਾ (ਮਾਇਆਵੀ) ਖੇਲ ਬਣਾ ਕੇ ਜੋਗ ਅਤੇ ਭੋਗ ਦੇ ਬਹੁਤ ਚਰਿਤ੍ਰ ਸਿਰਜੇ ਹਨ।6। (ਜੀਵਾਂ ਨੂੰ) ਸੰਗਤ ਦਾ ਮਾੜਾ ਚੰਗਾ ਫਲ ਪ੍ਰਾਪਤ ਹੁੰਦਾ ਹੈ।7।

੭

(ਹਿੰਦੂ ਮਤ ਵਾਲੇ) ਚਾਰ ਵਰਣ, ਛੇ ਦਰਸ਼ਨ/ਸ਼ਾਸਤ੍ਰ, (ਚਾਰ) ਵੇਦ ਅਤੇ (18) ਪੁਰਾਣ ਸੁਣਾਉਂਦੇ ਹਨ।1। ਦੇਵੀ ਦੇਵਤਿਆਂ ਨੂੰ ਸੇਵਦੇ ਹਨ, ਦੇਵ-ਸਥਾਨਾਂ ਅਤੇ ਤੀਰਥਾਂ ਉਪਰ ਭਟਕਦੇ ਹਨ।2। (ਕਈ) ਗਣ, ਗੰਧਰਬ, ਅਪਛਰਾਵਾਂ, ਦੇਵਤਿਆਂ ਦੇ ਸੁਆਮੀ ਇੰਦ੍ਰ ਇੰਦ੍ਰਾਸਣ ਉਪਰ ਸਥਿਤ ਹਨ।3। (ਕਈ) ਜਤੀਆਂ, ਸਤੀਆਂ, ਸੰਤੋਖੀਆਂ, ਸਿੱਧਾਂ, ਨਾਥਾਂ, ਅਵਤਾਰਾਂ ਨੂੰ ਗਿਣਦੇ ਹਨ।4। ਜਪ, ਤਪ, ਸੰਜਮ, ਹੋਮ, ਯੱਗ, ਵਰਤ, ਨੇਮ, ਨਈਵੇਦ (ਦੁਆਰਾ) ਪੂਜਾ ਕਰਦੇ ਹਨ।5। (ਕਈ) ਬੋਦੀ, ਜੰਞੂ, ਮਾਲਾ, ਤਿਲਕ (ਲਗਾਉਂਦੇ ਹਨ ਅਤੇ ਕਈ) ਪਿਤਰੀ ਕਰਮ ਅਤੇ ਦੇਵ ਕਰਮ ਕਮਾਉਂਦੇ ਹਨ।6। (ਕਈ) ਪੁੰਨ ਦਾਨ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ।7।

੮

(ਮੁਸਲਮਾਨਾਂ ਵਿਚ ਕਿਤਨੇ ਹੀ) ਪੀਰ, ਪੈਗ਼ੰਬਰ, ਔਲੀਏ, ਗੌਸ, ਕੁਤਬ, ਵਲੀਉੱਲਾ ਜਾਣੇ ਜਾਂਦੇ ਹਨ।1। ਲੱਖਾਂ ਹੀ ਸੇਖ ਮਸਾਇਕ ਕਹੇ ਜਾਂਦੇ ਹਨ ਅਤੇ ਲੱਖਾਂ ਹੀ (ਈਸ਼ਵਰੀ) ਦੁਆਰ ਤੇ (ਪਹੁੰਚੇ ਹੋਏ) ਫ਼ਕੀਰ ਆਖੇ ਜਾਂਦੇ ਹਨ।2। ਲੱਖਾਂ ਹੀ ਸ਼ੁਹਦੇ ਅਤੇ ਸ਼ਹੀਦ ਹੋਏ ਹਨ, ਲੱਖਾਂ ਹੀ ਅਬਦਾਲ ਅਤੇ ਮਲੰਗ ਮਿਲਦੇ ਹਨ।3। ਲੱਖਾਂ ਸਿੰਧੀ ਅਮੀਰ ਅਤੇ ਫ਼ਕੀਰ ਹਨ ਅਤੇ ਲੱਖਾਂ ਵਿਦਵਾਨ, ਮੁਲਾਂ ਅਤੇ ਮੌਲਵੀ ਹਨ।4। (ਕਈ) ਸ਼ਰਾ ਸ਼ਰੀਅਤ ਦੀ ਗੱਲ ਕਰਦੇ ਹਨ (ਅਤੇ ਕਈ) ਤਰਕ ਦੁਆਰਾ ਤਰੀਕਤ ਦਾ ਮਾਰਗ-ਦਰਸ਼ਨ ਕਰਦੇ ਹਨ।5। ਲੱਖਾਂ ਮਾਰਫ਼ਤ ਨੂੰ ਜਾਣਨ ਵਾਲੇ (*ਮਾਰੂਫ*) ਹਨ, (ਲੱਖਾਂ) ਹਕੀਕਤ ਰਾਹੀਂ ਸੱਚੇ ਹੁਕਮ ਨੂੰ ਪਛਾਣਦੇ ਹਨ।6। ਹਜ਼ਾਰਾਂ ਹੀ ਬਜ਼ੁਰਗਵਾਰ ਮੁਹਾਣੇ/ਆਗੂ (ਬਣੇ ਹੋਏ ਹਨ)।7।

੯

ਕਿਤਨੇ ਹੀ ਸਾਰਸੂਤ ਬ੍ਰਾਹਮਣ, ਪਰੋਹਿਤ (ਵਿਰਤੀਸਰ) ਅਤੇ ਲਾਗੀ ਹਨ।1। ਕਿਤਨੇ ਹੀ ਗੌੜ, ਕਨੌਜੀਏ ਤੀਰਥਾਂ ਉਤੇ ਵਸਦੇ ਹਨ ਅਤੇ (ਯਾਤ੍ਰੀਆਂ ਜਾਂ ਜਜਮਾਨਾਂ ਨੂੰ ਅਗੋਂ ਆ) ਮਿਲਦੇ ਹਨ।2। ਕਿਤਨੇ ਲਖ ਸਨੌਢੀਏ ਬ੍ਰਾਹਮਣ, ਪਾਂਧੇ, ਪੰਡਿਤ ਅਤੇ ਵੈਦ ਖਲੋਤੇ ਹਨ।3। ਕਿਤਨੇ ਲੱਖ ਜੋਤਿਸ਼ੀ, ਵੇਦ-ਪਾਠੀ, ਵੇਦੀਏ/ਡਕੌਤ ਦਿਸ ਪੈਂਦੇ ਹਨ।4। ਕਈ ਲੱਖ ਕਵੀਸ਼ਰ, ਬ੍ਰਾਹਮਣ ਭਟ (ਹਨ ਜੋ ਬ੍ਰਹਮਾ ਦੀ ਔਲਾਦ) ਅਖਵਾਉਂਦੇ ਹਨ।5। ਕਿਤਨੇ ਹੀ ਮੰਗਤੇ (ਅਭਿਆਗਤਾ) ਹਨ ਜੋ ਕਨਸੋਆਂ ਲੈ ਲੈ ਕੇ ਘਰੀਂ ਘਰੀਂ ਮੰਗਦੇ ਫਿਰਦੇ ਹਨ।6। ਕਈ ਸ਼ਗਣਾਂ ਨੂੰ ਦਸਣ ਵਾਲੇ ਅਚਾਰਯ ਹੋਏ ਹਨ।7।

੧੦

ਕਿਤੜੇ ਖਤਰੀ ਬਾਹਰੀ ਕੇਤੜਿਆ ਹੀ ਬਾਵੰਜਾਹੀ॥ (1)
ਪਾਵਾਧੇ ਪਾਚਾਧਿਆ ਫਲੀਆ ਖੋਖਰਾਇਣੁ ਅਵਗਾਹੀ॥ (2)
ਕੇਤੜਿਆ ਚਉੜੋਤਰੀ ਕੇਤੜਿਆ ਸੇਰੀਣ ਵਿਲਾਹੀ॥ (3)
ਕੇਤੜਿਆ ਅਵਤਾਰ ਹੋਇ ਚਕ੍ਰਵਰਤਿ ਰਾਜੇ ਦਰਗਾਹੀ॥ (4)
ਸੂਰਜਵੰਸੀ ਆਖੀਅਨਿ ਸੋਮਵੰਸ ਸੂਰਵੀਰ ਸਿਪਾਹੀ॥ (5)
ਧਰਮ ਰਾਇ ਧਰਮਾਤਮਾ ਧਰਮੁ ਵੀਚਾਰੁ ਨ ਬੇਪਰਵਾਹੀ॥(6)
ਦਾਨੁ ਖੜਗੁ ਮੰਤ੍ਰ ਭਗਤਿ ਸਲਾਹੀ ॥ (7)

੧੧

ਕਿਤੜੇ ਵੈਸ ਵਖਾਣੀਅਨਿ ਰਾਜਪੂਤ ਰਾਵਤ ਵੀਚਾਰੀ॥ (1)
ਤੂਅਰ ਗਉੜ ਪਵਾਰ ਲਖ ਮਲਣ ਹਾਸ ਚਉਹਾਣ ਚਿਤਾਰੀ॥ (2)
ਕਛਵਾਹੇ ਰਾਠਉੜ ਲਖ ਰਾਣੇ ਰਾਇ ਭੂਮੀਏ ਭਾਰੀ॥ (3)
ਬਾਘੁ ਬਘੇਲੇ ਕੇਤੜੇ ਬਲਵੰਡ ਲਖ ਬੁੰਦੇਲੇ ਕਾਰੀ॥ (4)
ਕੇਤੜਿਆ ਹੀ ਭੁਰਟੀਏ ਦਰਬਾਰਾ ਅੰਦਰਿ ਦਰਬਾਰੀ॥ (5)
ਕਿਤੜੇ ਗੁਣੀ ਭਦਉੜੀਏ ਦੇਸਿ ਦੇਸਿ ਵਡੇ ਇਤਬਾਰੀ॥ (6)
ਹਉਮੈ ਮੁਏ ਨਾ ਹਉਮੈ ਮਾਰੀ ॥ (7)

੧੨

ਕਿਤੜੇ ਸੂਦ ਸਦਾਇਦੇ ਕਿਤੜੇ ਕਾਇਥ ਲਿਖਣਹਾਰੇ॥ (1)
ਕੇਤੜਿਆ ਹੀ ਬਾਣੀਏ ਕਿਤੜੇ ਭਾਬੜਿਆ ਸੁਨਿਆਰੇ॥ (2)
ਕੇਤੜਿਆ ਲਖ ਜਟ ਹੋਇ ਕੇਤੜਿਆ ਛੀਬੇ ਸੈਸਾਰੇ॥ (3)
ਕੇਤੜਿਆ ਠਾਠੇਰਿਆਂ ਕੇਤੜਿਆ ਲੋਹਾਰ ਵਿਚਾਰੇ॥ (4)
ਕਿਤੜੇ ਤੇਲੀ ਆਖੀਅਨਿ ਕਿਤੜੇ ਹਲਵਾਈ ਬਾਜਾਰੇ॥ (5)
ਕੇਤੜਿਆ ਲਖ ਪੰਖੀਏ ਕਿਤੜੇ ਨਾਈ ਤੇ ਵਣਜਾਰੇ॥ (6)
ਚਹੁ ਵਰਨਾ ਦੇ ਗੋਤ ਅਪਾਰੇ ॥ (7)

੧੩

ਕਿਤੜੇ ਗਿਰਹੀ ਆਖੀਅਨਿ ਕੇਤੜਿਆ ਲਖ ਫਿਰਨਿ ਉਦਾਸੀ॥ (1)
ਕੇਤੜਿਆ ਜੋਗੀਸੁਰਾ ਕੇਤੜਿਆ ਹੋਏ ਸੰਨਿਆਸੀ॥ (2)
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਸੀ॥ (3)
ਕੇਤੜਿਆ ਲਖ ਪਰਮ ਹੰਸ ਕਿਤੜੇ ਬਾਨਪ੍ਰਸਤ ਬਨਵਾਸੀ॥ (4)

੧੦

ਕਿਤਨੀ ਬਾਹਰੀ ਖਤਰੀ ਹਨ ਅਤੇ ਕਿਤਨੇ ਹੀ ਬਵੰਜਾਈ ਹਨ।1। ਪਵਾਧੇ, ਪਚਾਧੇ, ਫਲੀਆ ਅਤੇ ਖੁਖਰਾਇਣ ਵਿਚਾਰੇ ਜਾਂਦੇ (*ਅਵਗਾਹੀ*) ਹਨ।2। ਕਿਤਨੇ ਹੀ ਚੌੜੋਤਰੀ, ਕਿਤਨੇ ਹੀ ਸ਼ਰੀਣ ਅਤੇ (ਕਿਤਨੇ ਹੀ) ਵਿਲਾਹੀ ਹਨ।3। ਕਿਤਨੇ ਅਵਤਾਰ ਹੋਏ ਹਨ ਅਤੇ ਦਰਬਾਰਾਂ ਵਾਲੇ ਚਕ੍ਰਵਰਤੀ ਰਾਜੇ ਹੋਏ ਹਨ।4। ਸੂਰਜਬੰਸੀ, ਚੰਦ੍ਰਬੰਸੀ, ਸ਼ੂਰਵੀਰ ਸਿਪਾਹੀ ਕਹੇ ਜਾਂਦੇ ਹਨ।5। ਧਰਮ ਰਾਜ ਧਰਮਾਤਮਾ ਹੈ, ਧਰਮ ਅਨੁਸਾਰ (ਨਿਆਂ) ਕਰਦਾ ਹੈ, ਲਾਪਰਵਾਹੀ ਨਹੀਂ ਕਰਦਾ।6। (ਇਨ੍ਹਾਂ ਖਤਰੀ ਲੋਕਾਂ ਦਾ) ਦਾਨ ਦੇਣਾ, ਤਲਵਾਰ ਚਲਾਉਣਾ, ਮੰਤ੍ਰ ਜਪਦੇ ਹੋਇਆਂ ਭਗਤੀ ਕਰਨਾ ਸਲਾਹੁਣ ਯੋਗ ਹੈ।7।

੧੧

ਕਿਤਨੇ ਹੀ ਵੈਸ਼ ਕਹੇ ਜਾਂਦੇ ਹਨ, (ਕਈ) ਰਾਜਪੂਤ ਅਤੇ ਰਾਵਤ ਵਿਚਾਰੇ ਜਾਂਦੇ ਹਨ।1। ਲੱਖਾਂ ਤੂਅਰ, ਗੌੜ, ਪਵਾਰ, ਮਲ੍ਹਣ, ਹਾਂਸ, ਚੌਹਾਨ ਕਹੇ ਜਾਂਦੇ ਹਨ।2। ਲੱਖਾਂ ਕਛਵਾਹੇ, ਰਾਠੌਰ, ਰਾਣੇ, ਰਾਇ ਅਤੇ ਵੱਡੇ ਜ਼ਿੰਮੀਦਾਰ (ਹਨ)।3। ਕਿਤਨੇ ਹੀ ਬਾਘ, ਬਘੇਲੇ ਅਤੇ ਬਲਵਾਨ ਹਨ ਅਤੇ ਲੱਖਾਂ ਸਿੱਧਹਸਤ (*ਕਾਰੀ*) ਬੁੰਦੇਲੇ ਵੀ ਹਨ।4। ਕਿਤਨੇ ਹੀ ਦਰਬਾਰਾਂ ਅੰਦਰ ਬੈਠਣ ਵਾਲੇ ਭੁਰਟੀਏ ਹਨ।5। ਕਿਤਨੇ ਹੀ ਭਦੌੜ ਦੇ ਗੁਣੀ ਹਨ (ਜੋ) ਦੇਸਾਂ ਦੇਸਾਂਤਰਾਂ ਵਿਚ ਬਹੁਤ ਇਤਬਾਰ ਵਾਲੇ ਹਨ।6। (ਸਭ) ਹਉਮੈ ਵਿਚ ਮਰ ਗਏ ਹਨ, (ਪਰ) ਹਉਮੈ ਨੂੰ ਕਿਸੇ ਨੇ ਨਹੀਂ ਮਾਰਿਆ।7।

੧੨

ਕਿਤਨੇ ਹੀ ਸੂਦ ਅਖਵਾਉਂਦੇ ਹਨ ਅਤੇ ਕਿਤਨੇ ਲੇਖੇ ਲਿਖਣ ਵਾਲੇ ਕਾਇਸਥ ਹਨ।1। ਕਿਤਨੇ ਹੀ ਬਾਣੀਏ ਹਨ, ਕਿਤਨੇ ਹੀ ਭਾਬੜੇ ਅਤੇ ਸੁਨਿਆਰੇ ਹਨ।2। ਕਈ ਲੱਖ ਜਟ ਹੋਏ ਹਨ, ਸੰਸਾਰ ਵਿਚ ਕਿਤਨੇ ਹੀ ਛੀਂਬੇ ਹਨ।3। ਕਿਤਨੇ ਹੀ ਠਠਿਆਰ ਹਨ ਅਤੇ ਕਿਤਨੇ ਹੀ ਲੋਹਾਰ ਵਿਚਾਰੀਦੇ ਹਨ।4। ਕਿਤਨੇ ਤੇਲੀ ਅਖਵਾਉਂਦੇ ਹਨ ਅਤੇ ਕਿਤਨੇ ਹੀ ਬਾਜ਼ਾਰ ਵਿਚ ਹਲਵਾਈ ਹਨ।5। ਕਿਤਨੇ ਲੱਖ ਹਰਕਾਰੇ (*ਪੰਖੀਏ*) ਹਨ, ਕਿਤਨੇ ਹੀ ਨਾਈ ਅਤੇ ਵਣਜਾਰੇ ਹਨ।6। ਚੌਹਾਂ ਵਰਣਾਂ ਦੇ ਬੇਅੰਤ ਗੋਤ ਹਨ।7।

੧੩

ਕਿਤਨੇ ਹੀ ਗ੍ਰਿਹਸਥੀ ਅਖਵਾਉਂਦੇ ਹਨ ਅਤੇ ਕਿਤਨੇ ਲੱਖ ਉਦਾਸੀ ਫਿਰਦੇ ਹਨ।1। ਕਿਤਨੇ ਹੀ ਜੋਗੀ ਹਨ ਅਤੇ ਕਿਤਨੇ ਹੀ ਸੰਨਿਆਸੀ ਹੋਏ ਹਨ।2। ਕਈ ਦਸ ਨਾਂ ਧਾਰਣ ਕਰਨ ਵਾਲੇ ਸੰਨਿਆਸੀ ਹਨ ਅਤੇ ਬਾਰ੍ਹਾਂ ਪੰਥਾਂ ਵਿਚ ਰਹਿਣ ਵਾਲੇ ਯੋਗੀ ਹਨ।3। ਕਿਤਨੇ ਲਖ ਪਰਮਹੰਸ ਹਨ ਅਤੇ ਕਿਤਨੇ ਬਨਾਂ ਵਿਚ ਰਹਿਣ ਵਾਲੇ ਬਾਨਪ੍ਰਸਤੀ ਹਨ।4।

ਕੇਤੜਿਆ ਹੀ ਡੰਡ ਧਾਰ ਕਿਤੜੇ ਜੈਨੀ ਜੀਅ ਦੈਆਸੀ॥ (5)
ਛਿਅ ਘਰ ਛਿਅ ਗੁਰ ਆਖੀਅਨਿ ਛਿਅ ਉਪਦੇਸ ਭੇਸ ਅਭਿਆਸੀ॥ (6)
ਛਿਅ ਰੁਤਿ ਬਾਰਹ ਮਾਹ ਕਰਿ ਸੂਰਜੁ ਇਕੋ ਬਾਰਹ ਰਾਸੀ॥ (7)
ਗੁਰਾ ਗੁਰੂ ਸਤਿਗੁਰੁ ਅਬਿਨਾਸੀ ॥ (8)

੧੪

ਕਿਤੜੇ ਸਾਧ ਵਖਾਣੀਅਨਿ ਸਾਧਸੰਗਤਿ ਵਿਚ ਪਰਉਪਕਾਰੀ॥ (1)
ਕੇਤੜਿਆ ਲਖ ਸੰਤ ਜਨ ਕੇਤੜਿਆ ਨਿਜ ਭਗਤ ਭੰਡਾਰੀ॥ (2)
ਕੇਤੜਿਆ ਜੀਵਨ ਮੁਕਤਿ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ॥ (3)
ਕੇਤੜਿਆ ਸਮਦਰਸੀਆ ਕੇਤੜਿਆ ਨਿਰਮਲ ਨਿਰੰਕਾਰੀ॥ (4)
ਕਿਤੜੇ ਲਖ ਬਬੇਕੀਆ ਕਿਤੜੇ ਦੇਹ ਬਿਦੇਹ ਅਕਾਰੀ॥ (5)
ਭਾਈ ਭਗਤ ਭੈ ਵਰਤਣਾ ਸਹਜਿ ਸਮਾਧਿ ਬੈਰਾਗ ਸਵਾਰੀ॥ (6)
ਗੁਰਮੁਖਿ ਸੁਖ ਫਲੁ ਗਰਬੁ ਨਿਵਾਰੀ ॥ (7)

੧੫

ਕਿਤੜੇ ਲਖ ਅਸਾਧ ਜਗ ਵਿਚਿ ਕਿਤੜੇ ਚੋਰ ਚਾਰ ਜੂਆਰੀ॥ (1)
ਵਟਵਾੜੇ ਠਗਿ ਕੇਤੜੇ ਕੇਤੜਿਆ ਨਿੰਦਕ ਅਵੀਚਾਰੀ॥ (2)
ਕੇਤੜਿਆ ਅਕਿਰਤਘਣ ਕਿਤੜੇ ਬੇਮੁਖ ਤੇ ਅਣਚਾਰੀ॥ (3)
ਸ੍ਵਾਮਿ ਧੋਹੀ ਵਿਸਵਾਸ ਘਾਤ ਲੂਣ ਹਰਾਮੀ ਮੂਰਖ ਭਾਰੀ॥ (4)
ਬਿਖਲੀਪਤਿ ਵੇਸੁਆ ਰਵਤ ਮਦ ਮਤਵਾਲੇ ਵਡੇ ਵਿਕਾਰੀ॥ (5)
ਵਿਸਟ ਵਿਰੋਧੀ ਕੇਤੜੇ ਕੇਤੜਿਆ ਕੂੜੇ ਕੁੜਿਆਰੀ॥ (6)
ਗੁਰ ਪੂਰੇ ਬਿਨੁ ਅੰਤਿ ਖੁਆਰੀ ॥ (7)

੧੬

ਕਿਤੜੇ ਸੁੰਨੀ ਆਖੀਅਨਿ ਕਿਤੜੇ ਈਸਾਈ ਮੂਸਾਈ॥ (1)
ਕੇਤੜਿਆ ਹੀ ਰਾਫਜੀ ਕਿਤੜੇ ਮੁਲਹਿਦ ਗਣਤ ਨ ਆਈ॥ (2)
ਲਖ ਫਿਰੰਗੀ ਇਰਮਨੀ ਰੂਮੀ ਜੰਗੀ ਦੁਸਮਨ ਦਾਈ॥ (3)

ਕਿਤਨੇ ਹੀ ਡੰਡਾ-ਧਾਰੀ ਯੋਗੀ ਹਨ ਅਤੇ ਕਿਤਨੇ ਹੀ ਜੀਵਾਂ ਉਪਰ ਦਇਆ ਕਰਨ ਵਾਲੇ ਜੈਨੀ ਹਨ।5। ਛੇ ਦਰਸ਼ਨਾਂ ਦੇ ਛੇ ਸੰਸਥਾਪਕ ਕਹੇ ਜਾਂਦੇ ਹਨ, (ਉਨ੍ਹਾਂ ਨੇ) ਛੇ ਭੇਸਾਂ ਦੇ ਅਭਿਆਸ ਦੇ ਉਪਦੇਸ਼ ਦਿੱਤੇ ਹਨ।6। ਸੂਰਜ ਇਕੋ ਹੈ, ਪਰ ਬਾਰ੍ਹਾਂ ਰਾਸਾਂ, ਛੇ ਰੁਤਾਂ ਅਤੇ ਬਾਰ੍ਹਾਂ ਮਹੀਨੇ ਹਨ।7। ਗੁਰੂਆਂ ਦਾ ਗੁਰੂ ਅਵਿਨਾਸ਼ੀ ਸਤਿਗੁਰੂ (ਪ੍ਰਭੂ) ਹੀ ਹੈ।8।

੧੪

ਕਿਤਨੇ ਹੀ ਸਾਧ ਕਹੇ ਜਾਂਦੇ ਹਨ, (ਜੋ) ਸਾਧ ਸੰਗਤ ਵਿਚ ਪਰਉਪਕਾਰੀ (ਅਖਵਾਉਂਦੇ ਹਨ)।1। ਕਿਤਨੇ ਲੱਖ ਸੰਤ ਸਾਧਕ ਹਨ, ਕਿਤਨੇ ਹੀ ਨਿਜੀ ਭਗਤੀ ਦੇ ਭੰਡਾਰੀ ਹਨ।2। ਕਿਤਨੇ ਹੀ ਜੀਵਨ-ਮੁਕਤ ਹਨ, (ਕਿਤਨੇ ਹੀ) ਬ੍ਰਹਮ ਗਿਆਨੀ ਬ੍ਰਹਮ ਸੰਬੰਧੀ ਵਿਚਾਰ ਕਰਦੇ ਹਨ।3। ਕਿਤਨੇ ਹੀ ਸਮਦਰਸੀ (ਸਭ ਨੂੰ ਸਮਾਨ ਸਮਝਣ ਵਾਲੇ) ਹਨ, ਕਿਤਨੇ ਹੀ ਨਿਰਾਕਾਰ (ਦੀ ਉਪਾਸਨਾ ਕਰਨ ਵਾਲੇ) ਪਵਿਤਰ-ਆਤਮਾ ਹਨ।4। ਕਿਤਨੇ ਲੱਖ ਬਿਬੇਕੀ ਹਨ, ਕਿਤਨੇ ਹੀ ਦੇਹ-ਧਾਰੀ ਹੁੰਦੇ ਹੋਇਆਂ ਵੀ ਬਿਦੇਹੀ ਹਨ (ਅਰਥਾਤ ਉਨ੍ਹਾਂ ਨੂੰ ਆਪਣੀ ਦੇਹ ਦੀ ਵੀ ਪਰਵਾਹ ਨਹੀਂ ਹੈ)।5। (ਕਿਤਨੇ) ਪ੍ਰੇਮ-ਭਗਤੀ ਅਤੇ ਈਸ਼ਵਰੀ ਭੈ ਵਿਚ ਵਿਚਰਦੇ ਹਨ ਅਤੇ ਵੈਰਾਗ ਭਾਵਨਾ ਨਾਲ ਸਹਿਜ ਸਮਾਧੀ ਲਗਾਉਂਦੇ ਹਨ।6। ਗੁਰਮੁਖਾਂ ਨੇ ਹੰਕਾਰ ਦਾ ਨਿਵਾਰਣ ਕਰਕੇ ਸੁਖ-ਫਲ ਪਾਇਆ ਹੈ।7।

੧੫

ਜਗਤ ਵਿਚ ਕਿਤਨੇ ਹੀ ਅਸਾਧ/ਅਪਕਾਰੀ ਲੋਕ ਹਨ ਅਤੇ ਕਿਤਨੇ ਹੀ ਚੋਰ, ਯਾਰ ਅਤੇ ਜੁਆਰੀਏ ਹਨ।1। ਕਿਤਨੇ ਹੀ ਬਟਮਾਰ ਅਤੇ ਠਗ ਹਨ, ਕਿਤਨੇ ਹੀ ਨਿੰਦਕ ਅਤੇ ਮੂਰਖ (*ਅਵੀਚਾਰੀ*) ਹਨ।2। ਕਿਤਨੇ ਹੀ ਅਕ੍ਰਿਤਘਨ ਹਨ, ਕਿਤਨੇ ਹੀ ਬੇਮੁਖ ਅਤੇ ਦੁਰਾਚਾਰੀ ਹਨ।3। (ਕਿਤਨੇ ਹੀ) ਸੁਆਮੀ ਨਾਲ ਧ੍ਰੋਹ ਕਰਨ ਵਾਲੇ, ਵਿਸ਼ਵਾਸ-ਘਾਤੀ, ਲੂਣ-ਹਰਾਮੀ ਅਤੇ ਵੱਡੇ ਮੂਰਖ ਹਨ।4। (ਕਿਤਨੇ ਹੀ) ਕੰਜਰ (*ਬਿਖਲੀਪਤਿ*), ਵੇਸਵਾ-ਗਾਮੀ, ਸ਼ਰਾਬ ਵਿਚ ਮਸਤ ਅਤੇ ਵੱਡੇ ਵਿਕਾਰ ਕਰਨ ਵਾਲੇ ਹਨ।5। ਕਿਤਨੇ ਹੀ ਵਿਰੋਧ ਕਰਨ ਵਾਲੇ ਵਿਚੋਲੇ (*ਵਿਸਟ*) ਹਨ ਅਤੇ ਕਿਤਨੇ ਹੀ ਕੂੜੇ ਕੂੜ ਦਾ ਆਚਾਰ ਕਰਦੇ ਹਨ।6। ਪੂਰੇ ਗੁਰੂ ਤੋਂ ਬਿਨਾ ਅੰਤ ਵਿਚ ਖੁਆਰੀ ਹੀ ਹੁੰਦੀ ਹੈ।7।

੧੬

ਕਿਤਨੇ ਹੀ ਸੁੰਨੀ (ਮੁਸਲਮਾਨ) ਅਖਵਾਉਂਦੇ ਹਨ ਅਤੇ ਕਿਤਨੇ ਹੀ ਈਸਾ ਅਤੇ ਮੂਸਾ ਦੇ ਉਪਾਸਕ ਹਨ।1। ਕਿਤਨੇ ਹੀ ਸ਼ੀਆਏ (*ਰਾਫਜੀ*) ਹਨ ਅਤੇ ਕਿਤਨੇ ਹੀ ਮੁਲਹਿਦ ( ਜੋ ਕਿਆਮਤ ਨੂੰ ਨਹੀਂ ਮੰਨਦੇ) ਹਨ, (ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ।2। ਲੱਖਾਂ ਫਿਰੰਗੀ, ਅਰਮਨੀ, ਰੂਮੀ, ਜੰਗੀ ਅਤੇ ਦੁਸ਼ਮਨੀ ਦੇ ਦਾਉ-ਪੇਚ ਵਾਲੇ ਹਨ।3।

ਕਿਤੜੇ ਸਈਯਦ ਆਖੀਅਨਿ ਕਿਤੜੇ ਤੁਰਕਮਾਨ ਦੁਨਿਆਈ॥ (4)
ਕਿਤੜੇ ਮੁਗਲ ਪਠਾਨ ਹਨਿ ਹਬਸੀ ਤੇ ਕਿਲਮਾਕ ਅਵਾਈ॥ (5)
ਕੇਤੜਿਆ ਈਮਾਨ ਵਿਚਿ ਕਿਤੜੇ ਬੇਈਮਾਨ ਬਲਾਈ॥ (6)
ਨੇਕੀ ਬਦੀ ਨ ਲੁਕੇ ਲੁਕਾਈ ॥ (7)

੧੭

ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇਤੜੇ ਰੋਗੀ॥ (1)
ਕਿਤੜੇ ਸਹਜਿ ਸੰਜੋਗ ਵਿਚਿ ਕਿਤੜੇ ਵਿਛੜਿ ਹੋਇ ਵਿਜੋਗੀ॥ (2)
ਕੇਤੜੀਆ ਭੁਖੇ ਮਰਨਿ ਕੇਤੜਿਆ ਰਾਜੇ ਰਸ ਭੋਗੀ॥ (3)
ਕੇਤੜਿਆ ਦੇ ਸੋਹਿਲੇ ਕੇਤੜੀਆ ਦੁਖ ਰੋਵਨਿ ਸੋਗੀ॥ (4)
ਦੁਨੀਆ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ॥ (5)
ਕੇਤੜਿਆ ਹੀ ਸਚਿਆਰ ਕੇਤੜਿਆ ਦਗਾਬਾਜ ਦਰੋਗੀ॥ (6)
ਗੁਰਮੁਖਿ ਕੇ ਜੋਗੀਸਰੁ ਜੋਗੀ ॥ (7)

੧੮

ਕਿਤੜੇ ਅੰਨੇ ਆਖੀਅਨ ਕੇਤੜਿਆ ਹੀ ਦਿਸਨਿ ਕਾਣੇ॥ (1)
ਕੇਤੜਿਆ ਚੁਨ੍ਹੇ ਫਿਰਨਿ ਕਿਤੜੇ ਰਤੀਆਨੇ ਉਕਤਾਣੇ॥ (2)
ਕਿਤੜੇ ਨਕਟੇ ਗੁਣਗੁਣੇ ਕਿਤੜੇ ਬੋਲੇ ਬੁਚੇ ਲਾਣੇ॥ (3)
ਕੇਤੜਿਆ ਗਿਲ੍ਹੜ ਗਲੀ ਅੰਗਿ ਰਸਉਲੀ ਵੇਣਿ ਵਿਹਾਣੇ॥ (4)
ਟੁੰਡੇ ਬਾਡੇ ਕੇਤੜੇ ਗੰਜੇ ਲੁੰਜੇ ਕੋੜ੍ਹੀ ਜਾਣੇ॥ (5)
ਕਿਤੜੇ ਲੂਲੇ ਪਿੰਗੁਲੇ ਕਿਤੜੇ ਕੁਬੇ ਹੋਇ ਕੁੜਾਏ॥ (6)
ਕਿਤੜੇ ਖੁਸਰੇ ਹੀਜੜੇ ਕੇਤੜਿਆ ਗੁੰਗੇ ਤੁਤਲਾਣੇ॥ (7)
ਗੁਰ ਪੂਰੇ ਵਿਣੁ ਆਵਣ ਜਾਣੇ ॥(8)

੧੯

ਕੇਤੜਿਆ ਪਾਤਿਸਾਹ ਜਗਿ ਕਿਤੜੇ ਮਸਲਤਿ ਕਰਨ ਵਜੀਰਾ॥ (1)
ਕੇਤੜਿਆ ਉਮਰਾਉ ਲਖ ਮਨਸਬਦਾਰ ਹਜਾਰ ਵਡੀਰਾ॥ (2)
ਹਿਕਮਤਿ ਵਿਚਿ ਹਕੀਮ ਲਖ ਕਿਤੜੇ ਤਰਕਸ ਬੰਦ ਅਮੀਰਾ॥ (3)
ਕਿਤੜੇ ਚਾਕਰ ਚਾਕਰੀ ਭੋਈ ਮੇਠ ਮਹਾਵਤ ਮੀਰਾ॥ (4)

ਕਿਤਨੇ ਹੀ ਸੱਯਦ ਕਹੇ ਜਾਂਦੇ ਹਨ, ਕਿਤਨੇ ਹੀ ਤੁਰਕਮਾਨ ਦੇ ਨਿਵਾਸੀ ਦੁਨੀਆ ਵਿਚ ਆਏ ਹਨ।4। ਕਿਤਨੇ ਹੀ ਮੁਗ਼ਲ, ਪਠਾਣ, ਹਬਸ਼ੀ (ਹਬਸ ਦੇਸ਼ ਦੇ ਵਾਸੀ) ਅਤੇ ਕਿਲਮਾਖੀ ਅਵੈੜ ਹਨ।5। ਕਿਤਨੇ ਹੀ ਈਮਾਨਦਾਰ ਅਤੇ ਕਿਤਨੇ ਹੀ ਬੇਈਮਾਨ ਬਲਾਵਾਂ ਹਨ।6। ਨੇਕੀ ਅਤੇ ਬਦੀ ਲੁਕਾਇਆਂ ਲੁਕਦੀ ਨਹੀਂ।7।

੧੭

ਕਿਤਨੇ ਹੀ ਦਾਤੇ ਅਤੇ ਮੰਗਤੇ ਹਨ ਅਤੇ ਕਿਤਨੇ ਹੀ ਵੈਦ ਅਤੇ ਕਿਤਨੇ ਹੀ ਰੋਗੀ ਹਨ।1। ਕਿਤਨੇ ਸਹਿਜ ਸੁਭਾਵਿਕ ਸੰਯੋਗ ਵਿਚ ਰਹਿੰਦੇ ਹਨ ਅਤੇ ਕਿਤਨੇ ਹੀ ਵਿਛੜ ਕੇ ਵਿਯੋਗੀ ਹੋਏ ਹਨ।2। ਕਿਤਨੇ ਭੁਖੇ ਮਰਦੇ ਹਨ ਅਤੇ ਕਿਤਨੇ ਹੀ ਰਾਜੇ ਰਸਾਂ ਦਾ ਭੋਗ ਕਰਦੇ ਹਨ।3। ਕਿਤਨਿਆਂ (ਦੇ ਘਰ) ਆਨੰਦਮਈ ਗੀਤ ਗਾਏ ਜਾਂਦੇ ਹਨ ਅਤੇ ਕਿਤਨੇ ਹੀ ਦੁਖ ਵਿਚ ਰੋਣ ਵਾਲੇ ਸੋਗੀ ਹਨ।4। ਦੁਨੀਆ ਆਉਣ-ਜਾਣ ਵਾਲੀ ਹੈ (ਅਰਥਾਤ ਆਵਾਗਮਨ ਹੈ) ਕਿਤਨੀ ਹੋ ਚੁਕੀ ਹੈ, ਕਿਤਨੀ ਹੋਵੇਗੀ।5। ਕਿਤਨੇ ਹੀ ਸੱਚੇ ਆਚਾਰ ਵਾਲੇ ਹਨ ਅਤੇ ਕਿਤਨੇ ਹੀ ਕਪਟੀ ਅਤੇ ਝੂਠੇ ਹਨ।6। ਕੋਈ ਵਿਰਲਾ ਗੁਰਮੁਖ ਹੀ ਸ੍ਰੇਸ਼ਠ ਯੋਗੀ ਹੁੰਦਾ ਹੈ (ਅਰਥਾਤ ਪ੍ਰਭੂ ਨਾਲ ਏਕਾਕਾਰ ਦੀ ਅਵਸਥਾ ਮਾਣਦਾ ਹੈ)।7।

੧੮

ਕਿਤਨੇ ਅੰਨ੍ਹੇ ਕਹੇ ਜਾਂਦੇ ਹਨ ਅਤੇ ਕਿਤਨੇ ਹੀ ਕਾਣੇ ਦਿਸਦੇ ਹਨ।1। ਕਿਤਨੇ ਨਿੱਕੀਆਂ ਅੱਖਾਂ ਵਾਲੇ (ਚੁੰਨ੍ਹੇ) ਫਿਰਦੇ ਹਨ ਅਤੇ ਕਿਤਨੇ ਹੀ ਅੰਧਰਾਤੇ ਵਾਲੇ ਅਤੇ (ਕਿਤਨੇ ਹੀ) ਕੰਮਜ਼ੋਰ ਨਿਗਾਹ ਵਾਲੇ ਹਨ।2। ਕਿਤਨੇ ਨਕਟੇ, ਨੱਕ ਵਿਚ ਬੋਲਣ ਵਾਲੇ (*ਗੁਣਗੁਣੇ*) ਹਨ ਅਤੇ ਕਿਤਨੇ ਹੀ ਬੋਲੇ, ਨਕਟੇ ਅਤੇ ਬੁਲ੍ਹ ਕਟੇ (*ਲਾਣੇ*) ਹਨ।3। ਕਿਤਨਿਆਂ ਦੇ ਗੱਲਾਂ ਵਿਚ ਗਿਲ੍ਹੜ ਹਨ, (ਕਈਆਂ ਦੇ) ਅੰਗਾਂ ਉਪਰ ਰਸੌਲੀਆਂ ਹਨ, (ਕਿਤਨੇ ਹੀ) ਵਿਗੜੇ ਹੋਏ ਸ਼ਰੀਰ-ਅੰਗਾਂ ਵਾਲੇ ਹਨ।4। ਕਿਤਨੇ ਹੀ ਟੁੰਡੇ, ਬਾਂਡੇ, ਗੰਜੇ, ਲੁੰਜੇ, ਕੋੜ੍ਹੀ ਜਾਣੇ ਜਾਂਦੇ ਹਨ।5। ਕਿਤਨੇ ਹੀ ਲੂਲ੍ਹੇ ਪਿੰਗਲੇ ਹਨ, ਕਿਤਨੇ ਹੀ ਕੁਬੇ ਅਤੇ ਉੜ ਕੇ ਤੁਰਨ ਵਾਲੇ ਹਨ।6। ਕਿਤਨੇ ਹੀ ਖੁਸਰੇ, ਹੀਜੜੇ ਹਨ, ਕਿਤਨੇ ਹੀ ਗੁੰਗੇ ਅਤੇ ਤੁਤਲਾਉਣ ਵਾਲੇ ਹਨ।7। ਪੂਰੇ ਗੁਰੂ ਤੋਂ ਬਿਨਾ ਸਭ ਆਵਾਗਮਨ ਵਿਚ ਪਏ ਰਹਿੰਦੇ ਹਨ।8।

੧੯

ਜਗਤ ਵਿਚ ਕਿਤਨੇ ਹੀ ਬਾਦਸ਼ਾਹ ਹਨ ਅਤੇ ਕਿਤਨੇ ਹੀ ਸਲਾਹ ਕਰਨ ਵਾਲੇ ਵਜ਼ੀਰ ਹਨ।1। ਕਿਤਨੇ ਹੀ ਉਮਰਾਵ ਹਨ, ਲੱਖਾਂ ਔਹਦੇਦਾਰ ਅਤੇ ਹਜ਼ਾਰਾਂ ਵਡਿਆਂ ਮਰਾਤਬਿਆਂ ਵਾਲੇ ਹਨ।2। ਹਿਕਮਤ ਕਰਨ ਵਾਲੇ ਲੱਖਾਂ ਹਕੀਮ ਹਨ ਅਤੇ ਕਿਤਨੇ ਹੀ ਧਨੁਸ਼-ਧਾਰਣ ਕਰਨ ਵਾਲੇ ਅਮੀਰ ਹਨ।3। ਕਿਤਨੇ ਹੀ ਨੌਕਰੀ ਕਰਨ ਵਾਲੇ ਸੇਵਕ ਹਨ, (ਕਿਤਨੇ ਹੀ) ਘਾਹੀ (*ਭੋਈ*), ਤਬੇਲੇ ਦੇ ਦਰੋਗੇ (*ਮੇਠ*), ਮਹਾਵਤ ਅਤੇ ਮਿਰਾਸੀ ਹਨ।4।

ਲਖ ਫਰਾਸ ਲਖ ਸਾਰਵਾਨ ਮੀਰਾਖੋਰ ਸਈਸ ਵਹੀਰਾ॥ (5)
ਕਿਤੜੇ ਲਖ ਜਲੋਬਦਾਰ ਗਾਡੀਵਾਣ ਚਲਾਇ ਗਡੀਰਾ॥(6)
ਛੜੀਦਾਰ ਦਰਵਾਨ ਖਲੀਰਾ ॥ (7)

੨੦

ਕਿਤੜੇ ਲਖ ਨਗਾਰਚੀ ਕੇਤੜਿਆ ਢੋਲੀ ਸਹਨਾਈ॥ (1)
ਕੇਤੜਿਆ ਹੀ ਤਾਇਫੇ ਢਾਢੀ ਬਚੇ ਕਲਾਵਤ ਗਾਈ॥ (2)
ਕੇਤੜਿਆ ਹੀ ਬਹੁਰੂਪੀਏ ਬਾਜ਼ੀਗਰ ਲਖ ਭੰਡ ਅਤਾਈ॥ (3)
ਕਿਤੜੇ ਲਖ ਮਸਾਲਚੀ ਸਮਾ ਚਰਾਗ ਕਰਨਿ ਰੁਸਨਾਈ॥ (4)
ਕੇਤੜਿਆ ਹੀ ਕੋਰਚੀ ਆਮਲੁ ਤੋਗ ਸਿਲਹ ਸੁਖਦਾਈ॥ (5)
ਕੇਤੜਿਆ ਹੀ ਆਬਦਾਰ ਕਿਤੜੇ ਬਾਵਰਚੀ ਨਾਨਵਾਈ॥(6)
ਤੰਬੋਲੀ ਤੋਸਕਚੀ ਸੁਹਾਈ ॥ (7)

੨੧

ਕੇਤੜਿਆ ਖੁਸਬੋਇਦਾਰ ਕੇਤੜਿਆ ਰੰਗਰੇਜ ਤੰਬੋਲੀ॥ (1)
ਕਿਤੜੇ ਮੇਵੇਦਾਰ ਹਨਿ ਹੁਡਕ ਹੁਡਕੀਏ ਲੋਲਣ ਲੋਲੀ॥ (2)
ਖਿਜਮਤਿਗਾਰ ਖਵਾਸ ਲਖ ਗੋਲੰਦਾਜ ਤੋਪਕੀ ਤੋਲੀ॥ (3)
ਕੇਤੜਿਆ ਤਹਿਵੀਲਦਾਰ ਮੁਸਰਫਦਾਰ ਦਰੋਗੇ ਓਲੀ॥ (4)
ਕੇਤੜਿਆ ਕਿਰਸਾਣ ਹੋਇ ਕਰਿ ਕਿਰਸਾਣੀ ਅਤੁਲ ਅਤੋਲੀ॥ (5)
ਮੁਸਤੋਫੀ ਬੂਤਾਤ ਲਖ ਮੀਰਸਾਮੇ ਬਖਸੀ ਕੋਲ ਕੋਲੀ॥ (6)
ਕੇਤੜਿਆ ਦੀਵਾਨ ਹੋਇ ਕਰਨਿ ਕਰੋੜੀ ਮੁਲਕ ਢੰਢੋਲੀ॥ (7)
ਰਤਨ ਪਦਾਰਥ ਮੋਲ ਅਮੋਲੀ ॥ (8)

੨੨

ਕੇਤੜਿਆ ਹੀ ਜਉਹਰੀ ਲਖ ਸਰਾਫ ਬਜਾਜ ਵਪਾਰੀ॥ (1)
ਸਉਦਾਗਰ ਸਉਦਾਗਰੀ ਗਾਧੀ ਕਾਸੇਰੇ ਪਾਸਾਰੀ॥ (2)
ਕੇਤੜਿਆ ਪਰਚੂਨੀਏ ਕੇਤੜਿਆ ਦਲਾਲ ਬਜ਼ਾਰੀ॥ (3)
ਕੇਤੜਿਆ ਸਿਕਲੀਗਰਾ ਕਿਤੜੇ ਲਖ ਕਮਗਰ ਕਾਰੀ॥(4)

ਲੱਖਾਂ ਫਰਸ਼ ਵਿਛਾਉਣ ਵਾਲੇ (*ਫਰਾਸ*), ਲੱਖਾਂ ਊਠ ਪਾਲਣ ਵਾਲੇ, ਘੋੜਿਆਂ ਦੇ ਤਬੇਲੇ ਦੇ ਦਰੋਗੇ (*ਮੀਰਾਖੋਰ*) ਅਤੇ ਸਾਈਸ ਵੀ ਬੇਸ਼ੁਮਾਰ ਹਨ।5। ਕਿਤਨੇ ਲਖ ਜ਼ਿਲੇਦਾਰ ਹਨ (ਅਤੇ ਕਿਤਨੇ ਹੀ) ਗਾੜੀਬਾਨ ਗਡੀਆਂ ਨੂੰ ਚਲਾਉਣ ਵਾਲੇ ਹਨ।6। (ਕਿਤਨੇ ਹੀ) ਚੋਬਦਾਰ, ਦਰਬਾਨ ਅਤੇ ਖਿਡਾਵੇ (*ਖਲੀਰਾ*) ਹਨ।7।

੨੦

ਕਿਤਨੇ ਲੱਖ ਨਗਾਰਚੀ ਹਨ, ਕਿਤਨੇ ਹੀ ਢੋਲੀ ਅਤੇ ਸ਼ਹਿਨਾਈ ਵਾਦਕ ਹਨ।1। ਕਿਤਨੀਆਂ ਹੀ ਨਾਚੀਆਂ, ਢਾਢੀ ਦੇ ਪੁਤਰ ਅਤੇ ਕਲੌਂਤ ਹਨ।2। ਕਿਤਨੇ ਹੀ ਬਹੁਰੂਪੀਏ ਹਨ, ਲੱਖਾਂ ਬਾਜ਼ੀਗਰ, ਭੰਡ ਅਤੇ ਸ਼ੌਕੀਨ (*ਅਤਾਈ*) ਹਨ।3। ਕਿਤਨੇ ਲੱਖ ਮਸ਼ਾਲਚੀ ਹਨ, ਜੋ ਸ਼ਮਾ ਅਤੇ ਦੀਵੇ ਬਾਲ ਕੇ ਰੌਸ਼ਨੀ ਕਰਦੇ ਹਨ।4। ਕਿਤਨੇ ਹੀ ਸ਼ਸਤ੍ਰ ਬਣਾਉਣ ਵਾਲੇ ਅਤੇ ਸੁਖਦਾਇਕ ਕਵਚ ਬਣਾਉਣ ਵਾਲੇ ਕਾਰੀਗਰ (*ਆਮਲੁ*) ਹਨ।5। ਕਿਤਨੇ ਹੀ ਪਾਣੀ ਪਿਲਾਉਣ ਵਾਲੇ, ਕਿਤਨੇ ਹੀ ਰਸੋਈਏ ਅਤੇ ਰੋਟੀ ਤਿਆਰ ਕਰਨ ਵਾਲੇ ਹਨ।6। (ਕਿਤਨੇ ਹੀ) ਪਾਨ-ਬੀੜਾ ਖੁਆਉਣ ਵਾਲੇ (*ਤੰਬੋਲੀ*) ਅਤੇ ਮੋਦੀ (*ਤੋਸਕਚੀ*) ਸ਼ੋਭਦੇ ਹਨ।7।

੨੧

ਕਿਤਨੇ ਖ਼ੁਸ਼ਬੋਆਂ ਵੇਚਣ ਵਾਲੇ, ਕਿਤਨੇ ਹੀ ਲਿਲਾਰੀ ਅਤੇ ਤੰਬੋਲੀ (ਪਾਨ ਬੀੜਾਂ ਤਿਆਰ ਕਰਨ ਵਾਲਾ) ਹਨ।1। ਕਿਤਨੇ ਮੇਵੇ ਵੇਚਣ ਵਾਲੇ, (ਕਿਤਨੇ ਹੀ) ਸ਼ਰਤਾਂ ਬੰਨ੍ਹਣ ਵਾਲੇ *ਹੁਡਕ ਹੁਡਕੀਏ* (ਅਤੇ ਕਿਤਨੀਆਂ ਹੀ) ਸੁੰਦਰ ਦਰਬਾਰੀ ਨਾਚੀਆਂ ਜਾਂ ਵੇਸਵਾਵਾਂ ਹਨ।2। ਲੱਖਾਂ ਹੀ ਸੇਵਕ ਅਤੇ ਦਰਬਾਰੀ ਅਮੀਰ ਹਨ (ਅਤੇ ਕਿਤਨੇ ਹੀ) ਗੋਲਾ ਦਾਗਣ ਵਾਲੇ ਤੋਪਚੀ ਅਤੇ ਮੋਦੀ ਹਨ।3। ਕਿਤਨੇ ਹੀ ਰੋਕੜੀਏ, ਨਿਗਰਾਨ (*ਮੁਸਰਫਦਾਰ*), ਦਰੋਗੇ ਅਤੇ ਰਸਦ ਦੇਣ ਵਾਲੇ ਹਨ।4। ਕਿਤਨੇ ਹੀ ਕਿਰਸਾਨ ਹੋ ਕੇ ਅਸੀਮ ਧਰਤੀ ਨੂੰ ਬੀਜਦੇ ਹਨ।5। ਲੱਖਾਂ ਹਿਸਾਬ ਕਿਤਾਬ ਦੀ ਪੜਤਾਲ ਕਰਨ ਵਾਲੇ, ਘਰ-ਬਾਰ ਦੇ ਖਰਚੇ ਦਾ ਹਿਸਾਬ ਰਖਣ ਵਾਲੇ, ਸੁਗੰਧੀਆਂ ਰਖਣ ਵਾਲੇ ਅਧਿਕਾਰੀ, ਸੈਨਾਪਤੀ, ਕੋਲ (ਜਾਤਿ ਵਿਸ਼ੇਸ਼) ਅਤੇ ਜੁਲਾਹੇ ਹਨ।6। ਕਿਤਨੇ ਹੀ ਪ੍ਰਬੰਧਕ ਵਜ਼ੀਰ ਹਨ (ਜੋ) ਦੇਸ਼ (ਦੀ ਆਮਦਨ ਦੀ) ਨਿਸ਼ਾਨਦੇਹੀ ਕਰਕੇ ਕਰੋੜਾਂ (ਦਾ ਹਿਸਾਬ ਰਖਦੇ ਹਨ)।7। (ਬਾਦਸ਼ਾਹ ਦੇ ਖ਼ਜ਼ਾਨੇ ਵਿਚ) ਅਮੋਲਕ ਰਤਨ ਰੂਪ ਪਦਾਰਥ ਸੰਜੋਦੇ ਹਨ।8।

੨੨

ਕਿਤਨੇ ਹੀ ਹੀਰੇ ਪੰਨੇ ਵੇਚਣ ਵਾਲੇ ਹਨ, ਲੱਖਾਂ ਹੀ ਸਰਾਫ਼, ਬਜਾਜ ਅਤੇ ਵਪਾਰੀ ਹਨ।1। (ਕਿਤਨੇ ਹੀ) ਸੌਦਾਗਰੀ ਕਰਨ ਵਾਲੇ ਸੌਦਾਗਰ, ਸੁਗੰਧਾਂ ਵੇਚਣ ਵਾਲੇ, ਕਸੇਰੇ ਅਤੇ ਪਸਾਰੀ ਹਨ।2। ਕਿਤਨੇ ਹੀ ਪਰਚੂਨੀਏ ਹਨ ਅਤੇ ਕਿਤਨੇ ਹੀ ਬਾਜ਼ਾਰਾਂ ਵਿਚ ਦਲਾਲ (ਵਿਚਰਦੇ) ਹਨ।3। ਕਿਤਨੇ ਹੀ ਸਿਕਲੀਗਰ ਹਨ ਅਤੇ ਕਿਤਨੇ ਲੱਖ ਹੀ ਕਮਾਨਾਂ ਬਣਾਉਣ ਵਾਲੇ ਕਾਰੀਗਰ ਹਨ।4।

ਕੇਤੜਿਆ ਕੁਮ੍ਹਿਆਰ ਲਖ ਕਾਗਦ ਕੁਟ ਘਣੇ ਲੂਣਾਰੀ॥ (5)
ਕਿਤੜੇ ਦਰਜੀ ਧੋਬੀਆ ਕਿਤੜੇ ਜਰ ਲੋਹੇ ਸਿਰ ਹਾਰੀ॥ (6)
ਕਿਤੜੇ ਭੜਭੂੰਜੇ ਭਠਿਆਰੀ ॥ (7)

੨੩

ਕੇਤੜਿਆ ਕਾਰੂੰਜੜੇ ਕੇਤੜਿਆ ਦਬਗਰ ਕਾਸਾਈ॥ (1)
ਕੇਤੜਿਆ ਮਨਿਆਰ ਲਖੁ ਕੇਤੜਿਆ ਚਮਿਆਰ ਅਰਾਈ॥ (2)
ਭੰਗਹੇਰੇ ਹੋਇ ਕੇਤੜੇ ਬਗਨੀਗਰਾ ਕਲਾਲ ਹਵਾਈ॥ (3)
ਕਿਤੜੇ ਭੰਗੀ ਪੋਸਤੀ ਅਮਲੀ ਸੋਫੀ ਘਣੀ ਲੁਕਾਈ॥ (4)
ਕੇਤੜਿਆ ਕਹਾਰ ਲਖ ਗੁਜਰ ਲਖ ਅਹੀਰ ਗਣਾਈ॥ (5)
ਕਿਤੜੇ ਹੀ ਲਖ ਚੂਹੜੇ ਜਾਤਿ ਅਜਾਤਿ ਸਨਾਤਿ ਅਲਾਈ॥ (6)
ਨਾਵ ਥਾਵ ਲਖ ਕੀਮ ਨ ਪਾਈ ॥ (7)

੨੪

ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ॥ (1)
ਪੈਰੀ ਪੈ ਪਾਖਾਕੁ ਹੋਇ ਗੁਰਮੁਖਿ ਗੁਰਸਿਖ ਆਪੁ ਗਵਾਏ॥ (2)
ਸਾਧਸੰਗਤਿ ਭਉ ਭਾਉ ਕਰਿ ਸੇਵਕ ਸੇਵਾ ਕਾਰ ਕਮਾਏ॥ (3)
ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ॥ (4)
ਸਬਦਿ ਸੁਰਤਿ ਲਿਵਲੀਣੁ ਹੋਇ ਦਰਗਹ ਮਾਣ ਨਿਮਾਣਾ ਪਾਏ॥ (5)
ਚਲਣੁ ਜਾਣਿ ਅਜਾਣੁ ਹੋਇ ਆਸਾ ਵਿਚਿ ਨਿਰਾਸੁ ਵਲਾਏ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖਾਏ ॥ (7)

## ਵਾਰ ੯

### ਪਉੜੀ ੧

ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤਿ ਅਬਿਨਾਸੀ॥ (1)
ਪਾਰਬ੍ਰਹਮੁ ਗੁਰ ਸਬਦ ਹੈ ਸਤਸੰਗਿ ਨਿਵਾਸੀ॥ (2)
ਸਾਧਸੰਗਤਿ ਸਚੁਖੰਡੁ ਹੈ ਭਾਉ ਭਗਤਿ ਅਭਿਆਸੀ॥ (3)
ਚਹੁ ਵਰਨਾ ਉਪਦੇਸ ਕਰਿ ਗੁਰਮਤਿ ਪਰਗਾਸੀ॥ (4)
ਪੈਰੀ ਪੈ ਪਾਖਾਕ ਹੋਇ ਗੁਰਮੁਖਿ ਰਹਿਰਾਸੀ॥ (5)

ਕਿਤਨੇ ਹੀ ਕੁਮਿਹਾਰ ਹਨ, ਲੱਖਾਂ ਕਾਗ਼ਜ਼ ਕੁਟਣ ਵਾਲੇ ਅਤੇ ਬਹੁਤ ਸਾਰੇ ਲੂਣ ਤਿਆਰ ਕਰਨ ਵਾਲੇ ਹਨ।5। ਕਿਤਨੇ ਹੀ ਦਰਜ਼ੀ, ਧੋਬੀ ਹਨ ਅਤੇ ਕਿਤਨੇ ਹੀ ਲੋਹੇ ਉਪਰ ਸੋਨੇ ਦਾ ਕੰਮ ਕਰਨ ਵਾਲੇ ਹਨ।6। ਕਿਤਨੇ ਹੀ ਭਠਿਆਰੇ ਅਤੇ ਭੜਭੂੰਜੇ ਹਨ।7।

੨੩

ਕਿਤਨੇ ਹੀ ਕਰੂੰਜੜੇ (ਹੋਕਾ ਦੇ ਕੇ ਵਸਤੂਆਂ ਵੇਚਣ ਵਾਲੇ) ਹਨ, ਕਿਤਨੇ ਹੀ ਕੁਪੇ ਬਣਾਉਣ ਵਾਲੇ (*ਦਬਗਰ*) ਅਤੇ ਕਸਾਈ ਹਨ।1। ਕਿਤਨੇ ਹੀ ਮੁਨਿਆਰ ਹਨ, ਕਿਤਨੇ ਲਖ ਚਮਿਆਰ ਅਤੇ ਅਰਾਈਂ ਹਨ।2। ਕਿਤਨੇ ਭੰਗ ਵੇਚਣ ਵਾਲੇ, ਕਿਤਨੇ ਹੀ ਵੰਗਾਂ ਬਣਾਉਣ ਵਾਲੇ, ਸ਼ਰਾਬ ਕਢਣ ਅਤੇ ਵੇਚਣ ਵਾਲੇ ਅਤੇ ਆਤਸ਼ਬਾਜ਼ (*ਹਵਾਈ*) ਹਨ।3। ਕਿਤਨੇ ਹੀ ਭੰਗੀ, ਪੋਸਤੀ, ਅਮਲੀ, ਸੋਫੀ ਹਨ, (ਜਿਨ੍ਹਾਂ ਲੋਕਾਂ ਦੀ) ਗਿਣਤੀ ਬਹੁਤ ਹੈ।4। ਕਿਤਨੇ ਕਹਾਰ ਹਨ, ਲੱਖਾਂ ਗੁਜਰ ਅਤੇ ਲੱਖਾਂ ਅਹੀਰ ਗਿਣੇ ਜਾਂਦੇ ਹਨ।5। ਕਿਤਨੇ ਹੀ ਲੱਖਾਂ ਚੂਹੜੇ ਹਨ ਅਤੇ ਕਿਤਨੇ ਹੀ ਜਾਤਾਂ ਤੋਂ ਬਾਹਰ ਅਜਾਤਿ (ਚੰਡਾਲ ਆਦਿ) ਹਨ।6। ਨਾਂ ਅਤੇ ਥਾਂ ਲੱਖਾਂ ਹਨ, (ਪਰ ਉਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ।7।

੨੪

ਲੱਖਾਂ ਉਤਮ, ਮੱਧਮ ਅਤੇ ਨੀਚ ਹਨ, (ਪਰ) ਗੁਰਮੁਖ ਨੀਚਾਂ ਤੋਂ ਵੀ ਨੀਚ ਸਦਾਉਂਦਾ ਹੈ।1। ਗੁਰਮੁਖ ਪੈਰੀ ਪੈ ਕੇ, ਪੈਰਾਂ ਦੀ ਧੂੜ ਬਣ ਕੇ ਆਪਾ-ਭਾਵ ਗੰਵਾਉਂਦਾ ਹੋਇਆ ਗੁਰੂ ਦਾ ਸਿੱਖ ਹੁੰਦਾ ਹੈ।2। ਸਾਧ ਸੰਗਤ ਵਿਚ ਈਸ਼ਵਰੀ ਡਰ ਅਤੇ ਪ੍ਰੇਮ-ਭਗਤੀ ਨੂੰ ਪਾਲ ਕੇ ਸੇਵਕ ਵਜੋਂ ਸੇਵਾ ਨਿਭਾਉਂਦਾ ਹੈ।3। (ਗੁਰਸਿੱਖ) ਮਿੱਠਾ ਬੋਲਦੇ ਹਨ, ਨਿਵ ਕੇ ਚਲਦੇ ਹਨ ਅਤੇ ਹੱਥੋਂ (ਦਾਨ ਦੇਣਾ) ਚੰਗਾ ਸਮਝਦੇ ਹਨ।4। ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਨਿਮਾਣੇ ਬਣਦੇ ਹਨ ਅਤੇ ਈਸ਼ਵਰੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।5। ਉਹ (ਸੰਸਾਰ ਤੋਂ) ਚਲੇ ਜਾਣ ਦੀ ਗੱਲ ਸਮਝ ਕੇ ਭੋਲੇ ਬਣੇ ਹੋਏ ਵਿਚਰਦੇ ਹਨ ਅਤੇ ਆਸਾ ਵਿਚ ਵੀ ਨਿਰਾਸ ਬਣੇ ਰਹਿੰਦੇ ਹਨ।6। ਗੁਰਮੁਖ ਅਲੱਖ (ਪ੍ਰਭੂ) ਨੂੰ ਲਖ ਕੇ (ਆਤਮਿਕ) ਸੁਖ ਰੂਪ ਫਲ ਪ੍ਰਾਪਤ ਕਰਦੇ ਹਨ।7।

## ਵਾਰ ੯

### ਪਉੜੀ ੧

ਸਦੀਵੀ ਅਬਿਨਾਸ਼ੀ ਪੂਰਣ ਬ੍ਰਹਮ (ਦਾ ਸਾਕਾਰ) ਸਰੂਪ ਗੁਰੂ ਹੈ।1। ਗੁਰੂ ਸ਼ਬਦ ਹੀ ਪਾਰਬ੍ਰਹਮ ਦਾ ਵਾਚਕ ਹੈ ਜਿਸ ਦਾ ਨਿਵਾਸ ਸਾਧ-ਸੰਗਤ ਵਿਚ ਹੈ।2। ਸਾਧ-ਸੰਗਤ ਹੀ ਸੱਚ ਖੰਡ ਹੈ ਜਿਥੇ ਅਬਿਨਾਸ਼ੀ ਪ੍ਰਭੂ ਦੀ ਪ੍ਰੇਮ-ਭਗਤੀ ਹੁੰਦੀ ਹੈ।3। ਚੌਹਾਂ ਵਰਣਾਂ ਨੂੰ ਉਪਦੇਸ਼ ਕਰਨ ਨਾਲ ਗੁਰਮਤਿ ਦਾ ਪ੍ਰਗਟਾਵਾ ਹੁੰਦਾ ਹੈ।4। (ਜਿਥੇ) ਪੈਰੀਂ ਪੈ ਕੇ ਚਰਣ-ਧੂੜ ਹੋ ਜਾਣ ਵਾਲੀ ਮਰਯਾਦਾ ਗੁਰਸਿੱਖਾਂ ਨੇ ਧਾਰਣ ਕੀਤੀ ਹੈ।5।

ਮਾਇਆ ਵਿਚ ਉਦਾਸੁ ਗਤਿ ਹੋਇ ਆਸ ਨਿਰਾਸੀ ॥ (6)

੨

ਗੁਰਸਿਖੀ ਬਾਰੀਕ ਹੈ ਸਿਲ ਚਟਣ ਫਿਕੀ॥ (1)
ਤ੍ਰਿਖੀ ਖੰਡੇ ਧਾਰ ਹੈ ਉਹ ਵਾਲਹੁ ਨਿਕੀ॥ (2)
ਭੂਤ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ॥ (3)
ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ॥ (4)
ਦੂਆ ਤੀਆ ਵੀਸਰੈ ਸਣ ਕਕਾ ਕਿਕੀ॥ (5)
ਸਭੇ ਸਿਕਾਂ ਪਰਹਰੈ ਸੁਖੁ ਇਕਤੁ ਸਿਕੀ ॥ (6)

੩

ਗੁਰਮੁਖਿ ਮਾਰਗੁ ਆਖੀਐ ਗੁਰਮਤਿ ਹਿਤਕਾਰੀ॥ (1)
ਹੁਕਮਿ ਰਜਾਈ ਚਲਣਾ ਗੁਰ ਸਬਦ ਵੀਚਾਰੀ॥ (2)
ਭਾਣਾ ਭਾਵੈ ਖਸਮ ਕਾ ਨਿਹਚਉ ਨਿਰੰਕਾਰੀ॥ (3)
ਇਸ਼ਕ ਮੁਸਕ ਮਹਕਾਰੁ ਹੈ ਹੁਇ ਪਰਉਪਕਾਰੀ॥ (4)
ਸਿਦਕ ਸਬੂਰੀ ਸਾਬਤੇ ਮਸਤੀ ਹੁਸਿਆਰੀ॥ (5)
ਗੁਰਮੁਖਿ ਆਪੁ ਗਵਾਇਆ ਜਿਣਿ ਹਉਮੈ ਮਾਰੀ ॥ (6)

੪

ਭਾਇ ਭਗਤਿ ਭੈ ਚਲਣਾ ਹੋਇ ਪਾਹੁਣਾਚਾਰੀ॥ (1)
ਚਲਣ ਜਾਣਿ ਅਜਾਣੁ ਹੋਇ ਗਹੁ ਗਰਬੁ ਨਿਵਾਰੀ॥ (2)
ਗੁਰਸਿਖ ਨਿਤ ਪਰਾਹੁਣੇ ਏਹੁ ਕਰਣੀ ਸਾਰੀ॥ (3)
ਗੁਰਮੁਖਿ ਸੇਵ ਕਮਾਵਣੀ ਸਤਿਗੁਰੂ ਪਿਆਰੀ॥(4)
ਸਬਦ ਸੁਰਤਿ ਲਿਵਲੀਣ ਹੋਇ ਪਰਵਾਰ ਸੁਧਾਰੀ॥ (5)
ਸਾਧਸੰਗਤਿ ਜਾਇ ਸਹਜਿ ਘਰਿ ਨਿਰਮਲਿ ਨਿਰੰਕਾਰੀ ॥ (6)

੫

ਪਰਮ ਜੋਤਿ ਪਰਗਾਸੁ ਕਰਿ ਉਨਮਨਿ ਲਿਵ ਲਾਈ॥ (1)
ਪਰਮ ਤਤੁ ਪਰਵਾਣੁ ਕਰ ਅਨਹਦਿ ਧੁਨਿ ਵਾਈ॥ (2)
ਪਰਮਾਰਥ ਪਰਬੋਧ ਕਰਿ ਪਰਮਾਤਮ ਹਾਈ॥ (3)

(ਉਹ) ਮਾਇਆ ਵਿਚ ਵਿਚਰਦੇ ਹੋਏ ਵੀ ਉਦਾਸ ਸਥਿਤੀ ਵਾਲੇ ਹਨ (ਅਤੇ) ਆਸਾ ਵਿਚ ਨਿਰਾਸ਼ ਰਹਿੰਦੇ ਹਨ।6।

੨

ਗੁਰਸਿੱਖੀ (ਬਹੁਤ) ਸੂਖਮ ਹੈ, ਸਿਲ ਚਟਣ ਵਾਂਗ ਫਿਕੀ ਹੈ।1। ਉਹ ਖੰਡੇ ਦੀ ਧਾਰ ਨਾਲੋਂ ਤਿਖੀ ਅਤੇ ਵਾਲ ਨਾਲੋਂ ਨਿਕੀ ਹੈ।2। ਭੂਤ, ਭਵਿਖ ਅਤੇ ਵਰਤਮਾਨ ਕਾਲਾਂ ਵਿਚ (ਗੁਰਸਿੱਖੀ ਨੂੰ) ਬਰਾਬਰ ਮੇਚਦਿਆਂ (ਕੋਈ) ਮਿਚਦਾ (*ਮਿਕਣਿ ਮਿਕੀ*) ਨਹੀਂ ਹੈ।3। (ਸਾਧ-ਸੰਗਤ ਰੂਪ) ਇਸ ਘਰ ਵਿਚ ਦ੍ਵੈਤ-ਭਾਵ ਖ਼ਤਮ ਹੋ ਜਾਂਦਾ ਹੈ ਅਤੇ ਏਕਾਕਾਰ ਹੋ ਜਾਈਦਾ ਹੈ।4। ਦੁਬਿਧਾ, ਤ੍ਰਿਕੁਟੀ ਅਤੇ ਹੋਰ ਝੇੜਿਆਂ ਸਮੇਤ ਸਭ ਵਿਸਰ ਜਾਂਦੇ ਹਨ।5। ਸਾਰੀਆਂ ਸਿਕਾਂ ਨੂੰ ਦੂਰ ਕਰ ਦੇਣ ਨਾਲ (ਕੇਵਲ) ਇਕ ਸਿੱਖੀ ਵਿਚ ਹੀ ਸੁਖ ਮਿਲਦਾ ਹੈ।6।

੩

ਗੁਰਮਤਿ ਵਿਚ ਹਿਤ ਰਖਣਾ ਹੀ ਗੁਰਮੁਖ ਦਾ ਮਾਰਗ ਹੈ।1। (ਗੁਰਮੁਖ) ਪ੍ਰਭੂ ਦਾ ਭਾਣਾ ਮੰਨਦਾ ਹੈ ਅਤੇ ਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ।2। ਨਿਰਾਕਾਰ ਪ੍ਰਭੂ ਵਿਚ ਨਿਸਚਾ ਰਖਣ ਨਾਲ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ।3। ਪ੍ਰੇਮ ਅਤੇ ਕਸਤੂਰੀ ਦੀ ਮਹਿਕ ਵਾਂਗ ਪ੍ਰੇਮ-ਭਗਤੀ ਦੀ ਜੁਗਤ ਕਰਕੇ ਉਹ) ਪਰਉਪਕਾਰੀ ਹੋ ਜਾਂਦਾ ਹੈ।4। (ਉਹ) ਸਿਦਕ, ਸੰਤੋਖ, ਮਸਤੀ ਵਿਚ ਅਖੰਡ ਸਾਵਧਾਨੀ ਪਾਲਦਾ ਹੈ।5। ਗੁਰਮੁਖ ਆਪਾ-ਭਾਵ ਖ਼ਤਮ ਕਰ ਦਿੰਦਾ ਹੈ ਅਤੇ ਹਉਮੈ ਨੂੰ ਮਾਰ ਕੇ ਜਿਤ ਪ੍ਰਾਪਤ ਕਰਦਾ ਹੈ।6।

੪

(ਗੁਰਮੁਖ) ਪ੍ਰੇਮ-ਭਗਤੀ ਅਤੇ ਈਸ਼ਵਰੀ ਭੈ ਵਿਚ ਵਿਚਰਦਾ ਹੋਇਆ, (ਸੰਸਾਰ) ਦੀ ਰਹਿਤ ਨੂੰ ਕੇਵਲ ਪ੍ਰਾਹੁਣਾਚਾਰੀ ਸਮਝਦਾ ਹੈ।1। (ਸੰਸਾਰ ਦੇ) ਚਲਨ ਨੂੰ ਜਾਣ ਕੇ ਅਜਾਣ ਬਣਿਆ ਰਹਿੰਦਾ ਹੈ ਅਤੇ ਹੰਕਾਰ ਦਾ ਤਿਆਗ ਕਰਦਾ ਹੈ।2। ਗੁਰਸਿੱਖ (ਆਪਣੇ ਆਪ ਨੂੰ) ਨਿਤ ਪ੍ਰਾਹੁਣਾ ਸਮਝਦਾ ਹੈ, ਇਹ ਕਰਨੀ ਅਥਵਾ ਸੋਚ ਉਤਮ ਹੈ।3। ਗੁਰਮੁਖ ਦੁਆਰਾ ਸੇਵਾ ਕਰਨੀ ਸਤਿਗੁਰੂ ਨੂੰ ਪਿਆਰੀ ਲਗਦੀ ਹੈ।4। (ਗੁਰਮੁਖ) ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਸਾਰੇ ਪਰਿਵਾਰ ਨੂੰ ਸੁਧਾਰਨ ਵਾਲਾ ਹੁੰਦਾ ਹੈ।5। ਸਤਿਸੰਗ ਵਿਚ ਜਾ ਕੇ ਨਿਰਮਲ ਨਿਰਾਕਾਰ ਦੇ ਸਹਿਜ ਘਰ ਵਿਚ ਨਿਵਾਸ ਕਰਦਾ ਹੈ।6।

੫

(ਗੁਰਸਿੱਖ ਆਪਣੇ ਹਿਰਦੇ ਵਿਚ) ਪਰਮ ਜੋਤਿ ਦਾ ਪ੍ਰਕਾਸ਼ ਕਰਕੇ ਤੁਰੀਆ ਪਦ ਵਿਚ ਲਿਵ ਲਗਾਉਂਦਾ ਹੈ।1। ਪਰਮ ਤੱਤ੍ਵ ਰੂਪ ਪ੍ਰਭੂ ਨੂੰ ਪ੍ਰਵਾਨ ਕਰਕੇ ਅਨਹਦ ਨਾਦ ਦੀ ਧੁਨੀ ਵਜਾਉਂਦਾ ਹੈ।2। ਪਰਮਾਰਥ ਨੂੰ ਜਾਣ ਕੇ (ਗੁਰਸਿੱਖ ਦੀ ਆਤਮਾ) ਪਰਮਾਤਮਾ ਰੂਪ ਹੀ ਹੋ ਜਾਂਦੀ ਹੈ।3।

ਗੁਰ ਉਪਦੇਸੁ ਅਵੇਸੁ ਕਰਿ ਅਨਭਉ ਪਦੁ ਪਾਈ॥ (4)
ਸਾਧਸੰਗਤਿ ਕਰਿ ਸਾਧਨਾ ਇਕ ਮਨਿ ਇਕੁ ਧਿਆਈ॥ (5)
ਵੀਹ ਇਕੀਹ ਚੜਾਉ ਚੜਿ ਇਉ ਨਿਜ ਘਰਿ ਜਾਈ ॥ (6)

੬

ਦਰਪਣਿ ਵਾਗਿ ਧਿਆਨੁ ਧਰਿ ਆਪੁ ਆਪ ਨਿਹਾਲੈ॥ (1)
ਘਟਿ ਘਟਿ ਪੂਰਨ ਬ੍ਰਹਮੁ ਹੈ ਚੰਦੁ ਜਲ ਵਿਚਿ ਭਾਲੈ॥ (2)
ਗੋਰਸ ਗਾਈ ਵੇਖਦਾ ਘਿਉ ਦੁਧੁ ਵਿਚਾਲੈ॥ (3)
ਫੁਲਾ ਅੰਦਰਿ ਵਾਸੁ ਲੈ ਫਲ ਸਾਉ ਸਮਾਲੈ॥ (4)
ਕਾਸਟ ਅਗਨਿ ਚਲਿਤੁ ਵੇਖਿ ਜਲ ਧਰਤਿ ਹਿਆਲੈ॥ (5)
ਘਟਿ ਘਟਿ ਪੂਰਨੁ ਬ੍ਰਹਮੁ ਹੈ ਗੁਰਮੁਖਿ ਵੇਖਾਲੈ ॥(6)

੭

ਦਿਬ ਦਿਸਟਿ ਗੁਰ ਧਿਆਨੁ ਧਰਿ ਸਿਖ ਵਿਰਲਾ ਕੋਈ॥ (1)
ਰਤਨ ਪਾਰਖੂ ਹੋਇ ਕੈ ਰਤਨਾ ਅਵਲੋਈ॥ (2)
ਮਨੁ ਮਾਣਕੁ ਨਿਰਮੋਲਕਾ ਸਤਿਸੰਗਿ ਪਰੋਈ॥ (3)
ਰਤਨਮਾਲ ਗੁਰਸਿਖ ਜਗਿ ਗੁਰਮਤਿ ਗੁਣ ਗੋਈ॥ (4)
ਜੀਵਦਿਆ ਮਰਿ ਅਮਰ ਹੋਇ ਸੁਖ ਸਹਿਜ ਸਮੋਈ॥ (5)
ਓਤਿ ਪੋਤਿ ਜੋਤੀ ਜੋਤਿ ਮਿਲਿ ਜਾਣੈ ਜਾਣੋਈ ॥ (6)

੮

ਰਾਗ ਨਾਦ ਵਿਸਮਾਦੁ ਹੋਇ ਗੁਣ ਗਹਿਰ ਗੰਭੀਰਾ॥ (1)
ਸਬਦ ਸੁਰਤਿ ਲਿਵਲੀਣ ਹੋਇ ਅਨਹਦਿ ਧੁਨਿ ਧੀਰਾ॥ (2)
ਜੰਤ੍ਰੀ ਜੰਤ੍ਰ ਵਜਾਇਦਾ ਮਨਿ ਉਨਿਮਨਿ ਚੀਰਾ॥ (3)
ਵਜ ਵਜਾਇ ਸਮਾਇ ਲੈ ਗੁਰ ਸਬਦ ਵਜੀਰਾ॥ (4)
ਅੰਤਰਿਜਾਮੀ ਜਾਣੀਐ ਅੰਤਰਿਗਤਿ ਪੀਰਾ॥ (5)
ਗੁਰ ਚੇਲਾ ਚੇਲਾ ਗੁਰੂ ਬੇਧਿ ਹੀਰੈ ਹੀਰਾ ॥ (6)

੯

ਪਾਰਸੁ ਹੋਇਆ ਪਾਰਸਹੁ ਗੁਰਮੁਖਿ ਵਡਿਆਈ॥ (1)
ਹੀਰੇ ਹੀਰਾ ਬੇਧਿਆ ਜੋਤੀ ਜੋਤਿ ਮਿਲਾਈ॥ (2)

ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਪ੍ਰਵਿਸ਼ਟ ਕਰਾ ਕੇ ਭੈ-ਮੁਕਤ ਪਦ ਪ੍ਰਾਪਤ ਕਰਦਾ ਹੈ।4। ਸਾਧ-ਸੰਗਤ ਵਿਚ ਭਗਤੀ-ਸਾਧਨਾ ਕਰਕੇ ਇਕ ਮਨ ਨਾਲ ਇਕ ਪ੍ਰਭੂ ਦੀ ਆਰਾਧਨਾ ਕਰਦਾ ਹੈ।5। ਵੀਹ ਵਿਸਵੇ ਇਕ ਪ੍ਰਭੂ ਦੀ ਭਗਤੀ ਦੇ ਸਿਖਰ ਨੂੰ ਛੋਹ ਕੇ ਇਉਂ ਆਪਣੇ ਨਿਜ ਸਰੂਪ ਘਰ ਵਿਚ ਜਾਂਦਾ ਹੈ।6।

੬

(ਗੁਰਮੁਖ) ਸ਼ੀਸ਼ੇ ਵਿਚ ਧਿਆਨ ਧਰਨ ਵਾਂਗ ਆਪਣੇ ਆਪ ਨੂੰ ਪਛਾਣਦਾ ਹੈ।1। ਹਰ ਇਕ ਸ਼ਰੀਰ ਵਿਚ ਬ੍ਰਹਮ ਸਥਿਤ ਹੈ ਜਿਵੇਂ ਚੰਦ੍ਰਮਾ (ਸਭ) ਜਲਾਂ ਵਿਚ ਲਭਦਾ ਹੈ।2। (ਸਭ) ਗਊਆਂ ਵਿਚ (ਚਿੱਟੇ ਰੰਗ ਦਾ ਦੁੱਧ) ਵੇਖਦਾ ਹੈ ਅਤੇ ਦੁੱਧ ਵਿਚ ਘਿਓ ਨੂੰ ਭਾਲਦਾ ਹੈ।3। ਫੁਲਾਂ ਵਿਚ ਵਾਸਨਾ ਅਤੇ ਫਲਾਂ ਵਿਚ ਰਸ/ਸੁਆਦ ਦੇਖਦਾ ਹੈ।4। ਕਾਠ ਵਿਚ ਅਗਨੀ ਦੀ ਸਮਾਈ ਦਾ ਕੌਤਕ ਅਤੇ ਧਰਤੀ ਦੇ ਹਿਰਦੇ ਵਿਚ ਜਲ ਦੀ ਸਮਾਈ ਦਾ ਚਰਿਤ ਵੇਖਦਾ ਹੈ।5। ਹਰ ਇਕ ਸ਼ਰੀਰ ਵਿਚ ਬ੍ਰਹਮ ਸਥਿਤ ਹੈ, (ਜੋ) ਗੁਰਮੁਖ ਵਿਖਾਉਂਦਾ ਹੈ।6।

੭

ਕੋਈ ਵਿਰਲਾ ਸਿੱਖ ਹੀ ਦਿਬ ਦ੍ਰਿਸ਼ਟੀ ਨਾਲ ਗੁਰੂ ਵਿਚ ਧਿਆਨ ਧਰਦਾ ਹੈ।1। (ਉਹ) ਰਤਨਾਂ ਦਾ ਪਾਰਖੂ ਹੋ ਕੇ ਰਤਨਾਂ ਨੂੰ ਹੀ ਵੇਖਦਾ ਹੈ।2। ਅਮੋਲਕ ਮਨ ਮਾਣਕ ਨੂੰ (ਜੋ) ਸਤਿਸੰਗਤ ਵਿਚ ਪਰੋਂਦਾ ਹੈ।3। (ਗੁਰਸਿੱਖ) ਜਗਤ ਵਿਚ ਰਤਨਾਂ ਦੀ ਮਾਲਾ ਵਾਂਗ ਹਨ (ਜੋ) ਗੁਰੂ ਦੀ ਮਤਿ ਦੀ ਰੱਸੀ ਵਿਚ ਪਰੁਚੇ ਹੁੰਦੇ ਹਨ।4। (ਉਹ) ਜੀਉਂਦੇ ਜੀ ਮਰ ਕੇ ਅਮਰ ਹੋ ਜਾਂਦੇ ਹਨ ਅਤੇ ਸਹਿਜ ਸੁਖ ਵਿਚ ਸਮਾ ਜਾਂਦੇ ਹਨ।5। ਤਾਣੇ ਪੇਟੇ ਵਾਂਗ (ਈਸ਼ਵਰੀ) ਜੋਤਿ ਵਿਚ (ਆਪਣੀ) ਜੋਤਿ ਨੂੰ ਮਿਲ ਕੇ ਜਾਣਨ ਯੋਗ (ਪ੍ਰਭੂ) ਨੂੰ ਜਾਣਦੇ ਹਨ।6।

੮

(ਗੁਰ-ਸਿੱਖ ਪ੍ਰਭੂ ਦੇ) ਸੰਗੀਤ ਦੇ ਵਿਸਮਾਦੀ ਸੁਰ ਵਿਚ ਮਗਨ ਹੋ ਕੇ ਗਹਿਰ ਗੰਭੀਰ ਹੋ ਜਾਂਦਾ ਹੈ।1। ਸ਼ਬਦ-ਸੁਰਤਿ ਵਿਚ ਲੀਨ ਹੋ ਕੇ ਅਨਹਦ ਧੁਨੀ ਵਿਚ ਟਿਕ ਜਾਂਦਾ ਹੈ।2। (ਗੁਰੂ ਦੇ ਸ਼ਬਦ ਰੂਪ) ਸਾਜ਼ ਨੂੰ ਵਜਾਉਂਦਾ ਹੈ ਅਤੇ ਮਨ ਉਨਮਨ ਅਵਸਥਾ ਵਿਚ ਸਮਾ ਜਾਂਦਾ ਹੈ।3। (ਗੁਰੂ-ਸ਼ਬਦ ਦੇ) ਵਾਜੇ ਵਜਣ ਤੇ (ਗੁਰਸਿੱਖ ਉਸ ਵਿਚ) ਲੀਨ ਹੋ ਕੇ ਗੁਰੂ-ਸ਼ਬਦ ਦਾ ਵਜੰਤ੍ਰੀ (*ਵਜੀਰਾ*) ਬਣ ਜਾਂਦਾ ਹੈ।4। (ਸਿੱਖ ਦੇ) ਅੰਦਰ ਦੀ (ਪ੍ਰੇਮ) ਪੀੜ ਨੂੰ ਅੰਤਰਯਾਮੀ (ਪ੍ਰਭੂ) ਜਾਣਦਾ ਹੈ।5। ਗੁਰੂ ਚੇਲਾ ਹੈ ਅਤੇ ਚੇਲਾ ਗੁਰੂ ਹੈ, ਹੀਰੇ ਨੂੰ ਹੀਰਾ ਹੀ ਵਿੰਨ੍ਹਦਾ ਹੈ।6।

੯

ਗੁਰਮੁਖ ਦੀ ਇਹ ਵਡਿਆਈ ਹੈ ਕਿ ਪਾਰਸ ਨੂੰ ਛੋਹ ਕੇ ਪਾਰਸ ਹੋ ਜਾਂਦਾ ਹੈ।1। ਹੀਰਾ ਹੀਰੇ ਨੂੰ ਵਿੰਨ੍ਹ ਕੇ (ਬ੍ਰਹਮ) ਜੋਤਿ ਵਿਚ (ਜੀਵ) ਜੋਤਿ ਨੂੰ ਮਿਲਾ ਦਿੰਦਾ ਹੈ।2।

ਸਬਦ ਸੁਰਤਿ ਲਿਵਲੀਣੁ ਹੋਇ ਜੰਤ੍ਰ ਜੰਤ੍ਰੀ,ਵਾਈ॥ (3)
ਗੁਰ ਚੇਲਾ ਚੇਲਾ ਗੁਰੂ ਪਰਚਾ ਪਰਚਾਈ॥ (4)
ਪੁਰਖਹੁ ਪੁਰਖ ਉਪਾਇਆ ਪੁਰਖੋਤਮ ਹਾਈ॥ (5)
ਵੀਹ ਇਕੀਹ ਉਲੰਘਿ ਕੈ ਹੋਇ ਸਹਜਿ ਸਮਾਈ ॥ (6)

੧੦

ਸੁਤਗੁਰੂ ਦਰਸਨ ਦੇਖਦੋ ਪਰਮਾਤਮੁ ਦੇਖੈ॥ (1)
ਸਬਦਿ ਸੁਰਤਿ ਲਿਵਲੀਣ ਹੋਇ ਅੰਤਰਿਗਤਿ ਲੇਖੈ॥ (2)
ਚਰਨ ਕਵਲ ਦੀ ਵਾਸਨਾ ਹੋਇ ਚੰਦਨ ਭੇਖੈ॥ (3)
ਚਰਣੋਦਕ ਮਕਰੰਦ ਰਸ ਵਿਸਮਾਦ ਵਿਸੇਖੈ॥ (4)
ਗੁਰਮਤਿ ਨਿਹਚਲੁ ਚਿਤੁ ਕਰਿ ਵਿਚਿ ਰੂਪ ਨ ਰੇਖੈ॥ (5)
ਸਾਧਸੰਗਤਿ ਸਚਖੰਡਿ ਜਾਇ ਹੋਇ ਅਲਖ ਅਲੇਖੈ ॥ (6)

੧੧

ਅਖੀ ਅੰਦਰ ਦੇਖਦਾ ਦਰਸਨ ਵਿਚਿ ਦਿਸੈ॥ (1)
ਸਬਦੈ ਵਿਚਿ ਵਖਾਣੀਐ ਸੁਰਤੀ ਵਿਚਿ ਰਿਸੈ॥ (2)
ਚਰਨ ਕਵਲ ਵਿਚਿ ਵਾਸਨਾ ਮਨੁ ਭਵਰੁ ਸਲਿਸੈ॥ (3)
ਸਾਧਸੰਗਤ ਸੰਜੋਗ ਮਿਲਿ ਵਿਜੋਗ ਨ ਕਿਸੈ॥ (4)
ਗੁਰਮਤਿ ਅੰਦਰਿ ਚਿਤੁ ਹੈ ਚਿਤੁ ਗੁਰਮਤਿ ਜਿਸੈ॥ (5)
ਪਾਰਬ੍ਰਹਮ ਪੂਰਨ ਬ੍ਰਹਮੁ ਸਤਿਗੁਰ ਹੈ ਤਿਸੈ ॥ (6)

੧੨

ਅਖੀਂ ਅੰਦਰਿ ਦਿਸਟਿ ਹੋਇ ਨਕਿ ਸਾਹੁ ਸੰਜੋਈ॥ (1)
ਕੰਨਾ ਅੰਦਰਿ ਸੁਰਤਿ ਹੋਇ ਜੀਭ ਸਾਦੁ ਸਮੋਈ॥ (2)
ਹਥੀ ਕਿਰਤਿ ਕਮਾਵਣੀ ਪੈਰ ਪੰਥੁ ਸਥੋਈ॥ (3)
ਗੁਰਮੁਖਿ ਸੁਖ ਫਲੁ ਪਾਇਆ ਮਤਿ ਸਬਦ ਵਿਲੋਈ॥ (4)
ਪਰਕਿਰਤੀਹੁ ਬਾਹਰਾ ਗੁਰਮੁਖਿ ਵਿਰਲੋਈ॥ (5)
ਸਾਧਸੰਗਤਿ ਚੰਨਣ ਬਿਰਖੁ ਮਿਲਿ ਚੰਨਣੁ ਹੋਈ ॥ (6)

੧੩

ਅਬਿਗਤਿ ਗਤਿ ਅਬਿਗਤ ਦੀ ਕਿਉ ਅਲਖ ਲਖਾਏ॥ (1)
ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ॥ (2)

ਸ਼ਬਦ-ਸੁਰਤਿ ਵਿਚ ਲਿਵ ਲਗ ਜਾਂਦੀ ਹੈ ਜਿਵੇਂ ਸਾਜ਼ ਵਜਾਉਣ ਵਾਲੇ ਦੀ ਸਾਜ਼ ਦੀ ਧੁਨੀ ਵਿਚ ਲਗਦੀ ਹੈ।3। ਗੁਰੂ ਚੇਲੇ ਵਿਚ ਅਤੇ ਚੇਲਾ ਗੁਰੂ ਵਿਚ ਪਰਚ ਜਾਂਦਾ ਹੈ।4। ਪੁਰਖ (ਗੁਰੂ ਨਾਨਕ ਦੇਵ ਨੇ ਆਪਣੇ ਤੋਂ) ਪੁਰਖ (ਗੁਰੂ ਅੰਗਦ ਦੇਵ) ਪੈਦਾ ਕਰਕੇ (ਉਸ ਨੂੰ) ਸ੍ਰੇਸ਼ਠ ਪੁਰਸ਼ ਬਣਾਇਆ।5। (ਸੰਸਾਰ ਰੂਪ) ਵੀਹ ਇਕੀਹ ਦੀ ਸੀਮਾ ਉਲੰਘ ਕੇ ਸਹਿਜ ਅਵਸਥਾ ਵਿਚ ਸਮਾ ਗਿਆ।6।

੧੦

ਸਤਿਗੁਰੂ ਦੇ ਦਰਸ਼ਨ ਕਰਨ ਨਾਲ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ।1। ਸ਼ਬਦ-ਸੁਰਤਿ ਵਿਚ ਲਿਵ ਲਗਣ ਨਾਲ ਹਿਰਦੇ ਵਿਚ (ਪਰਮਾਤਮਾ) ਦਿਸ ਪੈਂਦਾ ਹੈ।2। (ਗੁਰੂ ਦੇ) ਚਰਣ-ਕਮਲਾਂ ਦੀ ਸੁਗੰਧ ਨਾਲ ਚੰਦਨ ਸਰੂਪੀ ਹੋ ਜਾਈਦਾ ਹੈ।3। ਚਰਣ-ਅੰਮ੍ਰਿਤ ਦੇ ਪੁਸ਼ਪ-ਰਸ ਦਾ ਸੁਆਦ ਵਿਸ਼ੇਸ਼ ਵਿਸਮਾਦੀ ਹੁੰਦਾ ਹੈ।4। ਗੁਰਮਤਿ ਵਿਚ ਚਿਤ ਨੂੰ ਟਿਕਾਉਣ (ਨਾਲ ਫਿਰ) ਹਿਰਦੇ ਅੰਦਰ (ਕੋਈ ਹੋਰ) ਰੂਪ-ਰੇਖਾ ਨਹੀਂ ਰਹਿੰਦੀ।5। ਸਾਧ-ਸੰਗਤ ਰੂਪ ਸੱਚਖੰਡ ਵਿਚ ਜਾ ਕੇ ਪਰਮਾਤਮਾ (ਅਲਖ) ਵਿਚ ਸਮਾ ਜਾਈਦਾ ਹੈ।6।

੧੧

(ਜੋ) ਅੱਖਾਂ ਅੰਦਰ ਵੇਖਦਾ ਹੈ, (ਉਹੀ ਗੁਰੂ ਦੇ) ਦਰਸ਼ਨ ਵਿਚ ਦਿਖਦਾ ਹੈ।1। (ਜੋ) ਸ਼ਬਦ ਵਿਚ ਕਿਹਾ ਜਾਂਦਾ ਹੈ, (ਉਹ) ਸੁਰਤਿ ਵਿਚੋਂ ਨਿਕਲਦਾ ਹੈ।2। (ਗੁਰੂ ਦੇ) ਚਰਣ-ਕਮਲਾਂ ਦੀ ਸੁਗੰਧ ਵਿਚ (ਸਿੱਖ ਦਾ) ਮਨ ਰੂਪ ਭੌਰਾ ਲੀਨ ਹੁੰਦਾ ਹੈ।3। ਸਾਧ-ਸੰਗਤ ਦੇ ਸੰਯੋਗ ਵਿਚ ਆਉਣ ਤੇ ਕਿਸੇ ਨੂੰ ਵਿਯੋਗ ਨਹੀਂ ਹੁੰਦਾ।4। ਗੁਰਮਤਿ ਵਿਚ ਚਿਤ ਲਗਾਉਣ ਨਾਲ ਚਿਤ ਗੁਰਮਤਿ ਅਨੁਸਾਰੀ ਹੋ ਜਾਂਦਾ ਹੈ।5। ਉਸ ਪਾਰਬ੍ਰਹਮ ਦਾ ਸਗੁਣ ਸਾਕਾਰ ਰੂਪ ਗੁਰੂ ਹੈ।6।

੧੨

ਅੱਖਾਂ ਵਿਚ ਵੇਖਣ ਦੀ ਸ਼ਕਤੀ ਹੁੰਦੀ ਹੈ ਅਤੇ ਨੱਕ ਵਿਚ ਵਾਸਨਾ ਲੈਣ ਦੀ ਸ਼ਕਤੀ ਸੰਜੋਈ ਹੁੰਦੀ ਹੈ।1। ਕੰਨਾਂ ਵਿਚ ਸੁਣਨ ਦੀ ਸ਼ਕਤੀ ਹੈ ਅਤੇ ਜੀਭ ਵਿਚ ਸੁਆਦ ਦੀ ਸ਼ਕਤੀ ਸਮੋਈ ਹੋਈ ਹੈ।2। ਹੱਥਾਂ ਵਿਚ ਕਿਰਤ ਕਰਨ ਦੀ ਅਤੇ ਪੈਰਾਂ ਵਿਚ ਮਾਰਗ ਦਾ ਸਾਥ ਨਿਭਾਉਣ ਦੀ (ਜੁਗਤ ਹੈ)।3। ਗੁਰਮੁਖਾਂ ਨੇ ਮਤ ਵਿਚ ਸ਼ਬਦ ਨੂੰ ਰਿੜਕ ਕੇ (ਆਤਮਿਕ) ਸੁਖ ਦਾ ਫਲ ਪਾਇਆ ਹੈ।4। ਮਾਯਾ/ ਪ੍ਰਕ੍ਰਿਤੀ ਤੋਂ ਬਾਹਰ ਕੋਈ ਵਿਰਲਾ ਹੀ ਗੁਰਮੁਖ ਹੈ।5। ਸਾਧ-ਸੰਗਤ ਚੰਦਨ ਦੇ ਬ੍ਰਿਛ ਦੇ ਸਮਾਨ ਹੈ, (ਉਸ ਨਾਲ) ਮਿਲ ਕੇ ਚੰਦਨ ਹੋ ਜਾਈਦਾ ਹੈ।6।

੧੩

ਪ੍ਰਭੂ (*ਅਬਿਗਤਿ*) ਦੀ ਗਤਿ ਨਹੀਂ ਜਾਣੀ ਜਾ ਸਕਦੀ, ਅਲੱਖ (ਪ੍ਰਭੂ) ਨੂੰ ਕਿਵੇਂ ਲਖਿਆ ਜਾਏ।1। ਅਕਥ (ਪ੍ਰਭੂ) ਦੀ ਕਥਾ ਕਥਨ ਤੋਂ ਬਾਹਰ ਹੈ, ਕਿਵੇਂ ਕਹਿ ਕੇ ਸੁਣਾਈ ਜਾਵੇ।2।

ਅਚਰਜ ਨੋ ਆਚਰਜ ਹੈ ਹੈਰਾਣੁ ਕਰਾਏ॥ (3)
ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਸਮਾਏ॥ (4)
ਵੇਦ ਨ ਜਾਣੈ ਭੇਦ ਕਿਹੁ ਸੇਸਨਾਗੁ ਨ ਪਾਏ॥ (5)
ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ ॥ (6)

੧੪

ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ॥ (1)
ਹੁਕਮਿ ਰਜਾਈ ਚਲਣਾ ਸਾਧਸੰਗਿ ਨਿਬਾਹੁ॥ (2)
ਜਿਉਂ ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ॥ (3)
ਜਿਉ ਮਿਰਜਾਦ ਨ ਛਡਈ ਸਾਇਰੁ ਅਸਗਾਹੁ॥ (4)
ਲਤਾ ਹੇਠ ਲਤਾੜੀਐ ਅਜਰਾਵਰ ਘਾਹੁ॥ (5)
ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ॥ (6)
ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥ (7)

੧੫

ਚੰਨਣੁ ਜਿਉ ਵਣਖੰਡ ਵਿਚਿ ਓਹੁ ਆਪੁ ਲੁਕਾਏ॥ (1)
ਪਾਰਸੁ ਅੰਦਰਿ ਪਰਬਤਾ ਹੋਇ ਗੁਪਤ ਵਲਾਏ॥ (2)
ਸਤ ਸਮੁੰਦੀ ਮਾਨਸਰੁ ਨਹਿ ਅਲਖੁ ਲਖਾਏ॥ (3)
ਜਿਉ ਪਰਛਿਨਾ ਪਾਰਜਾਤੁ ਨਹਿ ਪਰਗਟੀ ਆਏ॥ (4)
ਜਿਉ ਜਗਿ ਅੰਦਰਿ ਕਾਮਧੇਣੁ ਨਹਿ ਆਪੁ ਜਣਾਏ॥ (5)
ਸਤਿਗੁਰ ਦਾ ਉਪਦੇਸੁ ਲੈ ਕਿਉ ਆਪੁ ਗਣਾਏ ॥ (6)

੧੬

ਦੁਇ ਦੁਇ ਅਖੀ ਆਖੀਅਨਿ ਇਕੁ ਦਰਸਨੁ ਦਿਸੈ॥ (1)
ਦੁਇ ਦੁਇ ਕੰਨ ਵਖਾਣੀਅਨਿ ਇਕ ਸੁਰਤਿ ਸਲਿਸੈ॥ (2)
ਦੁਇ ਦੁਇ ਨਦੀ ਕਿਨਾਰਿਆ ਪਾਰਾਵਾਰੁ ਨ ਤਿਸੈ॥ (3)
ਇਕ ਜੋਤਿ ਦੁਇ ਮੂਰਤੀ ਇਕ ਸਬਦੁ ਸਰਿਸੈ॥ (4)
ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ ॥ (5)

੧੭

ਪਹਿਲੇ ਗੁਰ ਉਪਦੇਸ ਦੇ ਸਿਖ ਪੈਰੀ ਪਾਏ॥ (1)
ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ॥ (2)

(ਪਰਮਾਤਮਾ) ਅਸਚਰਜ ਤੋਂ ਅਸਚਰਜ ਹੈ, (ਉਹ) ਹੈਰਾਨ ਕਰਨ ਵਾਲਾ ਹੈ (ਭਲਾ ਉਸ ਨੂੰ ਕਿਵੇਂ ਮਿਲਿਆ ਜਾਏ)।3। ਵਿਸਮਾਦ ਵਿਚ ਵਿਸਮਾਦ ਸਮਾ ਕੇ ਵਿਸਮਾਦ ਰੂਪ ਹੋ ਗਿਆ ਹੈ।4। (ਉਸ ਦਾ) ਭੇਦ ਵੇਦ ਨਹੀਂ ਜਾਣਦੇ, ਸ਼ੇਸ਼ਨਾਗ ਵੀ ਕੁਝ ਨਹੀਂ ਸਮਝਦਾ।5। ਗੁਰੂ ਦੇ ਸ਼ਬਦ ਦੁਆਰਾ ਵਾਹਿਗੁਰੂ ਨੂੰ ਸਲਾਹੁਣ ਨਾਲ (ਉਸ ਦਾ ਭੇਦ ਪਾਇਆ ਜਾ ਸਕਦਾ ਹੈ)।6।

੧੪

(ਗੁਰਮੁਖ ਸਾਧਕ ਇਸ ਤਰ੍ਹਾਂ ਚਲਦਾ ਹੈ) ਜਿਵੇਂ ਗਡੀ ਰਸਤੇ ਦੀਆਂ ਲੀਹਾਂ ਉਪਰ ਚਲਦੀ ਹੈ।1। (ਤਿਵੇਂ) ਹੁਕਮ ਅਤੇ ਰਜ਼ਾ ਵਿਚ ਚਲਣ ਵਾਲੇ ਸਾਧ-ਸੰਗਤ ਵਿਚ ਨਿਰਵਾਹ ਕਰਦੇ ਹਨ।2। ਜਿਵੇਂ ਸਾਹੂਕਾਰ ਘਰ ਵਿਚ ਧਨ ਨੂੰ ਸੰਭਾਲ ਕੇ ਰਖਦਾ ਹੈ।3। ਜਿਵੇਂ ਅਸਗਾਹ ਸਮੁੰਦਰ ਮਰਯਾਦਾ ਨੂੰ ਨਹੀਂ ਛਡਦਾ।4। ਜਿਵੇਂ ਰਸਤੇ ਵਿਚ ਪਸਰਿਆ ਹੋਇਆ ਘਾਹ ਲਤਾਂ ਹੇਠ ਲਿਤਾੜਿਆ ਜਾਂਦਾ ਹੈ।5। ਧਰਮਸਾਲ ਮਾਨਸਰੋਵਰ ਹੈ ਅਤੇ ਵਾਹ ਵਾਹ ਹੰਸ ਰੂਪ ਗੁਰਸਿੱਖ ਹਨ।6। ਗੁਰੂ ਦਾ ਸ਼ਬਦ ਰੂਪ ਰਤਨ ਪਦਾਰਥ ਹੈ, (ਉਸ ਦਾ) ਕੀਰਤਨ ਕਰਕੇ (ਭੋਜਨ ਵਜੋਂ) ਖਾਂਦੇ ਹਨ।7।

੧੫

ਜਿਵੇਂ ਬਨ ਦੇ ਕਿਸੇ ਹਿੱਸੇ ਵਿਚ ਚੰਦਨ ਦਾ ਬ੍ਰਿਛ ਆਪਣੇ ਆਪ ਨੂੰ ਲੁਕਾਉਂਦਾ ਹੈ।1। ਪਾਰਸ ਪਰਬਤਾਂ ਵਿਚ ਗੁਪਤ ਰਹਿ ਕੇ ਸਮਾਂ ਬਿਤਾਉਂਦਾ ਹੈ।2। ਸੱਤਾਂ ਸਮੁੰਦਰਾਂ ਤੋਂ ਪਰੇ ਮਾਨਸਰੋਵਰ ਅਲੱਖ (ਹੋ ਕੇ ਆਪਣੇ ਆਪ ਨੂੰ) ਪ੍ਰਗਟ ਨਹੀਂ ਕਰਦਾ।3। ਜਿਵੇਂ ਕਲਪ ਬ੍ਰਿਛ (*ਪਾਰਜਾਤੁ*) ਲੁਕਿਆ ਰਹਿੰਦਾ ਹੈ, ਪ੍ਰਗਟ ਨਹੀਂ ਹੁੰਦਾ।4। ਜਿਵੇਂ ਜਗਤ ਵਿਚ ਕਾਮਧੇਨ (ਗਊ) ਆਪਣੇ ਆਪ ਨੂੰ ਨਹੀਂ ਜਤਾਉਂਦੀ।5। (ਤਿਵੇਂ) ਸਤਿਗੁਰੂ ਦਾ ਉਪਦੇਸ਼ ਲੈ ਕੇ (ਸਿੱਖ) ਆਪਣੇ ਆਪ ਨੂੰ ਕਿਉਂ ਗਿਣਾਏ (ਅਰਥਾਤ ਆਪਣੇ ਆਪ ਨੂੰ ਗੁਪਤ ਰਖਦਾ ਹੈ)।6।

੧੬

ਅੱਖਾਂ (ਭਾਵੇਂ) ਦੋ ਦੋ ਕਹੀਆਂ ਜਾਂਦੀਆਂ ਹਨ, (ਪਰ ਦੋਹਾਂ ਵਿਚ) ਇਕੋ ਹੀ ਦਰਸ਼ਨ ਦਿਸਦਾ ਹੈ।1। ਦੋ ਦੋ ਕੰਨ ਕਹੇ ਜਾਂਦੇ ਹਨ, ਪਰ ਦੋਵੇਂ ਇਕੋ ਤਰ੍ਹਾਂ ਸੁਣਦੇ ਹਨ।2। ਨਦੀ ਦੇ ਦੋ ਕਿਨਾਰੇ ਹੁੰਦੇ ਹਨ, (ਪਰ) ਨਦੀ ਦਾ ਆਰ-ਪਾਰ ਨਹੀਂ ਹੈ।3। (ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਭਾਵੇਂ) ਸਰੂਪ ਦੋ ਹਨ (ਪਰ) ਜੋਤਿ ਇਕ ਹੀ ਹੈ; ਇਕੋ ਜਿਹਾ ਸ਼ਬਦ (ਦੋਹਾਂ ਵਿਚ ਹੈ)।4। (ਗੁਰੂ ਨਾਨਕ ਦੇਵ) ਚੇਲਾ (ਗੁਰੂ ਅੰਗਦ ਦੇਵ) ਹੈ ਅਤੇ ਚੇਲਾ ਗੁਰੂ ਹੈ, (ਇਹ) ਭੇਦ ਕਿਸ ਤਰ੍ਹਾਂ ਸਮਝਾਇਆ ਜਾਏ।5।

੧੭

ਪਹਿਲਾਂ ਗੁਰੂ ਉਪਦੇਸ਼ ਦੇ ਕੇ ਸਿੱਖ ਨੂੰ ਆਪਣੇ ਚਰਨਾਂ ਵਿਚ ਪਾਉਂਦਾ ਹੈ।1। ਸਾਧ-ਸੰਗਤ ਦੀ ਧਰਮਸ਼ਾਲਾ ਵਿਚ ਸਿੱਖ ਨੂੰ ਸੇਵਾ ਵਿਚ ਲਗਾਉਂਦਾ ਹੈ।2।

ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਥਾਏ॥ (3)
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮੇਲਾਏ॥ (4)
ਗੁਰਮੁਖਿ ਮਾਰਗੁ ਸਚ ਦਾ ਸਚੁ ਪਾਰਿ ਲੰਘਾਏ॥ (5)
ਸਚ ਮਿਲੈ ਸਚਿਆਰ ਨੋ ਮਿਲ ਆਪ ਗਵਾਏ ॥ (6)

੧੮

ਸਿਰ ਉਚਾ ਨੀਵੇ ਚਰਣ ਸਿਰ ਪੈਰੀ ਪਾਦੇ॥ (1)
ਮੁਹੁ ਅਖੀ ਨਕੁ ਕੰਨ ਹਥ ਦੇਹ ਭਾਰ ਉਚਾਦੇ॥ (2)
ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਦੇ॥ (3)
ਗੁਰ ਸਰਣੀ ਸਾਧਸੰਗਤੀ ਨਿਤ ਚਲਿ ਚਲਿ ਜਾਦੇ॥ (4)
ਵਤਨਿ ਪਰਉਪਕਾਰ ਨੋ ਕਰਿ ਪਾਰਿ ਵਸਾਦੇ॥ (5)
ਮੇਰੀ ਖਲਹੁ ਮੌਜੜੇ ਗੁਰਸਿਖ ਹੰਢਾਦੇ॥ (6)
ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨਾ ਦੇ ॥ (7)

੧੯

ਜਿਉ ਧਰਤੀ ਧੀਰਜ ਧਰਮੁ ਮਸਕੀਨੀ ਮੂੜੀ॥ (1)
ਸਭਦੂ ਨੀਵੀ ਹੋਇ ਰਹੀ ਤਿਸ ਮਣੀ ਨ ਕੂੜੀ॥ (2)
ਕੋਈ ਹਰਿ ਮੰਦਰ/ਕਰੈ ਕੋ ਕਰੈ ਅਰੂੜੀ॥ (3)
ਜੇਹਾ ਬੀਜੈ ਸੋ ਲੁਣੈ ਫਲ ਅੰਬ ਲਿਸੂੜੀ॥ (4)
ਜੀਵੰਦਿਆ ਮਰਿ ਜੀਵਣਾ ਜੁੜਿ ਗੁਰਮੁਖਿ ਜੂੜੀ॥ (5)
ਲਤਾਂ ਹੇਠਿ ਲਤਾੜੀਐ ਗਤਿ ਸਾਧਾ ਧੂੜੀ ॥ (6)

੨੦

ਜਿਉ ਪਾਣੀ ਨਿਵ ਚਲਦਾ ਨੀਵਾਣ ਚਲਾਇਆ॥ (1)
ਸਭਨਾ ਰੰਗਾਂ ਨੋ ਮਿਲੈ ਰਲ ਜਾਇ ਰਲਾਇਆ॥ (2)
ਪਰਉਪਕਾਰ ਕਮਾਵਦਾ ਉਨਿ ਆਪੁ ਗਵਾਇਆ॥ (3)
ਕਾਠੁ ਨ ਡੋਬੈ ਪਾਲਿ ਕੈ ਸੰਗਿ ਲੋਹੁ ਤਰਾਇਆ॥ (4)
ਵੁਠੇ ਮੀਹ ਸੁਕਾਲ ਹੋਇ ਰਸ ਕਸ ਉਪਜਾਇਆ॥ (5)
ਜੀਵਦਿਆ ਮਰਿ ਸਾਧੁ ਹੋਇ ਸੁਫਲਿਓ ਜਗਿ ਆਇਆ ॥ (6)

(ਸਿੱਖ) ਪ੍ਰੇਮ ਭਗਤੀ ਅਤੇ ਈਸ਼ਵਰੀ ਭੈ ਅਧੀਨ ਸੇਵਾ ਕਰਦੇ ਹਨ ਅਤੇ ਗੁਰ-ਪੁਰਬ ਕਰਦੇ ਹਨ।3। ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਕੀਰਤਨ ਵਿਚ ਸੱਚਾ ਮੇਲ ਜੋਲ ਕਰਦੇ ਹਨ।4। ਗੁਰਮੁਖ ਦਾ ਮਾਰਗ ਸੱਚ ਦਾ ਹੈ ਅਤੇ ਸੱਚ ਹੀ (ਭਵ-ਸਾਗਰ ਤੋਂ) ਪਾਰ ਕਰਨ ਵਾਲਾ ਹੈ।5। ਸਚਿਆਰ ਹੀ ਸੱਚ ਨੂੰ ਮਿਲਦਾ ਹੈ ਅਤੇ ਮਿਲ ਕੇ ਆਪਾ-ਭਾਵ ਖ਼ਤਮ ਕਰ ਦਿੰਦਾ ਹੈ।6।

੧੮

ਸਿਰ ਉੱਚਾ ਹੈ, ਪੈਰ ਨੀਵੇਂ ਹਨ, (ਪਰ) ਸਿਰ ਪੈਰਾਂ ਉਪਰ ਪੈਂਦਾ ਹੈ।1। ਮੁਖ, ਅੱਖਾਂ, ਨੱਕ, ਕੰਨ, ਹੱਥ ਅਤੇ ਦੇਹ ਦਾ ਭਾਰ (ਪੈਰ ਹੀ) ਚੁਕਦੇ ਹਨ।2। ਸਭ ਚਿੰਨ੍ਹਾਂ ਨੂੰ ਛਡ (ਇਨ੍ਹਾਂ ਨੂੰ) ਪੂਜਿਆ ਜਾਂਦਾ ਹੈ, (ਇਹ ਅਜਿਹੇ) ਕਿਹੜੇ ਕਰਮ ਕਰਦੇ ਹਨ।3। ਸਾਧ ਸੰਗਤ ਅਤੇ ਗੁਰੂ ਦੀ ਸ਼ਰਣ ਵਿਚ ਨਿਤ ਚਲ ਚਲ ਕੇ ਜਾਂਦੇ ਹਨ।4। ਪਰਉਪਕਾਰ ਕਰਨ ਲਈ ਫਿਰਦੇ ਰਹਿੰਦੇ ਹਨ ਅਤੇ ਵਸ ਚਲਦੇ ਤਕ (ਪਰਉਪਕਾਰ) ਪੂਰਾ ਕਰਦੇ ਹਨ।5। (ਭਾਈ ਗੁਰਦਾਸ ਦਾ ਕਥਨ ਹੈ ਕਿ) ਮੇਰੀ ਖਲੜੀ ਦੀਆਂ ਜੁਤੀਆਂ ਬਣਾ ਕੇ ਗੁਰਸਿੱਖ ਹੰਢਾਉਂਦੇ ਹਨ।6। ਜਿਨ੍ਹਾਂ ਦੇ ਵੱਡੇ ਭਾਗ ਹਨ, (ਉਨ੍ਹਾਂ ਦੇ) ਮਸਤਕ ਉਪਰ ਸਾਧ ਦੀ ਚਰਣ-ਧੂੜ ਲਗਦੀ ਹੈ।7।

੧੯

(ਸਾਧ/ਗੁਰਮੁਖ ਦਾ ਸੁਭਾ ਕਿਹੋ ਜਿਹਾ ਹੈ) ਜਿਵੇਂ ਧਰਤੀ ਧੀਰਜ ਦੀ ਧਰਮਸਾਲ ਅਤੇ ਨਿਮਰਤਾ ਦੀ ਮੂੜ੍ਹੀ ਹੈ।1। (ਉਹ) ਸਭ ਤੋਂ ਨੀਵੀਂ ਹੋ ਕੇ ਰਹਿੰਦੀ ਹੈ, ਉਸ ਦੀ ਮਨੌਤ (*ਮਣੀ*) ਕੂੜੀ ਨਹੀਂ ਹੈ।2। (ਉਸ ਉਤੇ) ਕੋਈ ਹਰਿਮੰਦਰ ਬਣਾਏ, (ਚਾਹੇ) ਕੋਈ ਕੂੜਾ ਕਰਕਟ ਦੇ ਢੇਰ ਲਗਾਏ।3। ਜਿਹੋ ਜਿਹਾ ਕੋਈ ਬੀਜਦਾ ਹੈ, ਉਹ ਜਿਹਾ ਅੰਬ ਜਾਂ ਲਸੂੜ੍ਹੇ ਦਾ ਫਲ ਪ੍ਰਾਪਤ ਕਰਦਾ ਹੈ।4। (ਤਿਵੇਂ ਗੁਰਮੁਖ) ਜੀਉਂਦੇ ਮਰ ਕੇ (ਸਤਿਸੰਗਤ ਵਿਚ) ਫਿਰ ਜੀਉਂਦੇ ਹਨ ਅਤੇ ਗੁਰਮੁਖਾਂ ਦੇ ਮੇਲ ਵਿਚ ਮਿਲਦੇ ਹਨ।5। (ਧਰਤੀ) ਲਤਾਂ ਹੇਠਾਂ ਲਤਾੜੀ ਜਾਂਦੀ ਹੈ, ਸਾਧ ਦੀ ਸਥਿਤੀ ਧੂੜੀ ਵਰਗੀ ਹੈ।6।

੨੦

(ਸਿੱਖ ਜਲ ਵਾਂਗ ਹੈ) ਜਿਵੇਂ ਜਲ ਨੀਵਾਂ ਚਲਦਾ ਹੈ (ਅਤੇ ਉਸ ਵਿਚ ਆ ਮਿਲਣ ਵਾਲਿਆਂ ਨੂੰ ਵੀ) ਨੀਵਾਣ ਵਲ ਚਲਾਉਂਦਾ ਹੈ।1। ਸਾਰਿਆਂ ਰੰਗਾਂ ਵਿਚ ਰਲਾਇਆਂ ਰਲ ਜਾਂਦਾ ਹੈ (ਕੋਈ ਉਜ਼ਰ ਨਹੀਂ ਕਰਦਾ)।2। ਉਹ ਆਪਾ-ਭਾਵ ਤਿਆਗ ਕੇ ਪਰਉਪਕਾਰ ਕਰਦਾ ਹੈ।3। ਕਾਠ ਨੂੰ ਪਾਲ ਕੇ ਡੋਬਦਾ ਨਹੀਂ ਹੈ, (ਸਗੋਂ ਉਸ ਦੇ) ਨਾਲ ਲੋਹੇ ਨੂੰ ਵੀ ਤਾਰ ਦਿੰਦਾ ਹੈ।4। ਮੀਂਹ ਹੋ ਕੇ ਵਸਦਾ ਹੈ, ਸੁਕਾਲ ਹੁੰਦਾ ਹੈ, ਅਤੇ ਰਸਾਂ ਕਸਾਂ ਨੂੰ (ਧਰਤੀ ਵਿਚੋਂ) ਪੈਦਾ ਕਰਦਾ ਹੈ।5। (ਇਸੇ ਤਰ੍ਹਾਂ) ਸਾਧ ਜੀਉਂਦੇ ਹੋਏ (ਆਪਾ ਭਾਵ ਤੋਂ) ਮਰਦੇ ਹਨ। (ਉਨ੍ਹਾਂ ਦਾ) ਜਗਤ ਵਿਚ ਆਉਣਾ ਸਫਲ ਹੈ।6।

੨੧

ਸਿਰ ਤਲਵਾਯਾ ਜੰਮਿਆ ਹੋਇ ਅਚਲੁ ਨ ਚਲ੍ਹਿਆ॥ (1)
ਪਾਣੀ ਪਾਲਾ ਧੁਪ ਸਹਿ ਓਹ ਤਪਹੁ ਨ ਟਲਿਆ॥ (2)
ਸਫਲਿਓ ਬਿਰਖ ਸੁਹਾਵੜਾ ਫਲ ਸੁਫਲੁ ਸੁ ਫਲਿਆ॥ (3)
ਫਲ ਦੇ ਵਟ ਵਗਾਈਐ ਕਰਵੱਤਿ ਨ ਹਲਿਆ॥ (4)
ਬੁਰੇ ਕਰਨ ਬੁਰਿਆਈਆ ਭਲਿਆਈ ਭਲਿਆ॥ (5)
ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ॥ (6)
ਅਉਸਰਿ ਆਪ ਛਲਾਇਦੇ ਤਿਨਾ ਅਉਸਰ ਛਲਿਆ ॥ (7)

੨੨

ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ॥ (1)
ਸਬਦ ਸੁਰਤਿ ਲਿਵਲੀਣੁ ਹੋਇ ਓਹ ਆਪ ਗਵਾਵੈ॥ (2)
ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ॥ (3)
ਲਤਾ ਹੇਠ ਲਤਾੜੀਐ ਗੁਰ ਸਬਦੁ ਕਮਾਵੈ॥ (4)
ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ॥ (5)
ਵਰਸੈ ਨਿਝਰ ਧਾਰ ਹੋਇ ਸੰਗਤਿ ਚਲਿ ਆਵੈ ॥ (6)

## ਵਾਰ ੧੦

### ਪਉੜੀ ੧

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ॥ (1)
ਬਾਂਹਹੁ ਪਕੜਿ ਉਠਾਲਿਆ ਮਨ ਵਿਚਿ ਰੋਸ ਮਤ੍ਰੇਈ ਕੀਤਾ॥ (2)
ਡੁਡਹੁਲਿਕਾ ਮਾ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ॥ (3)
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ॥ (4)
ਕਿਸੁ ਉਦਮ ਤੇ ਰਾਜੁ ਮਿਲਿ ਸਤ੍ਰੂ ਤੇ ਸਭਿ ਹੋਵਨਿ ਮੀਤਾ॥ (5)
ਪਰਮੇਸਰੁ ਆਰਾਧੀਐ ਜਿੰਦੂ ਹੋਈਐ ਪਤਿਤ ਪੁਨੀਤਾ॥ (6)
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ॥ (7)
ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ॥ (8)

## ੨੧

(ਬ੍ਰਿਛ) ਸਿਰ ਤਲੇ ਨੂੰ (ਪੈਰ ਉਪਰ ਨੂੰ) ਕਰਕੇ ਜੰਮਦਾ ਹੈ, ਅਚਲ ਰਹਿੰਦਾ ਹੈ, ਚਲਦਾ ਨਹੀ ਹੈ।1। ਪਾਣੀ, ਪਾਲਾ ਅਤੇ ਧੁਪ ਨੂੰ ਸਹਿੰਦਾ ਹੋਇਆ (ਆਪਣੇ) ਤਪ ਤੋਂ ਟਲਦਾ ਨਹੀਂ ਹੈ।2। ਫਲਯੁਕਤ ਹੋਣ ਤੇ ਬਹੁਤ ਸੁੰਦਰ ਲਗਦਾ ਹੈ ਅਤੇ ਫਲਾਂ ਨਾਲ ਚੰਗੀ ਤਰ੍ਹਾਂ ਫਲਦਾ ਹੈ।3। ਵੱਟੇ ਮਾਰਨ ਉਤੇ ਫਲ ਦਿੰਦਾ ਹੈ ਅਤੇ ਆਰੇ ਹੇਠਾਂ (ਚੀਰੇ ਜਾਣ ਤੋਂ ਵੀ) ਹਿਲਦਾ ਨਹੀਂ ਹੈ।4। ਮਾੜੇ ਲੋਕ ਬੁਰਿਆਈਆਂ ਕਰਦੇ ਹਨ ਅਤੇ ਚੰਗੇ ਬੰਦੇ ਚੰਗਿਆਈਆਂ ਹੀ ਕਰਦੇ ਹਨ।5। (ਜੋ ਲੋਕ) ਔਗੁਣ ਕੀਤੇ ਜਾਣ ਤੇ ਵੀ ਗੁਣ ਕਰਦੇ ਹਨ, (ਅਜਿਹੇ) ਸਾਧੂ ਜਗਤ ਵਿਚ ਵਿਰਲੇ ਹੀ ਹਨ।6। ਲੋਕੀਂ ਆਪਣੇ ਆਪ ਨੂੰ ਅਵਸਰ ਤੋਂ ਛਲਵਾ ਲੈਂਦੇ ਹਨ, (ਪਰ) ਉਹ (ਗੁਰਮੁਖ) ਅਵਸਰ ਨੂੰ ਛਲ ਲੈਂਦੇ ਹਨ।7।

## ੨੨

(ਜੋ) ਸੇਵਕ (ਆਪਾ ਭਾਵ ਮਾਰ ਕੇ) ਮੁਰਦਾ ਹੁੰਦਾ ਹੈ, ਉਹ ਗੁਰੂ ਰੂਪ ਕਬਰ (*ਗੋਰਿ*) ਵਿਚ ਸਮਾ ਜਾਂਦਾ ਹੈ।1। ਉਹ ਸ਼ਬਦ-ਸੁਰਤਿ ਵਿਚ ਲੀਨ ਹੋ ਕੇ ਆਪਣੇ ਆਪ ਨੂੰ ਖ਼ਤਮ ਕਰ ਦਿੰਦਾ ਹੈ।2। ਸ਼ਰੀਰ ਨੂੰ ਧਰਤੀ ਕਰਕੇ ਧਰਮਸਾਲ ਬਣਾਉਂਦਾ ਹੈ ਅਤੇ (ਉਸ ਉਪਰ) ਮਨ ਨੂੰ ਘਾਹ ਵਜੋਂ ਵਿਛਾਉਂਦਾ ਹੈ।3। ਲਤਾਂ ਹੇਠ ਲਤਾੜਿਆ ਜਾਂਦਾ ਹੈ ਅਤੇ ਗੁਰੂ ਸ਼ਬਦ (ਦੇ ਸਿਮਰਨ) ਦੀ ਕਮਾਈ ਕਰਦਾ ਹੈ।4। ਪ੍ਰੇਮ ਭਗਤੀ ਵਿਚ ਨਿਮਰਤਾ ਧਾਰਣ ਕਰਦਾ ਹੈ ਅਤੇ ਗੁਰੂ ਦੀ ਮਤਿ ਵਿਚ (ਮਨ ਨੂੰ) ਸਥਿਰ ਕਰਦਾ ਹੈ।5। ਸਤਿ ਸੰਗਤ ਵਿਚ ਚਲ ਕੇ ਆਉਂਦਾ ਹੈ ਅਤੇ ਇਕ ਰਸ ਹੋ ਕੇ (ਅੰਮ੍ਰਿਤ ਦੀ) ਨਿਰੰਤਰ ਧਾਰਾ ਵਾਂਗ ਵਰ੍ਹਦਾ ਹੈ।6।

# ਵਾਰ ੧੦

## ਪਉੜੀ ੧

ਧ੍ਰੂ (ਭਗਤ) ਹਸਦਾ ਹੋਇਆ ਘਰ ਆਇਆ, ਪਿਉ ਨੇ ਪਿਆਰ ਕਰ ਕੇ ਕੁਛੜ ਵਿਚ ਲੈ ਲਿਆ।1। ਮਨ ਵਿਚ ਗੁੱਸਾ ਕਰਕੇ ਮਤਰੇਈ ਮਾਂ ਨੇ ਬਾਹੋਂ ਪਕੜ ਕੇ ਉਠਾ ਦਿੱਤਾ।2। ਡੁਸਕਦਾ ਹੋਇਆ (ਸਕੀ) ਮਾਂ ਨੂੰ ਪੁਛਣ ਲਗਾ ਕਿ ਤੂੰ ਸਵਾਣੀ (ਰਾਣੀ) ਹੈ ਜਾਂ ਗੋਲੀ (*ਸੁਰੀਤਾ*)।3। (ਮਾਂ ਕਹਿਣ ਲਗੀ ਕਿ ਮੈਂ) ਜਨਮ ਦੀ ਸਵਾਣੀ ਹਾਂ (ਪਰ ਮੈਂ) ਨਾਮ ਅਤੇ ਭਗਤੀ ਦਾ ਕਰਮ ਦ੍ਰਿੜ੍ਹ ਨਹੀਂ ਕੀਤਾ।4। (ਧ੍ਰੂ ਪੁਛਣ ਲਗਿਆ—) ਕਿਸ ਉਦਮ ਨਾਲ ਰਾਜ ਮਿਲ ਸਕਦਾ ਹੈ ਅਤੇ ਸਾਰੇ ਵੈਰੀ ਮਿਤਰ ਹੋ ਸਕਦੇ ਹਨ।5। (ਮਾਂ ਨੇ ਕਿਹਾ—) ਪਰਮਾਤਮਾ ਨੂੰ ਆਰਾਧਣਾ ਚਾਹੀਦਾ ਹੈ ਜਿਸ ਤੋਂ ਪਤਿਤ ਤੋਂ ਪਵਿਤਰ ਹੋ ਜਾਈਦਾ ਹੈ।6। (ਇਹ ਸੁਣ ਕੇ ਧ੍ਰੂ) ਬਾਹਰ (ਜੰਗਲ ਵਿਚ) ਤਪ ਕਰਨ ਲਈ ਤੁਰ ਪਿਆ, (ਉਸ ਦਾ) ਮਨ ਵੈਰਾਗਵਾਨ ਅਤੇ ਤਿਆਗੀ ਹੋ ਗਿਆ।7। ਨਾਰਦ ਮੁਨੀ ਨੇ (ਧ੍ਰੂਹ ਨੂੰ) ਉਪਦੇਸ਼ ਦਿੱਤਾ (ਅਤੇ ਉਸ ਨੇ) ਨਾਮ ਦੇ ਖ਼ਜ਼ਾਨੇ ਦਾ ਅੰਮ੍ਰਿਤ ਰਸ ਪਾਨ ਕੀਤਾ।8।

ਪਿਛਹੁ ਰਾਜੇ ਸਦਿਆ ਅਬਚਲੁ ਰਾਜ ਕਰਹੁ ਨਿਤ ਨੀਤਾ॥ (9)
ਹਾਰਿ ਚਲੇ ਗੁਰਮੁਖਿ ਜਗ ਜੀਤਾ ॥(10)

੨

ਘਰ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ॥ (1)
ਪੜ੍ਹਨ ਪਠਾਇਆ ਚਟਸਾਲ ਪਾਧੇ ਚਿਤਿ ਹੋਆ ਅਹਿਲਾਦੁ॥ (2)
ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦ ਅਨਾਹਦੁ ਨਾਦੁ॥ (3)
ਭਗਤਿ ਕਰਨਿ ਸਭ ਚਾਟੜੈ ਪਾਧੇ ਹੋਇ ਰਹੇ ਵਿਸਮਾਦੁ॥ (4)
ਰਾਜੇ ਪਾਸਿ ਰੂਆਇਆ ਦੋਖੀ ਦੈਤ ਵਧਾਇਆ ਵਾਦੁ॥ (5)
ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ॥ (6)
ਕਢਿ ਖੜਗੁ ਸਦ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ॥ (7)
ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ॥ (8)
ਬੇਮੁਖ ਪਕੜਿ ਪਛਾੜਿਆਨੁ ਸੰਤ ਸਹਾਈ ਆਦਿ ਜੁਗਾਦਿ॥ (9)
ਜੈ ਜੈ ਕਾਰ ਕਰਨਿ ਬ੍ਰਹਮਾਦਿ ॥ (10)

੩

ਬਲਿ ਰਾਜਾ ਘਰਿ ਆਪਣੈ ਅੰਦਰ ਬੈਠਾ ਜਗਿ ਕਰਾਵੈ॥ (1)
ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ॥ (2)
ਰਾਜੇ ਅੰਦਰਿ ਸਦਿਆ ਮੰਗੁ ਸੁਆਮੀ ਜੋ ਤੁਧੁ ਭਾਵੈ॥ (3)
ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪਰੋਹਿਤੁ ਕਹਿ ਸਮਝਾਵੈ॥ (4)
ਕਰੌ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ॥ (5)
ਦੁਇ ਕਰਵਾ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ॥ (6)
ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲ ਮਿਲੈ ਗਲਿ ਲਾਵੈ॥ (7)
ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ॥ (8)
ਹੋਇ ਦਰਵਾਨ ਮਹਾ ਸੁਖੁ ਪਾਵੈ ॥ (9)

(ਉਸ ਦੇ ਤਪਸਿਆ ਵਿਚ ਲਗਣ ਤੋਂ ਬਾਦ) ਰਾਜੇ ਨੇ ਬੁਲਾਇਆ (ਕਿ ਆ ਕੇ ਰਾਜ ਕਰੇ ਪਰ ਧ੍ਰੂ ਨੇ ਉਤਰ ਦਿੱਤਾ ਕਿ ਮੈਂ) ਨਿਤ ਸਦੀਵੀ ਰਾਜ ਕਰਦਾ ਹਾਂ।9। ਗੁਰਮੁਖ ਜਗਤ ਵਿਚ ਹਾਰ ਕੇ ਵੀ ਜਿਤਦੇ ਹਨ।10।

੨

ਹਰਣਾਖਸ ਦੈਂਤ ਦੇ ਘਰ ਕਲਰ ਵਿਚ ਕਮਲ ਪੈਦਾ ਹੋਣ ਵਾਂਗ ਭਗਤ ਪ੍ਰਹਿਲਾਦ (ਪੈਦਾ ਹੋਇਆ)।1। (ਪਿਉ ਨੇ) ਪੜ੍ਹਨ ਲਈ ਪਾਠਸ਼ਾਲਾ ਭੇਜਿਆ, (ਰਾਜਕੁਮਾਰ ਨੂੰ ਸ਼ਿਸ਼ ਵਜੋਂ ਗ੍ਰਹਿਣ ਕਰਨ ਤੇ) ਪਾਂਧੇ ਦਾ ਮਨ ਪ੍ਰਸੰਨ ਹੋਇਆ।2। (ਪ੍ਰਹਿਲਾਦ) ਮਨ ਵਿਚ ਰਾਮ-ਨਾਮ ਦਾ ਸਿਮਰਨ ਕਰਦਾ ਅਤੇ ਅਨਹਦ ਨਾਦ ਦੀ ਧੁਨੀ ਗਾਉਂਦਾ।3। ਸਾਰੇ ਚਾਟੜੇ ਭਗਤੀ ਕਰਨ ਲਗੇ, ਪਾਂਧੇ ਹੈਰਾਨ ਹੋ ਗਏ।4। ਪਾਂਧਾ ਰਾਜੇ ਪਾਸ ਜਾ ਕੇ ਰੋਇਆ (ਕਿ ਪ੍ਰਹਿਲਾਦ ਨੇ ਸਭ ਚਾਟੜੇ ਭਗਤੀ ਵਲ ਰੁਚਿਤ ਕਰ ਦਿੱਤੇ ਹਨ ਇਹ ਸੁਣ ਕੇ) ਦੋਖੀ ਦੈਂਤ ਰਾਜੇ ਨੇ (ਮਨ ਵਿਚ) ਕਲੇਸ਼ ਵਧਾਇਆ।5। (ਉਸ ਨੇ ਪ੍ਰਹਿਲਾਦ ਨੂੰ) ਜਲ ਅਤੇ ਅਗਨੀ ਵਿਚ ਸੁਟਿਆ (ਪਰ) ਗੁਰੂ ਦੀ ਕ੍ਰਿਪਾ ਨਾਲ ਨ (ਉਹ) ਡੁਬਿਆ ਅਤੇ ਨ ਹੀ ਸੜਿਆ।6। (ਦੈਂਤ ਨੇ) ਤਲਵਾਰ ਕਢ ਕੇ ਪੁਛਿਆ, (ਦਸ) ਤੇਰਾ ਉਸਤਾਦ ਕੌਣ ਹੈ।7। (ਆਖਿਰ) ਥੰਮ ਨੂੰ ਪਾੜ ਕੇ ਅਨੂਪ ਅਤੇ ਅਨਾਦਿ (ਪ੍ਰਭੂ) ਨਰਸਿੰਘ ਰੂਪ ਵਿਚ ਪ੍ਰਗਟ ਹੋਇਆ।8। ਆਦਿ ਜੁਗਾਦਿ ਸੰਤਾਂ ਦੇ ਸਹਾਇਕ (ਪ੍ਰਭੂ ਨੇ ਹਰਣਾਖਸ) ਬੇਮੁਖ ਨੂੰ ਪਕੜ ਕੇ ਮਾਰ ਦਿੱਤਾ।9। (ਇਸ ਕੌਤਕ ਨੂੰ ਵੇਖ ਕੇ) ਬ੍ਰਹਮਾ ਆਦਿ ਦੇਵਤੇ ਜੈ ਜੈਕਾਰ ਕਰਨ ਲਗੇ।10।

੩

ਰਾਜਾ ਬਲੀ ਆਪਣੇ ਘਰ ਅੰਦਰ ਬੈਠਾ ਯੱਗ ਕਰਾ ਰਿਹਾ ਸੀ।1। (ਬਾਹਰ) ਮਧਰੇ ਰੂਪ ਵਾਲਾ (ਇਕ ਬ੍ਰਾਹਮਣ) ਆਇਆ (ਜੋ) ਮੂੰਹ ਤੋਂ ਚਾਰ ਵੇਦਾਂ ਦਾ ਪਾਠ ਸੁਣਾਉਂਦਾ ਸੀ।2। ਰਾਜੇ (ਨੇ ਉਸ ਨੂੰ) ਅੰਦਰ ਬੁਲਾਇਆ (ਅਤੇ ਕਿਹਾ—) ਹੇ ਸੁਆਮੀ! ਜੋ ਤੈਨੂੰ ਚੰਗਾ ਲਗੇ, ਮੰਗ ਲੈ।3। ਸ਼ੁਕ੍ਰ ਪਰੋਹਿਤ (ਰਾਜੇ ਨੂੰ) ਕਹਿ ਕੇ ਸਮਝਾਉਣ ਲਗਿਆ ਕਿ ਅਛਲ (ਪ੍ਰਭੂ) ਤੈਨੂੰ ਛਲਣ ਆਇਆ ਹੈ।4। (ਪਰ ਰਾਜਾ ਨੇ ਉਸ ਗੱਲ ਵਲ ਕੰਨ ਨ ਦਿੱਤਾ ਅਤੇ ਬ੍ਰਾਹਮਣ ਨੂੰ ਕਿਹਾ ਕਿ ਮੰਗ, ਉਸ ਨੇ) ਢਾਈ ਕਰਮ ਧਰਤੀ ਮੰਗੀ, (ਪਰ) ਪਿਛੋਂ ਤਿੰਨ ਲੋਕਾਂ ਵਿਚ ਨ ਸਮਾਇਆ।5। (ਉਸ ਨੇ) ਦੋ ਕਰਮਾਂ ਵਿਚ ਤਿੰਨ ਲੋਕ (ਮਿਣ ਲਏ ਅਤੇ ਬਾਕੀ ਅਧੇ ਲਈ) ਬਲੀ ਰਾਜੇ ਨੇ ਆਪਣੀ ਪਿਠ ਮਿਣਵਾ ਦਿੱਤੀ।6। ਬਲੀ ਰਾਜੇ ਨੇ (ਬ੍ਰਾਹਮਣ ਦੇ) ਛਲ ਨਾਲ (ਆਪਣੇ ਆਪ ਨੂੰ) ਛਲਵਾ ਲਿਆ, (ਪ੍ਰਭੂ ਨੇ) ਦਿਆਲ ਹੋ ਕੇ (ਉਸ ਨੂੰ ਆਪਣੇ) ਗਲ ਨਾਲ ਲਗਾ ਲਿਆ।7। (ਉਸ ਨੂੰ) ਪਾਤਾਲ ਦਾ ਰਾਜ ਬਖ਼ਸ਼ਿਆ ਅਤੇ ਭਗਤ ਦੇ ਅਧੀਨ ਹੋ ਕੇ ਉਸ ਦਾ ਜਸ ਗਾਉਣ ਲਗਿਆ।8। (ਉਸ ਦਾ) ਦਰਬਾਨ ਹੋ ਕੇ (ਪ੍ਰਭੂ ਨੇ) ਸੁਖ ਪ੍ਰਾਪਤ ਕੀਤਾ।9।

੪

ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ॥ (1)
ਭੀੜਾ ਓਸੁ ਉਪਾਰਣਾ ਓਹੁ ਉਠਿ ਨਾਵਣਿ ਨਦੀ ਸਿਧਾਇਆ॥ (2)
ਚਰਣੋਦਕੁ ਲੈ ਪੇਖਿਆ ਓਹੁ ਸਰਾਪੁ ਦੇਣ ਨੋ ਧਾਇਆ॥ (3)
ਚਕ੍ਰ ਸੁਦਰਸਨ ਕਾਲ ਰੂਪਿ ਹੋਇ ਭੀਹਾਵਲੁ ਗਰਬੁ ਗਵਾਇਆ॥ (4)
ਬ੍ਰਾਮਣ ਭੰਨਾ ਜੀਉ ਲੈ ਰਖਿ ਨ ਹੰਘਨਿ ਦੇਵ ਸਬਾਇਆ॥ (5)
ਇੰਦ੍ਰ ਲੋਕ ਸਿਵ ਲੋਕੁ ਤਜਿ ਬ੍ਰਹਮੁ ਲੋਕੁ ਬੈਕੁੰਠ ਤਜਾਇਆ॥ (6)
ਦੇਵਤਿਆ ਭਗਵਾਨੁ ਸਣੁ ਸਿਖਿ ਦੇਇ ਸਭਨਾ ਸਮਝਾਇਆ॥ (7)
ਆਇ ਪਇਆ ਸਰਨਾਗਤੀ ਮਾਰੀਦਾ ਅੰਬਰੀਕ ਛਡਾਇਆ॥ (8)
ਭਗਤੀ ਵਛਲੁ ਜਗ ਬਿਰਦੁ ਸਦਾਇਆ ॥ (9)

੫

ਭਗਤੁ ਵਡਾ ਰਾਜਾ ਜਨਕੁ ਗੁਰਮੁਖਿ ਮਾਇਆ ਵਿਚਿ ਉਦਾਸੀ॥ (1)
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ॥ (2)
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ॥ (3)
ਧਰਮਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦਖਲਾਸੀ॥ (4)
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ॥ (5)
ਗਹਿਣੇ ਧਰਿਅਨੁ ਇਕ ਨਾਉ ਪਾਪਾ ਨਾਲਿ ਕਰੈ ਨਿਰਜਾਸੀ॥ (6)
ਪਾਸੰਗ ਪਾਪੁ ਨ ਪੁਜਨੀ ਗੁਰਮੁਖਿ ਨਾਉਂ ਅਤੁਲ ਨ ਤੁਲਾਸੀ॥ (7)
ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮਫਾਸੀ॥ (8)
ਮੁਕਤਿ ਜੁਗਤਿ ਨਾਵੈ ਕੀ ਦਾਸੀ ॥ (9)

੬

ਸੁਖ ਰਾਜੇ ਹਰੀਚੰਦ ਘਰਿ ਨਾਰ ਸੁ ਤਾਰਾ ਲੋਚਨ ਰਾਣੀ॥ (1)
ਸਾਧਸੰਗਤਿ ਮਿਲ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ॥ (2)
ਪਿਛੈਂ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ॥ (3)
ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ॥ (4)

੪

ਅੰਬਰੀਕ (ਰਾਜੇ) ਦੇ ਮੂੰਹ ਵਿਚ (ਏਕਾਦਸੀ ਦਾ) ਵਰਤ ਸੀ; ਰਾਤ ਪੈਣ ਤੇ ਦੁਰਵਾਸਾ ਰਿਸ਼ੀ (ਰਾਜ ਭਵਨ ਵਿਚ) ਆਇਆ।1। ਰਾਜੇ ਨੇ ਵਰਤ ਉਪਾਰਨਾ ਸੀ, (ਪਰ) ਉਹ (ਦੁਰਵਾਸਾ) ਇਸ਼ਨਾਨ ਕਰਨ ਲਈ ਨਦੀ ਵਲ ਚਲਾ ਗਿਆ।2। (ਰਾਜੇ ਨੇ ਪੂਜਾ ਉਪਰੰਤ) ਚਰਣ-ਅੰਮ੍ਰਿਤ ਲੈ ਕੇ ਵਰਤ ਉਤਾਰਿਆ, (ਪਤਾ ਲਗਣ ਤੇ) ਦੁਰਵਾਸਾ ਸਰਾਪ ਦੇਣ ਲਈ ਭਜਦਾ ਆਇਆ।3। (ਵਿਸ਼ਨੂ ਦੇ) ਸੁਦਰਸ਼ਨ ਚਕ੍ਰ ਨੇ ਕਾਲ ਦਾ ਭਿਆਨਕ ਰੂਪ ਧਾਰ ਕੇ (ਦੁਰਵਾਸਾ ਦਾ) ਹੰਕਾਰ ਦੂਰ ਕੀਤਾ।4। ਦੁਰਵਾਸਾ ਜਿੰਦ ਬਚਾਉਣ ਲਈ ਦੌੜਿਆ, (ਪਰ ਉਸ ਨੂੰ) ਸਾਰੇ ਦੇਵਤੇ ਬਚਾ ਨ ਸਕੇ (ਆਪਣੇ ਪਾਸ ਸ਼ਰਣ ਨ ਦੇ ਸਕੇ)।5। (ਉਹ) ਇੰਦ੍ਰ ਲੋਕ ਤੋਂ ਸ਼ਿਵ ਲੋਕ ਵਿਚ ਗਿਆ, ਫਿਰ ਬ੍ਰਹਮ ਲੋਕ ਨੂੰ ਗਿਆ ਅਤੇ ਬੈਕੁੰਠ ਵਿਚ (ਵਿਸ਼ਨੂ ਪਾਸ) ਗਿਆ।6। ਭਗਵਾਨ ਵਿਸ਼ਨੂ ਨੇ ਸੁਣ ਕੇ ਸਾਰਿਆਂ ਦੇਵਤਿਆਂ ਸਮੇਤ ਇਹ ਸਮਝਾਇਆ (ਕਿ ਭਗਤ ਅੰਬਰੀਕ ਦੀ ਸ਼ਰਣ ਵਿਚ ਜਾਓ)।7। (ਉਹ) ਅੰਬਰੀਕ ਦੀ ਸ਼ਰਣ ਆ ਪਿਆ (ਉਸ ਨੇ ਸੁਦਰਸ਼ਨ ਚਕ੍ਰ ਤੋਂ) ਮਰਨੋਂ ਬਚਾਇਆ।8। (ਇਸ ਤਰ੍ਹਾਂ ਪਰਮਾਤਮਾ ਨੇ) ਭਗਤ ਵਛਲ ਵਜੋਂ ਆਪਣੀ ਮਰਯਾਦਾ ਤੋਰੀ।9।

੫

ਜਨਕ ਰਾਜਾ ਵੱਡਾ ਭਗਤ ਹੋਇਆ ਹੈ। (ਉਹ) ਗੁਰਮੁਖ ਮਾਇਆ ਵਿਚ ਵੀ ਉਦਾਸ ਰਹਿੰਦਾ ਸੀ।1। (ਜਦੋਂ) ਦੇਵ ਲੋਕ ਨੂੰ ਚਲਿਆ ਤਾਂ ਗਣਾਂ ਗੰਧਰਭਾਂ ਦੀ ਸੁਖਦਾਇਕ ਸਭਾ (ਵੀ ਨਾਲ ਹੀ ਸੀ)।2। (ਜਦ) ਨਰਕਾਂ ਵਿਚ ਵਸਣ ਵਾਲੇ ਜੀਵਾਂ ਦਾ ਵਿਰਲਾਪ ਅਤੇ ਕੂਕ-ਪੁਕਾਰ ਸੁਣੀ ਤਾਂ ਜਮਪੁਰੀ ਵਿਚ ਗਿਆ।3। (ਉਸ ਨੇ) ਧਰਮ-ਰਾਜ ਨੂੰ ਕਿਹਾ ਕਿ ਸਭ ਦੇ ਬੰਧਨ ਖੋਲ੍ਹ ਦਿਓ।4। ਧਰਮ ਰਾਜ ਨੇ ਬੇਨਤੀ ਕੀਤੀ ਮੈਂ ਠਾਕੁਰ ਅਵਿਨਾਸ਼ੀ (ਪ੍ਰਭੂ) ਦਾ ਸੇਵਕ ਹਾਂ (ਕਿਵੇਂ ਖੋਲ੍ਹ ਸਕਦਾ ਹਾਂ)।5। (ਜਨਕ ਨੇ) ਇਕ (ਦਿਨ ਦੇ) ਨਾਮ (ਜਪਣ ਦੀ ਕਮਾਈ ਨੂੰ) ਪਾਪਾਂ ਦੀ ਬਰਾਬਰੀ ਲਈ ਧਰੋਵਰ/ਰਹਿਨ ਰਖ ਦਿੱਤਾ।6। (ਪਰ ਨਰਕ ਦੇ ਸਾਰੇ ਪਾਪ ਨਾਮ ਦੇ) ਪਾਸੰਗ ਤਕ ਵੀ ਨ ਪਹੁੰਚ ਸਕੇ, ਗੁਰਮੁਖ ਦਾ ਨਾਮ ਅਤੁੱਲ ਹੈ, ਤੋਲਿਆ ਨਹੀਂ ਜਾ ਸਕਦਾ।7। ਸਾਰੇ ਜੀਵ-ਜੰਤ ਨਰਕੋਂ ਛੁਟ ਗਏ ਅਤੇ (ਉਨ੍ਹਾਂ ਦੇ) ਗਲੋਂ ਜਮ ਦੀ ਫਾਹੀ ਕਟੀ ਗਈ।8। ਮੁਕਤੀ ਅਤੇ ਜੁਗਤੀ (ਦੋਵੇਂ) ਨਾਮ ਦੀਆਂ ਦਾਸੀਆਂ ਹਨ।9।

੬

ਰਾਜੇ ਹਰੀ ਚੰਦ ਦੇ ਘਰ ਸੁਖ ਦੇਣ ਵਾਲੀ ਸੁਲੋਚਨੀ ਤਾਰਾ ਰਾਣੀ ਸੀ।1। (ਜਿਥੇ) ਸਾਧ-ਸੰਗਤ ਮਿਲ ਕੇ ਰਾਤ ਨੂੰ (ਹਰਿ-ਜਸ) ਗਾਉਂਦੀ ਸੀ, (ਉਥੇ) ਜਾ ਕੇ ਗੁਰਬਾਣੀ ਸੁਣਦੀ ਸੀ।2। (ਇਕ ਵਾਰ ਉਸ ਦੇ ਜਾਣ) ਪਿਛੋਂ ਰਾਜਾ ਜਾਗਿਆ, (ਉਦੋਂ) ਠੀਕ ਅਧੀ ਰਾਤ ਬੀਤ ਚੁਕੀ ਸੀ।3। (ਉਸ ਦੀ) ਨਜ਼ਰੀਂ ਰਾਣੀ ਨ ਪਈ, (ਉਸ ਦੇ) ਮਨ ਵਿਚ ਹੈਰਾਨੀ ਪਸਰ ਗਈ।4।

ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ॥ (5)
ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ॥ (6)
ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ॥ (7)
ਰਾਜੇ ਡਿਠਾ ਚਲਿਤੁ ਇਹੁ ਖੜਾਵ ਹੈ ਚੋਜ ਵਿਡਾਣੀ॥ (8)
ਸਾਧਸੰਗਤਿ ਵਿਟਹੁ ਕੁਰਬਾਣੀ ॥ (9)

੭

ਆਇਆ ਸੁਣਿਆ ਬਿਦਰ ਦੇ ਬੋਲੇ ਦੁਰਜੋਧਨ ਹੋਇ ਰੁਖਾ॥ (1)
ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ॥ (2)
ਭੀਖਮ ਦ੍ਰੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ॥ (3)
ਝੁਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ॥ (4)
ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ॥ (5)
ਤੇਰ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ॥ (6)
ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ॥ (7)
ਗੋਵਿੰਦ ਭਾਉ ਭਗਤਿ ਦਾ ਭੁਖਾ ॥ (8)

੮

ਅੰਦਰਿ ਸਭਾ ਦੁਸਾਸਣੈ ਮਥੇ ਵਾਲਿ ਦ੍ਰੋਪਤੀ ਆਂਦੀ॥ (1)
ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥ (2)
ਪੰਜੇ ਪਾਂਡੋ ਦੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ॥ (3)
ਅਖੀ ਮੀਟ ਧਿਆਨ ਧਰਿ ਹਾਹਾ ਕ੍ਰਿਸਨ ਕਰੈ ਵਿਲਲਾਂਦੀ॥ (4)
ਕਪੜ ਕੋਟ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ॥ (5)
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ॥ (6)
ਘਰਿ ਆਈ ਠਾਕੁਰ ਮਿਲੈ ਪੈਜ ਰਹੀ ਬੋਲੇ ਸਰਮਾਂਦੀ॥ (7)
ਨਾਥੁ ਅਨਾਥਾ ਬਾਣਿ ਧੁਰਾਦੀ ॥ (8)

੯

ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ॥ (1)
ਲਾਗੂ ਹੋਈ ਬਾਮਣੀ ਮਿਲਿ ਜਗਦੀਸ ਦਲਿਦ੍ਰ ਗਵਾਏ॥ (2)

ਦੂਜੀ ਰਾਤ ਨੂੰ ਉਠ ਕੇ ਤਰਲ ਜਵਾਨੀ (ਵਾਲੀ ਇਸਤਰੀ) ਪਿਛੇ ਚਲ ਪਿਆ।5। ਰਾਣੀ ਸਾਧ-ਸੰਗਤ ਵਿਚ ਪਹੁੰਚ ਗਈ, ਰਾਜਾ ਉਸ ਦੀ ਇਕ ਖੜਾਉਂ ਨਿਸ਼ਾਨੀ ਵਜੋਂ ਚੁਕ ਲਿਆਇਆ।6। (ਸਭਾ ਦੀ ਸਮਾਪਤੀ ਤੋਂ ਬਾਦ ਜਦੋਂ ਰਾਣੀ ਉਠੀ ਤਾਂ ਇਕ ਖੜਾਉਂ ਨ ਵੇਖ ਕੇ ਘਬਰਾਈ, ਤੁਰਤ) ਸਾਧ ਸੰਗਤ ਨੇ (ਪ੍ਰਭੂ ਦੀ) ਆਰਾਧਨਾ ਕੀਤੀ (ਤਾਂ) ਪੁਰਾਣੀ ਖੜਾਉਂ ਦੀ ਜੋੜੀ ਜੁੜ ਗਈ।7। (ਸਵੇਰੇ ਜਦੋਂ) ਰਾਜੇ ਨੇ ਵੇਖਿਆ (ਤਾਂ ਸੋਚਣ ਲਗਿਆ ਕਿ) ਖੜਾਉਂ ਵਾਲਾ ਇਹ ਚਰਿਤ੍ਰ ਅਸਚਰਜ ਭਰਿਆ ਕੌਤਕ ਹੈ।8। ਸਾਧ-ਸੰਗਤ ਤੋਂ ਕੁਰਬਾਨ ਜਾਈਦਾ ਹੈ।9।

੭

ਬਿਦਰ ਦੇ ਘਰ (ਸ੍ਰੀ ਕ੍ਰਿਸਣ ਨੂੰ) ਆਇਆ ਸੁਣ ਕੇ ਦੁਰਯੋਧਨ (ਕ੍ਰਿਸ਼ਣ ਜੀ ਨੂੰ) ਰੁਖਾ ਬੋਲਿਆ।1। (ਹੇ ਕ੍ਰਿਸਣ!) ਸਾਡੇ ਘਰ ਨੂੰ ਛਡ ਕੇ ਦਾਸ ਦੇ ਘਰ ਵਿਚ ਕੀ ਸੁਖ (ਮਾਣਿਆ ਹੈ)।2। ਭੀਸ਼ਮ ਪਿਤਾਮਾ, ਦ੍ਰੋਣਾਚਾਰਯ, ਕਰਨ ਆਦਿ ਰਾਜ-ਦਰਬਾਰ ਦੇ ਵੱਡੇ ਦੀਦਾਰੀ ਪੁਰਸ਼ਾਂ ਨੂੰ ਛਡਕੇ।3। (ਬਿਦਰ ਦੀ) ਝੁੱਗੀ ਵਿਚ (ਰਾਤ) ਬਿਤਾਈ, (ਇਸ ਗੱਲ ਦੀ ਅਸਾਂ) ਸਭ ਦੇ (ਮਨ ਵਿਚ) ਚਿੰਤਾ ਹੈ।4। ਸ੍ਰੀ ਕ੍ਰਿਸ਼ਣ ਹਸ ਕੇ ਬੋਲੇ ਕਿ ਹੇ ਰਾਜਨ! ਸਨਮੁਖ ਹੋ ਕੇ ਸੁਣੋ।5। ਤੇਰੇ ਘਰ ਪ੍ਰੇਮ ਨਹੀਂ ਦਿਸਿਆ ਅਤੇ ਮੇਰੇ (ਮਨ ਵਿਚ) ਕੋਈ ਕਸ਼ਟ ਜਾਂ ਦੁਖ ਨਹੀਂ ਹੈ।6। ਜਿਹੋ ਜਿਹਾ ਪ੍ਰੇਮ ਬਿਦਰ (ਦੇ ਹਿਰਦੇ) ਵਿਚ ਹੈ, (ਉਸ ਜਿਹਾ) ਜ਼ਰਾ ਜਿੰਨਾ ਵੀ ਕਿਸੇ ਹੋਰ ਦੇ ਚਿਤ ਵਿਚ ਨਹੀਂ ਹੈ।7। ਪ੍ਰਭੂ ਪ੍ਰੇਮ-ਭਗਤੀ ਦਾ ਭੁਖਾ ਹੈ।8।

੮

ਦੁਸ਼ਾਸਨ ਨੇ ਸਭਾ ਵਿਚ ਦ੍ਰੋਪਦੀ ਨੂੰ ਸਿਰ ਦੇ ਵਾਲਾਂ ਤੋਂ ਫੜ ਕੇ ਲਿਆਉਂਦਾ।1। (ਦੁਰਯੋਧਨ ਨੇ) ਸੇਵਕਾਂ ਨੂੰ ਆਦੇਸ਼ ਦਿੱਤਾ ਕਿ ਪੰਚਾਲੀ ਦਾਸੀ ਨੂੰ ਨੰਗਾ ਕਰੋ।2। ਪੰਜੇ ਪਾਂਡਵ ਵੇਖਦੇ ਸਨ ਜਿਨ੍ਹਾਂ ਦੀ ਇਸਤਰੀ ਸੰਕਟ ਵਿਚ ਫਸੀ ਹੋਈ ਸੀ।3। ਅੱਖਾਂ ਬੰਦ ਕਰਕੇ (ਸ੍ਰੀ ਕ੍ਰਿਸ਼ਣ ਦਾ) ਧਿਆਨ ਧਰਦੀ ਹੋਈ ਹਾਹਾਕਾਰ ਅਤੇ ਵਿਰਲਾਪ ਕਰ ਰਹੀ ਸੀ।4। (ਦੂਤਾਂ ਨੇ ਦ੍ਰੋਪਦੀ ਦੇ) ਕਪੜੇ ਉਤਾਰ ਉਤਾਰ ਕੇ ਢੇਰ ਲਗਾ ਦਿੱਤੇ, ਦੂਤ ਥਕ ਗਏ (ਪਰ ਕਪੜਿਆਂ ਦਾ) ਅੰਤ ਨ ਹੋਇਆ।5। (ਦਰਯੋਧਨ ਆਦਿ) ਹੱਥ ਮਰੋੜਦੇ ਅਤੇ ਸਿਰ ਧੁਣਦੇ ਸਨ ਅਤੇ ਪਛਤਾਉਂਦੇ ਸਨ (ਕਹਿੰਦੇ ਸਨ—ਇਸ ਨੂੰ) ਜਾਣ ਦਿਓ।6। ਘਰ ਆਉਣ ਤੇ ਸੁਆਮੀ ਮਿਲੇ, (ਪੁਛਣ ਲਗੇ ਕਿ) ਪੈਜ ਰਹਿ ਗਈ, (ਤਾਂ) ਸ਼ਰਮਾਉਂਦੀ ਹੋਈ ਬੋਲੀ—।7। ਨਾਥ (ਸ੍ਰੀ ਕ੍ਰਿਸ਼ਣ) ਦੀ ਅਨਾਥਾਂ (ਦੀ ਸਹਾਇਤਾ ਕਰਨ ਦੀ) ਵਾਦੀ ਧੁਰ ਦੀ ਹੈ।8।

੯

ਸੁਦਾਮਾ ਬ੍ਰਾਹਮਣ ਗ਼ਰੀਬ ਸੀ (ਪਰ) ਸ੍ਰੀ ਕ੍ਰਿਸ਼ਣ ਦਾ ਬਾਲ ਕਾਲ ਦਾ ਮਿਤਰ ਅਖਵਾਉਂਦਾ ਸੀ।1। ਬ੍ਰਾਹਮਣੀ (ਪਤਨੀ ਉਸ ਦੇ) ਮਗਰ ਪੈ ਗਈ ਕਿ ਸ੍ਰੀ ਕ੍ਰਿਸ਼ਣ ਨੂੰ ਮਿਲ (ਤਾਂ ਜੋ ਉਹ ਤੇਰੀ) ਗ਼ਰੀਬੀ ਦੂਰ ਕਰ ਦੇਣ।2।

ਚਲਿਆ ਗਣਦਾ ਗਟੀਆਂ ਕਿਉ ਕਰਿ ਜਾਈਐ ਕਉਣ ਮਿਲਾਂਏ॥ (3)
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰ ਖਲੋਤਾ ਜਾਏ॥ (4)
ਦੂਰਹੁ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ॥ (5)
ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ॥ (6)
ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ॥ (7)
ਪੁਛੈ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ॥ (8)
ਲੈਕੇ ਤੰਦੁਲ ਚਬਿਓਨੁ ਵਿਦਾ ਕਰੈ ਅਗੈ ਪਹੁਚਾਏ॥ (9)
ਚਾਰਿ ਪਦਾਰਥ ਸਕੁਚਿ ਪਠਾਏ ॥ (10)

੧੦

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਬਿੰਦ ਸਹਜ ਧੁਨਿ ਗਾਵੈ॥ (1)
ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ॥ (2)
ਅਖਰੁ ਇਕੁ ਨ ਆਵੜੈ ਪੁਸਤਕ ਬੰਨਿ ਸੰਧਿਆ ਕਰਿ ਆਵੈ॥ (3)
ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ॥ (4)
ਅਖਰ ਪੜਿ ਪਰਤੀਤਿ ਕਰਿ ਹੁਇ ਵਿਸਮਾਦ ਨ ਅੰਗਿ ਸਮਾਵੈ॥ (5)
ਵੇਖੇ ਜਾਇ ਉਜਾੜਿ ਵਿਚਿ ਬਿਰਖੁ ਇਕ ਅਚਰਜੁ ਸੁਹਾਵੈ॥ (6)
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ॥ (7)
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ॥ (8)
ਸੰਤ ਅਨੰਤ ਨ ਭੇਦ ਗਣਾਵੈ ॥ (9)

੧੧

ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖ ਸਿਧਾਇਆ॥ (1)
ਠਾਕੁਰ ਦੀ ਸੇਵਾ ਦੁਧੁ ਪੀਆਵਣੁ ਕਹਿ ਸਮਝਾਇਆ॥ (2)
ਨਾਮਦੇਉ ਇਸਨਾਨ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ॥ (3)
ਠਾਕੁਰ ਨੋ ਨਾਵਾਲਿਕੈ ਚਰਣੋਦਕੁ ਲੈ ਤਿਲਕੁ ਚੜਾਇਆ॥ (4)
ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ॥ (5)
ਨਿਹਚਉ ਕਰਿ ਆਰਾਧਿਆ ਹੋਇ ਦਇਆਲ ਦਰਸ ਦਿਖਲਾਇਆ॥ (6)
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧ ਪੀਆਇਆ॥ (7)

ਚਲਦਾ ਹੋਇਆ ਸੋਚੀਂ ਪਿਆ ਸੀ ਕਿ ਕਿਵੇਂ (ਸ੍ਰੀ ਕ੍ਰਿਸ਼ਣ ਕੋਲ) ਜਾਵੇ ਅਤੇ (ਉਨ੍ਹਾਂ ਨਾਲ) ਕੌਣ ਮਿਲਾਏ।3। (ਇਸੇ ਸੋਚ ਵਿਚ) ਦੁਆਰਕਾ ਨਗਰ ਵਿਚ ਜਾ ਪਹੁੰਚਿਆ ਅਤੇ ਮੁੱਖ ਦੁਆਰ ਦੇ ਸਾਹਮਣੇ ਜਾ ਖੜੋਤਾ।4। ਦੂਰੋਂ ਵੇਖ ਕੇ ਸ੍ਰੀ ਕ੍ਰਿਸ਼ਣ ਸਿੰਘਾਸਨ ਛਡ ਕੇ ਆਏ ਅਤੇ ਡੰਡੌਤ ਬੰਦਨਾ ਕੀਤੀ।5। ਪਹਿਲਾਂ ਪਰਦਖਣਾ ਕੀਤੀ (ਅਤੇ ਫਿਰ) ਪੈਰੀਂ ਪੈ ਕੇ ਗਲ ਨਾਲ ਲਗਾਇਆ।6। ਪੈਰ ਧੋ ਕੇ ਚਰਣ-ਅੰਮ੍ਰਿਤ ਲਿਆ ਅਤੇ ਸਿੰਘਾਸਨ ਉਪਰ ਬਿਠਾਇਆ।7। ਪਿਆਰ ਕਰਕੇ ਸੁਖ-ਸਾਂਦ ਪੁਛੀ ਅਤੇ ਫਿਰ ਗੁਰੂ ਦੀ ਸੇਵਾ ਦੀ ਕਥਾ ਬਿਆਨ ਕੀਤੀ।8। (ਸੁਦਾਮੇ ਪਾਸੋਂ) ਤੰਦੁਲ ਲੈ ਕੇ ਚਬੇ ਅਤੇ ਵਿਦਾਇਗੀ ਦਿੱਤੀ, (ਪਰ ਉਸ ਨੂੰ ਜੋ ਦੇਣਾ ਸੀ, ਉਹ ਉਸ ਦੇ ਘਰ) ਅਗਾਊਂ ਪਹੁੰਚਾ ਦਿੱਤਾ।9। ਚਾਰ ਪਦਾਰਥ ਸੰਗਦੇ ਹੋਏ ਪਹੁੰਚਾ ਦਿੱਤੇ।10।

੧੦

ਜੈਦੇਵ ਪ੍ਰੇਮ-ਭਗਤੀ ਕਰਕੇ 'ਗੀਤ ਗੋਬਿੰਦ' ਨੂੰ ਸਹਿਜ ਧੁਨੀ ਨਾਲ ਗਾਉਂਦਾ ਸੀ।1। (ਉਹ) ਰਾਸ-ਲੀਲਾ ਦੇ ਚਰਿਤ੍ਰ ਬਿਆਨ ਕਰਦਾ ਸੀ (ਜੋ) ਅੰਤਰਯਾਮੀ ਸੁਆਮੀ ਨੂੰ ਚੰਗੇ ਲਗਦੇ ਸਨ।2। 'ਗੀਤ ਗੋਬਿੰਦ' ਪੁਸਤਕ ਰਚਣ ਲਈ ਇਕ ਅਖਰ ਵੀ (ਉਸ ਨੂੰ) ਨਹੀਂ ਸੁਝਦਾ ਸੀ, ਪੁਸਤਕ ਬੰਨ੍ਹ ਕੇ ਸੰਧਿਆ ਕਰਕੇ ਆ ਜਾਂਦਾ ਸੀ।3। ਗੁਣੀ-ਨਿਧਾਨ (ਪ੍ਰਭੂ) ਭਗਤ ਰੂਪ ਹੋ ਕੇ ਘਰ ਆਉਂਦਾ ਅਤੇ ਲੇਖ ਲਿਖ ਦਿੰਦਾ।4। ਅੱਖਰਾਂ ਨੂੰ ਪੜ੍ਹ ਕੇ ਅਤੇ ਵਿਸ਼ਵਾਸ ਕਰਕੇ ਵਿਸਮਾਦੀ ਅਵਸਥਾ ਵਿਚ ਆਪਣੇ ਆਪ ਵਿਚ ਨਹੀਂ ਸਮਾਉਂਦਾ ਸੀ।5। (ਫਿਰ) ਉਜਾੜ (ਜੰਗਲ) ਵਿਚ ਜਾ ਕੇ ਵੇਖਿਆ ਕਿ ਇਕ ਅਸਚਰਜਮਈ ਬ੍ਰਿਛ ਸ਼ੋਭ ਰਿਹਾ ਸੀ।6। ਉਸ ਦੇ ਪੱਤੇ ਪੱਤੇ ਉਪਰ 'ਗੀਤ ਗੋਬਿੰਦ' ਲਿਖਿਆ ਹੋਇਆ ਸੀ। (ਪ੍ਰਭੂ ਦਾ) ਅੰਤ ਨਹੀਂ ਪਾਇਆ ਜਾ ਸਕਦਾ।7। ਭਗਤ ਦੇ ਪ੍ਰੇਮ ਕਰਕੇ (ਪ੍ਰਭੂ) ਪ੍ਰਗਟ ਹੋਏ ਅਤੇ ਦਿਆਲ ਹੋ ਕੇ ਗੱਲ ਨਾਲ ਲਗਾਇਆ।8। ਪ੍ਰਭੂ (*ਅਨੰਤ*) ਅਤੇ ਸੰਤ ਵਿਚ ਭੇਦ ਨਹੀਂ ਸਮਝਿਆ ਜਾਂਦਾ।9।

੧੧

(ਭਗਤ ਨਾਮਦੇਵ ਦਾ) ਪਿਤਾ ਕਿਸੇ ਕੰਮ ਲਈ ਬਾਹਰ ਗਿਆ ਅਤੇ ਨਾਮਦੇਵ ਨੂੰ ਜਾਂਦਿਆ ਕਹਿ ਗਿਆ।1। ਕਿ ਠਾਕਰ ਦੀ ਸੇਵਾ ਕਰੀਂ ਅਤੇ ਦੁੱਧ ਪਿਲਾਵਣ (ਦਾ ਕੰਮ ਵੀ) ਕਹਿ ਕੇ ਸਮਝਾ ਦਿੱਤਾ।2। (ਪਿਛੋਂ) ਨਾਮਦੇਵ ਇਸ਼ਨਾਨ ਕਰਕੇ ਕਪਲ ਗਊ ਚੋ ਕੇ ਲੈ ਆਇਆ।3। ਠਾਕਰ ਨੂੰ ਇਸ਼ਨਾਨ ਕਰਾ ਕੇ ਚਰਣ-ਅੰਮ੍ਰਿਤ ਲੈ ਕੇ (ਮੱਥੇ ਉਪਰ) ਤਿਲਕ ਲਗਾਇਆ।4। ਹੱਥ ਜੋੜ ਕੇ ਬੇਨਤੀ ਕਰਨ ਲਗਾ—ਠਾਕਰ ਜੀ! ਦੁੱਧ ਪੀਓ।5। (ਨਾਮਦੇਵ ਨੇ) ਨਿਸਚੈ ਨਾਲ ਆਰਾਧਨਾ ਕੀਤੀ, (ਠਾਕਰ ਨੇ) ਦਿਆਲ ਹੋ ਕੇ ਦਰਸ਼ਨ ਦਿੱਤੇ।6। ਨਾਮਦੇਵ ਨੇ (ਦੁੱਧ ਦੀ) ਕਟੋਰੀ ਭਰ ਕੇ ਠਾਕਰ ਨੂੰ ਦੁੱਧ ਪਿਲਾਇਆ।7।

ਗਾਇ ਮੁਈ ਜੀਵਾਲੀਓਨੁ ਨਾਮਦੇਉ ਦਾ ਛਪਰੁ ਛਾਇਆ॥ (8)
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ॥ (9)
ਭਗਤ ਜਨਾ ਦਾ ਕਰੈ ਕਰਾਇਆ ॥ (10)

੧੨

ਦਰਸਨ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨ ਆਵੈ॥ (1)
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਤੁ ਸੁਣਾਵੈ॥ (2)
ਮੇਰੀ ਭੀ ਕਰਿ ਬੇਨਤੀ ਦਰਸਨ ਦੇਖਾ ਜੇ ਤਿਸ ਭਾਵੈ॥ (3)
ਠਾਕੁਰ ਜੀ ਨੋ ਪੁਛਿਓਸੁ ਦਰਸਨ ਕਿਵੈ ਤ੍ਰਿਲੋਚਨ ਪਾਵੈ॥ (4)
ਹਸ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ॥ (5)
ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ॥ (6)
ਹਉ ਅਧੀਨੁ ਹਾ ਭਗਤ ਦੇ ਪਹੁਚਿ ਨ ਹੰਘਾ ਭਗਤੀ ਦਾਵੈ॥ (7)
ਹੋਇ ਵਿਚੋਲਾ ਆਣਿ ਮਿਲਾਵੈ ॥ (8)

੧੩

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ॥ (1)
ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮਣੁ ਆਖਿ ਸੁਣਾਵੈ॥ (2)
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥ (3)
ਧੰਨਾ ਕਰਦਾ ਜੋਦੜੀ ਮੈ ਭਿ ਦੇਹਿ ਇਕ ਜੇ ਤੁਧੁ ਭਾਵੈ॥ (4)
ਪਥਰੁ ਇਕ ਲਪੇਟਿ ਕਰਿ ਦੇ ਧੰਨੇ ਨੋ ਗੈਲ ਛੁਡਾਵੈ॥ (5)
ਠਾਕੁਰ ਨੋ ਨਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜਾਵੈ॥ (6)
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ॥ (7)
ਹਉਂ ਭੀ ਮੁਹੁ ਨ ਜੁਠਾਲਸਾ ਤੂ ਰੁਠਾ ਮੈ ਕਿਹੁ ਨ ਸੁਖਾਵੈ॥ (8)
ਗੋਸਾਈ ਪਰਤਖ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ॥ (9)
ਭੋਲਾ ਭਾਉ ਗੋਵਿੰਦ ਮਿਲਾਵੈ ॥ (10)

੧੪

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ॥ (1)

(ਠਾਕਰ ਨੇ) ਮੋਈ ਹੋਈ ਗਊ ਜੀਵਾਈ ਅਤੇ ਨਾਮਦੇਵ ਦੀ ਛਪਰੀ ਬਣਾਈ।8। ਫਿਰ ਦੇਹੁਰਾ ਨੂੰ ਫੇਰ ਦਿੱਤਾ, ਚਾਰ ਵਰਣਾਂ ਨੂੰ (ਨਾਮਦੇਵ ਦੇ) ਪੈਰੀਂ ਪਾਇਆ।9। (ਠਾਕਰ) ਭਗਤ ਜਨਾਂ ਦਾ ਕਰਾਇਆ ਕਰਦਾ ਹੈ।10।

੧੨

ਨਾਮਦੇਵ ਦਾ ਦਰਸ਼ਨ ਵੇਖਣ ਲਈ ਤਿਰਲੋਚਨ ਸਵੇਰੇ ਉਠ ਕੇ (ਨਾਮਦੇਵ ਦੇ ਘਰ) ਆਉਂਦਾ ਸੀ।1। ਦੋਵੇਂ ਜਣੇ ਮਿਲ ਕੇ ਭਗਤੀ ਕਰਦੇ ਸਨ, ਨਾਮਦੇਵ ਹਰਿ ਦੇ ਚਰਿਤ੍ਰ ਦਾ ਬਖਾਨ ਕਰਦਾ ਸੀ।2। (ਤਰਲੋਚਨ ਨੇ ਨਾਮਦੇਵ ਨੂੰ ਕਿਹਾ ਕਿ ਠਾਕਰ ਅਗੇ) ਮੇਰੀ ਵੀ ਬੇਨਤੀ ਕਰ ਕਿ ਜੇ ਉਸ ਨੂੰ ਚੰਗਾ ਲਗੇ ਤਾਂ ਮੈਂ ਵੀ ਦਰਸ਼ਨ ਕਰ ਲਵਾਂ।3। (ਨਾਮਦੇਵ ਨੇ) ਠਾਕੁਰ ਨੂੰ ਪੁਛਿਆ ਕਿ ਤਰਲੋਚਨ ਕਿਵੇਂ ਦਰਸ਼ਨ ਪ੍ਰਾਪਤ ਕਰ ਸਕਦਾ ਹੈ।4। (ਅਗੋਂ) ਠਾਕਰ ਹਸ ਕੇ ਬੋਲਿਆ ਅਤੇ ਨਾਮਦੇਵ ਨੂੰ ਕਹਿ ਕੇ ਸੁਣਾਇਆ।5। (ਮੇਰਾ ਦਰਸ਼ਨ) ਭੇਟਾ/ਚੜ੍ਹਾਵੇ ਨਾਲ ਹੱਥ ਵਿਚ ਨਹੀਂ ਆਉਂਦਾ, (ਹੁਣ) ਮੈਂ ਪ੍ਰਸੰਨ ਹੋ ਕੇ ਤਰਲੋਚਨ ਨੂੰ ਮੂੰਹ ਲਾਵਾਂਗਾ (ਦਰਸ਼ਨ ਦੇਵਾਂਗਾ)।6। ਮੈਂ ਭਗਤ ਦੇ ਅਧੀਨ ਹਾਂ, ਮੈਂ ਭਗਤੀ ਦੇ ਦਾਵਿਆਂ ਨੂੰ ਪਹੁੰਚ ਨਹੀਂ ਸਕਦਾ (ਅਰਥਾਤ ਮੋੜ ਨਹੀਂ ਸਕਦਾ)।7। (ਨਾਮ ਦੇਵ ਨੇ) ਵਿਚੋਲਾ ਬਣ ਕੇ (ਠਾਕਰ ਨਾਲ) ਆ ਕੇ ਮਿਲਾ ਦਿੱਤਾ।8।

੧੩

(ਇਕ ਥਾਂ) ਬ੍ਰਾਹਮਣ ਦੇਵਤਿਆਂ ਨੂੰ ਪੂਜਦਾ ਸੀ, (ਉਥੇ) ਧੰਨਾ ਗਊ ਚਰਾਉਣ ਲਈ ਆਉਂਦਾ ਸੀ।1। ਧੰਨੇ ਨੇ (ਪੂਜਾ ਦਾ) ਇਹ ਪ੍ਰਕਾਰਜ ਵੇਖਿਆ, ਬ੍ਰਾਹਮਣ ਨੂੰ ਪੁਛਿਆ, (ਤਾਂ ਉਸ ਨੇ) ਦਸਿਆ।2। (ਜੋ) ਠਾਕਰ ਦੀ ਸੇਵਾ ਕਰਦਾ ਹੈ, (ਉਹ) ਜੋ ਚਾਹੁੰਦਾ ਹੈ, ਉਹੀ ਫਲ ਪ੍ਰਾਪਤ ਕਰਦਾ ਹੈ।3। ਧੰਨਾ ਬੇਨਤੀ ਕਰਨ ਲਗਾ ਕਿ ਮੈਨੂੰ ਵੀ ਇਕ (ਠਾਕੁਰ) ਦੇ ਦਿਉ ਜੇ ਤੈਨੂੰ ਠੀਕ ਲਗੇ।4। (ਬ੍ਰਾਹਮਣ ਨੇ) ਇਕ ਪੱਥਰ (ਕਪੜੇ ਵਿਚ) ਲਪੇਟ ਕੇ ਧੰਨੇ ਨੂੰ ਦਿੱਤਾ ਅਤੇ ਪਿੱਛਾ ਛੁੜਾਇਆ।5। (ਧੰਨੇ ਨੇ) ਠਾਕਰ ਨੂੰ ਇਸ਼ਨਾਨ ਕਰਾ ਕੇ ਲੱਸੀ ਅਤੇ ਰੋਟੀ ਭੋਗ ਲਈ ਚੜ੍ਹਾਈ।6। (ਠਾਕਰ ਨੂੰ) ਖਾਣ ਲਈ ਹੱਥ ਜੋੜਦਾ, ਮਿੰਨਤਾ ਕਰਦਾ ਅਤੇ ਪੈਰੀਂ ਪੈ ਪੈ ਕੇ ਬਹੁਤ ਮਨਾਉਂਦਾ।7। (ਜਦੋਂ ਠਾਕੁਰ ਨੇ ਕੁਝ ਨ ਖਾਧਾ ਤਾਂ ਧੰਨੇ ਨੇ ਕਿਹਾ ਕਿ) ਮੈਂ ਵੀ ਮੂੰਹ ਜੂਠਾ ਨਹੀਂ ਕਰਾਂਗਾ, (ਜੇ) ਤੂੰ ਰੁਸਿਆ ਹੋਇਆ ਹੈਂ ਤਾਂ ਮੈਨੂੰ ਵੀ ਕੁਝ ਚੰਗਾ ਨਹੀਂ ਲਗਦਾ।8। (ਧੰਨੇ ਦੇ ਭੋਲੇਪਨ ਨੂੰ ਵੇਖ ਕੇ) ਪ੍ਰਭੂ ਪ੍ਰਤਖ ਹੋਇਆ, ਰੋਟੀ ਖਾਧੀ ਅਤੇ ਲਸੀ ਪੀਤੀ।9। ਭੋਲਾ ਭਾਵ ਗੋਬਿੰਦ ਨਾਲ ਮਿਲਾ ਦਿੰਦਾ ਹੈ।10।

੧੪

ਗੁਰਮੁਖ (ਸਾਧਕ) ਬੇਣੀ ਭਗਤੀ ਕਰਨ ਲਈ ਏਕਾਂਤ ਵਿਚ ਜਾਂਦਾ ਅਤੇ ਸਮਾਧੀ ਲਗਾਉਂਦਾ।1।

ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖ ਲਖਾਵੈ॥ (2)
ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਅਲਾਵੈ॥ (3)
ਘਰਿ ਸਭ ਵਥੂ ਮੰਗੀਅਨਿ ਵਲੁ ਛਲੁ ਕਰਿਕੈ ਝਥ ਲੰਘਾਵੈ॥ (4)
ਵਡਾ ਸਾਂਗ ਵਰਤਦਾ ਓਹੁ ਇਕ ਮਨਿ ਪਰਮੇਸਰੁ ਧਿਆਵੈ॥ (5)
ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ॥ (6)
ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ॥ (7)
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲ ਹੇਤੁ ਉਪਜਾਵੈ॥ (8)
ਭਗਤ ਜਨਾ ਜੈਕਾਰੁ ਕਰਾਵੈ ॥ (9)

੧੫

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈ॥ (1)
ਅੰਮ੍ਰਿਤ ਵੇਲ ਉਠਿਕੇ ਜਾਂਦਾ ਗੰਗਾ ਨਾਵਣ ਤਾਈ॥ (2)
ਅਗੋ ਹੀ ਦੇ ਜਾਇ ਕੈ ਲਮਾ ਪਿਆ ਕੰਬੀਰ ਤਿਥਾਈ॥ (3)
ਪੈਰੀ ਟੁੰਬਿ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ॥ (4)
ਜਿਉ ਲੋਹਾ ਪਾਰਸ ਛੁਹੇ ਚੰਨਣੁ ਵਾਸੁ ਨਿੰਮੁ ਮਹਕਾਈ॥ (5)
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥ (6)
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ॥ (7)
ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ॥ (8)
ਰਾਮ ਕਬੀਰੈ ਭੇਦ ਨ ਭਾਈ ॥ (9)

੧੬

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣ ਨਾਈ॥ (1)
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ॥ (2)
ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ॥ (3)
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ॥ (4)
ਸੈਣ ਰੂਪਿ ਹਰਿ ਜਾਇਕੈ ਆਇਆ ਰਾਣੈ ਨੋ ਰੀਝਾਈ॥ (5)
ਸਾਧ ਜਨਾ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ॥ (6)
ਰਾਣੇ ਦੂਰਹੁ ਸਦਿ ਕੈ ਗਲਹੁ ਕਵਾਇ ਖੋਲਿ ਪੈਨਾਈ॥ (7)
ਵਸਿ ਕੀਤਾ ਹਉ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ॥ (8)
ਪਰਗਟੁ ਕਰੈ ਭਗਤਿ ਵਡਿਆਈ ॥ (9)

(ਉਹ) ਅਧਿਆਤਮੀ ਕਰਮ ਕਰਦਾ ਸੀ ਅਤੇ ਹੋਰ ਕਿਸੇ ਨੂੰ (ਇਹ) ਅਲੱਖ ਕਰਮ ਵਿਖਾਉਂਦਾ ਨਹੀਂ ਸੀ।2। ਘਰ ਆਉਣ ਤੇ ਜਦੋਂ ਪੁਛਿਆ ਜਾਂਦਾ, (ਤਾਂ) ਕਹਿੰਦਾ ਰਾਜ-ਦੁਆਰ ਉਪਰ ਗਿਆ ਸਾਂ।3। ਘਰ ਵਿਚ ਸਭ ਵਸਤਾਂ ਮੰਗੀਆਂ ਜਾਂਦੀਆਂ ਤਾਂ ਵਲ ਛਲ ਕਰਕੇ ਝਟ ਟਪਾ ਦਿੰਦਾ ਸੀ।4। ਉਹ ਇਕ ਮਨ ਹੋ ਕੇ ਪਰਮੇਸ਼ੁਰ ਨੂੰ ਧਿਆਉਂਦਾ ਸੀ (ਅਤੇ ਇਧਰ) ਵੱਡਾ ਸਾਂਗ ਵਰਤਦਾ ਸੀ।5। ਭਗਤ ਦੀ ਮਰਯਾਦਾ ਰਖਣ ਲਈ (ਪ੍ਰਭੂ) ਰਾਜੇ ਦਾ ਰੂਪ ਧਾਰ ਕੇ (ਬੇਣੀ ਦੇ) ਘਰ ਚਲ ਕੇ ਆ ਜਾਂਦਾ।6। (ਬੇਣੀ ਦੀ ਪਤਨੀ ਨੂੰ) ਦਿਲਾਸਾ ਦਿੰਦਾ ਅਤੇ ਪ੍ਰਸੰਨ ਹੋ ਕੇ ਬੇਹਿਸਾਬ ਖ਼ਰਚ ਦਿੰਦਾ।7। ਉਥੋਂ ਭਗਤ ਪਾਸ ਆਉਂਦਾ ਅਤੇ ਦਿਆਲ ਹੋ ਕੇ ਪ੍ਰੇਮ ਦਰਸਾਉਂਦਾ।8। ਭਗਤ ਜਨਾਂ ਦੀ ਜੈਜੈਕਾਰ ਕਰਾਉਂਦਾ।9।

੧੫

ਗੋਸੁਆਮੀ ਰਾਮਾਨੰਦ ਵਿਰਕਤ ਹੋ ਕੇ ਬਨਾਰਸ (ਕਾਸ਼ੀ) ਵਿਚ ਰਹਿੰਦਾ ਸੀ।1। ਅੰਮ੍ਰਿਤ ਵੇਲੇ ਉਠ ਕੇ ਗੰਗਾ ਵਿਚ ਇਸ਼ਨਾਨ ਕਰਨ ਲਈ ਜਾਂਦਾ ਸੀ।2। ਉਸ ਥਾਂ ਤੇ ਅਗੇ ਹੀ ਕਬੀਰ ਜਾ ਕੇ ਲੰਮਾ ਪੈ ਗਿਆ।3। ਪੈਰ ਨਾਲ ਟੁੰਬ ਕੇ (ਕਬੀਰ ਨੂੰ) ਉਠਾਇਆ ਅਤੇ 'ਰਾਮ' ਬੋਲਣ ਦੀ ਸਿਖਿਆ ਦਿੱਤੀ।4। ਜਿਵੇਂ ਲੋਹਾ ਪਾਰਸ ਛੋਹ ਕੇ (ਸੋਨਾ ਹੋ ਜਾਂਦਾ ਹੈ ਅਤੇ) ਚੰਦਨ ਬ੍ਰਿਛ ਦੀ ਵਾਸਨਾ ਨਾਲ ਨਿੰਮ ਬ੍ਰਿਛ ਵਿਚ ਸੁਗੰਧੀ ਆ ਜਾਂਦੀ ਹੈ।5। ਪੂਰੇ ਸਤਿਗੁਰੂ ਦੀ ਇਹ ਵਡਿਆਈ ਹੈ ਕਿ ਪਸ਼ੂ ਪ੍ਰੇਤ ਤੋਂ ਦੇਵਤਾ ਕਰ ਦਿੰਦਾ ਸੀ।6। ਅਸਚਰਜ ਨਾਲ ਮਿਲ ਕੇ ਅਸਚਰਜ (ਸਿੱਧ) ਹੋ ਗਿਆ ਅਤੇ ਵਿਸਮਾਦ ਦਾ ਵਿਸਮਾਦ ਨਾਲ ਮੇਲ ਹੋ ਗਿਆ।7। (ਫਿਰ) ਨਿਝਰ (ਆਤਮਾ) ਤੋਂ (ਅੰਮ੍ਰਿਤ ਦਾ) ਝਰਨਾ ਝਰਦਾ ਹੈ। ਗੁਰਮੁਖ ਦੀ ਬਾਣੀ ਅਘੜ ਨੂੰ ਘੜਨ ਵਾਲੀ ਹੈ।8। ਰਾਮ ਅਤੇ ਕਬੀਰ ਵਿਚ ਕੋਈ ਭੇਦ ਨਹੀਂ ਹੈ।9।

੧੬

ਕਬੀਰ ਦਾ ਪ੍ਰਤਾਪ ਸੁਣ ਕੇ (ਨੀਵੀਂ ਜਾਤਿ ਵਿਚੋਂ)ਦੂਜਾ ਸਿੱਖ ਸੈਣ ਨਾਈ ਹੋਇਆ।1। ਰਾਤ ਨੂੰ ਪ੍ਰੇਮ ਭਗਤੀ ਕਰਦਾ ਸੀ ਅਤੇ ਸਵੇਰੇ ਰਾਜ-ਦੁਆਰ ਉਪਰ ਜਾਂਦਾ ਸੀ।2। (ਇਕ ਵਾਰ) ਸੰਤ ਪ੍ਰਾਹੁਣੇ ਆ ਗਏ ਅਤੇ ਸਾਰੀ ਰਾਤ ਕੀਰਤਨ ਹੁੰਦਾ ਰਿਹਾ।3। (ਸੈਣ) ਸੰਤ ਜਨਾਂ (ਦੀ ਸੰਗਤ) ਨੂੰ ਛਡ ਨ ਸਕਿਆ ਅਤੇ ਰਾਜੇ ਦੇ ਦੁਆਰ ਉਪਰ ਸੇਵਾ ਨ ਕੀਤੀ।4। ਹਰੀ ਸੈਣ ਦਾ ਰੂਪ ਧਾਰ ਕੇ ਰਾਜੇ ਨੂੰ ਪ੍ਰਸੰਨ ਕਰਨ ਲਈ ਆਇਆ।5। (ਸੈਣ) ਸੰਤ ਜਨਾਂ ਨੂੰ ਤੋਰ ਕੇ ਸੰਗਦਾ ਹੋਇਆ ਰਾਜ-ਦੁਆਰ ਉਪਰ ਗਿਆ।6। ਰਾਜੇ ਨੇ (ਸੈਣ ਨੂੰ) ਦੂਰੋਂ ਬੁਲਾ ਕੇ ਗਲੋਂ ਪੁਸ਼ਾਕ (*ਕਵਾਇ*) ਉਤਾਰ ਕੇ (ਉਸ ਨੂੰ) ਪਵਾ ਦਿੱਤੀ।7। ਅਤੇ ਕਿਹਾ— ਤੂੰ ਅਜ ਮੈਨੂੰ ਵਸ ਵਿਚ ਕਰ ਲਿਆ ਹੈ, ਰਾਜੇ ਨੂੰ ਬੋਲਦਾ ਸਾਰੀ ਲੋਕਾਈ ਨੇ ਸੁਣਿਆ।8। (ਇਸ ਤਰ੍ਹਾਂ ਪਰਮਾਤਮਾ) ਭਗਤ ਦੀ ਵਡਿਆਈ ਨੂੰ ਪ੍ਰਗਟ ਕਰਦਾ ਹੈ।9।

੧੭

ਭਗਤ ਭਗਤੁ ਜਗਿ ਵਜਿਆ ਚਹੁ ਚਕਾ ਦੇ ਵਿਚਿ ਚਮਿਰੇਟਾ॥ (1)
ਪਾਣ੍ਹਾ ਗੰਢੇ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥ (2)
ਜਿਉਂ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ॥ (3)
ਚਹੁ ਵਰਨਾ ਉਪਦੇਸਦਾ ਗਿਆਨ ਧਿਆਨ ਕਰਿ ਭਗਤਿ ਸਹੇਟਾ॥ (4)
ਨਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ॥ (5)
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥ (6)
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ॥ (7)
ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥ (8)
ਭਗਤ ਜਨਾ ਹਰਿ ਮਾ ਪਿਉ ਬੇਟਾ ॥ (9)

੧੮

ਗੋਤਮ ਨਾਰਿ ਅਹਿਲਿਆ ਤਿਸਨੋ ਦੇਖਿ ਇੰਦ੍ਰ ਲੋਭਾਣਾ॥ (1)
ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ ਭਗ ਪਛੋਤਾਣਾ॥ (2)
ਸੁੰਞਾ ਹੋਆ ਇੰਦ੍ਰ ਲੋਕੁ ਲੁਕਿਆ ਸਰਵਰਿ ਮਨਿ ਸਰਮਾਣਾ॥ (3)
ਸਹਸ ਭਗਹੁ ਲੋਇਣ.ਸਹਸ ਲੈਦੋ ਹੀ ਇੰਦ੍ਰਪੁਰੀ ਸਿਧਾਣਾ॥ (4)
ਸਤੀ ਸਤਹੁ ਟਲਿ ਸਿਲਾ ਹੋਇ ਨਦੀ ਕਿਨਾਰੇ ਬਾਝੁ ਪਰਾਣਾ॥ (5)
ਰਘੁਪਤਿ ਚਰਣਿ ਛੁਹੰਦਿਆ ਚਲੀ ਸੁਰਗ ਪੁਰਿ ਬਣੇ ਬਿਬਾਣਾ॥ (6)
ਭਗਤਿ ਵਛਲੁ ਭਲਆਈਅਹੁ ਪਤਿਤ ਉਧਾਰਣੁ ਪਾਪ ਕਮਾਣਾ॥ (7)
ਗੁਣ ਨੋ ਗੁਣ ਸਭ ਕੋ ਕਰੈ ਅਉਗਣ ਕੀਤੇ ਗੁਣ ਤਿਸੁ ਜਾਣਾ॥ (8)
ਅਬਿਗਤਿ ਗਤਿ ਕਿਆ ਆਖਿ ਵਖਾਣਾ ॥ (9)

੧੯

ਵਾਟੇ ਮਾਣਸ ਮਾਰਦਾ ਬੈਠਾ ਬਾਲਮੀਕ ਵਟਵਾੜਾ॥ (1)
ਪੂਰਾ ਸਤਿਗੁਰ ਭੇਟਿਆ ਮਨ ਵਿਚਿ ਹੋਆ ਖਿੰਜੋਤਾੜਾ॥ (2)
ਮਾਰਣ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ॥ (3)
ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੇਹਾੜਾ॥ (4)

੧੭

ਚੌਹਾਂ ਪਾਸੇ (ਰਵਿਦਾਸ) ਚਮਾਰ ਭਗਤ ਭਗਤ ਵਜੋਂ ਪ੍ਰਸਿੱਧ ਹੋਇਆ।1। ਰਸਤੇ ਵਿਚ (ਬੈਠ ਕੇ) ਜੁਤੀਆਂ ਗੰਢਦਾ ਸੀ ਅਤੇ ਕੁਲ-ਧਰਮ ਅਨੁਸਾਰ (ਮਰੇ ਹੋਏ) ਪਸ਼ੂਆਂ ਨੂੰ ਢੋ ਕੇ ਸਮੇਟਦਾ ਸੀ।2। (ਉਸ ਦੀ ਸਥਿਤੀ ਇਸ ਪ੍ਰਕਾਰ ਸੀ) ਜਿਵੇਂ ਮੈਲੀਆਂ ਲੀਰਾਂ ਵਿਚ ਅਮੋਲਕ ਲਾਲ ਜਾਂ ਹੀਰਾ ਲਪੇਟਿਆ ਹੋਇਆ ਹੋਵੇ।3। ਚੌਹਾਂ ਵਰਣਾਂ ਨੂੰ ਸਹਿਜ ਭਾਵ ਨਾਲ ਭਗਤੀ, ਗਿਆਨ, ਧਿਆਨ ਦਾ ਉਪਦੇਸ਼ ਦਿੰਦਾ ਸੀ।4। (ਇਕ ਵਾਰ) ਸੰਗਤ ਨਾਲ ਮਿਲ ਕੇ (ਅਭੀਚ) ਪੁਰਬ ਦੇ ਅਵਸਰ ਤੇ ਗੰਗਾ ਵਿਚ ਇਸ਼ਨਾਨ ਕਰਨ ਲਈ ਆਇਆ।5। ਰਵਿਦਾਸ ਨੇ ਇਕ ਧੇਲਾ ਕਢ ਕੇ ਭੇਟਾ ਵਜੋਂ ਗੰਗਾ ਨੂੰ ਸੌਂਪ ਦਿੱਤਾ।6। (ਜਦੋਂ) ਅਭੀਚ ਦਾ ਪੁਰਬ ਲਗਿਆ (ਤਾਂ ਲੋਕਾਂ ਨੇ) ਅਮਿਟ ਚਰਿਤ੍ਰ ਵੇਖਿਆ।7। (ਗੰਗਾ ਨੇ) ਹੱਥ ਕਢ ਕੇ ਧੇਲਾ ਲੈ ਲਿਆ (ਕਿਉਂਕਿ ਰਵਿਦਾਸ ਅਤੇ ਪ੍ਰਭੂ) ਸੂਤਰ ਦੇ ਤਾਣੇ ਪੇਟੇ ਵਾਂਗ ਇਕ ਹੀ ਹਨ।8। ਭਗਤਾਂ ਦਾ ਹਰਿ ਮਾਂ ਅਤੇ ਪਿਉ ਹੈ (ਅਤੇ ਭਗਤ) ਪੁੱਤਰ ਹਨ।9।

੧੮

ਗੌਤਮ (ਰਿਸ਼ੀ) ਦੀ ਅਹਲਿਆ ਨਾਂ ਦੀ (ਸੁੰਦਰ) ਇਸਤਰੀ ਸੀ, ਉਸ ਨੂੰ ਵੇਖ ਕੇ ਇੰਦ੍ਰ ਮੋਹਿਤ ਹੋ ਗਿਆ।1। ਪਰਾਏ ਘਰ ਵਿਚ ਜਾ ਕੇ (ਵਿਭਚਾਰ ਕੀਤਾ ਅਤੇ ਗੌਤਮ ਦਾ) ਸਰਾਪ ਲਿਆ, (ਸ਼ਰੀਰ ਉਪਰ) ਹਜ਼ਾਰ (*ਸਹਸ*) ਭਗ-ਚਿੰਨ੍ਹ ਹੋ ਜਾਣ ਤੇ ਪਛਤਾਇਆ।2। ਮਨ ਵਿਚ ਸ਼ਰਮਾਉਂਦਾ ਹੋਇਆ ਸਰੋਵਰ ਵਿਚ ਜਾ ਲੁਕਿਆ ਅਤੇ ਇੰਦ੍ਰ ਲੋਕ ਸੁੰਨਾ ਹੋ ਗਿਆ।3। (ਗੌਤਮ ਤੋਂ) ਹਜ਼ਾਰ ਭਗਾਂ ਨੂੰ ਹਜ਼ਾਰ ਅੱਖਾਂ (ਬਣ ਜਾਣ ਦਾ ਵਰ) ਲੈਂਦਿਆਂ ਹੀ ਇੰਦ੍ਰਪੁਰੀ ਨੂੰ ਭਜ ਗਿਆ।4। ਸਤੀ (ਅਹਲਿਆ) ਸਤ ਤੋਂ ਟਲਣ ਕਰਕੇ ਸਿਲਾ ਬਣ ਕੇ ਪ੍ਰਾਣਾਂ ਤੋਂ ਬਿਨਾ ਨਦੀ ਦੇ ਕੰਢੇ ਜਾ ਪਈ।5। ਸ੍ਰੀ ਰਾਮ ਚੰਦਰ ਦੇ ਚਰਣਾਂ ਦੇ ਛੋਹਣ ਨਾਲ ਵਿਮਾਨ ਵਿਚ ਸਵਾਰ ਹੋ ਕੇ ਸਵਰਗ ਨੂੰ ਚਲੀ ਗਈ।6। ਭਲਿਆਈ ਕਰਨ ਕਰਕੇ (ਪ੍ਰਭੂ ਦਾ ਨਾਂ) ਭਗਤ ਵਛਲ ਪਿਆ ਅਤੇ ਕਮਾਏ ਹੋਏ ਪਾਪਾਂ ਨੂੰ ਬਖ਼ਸ਼ਣ ਕਰਕੇ ਪਤਿਤ-ਉਧਾਰਣ ਨਾਂ ਪ੍ਰਚਲਿਤ ਹੋਇਆ।7। ਗੁਣ ਕੀਤਿਆਂ ਸਭ ਕੋਈ ਗੁਣ ਕਰਦਾ ਹੈ, (ਪਰ) ਔਗੁਣ ਕਰਨ ਤੇ ਜੋ ਗੁਣ ਕਰਦਾ ਹੈ, ਤਾਂ ਉਸ ਦਾ ਗੁਣ ਜਾਣੀਦਾ ਹੈ।8। ਅਬਿਗਤਿ (ਪ੍ਰਭੂ) ਦੀ ਸਥਿਤੀ ਦਾ ਕੀ ਆਖ ਕੇ ਬਖਾਨ ਕਰੀਏ।9।

੧੯

ਬਾਲਮੀਕ ਧਾੜਵੀ ਰਸਤੇ ਵਿਚ ਬੈਠ ਕੇ ਮਨੁੱਖਾਂ ਨੂੰ ਮਾਰਦਾ ਹੁੰਦਾ ਸੀ।1। (ਇਕ ਵਾਰ) ਪੂਰੇ ਸਤਿਗੁਰੂ ਨੂੰ ਮਿਲਣ ਤੇ ਮਨ ਵਿਚ ਡਾਵਾਂਡੋਲ ਹੋ ਗਿਆ (ਦੋਚਿਤੀ ਵਿਚ ਪੈ ਗਿਆ)।2। ਮਾਰਨ ਨੂੰ ਬਹੁਤ ਚਾਹੁੰਦਾ ਸੀ, (ਪਰ) ਹੱਥ ਕਢ ਕੇ ਉਲਾਰ ਨਹੀਂ ਸਕਦਾ ਸੀ।3। (ਉਸ ਦਾ) ਮਨ ਸਤਿਗੁਰੂ ਨੇ ਟਿਕਾ ਦਿੱਤਾ, (ਫਿਰ ਮਾਰਨ ਦਾ) ਉਤਸਾਹ ਨਹੀਂ ਹੋਇਆ।4।

ਅਉਗਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਇਹੁ ਅਸਾੜਾ॥ (5)
ਘਰ ਵਿਚਿ ਪੁਛਣ ਘਲਿਆ ਅੰਤਿਕਾਲ ਹੈ ਕੋਇ ਅਸਾੜਾ॥ (6)
ਕੋੜਮੜਾ ਚਉਖੰਨੀਐ ਕੋਇ ਨ ਬੇਲੀ ਕਰਦੇ ਝਾੜਾ॥ (7)
ਸਚੁ ਦਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ॥ (8)
ਗੁਰਮੁਖਿ ਲੰਘੇ ਪਾਪ ਪਹਾੜਾ ॥ (9)

## ੨੦

ਪਤਿਤੁ ਅਜਾਮਲ ਪਾਪੁ ਕਰ ਜਾਇ ਕਲਾਵਤਣੀ ਦੇ ਰਹਿਆ॥ (1)
ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ॥ (2)
ਬਿਰਥਾ ਜਨਮ ਗਵਾਇਅਨ ਭਵਜਲ ਅੰਦਰਿ ਫਿਰਦਾ ਵਹਿਆ॥ (3)
ਛਿਅ ਪੁਤ ਜਾਏ ਵੇਸੁਵਾ ਪਾਪਾ ਦੇ ਫਲ ਇਛੇ ਲਹਿਆ॥ (4)
ਪੁਤੁ ਉਪਨਾ ਸਤਵਾ ਨਾਉ ਧਰਣ ਨੋ ਚਿਤਿ ਉਮਹਿਆ॥ (5)
ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ॥ (6)
ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ॥ (7)
ਜਮਗਣ ਮਾਰੇ ਹਰਿ ਜਨਾ ਗਇਆ ਸੁਰਗ ਜਮ ਡੰਡ ਨ ਸਹਿਆ॥ (8)
ਨਾਇ ਲਏ ਦੁਖੁ ਡੇਰਾ ਢਹਿਆ ॥ (9)

## ੨੧

ਗਨਿਕਾ ਪਾਪਣਿ ਹੋਇ ਕੈ ਪਾਪਾ ਦਾ ਗਲਿ ਹਾਰੁ ਪਰੋਤਾ॥ (1)
ਮਹਾ ਪੁਰਖ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ॥ (2)
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ॥ (3)
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ॥ (4)
ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜਾਏ ਕਰੈ ਅਸੋਤਾ॥ (5)
ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ॥ (6)
ਅੰਤ ਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧਸੁ ਗੋਤਾ॥ (7)
ਗਈ ਬੈਕੁੰਠਿ ਬਿਬਾਣਿ ਚੜਿ ਨਾਉ ਨਾਰਾਇਣੁ ਛੋਤਿ ਅਛੋਤਾ॥ (8)

(ਉਸ ਨੇ ਸਤਿਗੁਰੂ ਅਗੇ ਆਪਣੇ) ਸਾਰੇ ਔਗੁਣ ਸਪਸ਼ਟ ਕਰ ਦਿੱਤੇ (ਅਤੇ ਦਸਿਆ ਕਿ) ਇਹ ਮੇਰਾ ਰੋਜ਼ਗਾਰ ਹੈ।5। (ਸਤਿਗੁਰੂ ਨੇ) ਬਾਲਮੀਕ ਨੂੰ (ਇਹ) ਪੁਛਣ ਲਈ ਘਰ ਭੇਜਿਆ ਕਿ ਅੰਤ-ਕਾਲ ਨੂੰ ਕੋਈ ਸਾਡਾ ਹੈ।6। ਵਾਰਨੇ ਜਾਣ ਵਾਲੇ ਕੁਟੰਭੀਆਂ ਵਿਚੋਂ ਕੋਈ ਵੀ ਬੇਲੀ ਨ ਬਣਿਆ, ਸਗੋਂ ਝਾੜਨ ਲਗੇ (ਕਿ ਕੀ ਦਿਮਾਗ਼ ਫਿਰ ਗਿਆ ਹੈ)।7। (ਜਦ ਉਸ ਨੇ ਸਤਿਗੁਰੂ ਨੂੰ ਸਾਰੀ ਸਥਿਤੀ ਦਸੀ ਤਾਂ) ਉਸ ਨੂੰ ਸੱਚ ਨਾਮ ਦ੍ਰਿੜ੍ਹ ਕਰਵਾਇਆ ਗਿਆ (ਅਤੇ ਉਹ) ਸੰਸਾਰ ਦੇ ਦੁਖਾਂ ਭਰੇ ਵਾੜੇ ਨੂੰ ਟਪ ਕੇ (ਖਲਾਸ ਹੋ ਗਿਆ)।8। ਗੁਰਮੁਖ ਪਾਪਾਂ ਦੇ ਪਹਾੜ ਉਲੰਘ ਜਾਂਦੇ ਹਨ।9।

੨੦

ਪਾਪੀ ਅਜਾਮਿਲ ਪਾਪ ਕਰਨ ਲਈ ਵੇਸਵਾ ਦੇ ਜਾ ਰਿਹਾ।1। ਗੁਰੂ ਤੋਂ ਬੇਮੁਖ ਹੋ ਕੇ ਮਾੜੀ ਮਤ ਦਾ ਸੜਿਆ ਹੋਇਆ ਪਾਪ ਕਮਾਉਣ ਲਗ ਗਿਆ।2। (ਉਸ ਨੇ) ਵਿਅਰਥ ਵਿਚ (ਮਨੁੱਖ) ਜਨਮ ਗੰਵਾ ਦਿੱਤਾ, (ਉਹ ਵਿਸ਼ਿਆਂ ਦੇ) ਭਵਸਾਗਰ ਅੰਦਰ ਵਹਿੰਦਾ ਜਾ ਰਿਹਾ ਸੀ।3। ਵੇਸਵਾ ਨੇ ਛੇ ਪੁੱਤਰਾਂ ਨੂੰ ਜਨਮ ਦਿੱਤਾ ਅਤੇ (ਆਪਣੀ) ਮਨ ਮਰਜ਼ੀ ਅਨੁਸਾਰ ਕੀਤੇ ਹੋਏ ਪਾਪਾਂ ਦਾ ਫਲ ਲੈ ਲਿਆ।4। (ਜਦੋਂ) ਸੱਤਵਾਂ ਪੁੱਤਰ ਪੈਦਾ ਹੋਇਆ (ਤਦੋਂ ਉਸ ਦਾ) ਨਾਂ ਰਖਣ ਲਈ ਚਿਤ ਵਿਚ ਉਮੰਗ ਪੈਦਾ ਹੋਈ।5। (ਨਾਂ ਰਖਣ ਲਈ) ਗੁਰਦੁਆਰੇ ਜਾਣ ਤੇ ਗੁਰਮੁਖ (ਸਾਧਕ) ਨੇ 'ਨਾਰਾਇਣ' ਨਾਂ ਕਿਹਾ।6। ਅੰਤ-ਕਾਲ ਨੂੰ ਜਮਦੂਤਾਂ ਤੋਂ ਡਰਦਾ ਹੋਇਆ (ਸਹਾਇਤਾ ਲਈ) 'ਨਾਰਾਇਣ' ਪੁੱਤਰ ਨੂੰ ਨਾਂ ਬੋਲ ਕੇ ਸਦਿਆ।7। (ਫਲਸਰੂਪ) ਹਰਿ-ਜਨਾਂ ਨੇ ਆ ਕੇ ਜਮ ਗਣ ਮਾਰ ਦਿੱਤੇ, (ਅਜਾਮਿਲ) ਸਵਰਗ ਨੂੰ ਚਲਾ ਗਿਆ, (ਉਸ ਨੂੰ) ਜਮ-ਦੰਡ ਸਹਿਣਾ ਨ ਪਿਆ।8। (ਪ੍ਰਭੂ ਦਾ) ਨਾਮ ਲੈਣ ਨਾਲ ਦੁਖਾਂ ਦਾ ਡੇਰਾ ਢਹਿ ਗਿਆ।9।

੨੧

(ਇਕ) ਵੇਸਵਾ ਪਾਪਣ ਹੋ ਕੇ ਗਲ ਵਿਚ (ਉਸ ਨੇ) ਪਾਪਾਂ ਦਾ ਹਾਰ ਪਰੋ ਕੇ ਪਾਇਆ ਹੋਇਆ ਸੀ (ਅਰਥਾਤ ਬਹੁਤ ਪਾਪ ਕਰਦੀ ਸੀ)।1। ਅਚਾਨਕ (ਇਕ ਦਿਨ ਇਕ) ਮਹਾਪੁਰਸ਼ ਵੇਸਵਾ ਦੇ ਵੇਹੜੇ ਵਿਚ ਆ ਖੜੋਤਾ।2। (ਵੇਸਵਾ ਦੀ) ਮਾੜੀ ਬੁੱਧੀ ਵੇਖ ਕੇ ਦਿਆਲੂ ਹੋਏ (ਮਹਾਪੁਰਸ਼ ਨੇ) ਉਸ ਨੂੰ ਆਪਣੇ ਹੱਥੋਂ ਇਕ ਤੋਤਾ ਦਿੱਤਾ।3। ਰਾਮ ਨਾਮ ਦਾ ਉਪਦੇਸ਼ ਕਰਕੇ (ਉਹ ਮਹਾਪੁਰਸ਼) ਸੌ ਗੁਣਾਂ ਨਫ਼ੇ ਵਾਲਾ ਸੌਦਾ ਦੇ ਕੇ ਚਲਾ ਗਿਆ।4। ਉਸ ਤੋਤੇ ਵਿਚ (ਉਸ ਵੇਸਵਾ ਦੀ) ਲਿਵ ਲਗ ਗਈ, (ਉਸ ਨੂੰ) ਰੋਜ਼ ਰਾਤੀਂ ਜਾਗ ਕੇ ਵੀ ਪੜ੍ਹਾਉਂਦੀ ਰਹੀ।5। ਰਾਮ ਨਾਮ ਪਤਿਤਾਂ ਦਾ ਉੱਧਾਰ ਕਰਨ ਵਾਲਾ ਹੈ, (ਉਸ ਵੇਸਵਾ ਦੀ) ਦੁਰਮਤਿ ਅਤੇ ਸ਼ਰੀਰ ਦੇ ਪਾਪ ਧੋਤੇ ਗਏ।6। ਅੰਤ-ਕਾਲ ਨੂੰ (ਵੇਸਵਾ ਨੇ) ਜਮ ਦਾ ਜਾਲ ਤੋੜ ਦਿੱਤਾ ਅਤੇ ਨਰਕ ਵਿਚ ਗੋਤਾ ਨ ਖਾਧਾ (ਅਰਥਾਤ ਨਰਕ ਵਿਚ ਜਾਣਾ ਨ ਪਿਆ)।7। ਵਿਮਾਨ ਉਤੇ ਚੜ੍ਹ ਕੇ ਬੈਕੁੰਠ ਚਲੀ ਗਈ, ਨਾਰਾਇਣ ਦਾ ਨਾਂ ਦੋਸ਼ੀਆਂ ਨੂੰ ਨਿਰਦੋਸ਼ ਕਰਦਾ ਹੈ।8।

ਥਾਉ ਨਿਥਾਵੇ ਮਾਣੁ ਮਣੋਤਾ ॥ (9)

੨੨

ਆਈ ਪਾਪਣਿ ਪੂਤਨਾ ਦੁਹੀ ਥਣੀ ਵਿਹੁ ਲਾਇ ਵਹੇਲੀ॥ (1)
ਆਇ ਬੈਠੀ ਪਰਵਾਰ ਵਿਚ ਨੇਹੁ ਲਾਇ ਨਵਹਾਣਿ ਨਵੇਲੀ॥ (2)
ਕੁਛੜਿ ਲਏ ਗੋਬਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ॥ (3)
ਮੋਹਣੁ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ॥ (4)
ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਿਖੇਲੀ॥ (5)
ਤਿਹੁ ਲੋਆ ਦਾ ਭਾਰੁ ਦੇ ਚੰਮੜਿਆ ਗਲਿ ਹੋਇ ਦੁਹੇਲੀ॥ (6)
ਖਾਇ ਪਛਾੜ ਪਹਾੜ ਵਾਗਿ ਜਾਇ ਪਈ ਉਜਾੜਿ ਧਕੇਲੀ॥ (7)
ਕੀਤੀ ਮਾਉ ਤੁਲਿ ਸਹੇਲੀ ॥ (8)

੨੩

ਜਾਇ ਸੁਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ॥ (1)
ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ॥ (2)
ਬੱਧਿਕੁ ਆਇਆ ਭਾਲਿਦਾ ਮਿਰਗੈ ਜਾਣਿ ਬਾਣੁ ਲੈ ਮਾਰੇ॥ (3)
ਦਰਸਨੁ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੂਕਾਰੇ॥ (4)
ਗਲਿ ਵਿਚਿ ਲੀਤਾ ਕ੍ਰਿਸਨ ਜੀ ਅਵਗੁਣ ਕੀਤਾ ਹਰਿ ਨ ਚਿਤਾਰੇ॥ (5)
ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ॥ (6)
ਭਲੇ ਭਲੇ ਕਰਿ ਮੰਨੀਅਨਿ ਬੁਰਿਆ ਦੇ ਹਰਿ ਕਾਜ ਸਵਾਰੇ॥ (7)
ਪਾਪ ਕਰੇਦੇ ਪਤਿਤ ਉਧਾਰੇ ॥ (8)

## ਵਾਰ ੧੧

### ਪਉੜੀ ੧

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹ ਜੁਹਾਰੀ॥ (1)
ਸਾਧਸੰਗਤਿ ਸਚਿ ਖੰਡੁ ਹੈ ਆਇ ਝਰੋਖੈ ਖੋਲੈ ਬਾਰੀ॥ (2)
ਅਮਿਅ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ॥ (3)
ਪਾਤਿਸਾਹਾ ਦੀ ਮਜਲਸੈ ਪਿਰਮ ਪਿਆਲਾ ਪੀਵਣੁ ਭਾਰੀ॥ (4)
ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ॥ (5)

(ਨਾਮ) ਨਿਥਾਵਿਆਂ ਦਾ ਥਾਓਂ ਅਤੇ ਨਿਮਾਣਿਆਂ ਦਾ ਮਾਣ ਹੈ।9।

੨੨

ਦੋਹਾਂ ਥਣਾਂ ਨੂੰ ਵਿਸ਼ ਲਗਾ ਕੇ ਜ਼ਹਿਰੀਲੀ ਪੂਤਨਾ (ਨੰਦ ਦੇ ਘਰ) ਆਈ।1। ਪਰਿਵਾਰ ਵਿਚ ਆ ਕੇ ਬੈਠ ਗਈ, ਨਵ-ਵਿਆਹੀ ਮੁਟਿਆਰ ਵਾਂਗ ਪ੍ਰੇਮ ਜਤਾਉਣ ਲਗੀ।2। ਸ੍ਰੀ ਕ੍ਰਿਸ਼ਣ ਨੂੰ ਹਾਵ-ਭਾਵ ਕਰਕੇ ਚਾਲਾਕ ਪੂਤਨਾ ਨੇ ਗੋਦੀ ਚੁਕ ਲਿਆ।3। ਸ੍ਰੀ ਕ੍ਰਿਸ਼ਣ ਦੇ (ਮੂੰਹ ਵਿਚ) ਥਣ ਪਾਇਆ ਅਤੇ ਚੰਚਲ ਹੰਕਾਰੀ ਹੋਈ ਬਾਹਰ ਆ ਗਈ।4। (ਉਸ) ਤੇਰ੍ਹਾਂ ਤਾਲਾਂ ਵਾਲੀ ਪੂਤਨਾ ਨੇ ਸ਼ਰੀਰ ਨੂੰ ਵਧਾ ਕੇ ਉੱਚਾ ਕਰ ਲਿਆ।5। ਕ੍ਰਿਸ਼ਣ ਤਿੰਨ ਲੋਕਾਂ ਦਾ ਭਾਰ ਦੇ ਕੇ ਉਸ ਦੇ ਗਲ ਨਾਲ ਚੰਬੜ ਗਿਆ, (ਉਹ) ਬਹੁਤ ਦੁਖੀ ਹੋਈ।6। ਭਵਾਟਣੀ ਖਾ ਕੇ ਪਹਾੜ ਵਾਂਗ ਧਕੀ ਹੋਈ ਉਜਾੜ ਵਿਚ ਜਾ ਪਈ।7। (ਅੰਤ ਵਿਚ ਸ੍ਰੀ ਕ੍ਰਿਸ਼ਣ ਨੇ ਪੂਤਨਾ ਨੂੰ) ਮਾਤਾ ਦੇ ਬਰਾਬਰ ਸੁਖੀ ਕੀਤਾ।8।

੨੩

ਗੋਡੇ ਉਤੇ ਪੈਰ ਪਸਾਰ ਕੇ (ਸ੍ਰੀ ਕ੍ਰਿਸ਼ਣ) ਪ੍ਰਭਾਸ ਤੀਰਥ ਉਤੇ ਜਾ ਕੇ ਸੌਂ ਗਿਆ।1। (ਉਸ ਦੇ) ਚਰਣ-ਕਮਲ ਵਿਚ ਪਦਮ ਸੀ (ਜੋ) ਤਾਰੇ ਵਾਂਗ ਝਿਲਮਿਲ ਕਰਦਾ ਚਮਕਦਾ ਸੀ।2। (ਇਕ) ਸ਼ਿਕਾਰੀ (ਸ਼ਿਕਾਰ ਨੂੰ) ਲਭਦਾ ਹੋਇਆ ਉਥੇ ਆਇਆ, (ਚਮਕਦੇ ਪਦਮ ਨੂੰ) ਹਿਰਨ (ਦੀ ਅੱਖ) ਸਮਝ ਕੇ ਬਾਣ ਮਾਰ ਦਿੱਤਾ।3। ਜਦੋਂ ਜਾ ਕੇ ਵੇਖਿਆ (ਤਾਂ) ਕੀਰਨੇ ਅਤੇ ਵਿਰਲਾਪ ਕਰਦਾ ਹੋਇਆ ਪੁਕਾਰਨ ਲੱਗਾ।4। ਕ੍ਰਿਸ਼ਣ ਜੀ ਨੇ (ਉਸ ਸ਼ਿਕਾਰੀ ਨੂੰ) ਗੁਲ ਨਾਲ ਲਗਾ ਲਿਆ। (ਉਸ ਦਾ) ਕੀਤਾ ਹੋਇਆ ਔਗੁਣ ਹਰਿ ਨੇ ਚੇਤੇ ਨ ਕੀਤਾ।5। (ਉਸ ਨੂੰ) ਕ੍ਰਿਪਾ ਪੂਰਵਕ ਸੰਤੁਸ਼ਟ ਕੀਤਾ ਅਤੇ ਪਤਿਤਾਂ ਨੂੰ ਉਧਾਰਨ ਵਾਲੀ ਮਰਯਾਦਾ ਦਾ ਵਿਚਾਰ ਕੀਤਾ।6। ਭਲਿਆਈਆਂ ਕਰਨ ਵਾਲਿਆਂ ਨੂੰ ਭਲਾ ਮੰਨਿਆ ਜਾਂਦਾ ਹੈ, (ਪਰ) ਹਰਿ ਮਾੜਿਆਂ ਦੇ ਕੰਮ ਵੀ ਸੰਵਾਰ ਦਿੰਦਾ ਹੈ।7। ਪਾਪ ਕਰਨ ਵਾਲੇ ਪਤਿਤਾਂ ਨੂੰ ਉਧਾਰ ਦਿੱਤਾ ਹੈ।8।

## ਵਾਰ ੧੧

### ਪਉੜੀ ੧

ਸਤਿਗੁਰੂ ਸੱਚਾ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਪਾਤ੍ਰਿਸ਼ਾਹ ਹੈ, (ਉਸ ਨੂੰ) ਪ੍ਰਣਾਮ ਕਰਦਾ (*ਜੁਹਾਰੀ*) ਹਾਂ।1। ਸਾਧ-ਸੰਗਤ ਮਾਨੋ ਸੱਚ ਖੰਡ ਹੈ, (ਉਥੇ) ਮੂੰਹ ਰੂਪ ਝਰੋਖੇ ਤੋਂ ਜੋ ਜੀਭ ਦੀ ਬਾਰੀ ਖੋਲ੍ਹਦੇ ਹਨ।2। (ਤਾਂ) ਅੰਮ੍ਰਿਤ ਦੀ ਨਿਰੰਤਰ ਕਿਰਨ ਝਰਦੀ ਹੈ, ਦਰਬਾਰ ਦਾ ਸੁਆਮੀ ਅਨਹਦ ਨਾਦ ਦਾ ਵਾਦਨ ਕਰਦਾ ਹੈ।3। (ਦੁਨਿਆਵੀ) ਬਾਦਸ਼ਾਹ ਦੀ ਸਭਾ ਵਿਚ ਪ੍ਰੇਮ-ਪਿਆਲਾ ਪੀਣਾ ਬਹੁਤ ਔਖਾ ਹੈ।4। (ਗੁਰੂ) ਸਾਕੀ ਵਜੋਂ (ਪ੍ਰੇਮ-ਪਿਆਲਾ) ਪਿਲਾਉਂਦੇ ਹਨ, (ਉਸ) ਜੂਠੇ (*ਉਲਸ*) ਪਿਆਲੇ ਵਿਚ ਵੀ ਬਹੁਤ ਮਸਤੀ ਹੈ।5।

ਭਾਇ ਭਗਤ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ॥ (6)
ਭਗਤ ਵਛਲੁ ਹੋਇ ਭਗਤਿ ਭੰਡਾਰੀ ॥ (7)

੨

ਇਕਤੁ ਨੁਕਤੈ ਹੋਇ ਜਾਇ ਮੁਹਰਮ ਮੁਜਰਮ ਖੈਰ ਖੁਆਰੀ॥ (1)
ਮਸਤਾਨੀ ਵਿਚਿ ਮਸਲਸੀ ਗੈਰ ਮਹਲਿ ਜਾਣਾ ਮਨ ਮਾਰੀ॥ (2)
ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ॥ (3)
ਗੁਰਮੁਖਿ ਸੁਖ ਫਲੁ ਪਿਰਮ ਰਸੁ ਦੇਹਿ ਬਿਦੇਹ ਵਡੇ ਵੀਚਾਰੀ॥ (4)
ਗੁਰ ਮੂਰਤਿ ਗੁਰ ਸਬਦੁ ਸੁਣਿ ਸਾਧਸੰਗਤਿ ਆਸਣੁ ਨਿਰੰਕਾਰੀ॥ (5)
ਆਦਿ ਪੁਰਖੁ ਆਦੇਸੁ ਕਰਿ ਅੰਮ੍ਰਿਤ ਵੇਲਾ ਸਬਦੁ ਆਹਾਰੀ॥ (6)
ਅਵਿਗਤਿ ਗਤਿ ਅਗਾਧਿ ਬੋਧਿ ਅਕਥ ਕਥਾ ਅਸਗਾਹ ਅਪਾਰੀ॥ (7)
ਸਹਨਿ ਅਵਟਣੁ ਪਰਉਪਕਾਰੀ ॥ (8)

੩

ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲ ਗੁਰਸਰਣੀ ਆਇਆ॥ (1)
ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰਦਰਸਨੁ ਪਾਇਆ॥ (2)
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ॥ (3)
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰ ਸੁਣਾਇਆ॥ (4)
ਸਚੁ ਰਾਸ ਰਹਿਰਾਸਿ ਦੇ ਪੈਰੀ ਪੈ ਜਗੁ ਪੈਰੀ ਪਾਇਆ॥ (5)
ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ॥ (6)
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥ (7)
ਗੁਰ ਸਿਖ ਲੈ ਗੁਰਸਿਖ ਸਦਾਇਆ ॥ (8)

੪

ਸਬਦ ਸੁਰਤਿ ਲਿਵਲੀਣੁ ਹੋਇ ਸਾਧਸੰਗਤਿ ਸਚਿ ਮੇਲਿ ਮਿਲਾਇਆ॥ (1)
ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ॥ (2)
ਗੁਰ ਉਪਦੇਸ ਅਵੇਸੁ ਕਰਿ ਪਰਉਪਕਾਰਿ ਅਚਾਰਿ ਲੁਭਾਇਆ॥ (3)

(ਉਸ ਨੂੰ ਪੀ ਕੇ ਜੋ) ਪ੍ਰੇਮ-ਭਗਤੀ ਅਤੇ ਈਸ਼ਵਰੀ ਭੈ ਵਿਚ ਚਲਦੇ ਹਨ, (ਉਹ) ਮਸਤੀ ਵਿਚ ਗੜੂੰਦ ਹੋ ਕੇ ਵੀ ਸਦਾ ਸਚੇਤ ਰਹਿੰਦੇ ਹਨ।6। ਭਗਤਾਂ ਨੂੰ ਪਿਆਰਨ ਵਾਲਾ (ਆਪ ਹੀ) ਭਗਤਾਂ ਦਾ ਭੰਡਾਰੀ ਹੋ ਜਾਂਦਾ ਹੈ।7।

੨

ਇਕ ਨੁਕਤਾ ਲਗਣ ਨਾਲ ਮੁਹਰਮ ਤੋਂ ਮੁਜਰਮ ਹੋ ਜਾਂਦਾ ਹੈ, ਨੇਕੀ ਤੋਂ ਖੁਆਰੀ ਹੋ ਜਾਂਦੀ ਹੈ।1। ਮਸਤਾਨੀ (ਸਾਧ ਸੰਗਤ) ਵਿਚ ਇਹ ਨੇਕ ਸਲਾਹ ਹੈ ਕਿ ਗ਼ੈਰ-ਸਭਾ ਵਿਚ ਜਾਣ ਤੋਂ ਮਨ ਨੂੰ ਮਾਰੋ।2। (ਰਹੱਸ ਅਨੁਭਵ ਦੀ) ਗੱਲ ਬਾਹਰ ਪ੍ਰਗਟ ਨ ਹੋਵੇ, ਹੁਕਮ ਦੇ ਬੰਦੇ ਹੋ ਕੇ ਤਕੜੀ ਕਾਰ ਕਰਦੇ ਹਨ।3। ਗੁਰਮੁਖਾਂ ਨੂੰ ਪ੍ਰੇਮ ਰਸ ਦੇ ਰੂਪ ਵਿਚ ਸੁਖ-ਫਲ ਪ੍ਰਾਪਤ ਹੁੰਦਾ ਹੈ, (ਉਹ) ਦੇਹੀ ਹੁੰਦੇ ਹੋਏ ਵੀ ਵੱਡੇ ਵਿਚਾਰ ਵਾਲੇ ਵਿਦੇਹੀ ਹੁੰਦੇ ਹਨ।4। ਗੁਰੂ ਦੇ ਸ਼ਬਦ ਨੂੰ ਗੁਰੂ-ਰੂਪ ਜਾਣ ਕੇ ਸੁਣਦੇ ਹਨ ਅਤੇ ਸਾਧ-ਸੰਗਤ ਨੂੰ ਨਿਰਾਕਾਰ (ਪ੍ਰਭੂ) ਦਾ ਆਸਣ ਸਮਝਦੇ ਹਨ।5। ਪ੍ਰਭੂ ਨੂੰ ਪ੍ਰਣਾਮ ਕਰਕੇ ਅੰਮ੍ਰਿਤ ਵੇਲੇ ਸ਼ਬਦ ਦਾ ਆਹਾਰ ਕਰਦੇ ਹਨ।6। ਅਪਾਰ ਗਤਿ ਵਾਲੇ, ਅਗਾਧ ਬੋਧ ਵਾਲੇ, ਅਕਥ ਕਥਾ ਵਾਲੇ ਅਸਗਾਹ ਅਤੇ ਅਪਾਰ (ਪ੍ਰਭੂ ਦਾ ਵਿਚਾਰ ਕਰਕੇ)।7। ਪਰਉਪਕਾਰੀ ਸਾਧਕ ਆਪਣੇ ਉਪਰ ਦੁਖ (*ਅਵਟਣੁ*) ਝਲਦੇ ਹਨ।8।

੩

(ਉਸ) ਗੁਰਮੁਖ ਦਾ ਜਨਮ ਸਫਲ ਹੈ (ਜੋ) ਗੁਰ-ਸਿੱਖ ਨਾਲ ਮਿਲ ਕੇ ਗੁਰੂ ਦੀ ਸ਼ਰਣ ਵਿਚ ਆਇਆ ਹੈ।1। ਆਦਿ ਪੁਰਖ ਰੂਪ ਗੁਰੂ ਅਗੇ ਮੱਥਾ ਟੇਕ ਕੇ ਅਤੇ ਗੁਰੂ ਦੇ ਸਰੂਪ ਦਾ ਦਰਸ਼ਨ ਕਰਕੇ ਸਫਲ ਹੋਇਆ ਹੈ।2। ਪ੍ਰਦਖਣਾ ਅਤੇ ਡੰਡੌਤ ਪ੍ਰਣਾਮ ਕਰਕੇ ਗੁਰੂ ਦੇ ਚਰਣ-ਕਮਲਾਂ ਨਾਲ ਮੱਥਾ ਲਗਾਇਆ ਹੈ।3। (ਉਸ ਨੂੰ) ਸਤਿਗੁਰੂ ਪੁਰਖ ਨੇ ਦਿਆਲ ਹੋ ਕੇ 'ਵਾਹਿਗੁਰੂ' ਦਾ ਸੱਚਾ ਮੰਤ੍ਰ ਸੁਣਾਇਆ ਹੈ।4। ਸੱਚੇ ਮੰਤ੍ਰ ਦੀ ਪੂੰਜੀ ਦੀ ਮਰਯਾਦਾ ਅਨੁਸਾਰ (ਗੁਰੂ ਦੇ) ਪੈਰੀਂ ਪਿਆ ਹੈ (ਅਤੇ ਗੁਰੂ ਨੇ ਉਸ ਦੇ) ਪੈਰੀਂ ਸਾਰੇ ਜਗਤ ਨੂੰ ਪਾਇਆ ਹੈ।5। ਕਾਮ, ਕ੍ਰੋਧ, ਵਿਰੋਧ ਨੂੰ ਖ਼ਤਮ ਕਰਕੇ ਲੋਭ, ਮੋਹ, ਹੰਕਾਰ ਨੂੰ ਤਿਆਗਿਆ ਹੈ।6। ਸਤ, ਸੰਤੋਖ, ਦਇਆ, ਧਰਮ, ਨਾਮ, ਦਾਨ ਅਤੇ ਇਸ਼ਨਾਨ (ਨੂੰ ਮਨ ਵਿਚ) ਦ੍ਰਿੜ੍ਹ ਕੀਤਾ ਹੈ।7। ਗੁਰੂ ਦੀ ਸਿਖਿਆ ਲੈ ਕੇ ਗੁਰ-ਸਿੱਖ ਸਦਾਇਆ ਹੈ।8।

੪

(ਗੁਰਮੁਖ ਨੇ) ਸ਼ਬਦ ਵਿਚ ਸੁਰਤਿ ਨੂੰ ਲੀਨ ਕਰਕੇ ਸਤਿਸੰਗਤ ਨਾਲ ਸੱਚਾ ਮੇਲ ਮਿਲਾਇਆ ਹੈ।1। (ਪ੍ਰਭੂ ਦੇ) ਹੁਕਮ ਅਤੇ ਰਜ਼ਾ ਵਿਚ ਚਲ ਕੇ ਆਪਾ-ਭਾਵ ਖ਼ਤਮ ਕੀਤਾ ਹੈ ਅਤੇ ਆਪਣਾ ਆਪ ਜਣਾਇਆ ਨਹੀਂ ਹੈ।2। ਗੁਰੂ ਦੇ ਉਪਦੇਸ਼ ਨੂੰ (ਹਿਰਦੇ ਵਿਚ) ਠਹਿਰਾ ਕੇ ਪਰਉਪਕਾਰ ਦੇ ਆਚਾਰ ਵਿਚ (ਮਨ ਨੂੰ) ਰੁਚਿਤ ਕੀਤਾ ਹੈ।3।

ਪਿਰਮ ਪਿਆਲਾ ਅਪਿਉ ਪੀ ਸਹਜ ਸਮਾਈ ਅਜਰੁ ਜਰਾਇਆ॥ (4)
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ॥ (5)
ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ॥ (6)
ਗੁਰਮੁਖਿ ਸੁਖ ਫਲੁ ਨਿਜ ਪਦੁ ਪਾਇਆ ॥ (7)

੫

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ॥ (1)
ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉੱਪਰਿ ਕੀੜੀ॥ (2)
ਵਾਲਹੁ ਨਿਕੀ ਆਖੀਐ ਤੇਲ ਤਿਲਹੁ ਲੈ ਕੋਲੂ ਪੀੜੀ॥ (3)
ਗੁਰਮੁਖਿ ਵੰਸੀ ਪਰਮਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ॥ (4)
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ॥ (5)
ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ॥ (6)
ਸਹਜਿ ਸਰੋਵਰਿ ਸਚਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ॥ (7)
ਚੜਿ ਇਕੀਹ ਪਉੜੀਆ ਨਿਰੰਕਾਰੁ ਗੁਰ ਸਬਦ ਸਹੀੜੀ॥ (8)
ਗੁੰਗੈ ਦੀ ਮਠਿਆਈਐ ਅਕਥ ਕਥਾ ਵਿਸਮਾਦ ਬਚੀੜੀ॥ (9)
ਗੁਰਮੁਖਿ ਫਲ ਸੁਖ ਸਹਜ ਅਲੀੜੀ ॥ (10)

੬

ਗੁਰਮੁਖਿ ਸੁਖ ਫਲ ਪਿਰਮ ਰਸੁ ਚਰਣੋਦਕੁ ਗੁਰ ਚਰਣ ਪਖਾਲੇ॥(1)
ਮੁਖ ਸੰਪਟ ਵਿਚ ਰਖਿ ਕੈ ਚਰਣ ਕਵਲ ਮਕਰੰਦ ਪਿਆਲੇ॥ (2)
ਕਉਲਾਲੀ ਸੂਰਜਮੁਖੀ ਲਖ ਕਵਲ ਖਿੜਦੇ ਰਲੀਆਲੇ॥ (3)
ਚੰਦਰ ਮੁਖੀ ਹੁਇ ਕੁਮੁਦਨੀ ਚਰਣ ਕਵਲ ਸੀਤਲ ਅਮੀਆਲੇ॥ (4)
ਚਰਣ ਕਵਲ ਦੀ ਵਾਸਨਾ ਲਖ ਸੂਰਜਿ ਹੋਵਨਿ ਭਉਰ ਕਾਲੇ॥ (5)
ਲਖ ਤਾਰੇ ਸੂਰਜਿ ਚੜੇ ਜਿਉ ਛਪਿ ਜਾਨਿ ਨ ਆਪ ਸਮਾਲੇ॥ (6)
ਚਰਣ ਕਮਲ ਦਲ ਜੋਤਿ ਵਿਚਿ ਲਖ ਸੂਰਜਿ ਲੁਕਿ ਜਾਨਿ ਰਵਾਲੇ॥ (7)
ਗੁਰਸਿਖ ਲੈ ਗੁਰਸਿਖ ਸੁਖਾਲੇ ॥ (8)

ਪ੍ਰੇਮ ਦੇ ਪਿਆਲੇ ਦਾ ਅੰਮ੍ਰਿਤ (*ਅਪਿਉ*) ਪੀ ਕੇ ਸਹਿਜ ਅਵਸਥਾ ਵਿਚ ਸਮਾਇਆ ਹੈ ਅਤੇ ਅਜਰ (ਗਿਆਨ) ਨੂੰ ਜਰ ਲਿਆ ਹੈ।4। ਮਿਠਾ ਬੋਲਦਾ ਹੈ, ਨਿਵ ਕੇ ਚਲਦਾ ਹੈ ਅਤੇ ਹੱਥੋਂ ਦੇ ਕੇ ਭਲਾ ਮੰਨਾਉਂਦਾ ਹੈ।5। ਇਕ ਮਨ ਹੋ ਕੇ ਇਕ (ਪ੍ਰਭੂ) ਨੂੰ ਆਰਾਧਦਾ ਹੈ ਅਤੇ ਦੁਬਿਧਾ ਤੇ ਦ੍ਵੈਤ-ਭਾਵ ਨੂੰ ਮਿਟਾਉਂਦਾ ਹੈ।6। ਗੁਰਮੁਖ ਨੇ (ਇਸ ਤਰ੍ਹਾਂ) ਨਿਜ-ਪਦ ਪਾ ਕੇ ਸੁਖ-ਫਲ ਪ੍ਰਾਪਤ ਕੀਤਾ ਹੈ।7।

੫

ਗੁਰਸਿੱਖੀ (ਬਹੁਤ) ਬਾਰੀਕ ਹੈ, ਖੰਡੇ ਦੀ ਧਾਰ ਅਤੇ ਭੀੜੀ ਗਲੀ (ਵਾਂਗ ਹੈ)।1। ਉਥੇ ਮੱਛਰ (*ਭੁਣਹਣਾ*) ਟਿਕ ਨਹੀਂ ਸਕਦਾ ਅਤੇ ਉਪਰ ਕੀੜੀ ਚਲ ਨਹੀਂ ਸਕਦੀ।2। (ਉਹ) ਵਾਲ ਤੋਂ ਵੀ ਨਿਕੀ ਕਹੀ ਜਾਂਦੀ ਹੈ ਅਤੇ ਕੋਹਲੂ ਵਿਚ ਤਿਲਾਂ ਨੂੰ ਪੀੜ ਕੇ ਤੇਲ ਕਢਣ (ਵਾਂਗ ਬਹੁਤ ਕਠੋਰ ਸਾਧਨਾ ਨਾਲ ਮਿਲਦੀ ਹੈ)।3। ਗੁਰਮੁਖ ਵੰਸ਼ੀ (ਅਸਲੋਂ) ਪਰਮ ਹੰਸ ਹਨ (ਜੋ) ਵਿਚਾਰ ਦੀ ਚੁੰਜ (*ਚੁੰਜਿ ਵੀੜੀ*) ਨਾਲ ਦੁੱਧ ਅਤੇ ਜਲ ਦਾ ਨਿਤਾਰਾ ਕਰਦੇ ਹਨ।4। (ਗੁਰਸਿੱਖੀ) ਅਲੂਣੀ ਸਿਲਾ ਦੇ ਚਟਣ ਵਾਂਗ ਹੈ ਅਤੇ ਮਾਣਕ ਦੇ ਮੋਤੀਆਂ ਦੀ ਨਵੀਂ ਤੋਂ ਨਵੀਂ ਚੋਗ ਹੈ।5। ਗੁਰਮੁਖ ਦੇ ਰਸਤੇ ਉਪਰ ਚਲਣਾ ਸੂਖਮ ਤੋਂ ਸੂਖਮ (*ਝੀੜ ਉਝੀੜੀ*) ਹੈ ਅਤੇ ਆਸਾ ਵਿਚ ਨਿਰਾਸ ਹੋ ਕੇ ਰਹੀਦਾ ਹੈ।6। ਸਤਿਸੰਗਤ ਸਹਿਜ ਦਾ ਸਰੋਵਰ ਅਤੇ ਸੱਚਖੰਡ ਹੈ ਅਤੇ ਹਰੀ ਦਾ ਸੱਚਾ ਤਖ਼ਤ ਹੈ।7। (ਗੁਰਮੁਖ) ਪ੍ਰਤਿਸ਼ਠਾ ਦੀ ਇਕੀਵੀਂ ਪੌੜੀ ਚੜ੍ਹ ਕੇ ਨਿਰੰਕਾਰ ਰੂਪ ਗੁਰੂ-ਸ਼ਬਦ ਨੂੰ ਸਹੇੜਦੇ ਹਨ।8। ਗੁੰਗੇ ਦੀ ਮਿਠਿਆਈ ਵਾਂਗ ਅਕਥ (ਪ੍ਰਭੂ) ਦੀ ਅਸਚਰਜਮਈ ਕਥਾ ਨੂੰ ਵਾਚਦੇ (*ਬਚੀੜੀ*) ਹਨ।9।ਗੁਰਮੁਖ ਸਹਿਜ ਸੁਭਾ ਸੁਖ ਫਲ ਦਾ ਸੁਆਦ ਮਾਣ ਲੈਂਦੇ ਹਨ।10।

੬

ਗੁਰਮੁਖ ਆਤਮਿਕ ਸੁਖ (ਪ੍ਰਾਪਤ ਕਰਨ ਦੀ ਇੱਛਾ ਨਾਲ) ਪ੍ਰੇਮ ਰਸ ਰੂਪ ਗੁਰੂ ਦੇ ਚਰਣ ਧੋ ਕੇ ਚਰਣ-ਅੰਮ੍ਰਿਤ (ਪੀਂਦੇ ਹਨ)।1। (ਚਰਣ-ਅੰਮ੍ਰਿਤ ਨੂੰ) ਮੂੰਹ ਦੇ ਡੱਬੇ ਵਿਚ ਰਖ ਕੇ ਚਰਣ-ਕਮਲਾਂ ਦੇ ਰਸ ਨੂੰ ਪਿਆਲੇ ਬਣਾਉਂਦੇ ਹਨ।2। (ਗੁਰੂ ਦੇ ਚਰਣ) ਕਮਲਾਂ ਨੂੰ ਸੂਰਜ ਦੇ ਮੁਖ ਵਜੋਂ ਵੇਖ ਕੇ ਕਮਲ-ਫੁਲਾਂ ਵਾਂਗ ਖਿੜਦੇ ਅਤੇ ਖ਼ੁਸ਼ ਹੁੰਦੇ (*ਰਲੀਆਲੇ*) ਹਨ।3। (ਗੁਰੂ ਦੇ) ਚਰਣ-ਕਮਲ ਨੂੰ ਚੰਦ੍ਰਮਾ ਦਾ ਮੁਖ ਸਮਝ ਕੇ ਕੰਮੀਆਂ (*ਕੁਮੁਦਨੀ*) ਵਾਂਗ ਉਸ ਤੋਂ ਸ਼ੀਤਲਤਾ ਅਤੇ ਅੰਮ੍ਰਿਤ ਲੈਂਦੇ ਹਨ।4। (ਗੁਰੂ ਦੇ) ਚਰਣ-ਕਮਲਾਂ ਦੀ ਵਾਸਨਾ ਲੱਖਾਂ ਸੂਰਜ ਕਾਲੇ ਭੌਰਿਆਂ ਵਰਗੇ ਹੋ ਜਾਂਦੇ ਹਨ।5। ਸੂਰਜ ਚੜ੍ਹਨ ਤੇ ਜਿਵੇਂ ਲੱਖਾਂ ਤਾਰੇ ਆਪਣੇ ਆਪ ਨੂੰ ਨ ਸੰਭਾਲਦੇ ਹੋਏ ਛਿਪ ਜਾਂਦੇ ਹਨ।6। (ਤਿਵੇਂ ਗੁਰੂ ਦੇ) ਚਰਣ-ਕਮਲਾਂ ਦੀਆਂ ਪੰਖੜੀਆਂ ਦੀ ਜੋਤਿ ਵਿਚ ਲੱਖਾਂ ਸੂਰਜ ਪੁਸ਼ਪ-ਰਜ (ਫੁਲਾਂ ਦੀ ਧੂੜ) ਬਣ ਕੇ ਲੁਕ ਜਾਂਦੇ ਹਨ।7। ਗੁਰੂ ਦੀ ਸਿਖਿਆ ਲੈ ਕੇ ਗੁਰ-ਸਿੱਖ ਸੁਖੀ ਹੋ ਜਾਂਦੇ ਹਨ।8।

੭

ਚਾਰਿ ਵਰਨਿ ਇਕ ਵਰਨ ਕਰ ਵਰਨਿ ਅਵਰਨ ਤਮੋਲ ਗੁਲਾਲੇ॥ (1)
ਅਸਟ ਧਾਤੁ ਇਕ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ॥ (2)
ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ॥ (3)
ਲੋਹਾ ਸੁਇਨਾ ਹੋਇ ਕੈ ਸੁਇਨਾ ਹੋਇ ਸੁਗੰਧ ਵਿਖਾਲੇ॥ (4)
ਸੁਇਨੇ ਅੰਦਰਿ ਰੰਗ ਰਸ ਚਰਣਾਮਤ ਅੰਮ੍ਰਿਤ ਮਤਵਾਲੇ॥ (5)
ਮਾਣਕ ਮੋਤੀ ਸੁਇਨਿਅਹੁ ਜਗ ਜੋਤਿ ਹੀਰੇ ਪਰਵਾਲੇ॥ (6)
ਦਿਬ ਦੇਹ ਦਿਬ ਦ੍ਰਿਸਟਿ ਹੋਇ ਸਬਦ ਸੁਰਤਿ ਦਿਬ ਜੋਤਿ ਉਜਾਲੇ॥ (7)
ਗੁਰਮੁਖਿ ਸੁਖ ਫਲੁ ਰਸਿਕ ਰਸਾਲੇ ॥ (8)

੮

ਪਿਰਮ ਪਿਆਲਾ ਸਾਧਸੰਗ ਸਬਦ ਸੁਰਤਿ ਅਨਹਦ ਲਿਵ ਲਾਈ॥ (1)
ਧਿਆਨੀ ਚੰਦ ਚਕੋਰ ਗਤਿ ਅੰਮ੍ਰਿਤ ਦ੍ਰਿਸਟਿ ਸ੍ਰਿਸਟਿ ਵਰਸਾਈ॥ (2)
ਘਨਹਰ ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ॥ (3)
ਚਰਣ ਕਵਲ ਮਕਰੰਦ ਰਸਿ ਸੁਖ ਸੰਪੁਟ ਹੁਇ ਭਵਰੁ ਸਮਾਈ॥ (4)
ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖਿ ਚਾਲਿ ਨ ਖੋਜ ਖੁਜਾਈ॥ (5)
ਅਪਿਉ ਪੀਅਣੁ ਨਿਝਰੁ ਝਰਣੁ ਅਜਰ ਜਰਣ ਨ ਅਲਖੁ ਲਖਾਈ॥ (6)
ਵੀਹ ਇਕੀਹ ਉਲੰਘਿ ਕੈ ਗੁਰਸਿਖੀ ਗੁਰਮੁਖਿ ਫਲੁ ਪਾਈ॥ (7)
ਵਾਹਗੁਰੂ ਵਡੀ ਵਡਿਆਈ ॥ (8)

੯

ਕਛੂ ਅੰਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚ ਆਣੈ॥ (1)
ਕੂੰਜ ਰਿਦੈ ਸਿਮਰਣੁ ਕਰੈ ਲੈ ਬਚਾ ਉਡਦੀ ਅਸਮਾਣੈ॥ (2)
ਬਤਕ ਬਚਾ ਤੁਰਿਤੁਰੈ ਜਲ ਥਲ ਵਰਤੈ ਸਹਜਿ ਵਿਡਾਣੈ॥ (3)
ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬਿ ਸਿਵਾਣੈ॥ (4)

੭

(ਗੁਰੂ ਜੀ ਨੇ) ਚਾਰ ਵਰਣਾਂ ਨੂੰ (ਸਿੱਖ ਦੇ ਰੂਪ ਵਿਚ) ਇਕ ਵਰਣ ਕਰ ਦਿੱਤਾ (ਜਿਵੇਂ) ਪਾਨ ਦੇ ਬੀੜੇ ਦੇ ਵਖ ਵਖ ਰੰਗਾਂ ਦਾ ਇਕ ਲਾਲ ਰੰਗ ਹੋ ਜਾਂਦਾ ਹੈ।1। ਅਸ਼ਟ-ਧਾਤਾਂ ਨੂੰ (ਗੁਰ-ਸਿੱਖ ਰੂਪ ਵਿਚ) ਇਕ ਧਾਤ ਕਰ ਦਿੱਤਾ (ਅਤੇ ਉਨ੍ਹਾਂ ਵਿਚ) ਵੇਦ ਕਤੇਬ ਵਾਲਾ (ਕੋਈ) ਭੇਦ ਨ ਰਹਿਣ ਦਿੱਤਾ।2। ਚੰਦਨ ਬਨਸਪਤੀ ਵਿਚ ਅਫਲ ਅਤੇ ਸਫਲ (ਸਭ ਤਰ੍ਹਾਂ ਦੇ ਬ੍ਰਿਛਾਂ ਵਿਚ) ਵਾਸਨਾ ਸਥਿਤ ਕਰ ਦਿੰਦਾ ਹੈ।3। (ਗੁਰਸਿੱਖ) ਲੋਹੇ ਤੋਂ ਸੋਨਾ ਹੁੰਦਾ ਹੈ ਅਤੇ ਸੋਨਾ ਹੋ ਕੇ (ਸ਼ੁਭ ਆਚਾਰ ਦੇ) ਜਸ ਨੂੰ ਪਸਾਰਦਾ ਹੈ।4। (ਸਿੱਖ) ਸੋਨੇ ਵਿਚ ਪ੍ਰੇਮ ਦੇ ਰਸ ਰੂਪ ਹੁੰਦੇ ਹਨ ਅਤੇ (ਗੁਰੂ ਦੇ) ਚਰਣ-ਅੰਮ੍ਰਿਤ ਦੇ ਅੰਮ੍ਰਿਤ-ਪਾਨ ਨਾਲ ਮਤਵਾਲੇ ਹੁੰਦੇ ਹਨ।5। (ਉਸ) ਸੋਨੇ (ਰੂਪ ਸਿੱਖਾਂ ਤੋਂ ਅਗੇ) ਮਾਣਕ ਅਤੇ ਮੋਤੀ ਨਿਕਲਦੇ ਹਨ ਅਤੇ ਹੀਰੇ ਤੇ ਮੂੰਗੇ (*ਪਰਵਾਲੇ*) ਦੀ ਜੋਤਿ ਪ੍ਰਗਟ ਹੁੰਦੀ ਹੈ।6। (ਸਿੱਖ ਦੀ) ਦੈਵੀ ਦੇਹ ਵਿਚ ਦੈਵੀ ਦ੍ਰਿਸ਼ਟੀ ਪੈਦਾ ਹੁੰਦੀ ਹੈ ਅਤੇ ਸ਼ਬਦ-ਸੁਰਤਿ ਵਿਚ ਦੈਵੀ ਜੋਤਿ ਦਾ ਪ੍ਰਕਾਸ਼ ਹੁੰਦਾ ਹੈ।7। ਗੁਰਮੁਖ ਆਤਮਿਕ ਸੁਖ ਦੇ ਰਸ ਨੂੰ ਮਾਣਨ ਵਾਲੇ ਪ੍ਰੇਮੀ ਹੁੰਦੇ ਹਨ।8।

੮

(ਗੁਰਮੁਖ) ਸਾਧ-ਸੰਗਤ ਵਿਚੋਂ ਪ੍ਰੇਮ ਦਾ ਪਿਆਲਾ ਪੀ ਕੇ ਸ਼ਬਦ-ਸੁਰਤਿ ਵਿਚ ਨਿਰੰਤਰ ਲਿਵ ਲਗਾਉਂਦੇ ਹਨ।1। ਚਕੋਰ ਵਾਂਗ ਚੰਦ੍ਰਮਾ ਦੇ ਧਿਆਨੀ ਹੋ ਕੇ ਦ੍ਰਿਸ਼ਟੀ ਤੋਂ ਸ੍ਰਿਸ਼ਟੀ ਵਿਚ ਅੰਮ੍ਰਿਤ ਦੀ ਬਰਖਾ ਕਰਦੇ ਹਨ।2। ਬੱਦਲ ਤੋਂ ਚਾਤ੍ਰਿਕ (ਵਾਂਗ ਸ੍ਵਾਂਤੀ ਬੂੰਦ ਮੰਗਦੇ ਹਨ) ਅਤੇ ਜਿਵੇਂ ਮੋਰ ਬੱਦਲ ਦੀ ਨਿਰੰਤਰ ਧੁਨੀ ਸੁਣ ਕੇ ਪੈਲ ਪਾਉਂਦਾ ਹੈ।3। ਚਰਣ-ਕਮਲਾਂ ਦੀ ਧੂੜੀ ਦੇ ਰਸ ਨੂੰ ਸੁਖਾਂ ਦਾ ਡਬਾ ਜਾਣ ਕੇ ਭੌਰੇ ਵਾਂਗ ਸਮਾ ਜਾਂਦੇ ਹਨ।4। ਆਤਮਿਕ ਸੁਖਾਂ ਦੇ ਸਾਗਰ ਵਿਚ ਮੱਛੀ ਹੋ ਕੇ (ਵਿਚਰਦੇ ਹਨ), ਗੁਰਮੁਖਾਂ ਦੀ ਚਾਲ ਦਾ ਖੋਜ-ਖੁਰਾ ਨਹੀਂ ਲਭਦਾ।5। ਅੰਮ੍ਰਿਤ ਪੀ ਕੇ (ਉਪਦੇਸ਼ ਦੇ)ਝਰਣੇ ਹੋ ਕੇ ਝਰਦੇ ਹਨ, ਅਜਰ ਨੂੰ ਜਰਦੇ ਹਨ ਅਤੇ ਅਲਖ ਵਾਂਗ ਪ੍ਰਗਟ ਨਹੀਂ ਹੁੰਦੇ ਹਨ।6। ਸੰਸਾਰ (*ਵੀਹ*) ਅਤੇ ਤੁਰੀਆ ਅਵਸਥਾ (*ਇਕੀਹ*) ਨੂੰ ਉਲੰਘ ਕੇ ਗੁਰਮੁਖਿ ਗੁਰੂ ਦੇ ਮੁਖ ਤੋਂ ਆਤਮਿਕ ਸੁਖ ਦਾ ਫਲ ਪ੍ਰਾਪਤ ਕਰਦੇ ਹਨ।7। ਗੁਰੂ ਵਾਹ ਵਾਹ ਹੈ, (ਉਸ ਦੀ) ਵਡਿਆਈ ਵੱਡੀ ਹੈ।8।

੯

ਜਿਵੇਂ (ਮਾਦਾ) ਕਛੂ (ਰੇਤ ਵਿਚ ਦਿੱਤੇ) ਅੰਡੇ ਦਾ ਧਿਆਨ ਧਰ ਕੇ ਅਤੇ ਪਕਾ ਕੇ ਨਦੀ ਵਿਚ ਲਿਆਉਂਦੀ ਹੈ।1। ਕੂੰਜ ਵੀ ਹਿਰਦੇ ਵਿਚ ਸਿਮਰਨ ਕਰਦੀ ਹੋਈ ਬੱਚੇ ਨੂੰ ਆਕਾਸ਼ ਵਿਚ ਲੈ ਕੇ ਉਡਦੀ ਹੈ।2। ਬਤਖ਼ ਦਾ ਬੱਚਾ ਥਲ ਵਿਚ ਤੁਰ ਕੇ ਅਤੇ ਜਲ ਵਿਚ ਤਰ ਕੇ ਅਸਚਰਜ ਭਰਿਆ ਕੌਤਕ ਕਰਦਾ ਹੈ।3। ਕੋਇਲ (ਦੇ ਬੱਚੇ) ਕਾਉਣੀ ਪਾਲਦੀ ਹੈ, (ਵੱਡੇ ਹੋਣ ਤੇ) ਕੁਟੰਭ ਨੂੰ ਪਛਾਣ ਕੇ (ਉਸ ਵਿਚ) ਜਾ ਮਿਲਦੇ ਹਨ।4।

ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ॥ (5)
ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖੁ ਰਖੈ ਨਿਰਬਾਣੈ॥ (6)
ਭੂਤ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ॥ (7)
ਜਾਤੀ ਸੁੰਦਰ ਲੋਕੁ ਨ ਜਾਣੈ ॥(8)

੧੦

ਚੰਦਨ ਵਾਸੁ ਵਣਾਸਪਤਿ ਬਾਵਨ ਚੰਦਨਿ ਚੰਦਨੁ ਹੋਈ॥ (1)
ਫਲ ਵਿਣੁ ਚੰਦਨੁ ਬਾਵਨਾ ਆਦਿ ਅਨਾਦਿ ਬਿਅੰਤੁ ਸਦੋਈ॥ (2)
ਚੰਦਨੁ ਬਾਵਨ ਚੰਦਨਹੁ ਚੰਦਨ ਵਾਸੁ ਨ ਚੰਦਨੁ ਕੋਈ॥ (3)
ਅਸਟੁਧਾਤੁ ਇਕੁ ਧਾਤੁ ਹੋਇ ਪਾਰਸ ਪਰਸੇ ਕੰਚਨੁ ਜੋਈ॥ (4)
ਕੰਚਨ ਹੋਇ ਨ ਕੰਚਨਹੁ ਵਰਤਮਾਨ ਵਰਤੈ ਸਭਿ ਲੋਈ॥ (5)
ਨਦੀਆਂ ਨਾਲੇ ਗੰਗ ਸੰਗਿ ਸਾਗਰ ਸੰਗਮਿ ਖਾਰਾ ਸੋਈ॥ (6)
ਬਗੁਲਾ ਹੰਸੁ ਨ ਹੋਵਈ ਮਾਨਸਰੋਵਰਿ ਜਾਇ ਖਲੋਈ॥ (7)
ਵੀਹਾ ਦੈ ਵਰਤਾਰੈ ਓਈ ॥(8)

੧੧

ਗੁਰਮੁਖਿ ਇਕੀਹ ਪੌੜੀਆ ਗੁਰਮੁਖਿ ਸੁਖਫਲੁ ਨਿਜ ਘਰਿ ਭੋਈ॥ (1)
ਸਾਧਸੰਗਤਿ ਹੈ ਸਹਜ ਘਰਿ ਸਿਮਰਣੁ ਦਰਸਿ ਪਰਸਿ ਗੁਣ ਗੋਈ॥ (2)
ਲੋਹਾ ਸੁਇਨਾ ਹੋਇਕੈ ਸੁਇਨਿਅਹੁ ਸੁਇਨਾ ਜਿਉ ਅਵਿਲੋਈ॥ (3)
ਚੰਦਨੁ ਬੋਹੈ ਨਿੰਮੁ ਵਣੁ ਨਿੰਮਹੁ ਚੰਦਨੁ ਬਿਰਖੁ ਪਲੋਈ॥ (4)
ਗੰਗੋਦਕ ਚਰਣੋਦਕਹੁ ਗੰਦੋਦਕ ਮਿਲਿ ਗੰਗਾ ਹੋਈ॥ (5)
ਕਾਗਹੁ ਹੰਸੁ ਸੁਵੰਸੁ ਹੋਇ ਹੰਸਹੁ ਪਰਮਹੰਸ ਵਿਰਲੋਈ॥ (6)
ਗੁਰਮੁਖਿ ਵੰਸੀ ਪਰਮਹੰਸ ਕੂੜੁ ਸਚੁ ਨੀਰੁ ਖੀਰੁ ਵਿਲੋਈ॥ (7)
ਗੁਰ ਚੇਲਾ ਚੇਲਾ ਗੁਰ ਹੋਈ ॥ (8)

੧੨

ਕਛੂ ਬਚਾ ਨਦੀ ਵਿਚਿ ਗੁਰਸਿਖ ਲਹਰਿ ਨ ਭਵਜਲੁ ਵਿਆਪੈ॥ (1)

ਹੰਸਾਂ ਦੇ ਬੱਚੇ ਮਾਨਸਰੋਵਰ ਵਿਚ ਵਸਦੇ ਹਨ ਅਤੇ ਮਾਣਕਾਂ ਤੇ ਮੋਤੀਆਂ ਦੀ ਚੋਗ ਚੁਗਦੇ ਹਨ।5। ਗਿਆਨ, ਧਿਆਨ ਅਤੇ ਸਿਮਰਨ ਦਾ ਸਦਾ (ਉਪਦੇਸ਼ ਦੇ ਕੇ) ਸਤਿਗੁਰੂ ਸਿੱਖ ਨੂੰ ਬੰਧਨ ਮੁਕਤ (*ਨਿਰਬਾਣੈ*) ਰਖਦਾ ਹੈ।6। (ਗੁਰਸਿੱਖ) ਭੂਤ, ਭਵਿਖਤ ਅਤੇ ਵਰਤਮਾਨ ਕਾਲਾਂ ਅਤੇ ਤਿੰਨ ਲੋਕਾਂ ਦੀ ਸੋਝੀ (ਰਖਣ ਦੇ ਬਾਵਜੂਦ) ਮਾਣ ਤੋਂ ਰਹਿਤ ਰਹਿੰਦੇ ਹਨ।7। (ਗੁਰਮੁਖਾਂ ਦੀ) ਜਾਤਿ ਸੁੰਦਰ ਹੈ, (ਪਰ ਇਹ ਗੱਲ) ਲੋਕ ਨਹੀਂ ਜਾਣਦੇ।8।

੧੦

ਚੰਦਨਾਂ ਵਿਚੋਂ ਬਾਵਨ ਚੰਦਨ ਦੀ ਵਾਸਨਾ ਨਾਲ ਸਾਰੀ ਬਨਸਪਤੀ ਚੰਦਨ ਦੀ ਵਾਸਨਾ ਵਾਲੀ ਹੋ ਜਾਂਦੀ ਹੈ।1। ਬਾਵਨ ਚੰਦਨ ਫਲ ਤੋਂ ਬਿਨਾ ਹੁੰਦਾ ਹੈ, ਪਰ ਮੁੱਢ ਕਦੀਮ ਤੋਂ ਸ੍ਰੇਸ਼ਠ ਕਹੀਦਾ ਹੈ।2। ਬਾਵਨ ਚੰਦਨ ਤੋਂ ਚੰਦਨ ਹੋ ਜਾਂਦਾ ਹੈ, (ਪਰ ਉਸ) ਚੰਦਨ ਦੀ ਵਾਸਨਾ ਤੋਂ ਹੋਰ ਕੋਈ ਚੰਦਨ ਨਹੀਂ ਹੁੰਦਾ।3। ਅੱਠਾਂ ਧਾਤਾਂ ਵਿਚੋਂ ਜੋ ਵੀ ਪਾਰਸ ਨੂੰ ਛੋਹੰਦਾ ਹੈ, ਇਕ ਧਾਤ ਸੋਨਾ ਹੋ ਜਾਂਦਾ ਹੈ।4। (ਪਾਰਸ ਤੋਂ) ਬਣੇ ਸੋਨੇ ਤੋਂ (ਹੋਰ) ਸੋਨਾ ਨਹੀਂ ਬਣਦਾ, (ਇਹ ਗੱਲ) ਲੋਕ-ਪ੍ਰਸਿੱਧ ਹੈ।5। ਨਦੀਆਂ ਨਾਲੇ ਗੰਗਾ ਨਾਲ ਮਿਲ ਕੇ (ਪਵਿਤਰ ਹੋ ਜਾਂਦੇ ਹਨ) ਅਤੇ ਸਮੁੰਦਰ ਵਿਚ ਸਮਾ ਕੇ ਖਾਰੇ ਹੋ ਜਾਂਦੇ ਹਨ।6। (ਮਨਮੁਖ ਰੂਪ) ਬਗਲਾ ਹੰਸ ਨਹੀਂ ਬਣ ਸਕਦਾ, (ਭਾਵੇਂ) ਮਾਨਸਰੋਵਰ ਉਤੇ ਜਾ ਖੜ੍ਹਾ ਹੋਵੇ।7। ਕਿਉਂਕਿ ਉਹ (ਮਨਮੁਖ) ਸੰਸਾਰ (*ਵੀਹਾ*) ਦੇ ਵਰਤਾਰੇ (ਵਿਚ ਮਗਨ) ਹਨ।8।

੧੧

ਗੁਰਮੁਖ ਸਾਧਕ ਇੱਕੀ ਪੌੜੀਆਂ ਚੜ੍ਹ ਕੇ ਗੁਰੂ ਦੇ ਮੁਖ ਤੋਂ ਆਤਮਿਕ ਸੁਖ (ਦਾ ਉਪਦੇਸ਼) ਹਿਰਦੇ ਵਿਚ ਧਾਰਣ ਕਰਦੇ ਹਨ।1। ਸਾਧ-ਸੰਗਤ ਸਹਿਜ ਅਵਸਥਾ ਦਾ ਠਿਕਾਣਾ ਹੈ, (ਉਥੇ ਗੁਰਮੁਖ ਲੋਕ ਗੁਰੂ ਦੇ ਚਰਣਾਂ ਦੇ) ਦਰਸ਼ਨ ਅਤੇ ਛੋਹ ਪ੍ਰਾਪਤ ਕਰਕੇ ਸਿਮਰਨ ਕਰਦੇ ਹਨ ਅਤੇ ਗੁਣ ਗਾਉਂਦੇ ਹਨ।2। ਜਿਵੇਂ (ਪਾਰਸ ਦੀ ਛੋਹ ਨਾਲ) ਲੋਹੇ ਤੋਂ ਹੋਇਆ ਸੋਨਾ ਸੋਨਾ ਹੀ ਦਿਖੀਦਾ ਹੈ।3। ਚੰਦਨ ਦੀ ਸੁਗੰਧ ਨਾਲ ਚੰਦਨ ਬਣਿਆ ਨਿਮ ਦਾ ਬ੍ਰਿਛ ਚੰਦਨ ਹੋ ਕੇ ਹੀ ਵਾਸਨਾ ਖਿਲਾਰਦਾ ਹੈ।4। ਗੰਗਾ ਦੇ ਜਲ ਨਾਲ ਚਰਣ ਧੋਣ ਤੇ (ਉਹ) ਜਲ ਗੰਗਾ ਵਿਚ ਮਿਲ ਕੇ ਗੰਗਾ ਹੀ ਹੋ ਜਾਂਦਾ ਹੈ।5। ਕਾਂ ਤੋਂ ਚੰਗੀ ਵੰਸ਼ ਵਾਲਾ ਹੰਸ ਹੋ ਜਾਂਦਾ ਹੈ ਪਰ ਹੰਸ ਤੋਂ ਕੋਈ ਵਿਰਲਾ ਹੀ ਪਰਮ ਹੰਸ ਬਣਦਾ ਹੈ।6। ਗੁਰਮੁਖ ਵੰਸ ਤੋਂ ਨਿਤਰਿਆ ਪਰਮ ਹੰਸ ਜਲ ਅਤੇ ਦੁਧ ਨੂੰ ਵਖ ਕਰਨ ਵਾਂਗ ਸੱਚ ਝੂਠ (ਦਾ ਨਿਬੇੜਾ ਕਰਦਾ ਹੈ)।7। ਗੁਰੂ ਚੇਲਾ ਅਤੇ ਚੇਲਾ ਗੁਰੂ ਹੋ ਜਾਂਦਾ ਹੈ।8।

੧੨

(ਜਿਵੇਂ) ਕਛੂ ਦੇ ਬੱਚੇ ਨੂੰ ਨਦੀ ਦੀ (ਲਹਿਰ ਨਹੀਂ ਦਬਦੀ) ਤਿਵੇਂ ਸਿੱਖ ਨੂੰ ਭਵ-ਸਾਗਰ ਦੀ ਲਹਿਰ ਪ੍ਰਭਾਵਿਤ ਨਹੀਂ ਕਰਦੀ।1।

ਕੂੰਜ ਬਚਾ ਲੈਇ ਉਡਰੇ ਸੁੰਨ ਸਮਾਧਿ ਅਗਾਧਿ ਨ ਜਾਪੈ॥ (2)
ਹੰਸੁ ਵੰਸੁ ਹੈ ਮਾਨਸਰਿ ਸਹਜ ਸਰੋਵਰਿ ਵਡ ਪਰਤਾਪੈ॥ (3)
ਬਤਕ ਬਚਾ ਕੋਇਲੈ ਨੰਦ ਨੰਦਨ ਵਸੁਦੇਵ ਮਿਲਾਪੈ॥ (4)
ਰਵਿ ਸਸਿ ਚਕਵੀ ਤੈ ਚਕੋਰ ਸਿਵ ਸਕਤੀ ਲੰਘਿ ਵਰੈ ਸਰਾਪੈ॥ (5)
ਅਨਲ ਪੰਖਿ ਬਚਾ ਮਿਲੈ ਨਿਰਾਧਾਰ ਹੋਇ ਸਮਝੈ ਆਪੈ॥ (6)
ਗੁਰਸਿਖ ਸੰਧਿ ਮਿਲਾਵਲੀ ਸਬਦੁ ਸੁਰਤਿ ਪਰਚਾਇ ਪ੍ਰਛਾਪੈ॥ (7)
ਗੁਰਮੁਖਿ ਸੁਖ ਫਲੁ ਥਾਪਿ ਅਥਾਪੈ ॥ (8)

੧੩

ਤਾਰੂ ਪੋਪਟੁ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ॥(1)
ਮੂਲਾ ਕੀੜ ਵਖਾਣੀਐ ਚਲਿਤੁ ਅਚਰਜ ਲੁਭਿਤ ਗੁਰਦਾਸੀ॥ (2)
ਪਿਰਥਾ ਖੇਡਾ ਸੋਇਰੀ ਚਰਣ ਸਰਣ ਸੁਖ ਸਹਿਜ ਨਿਵਾਸੀ॥ (3)
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ॥ (4)
ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ॥ (5)
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ॥ (6)
ਮਾਲੋ ਮਾਂਗਾ ਸਿਖ ਦੁਇ ਗਰਬਾਣੀ ਰਸਿ ਰਸਿਕ ਬਿਲਾਸੀ॥ (7)
ਸਨਮੁਖ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ॥ (8)
ਗੁਰਮਤਿ ਭਾਉ ਭਗਤਿ ਪਰਗਾਸੀ ॥ (9)

੧੪

ਭਗਤੁ ਜੋ ਭਗਤਾ ਓਹਰੀ ਜਾਪੂ ਵੰਸੀ ਸੇਵ ਕਮਾਵੈ॥ (1)
ਸੀਹਾ ਉਪਲੁ ਜਾਣੀਐ ਗਜਣੁ ਉਪਲੁ ਸਤਿਗੁਰ ਭਾਵੈ॥ (2)
ਮੈਲਸੀਹਾ ਵਿਚਿ ਆਖੀਐ ਭਾਗੀਰਥੁ ਕਾਲੀ ਗੁਣ ਗਾਵੈ॥ (3)
ਜਿਤਾ ਰੰਧਾਵਾ ਭਲਾ ਬੂੜਾ ਬੁੱਢਾ ਇਕ ਮਨ ਧਿਆਵੈ॥ (4)
ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ ਗੁਰੁ ਸੇਵਿ ਸਮਾਵੈ॥ (5)

ਕੂੰਜ ਬੱਚੇ ਨੂੰ ਲੈ ਕੇ ਸੁੰਨੇ ਆਕਾਸ਼ ਵਿਚ ਉਡ ਜਾਂਦੀ ਹੈ, (ਅਤੇ ਕਿਤੇ) ਲਭਦੀ ਨਹੀਂ।2। ਹੰਸਾਂ ਦੇ ਬੱਚੇ ਵੱਡੇ ਪ੍ਰਤਾਪ ਵਾਲੇ ਮਾਨਸਰੋਵਰ ਵਿਚ ਵਸਦੇ ਹਨ।3। ਜਿਵੇਂ ਬਤਖ਼ ਦਾ ਬੱਚਾ (ਜਲ ਵਿਚ ਜਾ ਤਰਦਾ ਹੈ), ਕੋਇਲ (ਬੱਚੇ ਨੂੰ ਲੈ ਕੇ ਅੰਬ ਉਪਰ ਜਾ ਬੈਠਦੀ ਹੈ), ਸ੍ਰੀ ਕ੍ਰਿਸ਼ਣ (ਗਵਾਲਿਆਂ ਵਿਚੋਂ ਨਿਕਲ ਕੇ) ਵਾਸੁਦੇਵ ਨੂੰ ਜਾ ਮਿਲਦਾ ਹੈ, (ਤਿਵੇਂ ਗੁਰਸਿੱਖ ਆਪਣੀ ਸਹੀ ਸਥਿਤੀ ਨੂੰ ਗ੍ਰਹਿਣ ਕਰ ਲੈਂਦਾ ਹੈ)।4। ਸੂਰਜ ਨਾਲ ਚਕਵੀ, ਚੰਦ੍ਰਮਾ ਨਾਲ ਚਕੋਰ (ਦਾ ਸਨੇਹ ਹੈ, ਤਿਵੇਂ ਗੁਰੂ ਨਾਲ ਸਿੱਖਾਂ ਦਾ ਸਨੇਹ ਹੈ), (ਉਹ) ਸ਼ਿਵ-ਸ਼ਕਤੀ ਦੇ ਵਰਾਂ-ਸਰਾਪਾਂ ਤੋਂ ਲੰਘ ਜਾਂਦੇ ਹਨ।5। ਅਨਲ ਪੰਛੀ ਨੂੰ ਬੱਚਾ ਆ ਮਿਲਦਾ ਹੈ, ਨਿਰਾਧਾਰ ਹੋਣ ਦੇ ਬਾਵਜੂਦ ਵੀ (ਉਹ) ਆਪਣੇ ਮੂਲ ਨੂੰ ਪਛਾਣਦਾ ਹੈ।6। (ਉਸੇ ਤਰ੍ਹਾਂ ਸਾਧ-ਸੰਗਤ) ਗੁਰੂ ਅਤੇ ਸਿੱਖ ਨੂੰ ਮਿਲਾਉਣ ਵਾਲੀ ਹੈ, (ਉਹ) ਸ਼ਬਦ ਸੁਰਤਿ ਰਾਹੀਂ ਆਪਣੇ ਆਪ ਨੂੰ ਪਛਾਣਦੇ ਹਨ।7। ਗੁਰਮੁਖ ਆਤਮਿਕ ਸੁਖ ਨੂੰ ਮਾਣਦੇ ਹਨ (ਅਤੇ ਵਿਕਾਰਾਂ ਨੂੰ) ਉਖਾੜਦੇ ਹਨ।8।

੧੩

(ਗੁਰੂ ਨਾਨਕ ਦੇਵ ਨੇ) ਤਾਰੂ ਪੋਪਟ (ਨਾਂ ਦੇ ਸਿੱਖ) ਨੂੰ ਤਾਰਿਆ, (ਉਹ) ਗੁਰਮੁਖ ਬਾਲਕ ਸੁਭਾ ਵਾਲਾ (ਸੰਸਾਰਿਕਤਾ ਤੋਂ) ਉਦਾਸੀਨ ਸੀ।1। ਕੀੜ (ਜਾਤਿ ਦਾ) ਮੂਲਾ ਕਿਹਾ ਜਾਂਦਾ ਸੀ (ਜੋ) ਅਸਚਰਜ ਚਰਿਤ੍ਰ ਵਾਲਾ ਅਤੇ ਗੁਰੂ ਦੇ ਦਾਸਾਂ (ਦੀ ਸੇਵਾ) ਦਾ ਲੋਭੀ ਸੀ।2। ਸੋਇਰੀ (ਜਾਤਿ) ਦੇ ਪਿਰਥਾ ਅਤੇ ਖੇੜਾ (ਗੁਰੂ ਦੀ) ਚਰਣ-ਸ਼ਰਣ ਵਿਚ ਸਹਿਜ ਸੁਖ ਨਾਲ ਨਿਵਾਸ ਕਰਦੇ ਸਨ।3। ਮੀਰਾਸੀ ਮਰਦਾਨਾ ਗੁਰ-ਸਭਾ ਵਿਚ ਬਹੁਤ ਚੰਗੀ ਰਬਾਬ ਵਜਾਉਂਦਾ ਸੀ।4। ਸਹਗਲ ਜਾਤਿ ਦਾ ਪ੍ਰਿਥੀਮਲ ਅਤੇ ਡਿਡੀ ਜਾਤਿ ਦਾ ਰਾਮਾ (ਦੋਵੇਂ) ਭਗਤੀ ਦੇ ਚੰਗੇ ਅਭਿਆਸੀ ਸਨ।5। ਦੌਲਤ ਖਾਨ ਵੀ ਭਲਾ ਸੇਵਕ ਸੀ (ਜੋ ਪਹਿਲਾਂ) ਜਿੰਦ ਪੀਰ ਨੂੰ ਹੀ ਅਵਿਨਾਸ਼ੀ (ਸਮਝਦਾ ਸੀ)।6। ਮਾਲੋ ਅਤੇ ਮਾਂਗਾ ਦੋਵੇਂ ਸਿੱਖ ਗੁਰਬਾਣੀ ਦੇ ਪ੍ਰੇਮ ਰਸ ਦੇ ਬਹੁਤ ਰਸਿਕ ਸਨ।7। ਕਾਲੂ ਖਤਰੀ ਨੇ ਸਨਮੁਖਾਂ ਵਾਲੀ ਆਸ ਧਾਰ ਕੇ ਗੁਰਬਾਣੀ ਦੁਆਰਾ ਈਸ਼ਵਰੀ ਦਰਗਾਹ ਦੀ ਸ਼ਾਬਾਸ਼ੀ ਲਈ।8। (ਇਨ੍ਹਾਂ ਸਭ ਨੂੰ) ਗੁਰਮਤਿ ਦੁਆਰਾ ਪ੍ਰੇਮ-ਭਗਤੀ ਦਾ ਪ੍ਰਕਾਸ਼ ਹੋਇਆ।9।

੧੪

ਓਹਰੀ ਵੰਸ ਦਾ ਭਗਤਾ ਅਤੇ ਜਾਪੂ ਵੰਸੀ ਭਗਤ ਸੇਵਾ ਕਰਦੇ ਹੁੰਦੇ ਸਨ।1। ਉਪਲ ਜਾਤਿ ਦਾ ਸ਼ੀਹਾਂ ਅਤੇ ਉਪਲ ਜਾਤਿ ਦਾ ਗਜਣ ਸਤਿਗੁਰੂ ਨੂੰ ਭਾਉਂਦੇ ਸਨ।2। ਮਲਸੀਂਆ (ਨਗਰੀ) ਵਿਚ (ਇਕ) ਭਗੀਰਥ ਅਖੀਂਦਾ ਸੀ (ਜੋ ਪਹਿਲਾਂ) ਕਾਲੀ ਦੇਵੀ ਦੇ ਗੁਣ ਗਾਉਂਦਾ ਸੀ।3। ਜਿਤਾ ਨਾਂ ਦਾ ਰੰਧਾਵਾ ਚੰਗਾ (ਵਿਅਕਤੀ ਸੀ), ਬੂੜਾ (ਬਾਬਾ) ਬੁਢਾ ਇਕ-ਮਨ ਹੋ ਕੇ (ਭਗਤੀ) ਕਰਦਾ ਸੀ।4। ਖਹਿਰਾ ਜਾਤਿ ਦਾ ਫਿਰਣਾ ਅਤੇ ਜੋਧ (ਨਾਂ ਦਾ) ਸਿੱਖ ਗੁਰੂ ਦੀ ਸੇਵਾ ਕਰਕੇ ਜੀਉਂਦੇ ਸਨ।5।

ਗੁਜਰੁ ਜਾਤਿ ਲੁਹਾਰੁ ਹੈ ਗੁਰਸਿਖੀ ਗੁਰਸਿਖ ਸੁਣਾਵੈ॥ (6)
ਨਾਈ ਧਿੰਙੁ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ॥ (7)
ਗੁਰਮੁਖਿ ਸੁਖ ਫਲੁ ਅਲਖੁ ਲਖਾਵੈ ॥ (8)

੧੫

ਪਾਰੋ ਜੁਲਕਾ ਪਰਮਹੰਸ ਪੂਰੈ ਸਤਿਗੁਰ ਕਿਰਪਾ ਧਾਰੀ॥ (1)
ਮਲੁ ਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ॥ (2)
ਦੀਪਾ ਦੇਊ ਨਰਾਇਣ ਦਾਸੁ ਬੂਲੇ ਦੇ ਜਾਈਏ ਬਲਿਹਾਰੀ॥ (3)
ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵੰਦ ਪਰਉਪਕਾਰੀ॥ (4)
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ॥ (5)
ਖਾਨੂ ਮਾਈਆ ਪੁਤੁ ਪਿਉ ਹੈ ਗੁਣ ਗਾਹਕ ਗੋਇੰਦ ਭੰਡਾਰੀ॥ (6)
ਜੋਧ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ॥ (7)
ਪੂਰੈ ਸਤਿਗੁਰ ਪੈਜ ਸਵਾਰੀ ॥ (8)

੧੬

ਪਿਰਥੀ ਮਲੁ ਤੁਲਸਾ ਭਲਾ ਮਲਣ ਗੁਰ ਸੇਵਾ ਹਿਤਕਾਰੀ॥ (1)
ਰਾਮੂ ਦੀਪਾ ਉਗਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ॥ (2)
ਮੋਹਣ ਰਾਮੂ ਮਹਤੀਆ ਅਮਰੂ ਗੋਪੀ ਹਉਮੈ ਮਾਰੀ॥ (3)
ਸਹਾਰੂ ਗੰਗੂ ਭਲੈ ਭਾਗੂ ਭਗਤੁ ਭਗਤਿ ਹੈ ਪਿਆਰੀ॥ (4)
ਖਾਨੂ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ॥ (5)
ਉਗਰੂ ਨੰਦੂ ਸੂਦਨਾ ਪੂਰੋ ਝਟਾ ਪਾਰਿ ਉਤਾਰੀ॥ (6)
ਮਲੀਆ ਸਾਰੂ ਭਲੇ ਛੀਬੇ ਗੁਰ ਦਰਗਹ ਦਰਬਾਰੀ॥ (7)
ਪਾਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ॥ (8)
ਡਲੇ ਵਾਸੀ ਸੰਗਤਿ ਭਾਰੀ ॥ (9)

੧੭

ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਿਰਦਾਰਾ॥ (1)
ਪੂਰੋ ਮਾਣਕ ਚੰਦੁ ਹੈ ਬਿਸਨ ਦਾਸੁ ਪਰਵਾਰ ਸਧਾਰਾ॥ (2)
ਪੁਰਖ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ॥ (3)
ਮਹਾ ਪੁਰਖੁ ਹੈ ਮਹਾਨੰਦੁ ਬਿਧੀਚੰਦ ਬੁਧਿ ਬਿਮਲ ਵੀਚਾਰਾ॥ (4)
ਬਰੁਮਦਾਸੁ ਹੈ ਖੋਟੜਾ ਡੂੰਗਰੁ ਦਾਸੁ ਭਲੈ ਤਕਿਆਰਾ॥ (5)

ਗੁਜਰ ਜਾਤਿ ਦਾ ਲੋਹਾਰ ਹੈ, ਜੋ ਗੁਰ-ਸਿੱਖਾਂ ਨੂੰ ਗੁਰਸਿੱਖੀ ਦਾ ਬੋਧ ਕਰਾਉਂਦਾ ਸੀ।6। ਨਾਈ ਜਾਤਿ ਦਾ ਧਿੰਙ ਸਿੱਖ ਬਖਾਨਿਆ ਜਾਂਦਾ ਸੀ (ਜਿਸ ਨੇ) ਸਤਿਗੁਰੂ ਦੀ ਸੇਵਾ ਕਰਕੇ ਕੁਟੰਭ ਤਾਰਿਆ ਸੀ।7। ਗੁਰਮੁਖ ਸਾਧਕ ਆਤਮਿਕ ਆਨੰਦ ਪ੍ਰਾਪਤ ਕਰਕੇ (ਲੋਕਾਈ ਨੂੰ) ਅਲੱਖ (ਪ੍ਰਭੂ) ਦੇ ਦਰਸ਼ਨ ਕਰਾਉਂਦੇ ਸਨ।8।

੧੫

ਜੁਲਕਾ ਜਾਤਿ ਦਾ (ਭਾਈ) ਪਾਰੋ ਪਰਮ ਹੰਸ (ਵਾਂਗ ਸ੍ਰੇਸ਼ਠ) ਸੀ (ਕਿਉਂਕਿ ਉਸ ਉਪਰ ਗੁਰੂ ਅੰਗਦ ਦੇਵ ਨੇ) ਪੂਰੀ ਕ੍ਰਿਪਾ ਕੀਤੀ ਸੀ।1। ਸ਼ਾਹੀ ਜਾਤਿ ਦਾ ਮਲੂ ਸੂਰਮਾ ਸੀ ਅਤੇ ਭਾਈ ਕੇਦਾਰੀ ਵੱਡਾ ਭਗਤ ਸੀ।2। ਦੇਊ ਜਾਤਿ ਦਾ ਦੀਪਾ, ਨਰਾਇਣ ਦਾਸ ਅਤੇ ਬੂਲੇ ਤੋਂ ਕੁਰਬਾਨ ਜਾਈਏ।3। ਲਾਲ ਵਰਗਾ ਲਾਲੂ, ਬੁੱਧੀਮਾਨ ਦੁਰਗਾ ਅਤੇ ਜਿਵੰਦਾ (ਤਿੰਨੋ) ਪਰਉਪਕਾਰੀ ਸਨ।4। ਧਰਣੀ ਜਾਤਿ ਦਾ ਜੱਗਾ ਸੰਸਾਰੀ ਅਤੇ ਨਿਰੰਕਾਰੀ (ਦੋਹਾਂ ਤਰ੍ਹਾਂ ਦਾ) ਜਾਣਿਆ ਜਾਂਦਾ ਸੀ।5। ਖਾਨੂ ਅਤੇ ਮਈਆ ਪਿਉ ਪੁੱਤਰ ਹਨ ਅਤੇ ਭੰਡਾਰੀ ਜਾਤਿ ਦਾ ਗੋਇੰਦ (ਤਿੰਨੋਂ) ਗੁਣਾਂ ਨੂੰ ਗ੍ਰਹਿਣ ਕਰਨ ਵਾਲੇ ਹਨ।6। ਜੋਧ (ਨਾਂ ਦਾ) ਰਸੋਈਆ ਦੇਵਤਾ ਸਰੂਪ ਸੀ (ਜੋ) ਗੁਰੂ ਦੀ ਸੇਵਾ ਕਰਕੇ ਭਵ-ਸਾਗਰ ਤਰ ਗਿਆ।7। ਪੂਰੇ ਗੁਰੂ ਨੇ (ਇਨ੍ਹਾਂ ਸੇਵਕਾਂ ਦੀ) ਪਤਿ ਸੰਵਾਰ ਦਿੱਤੀ ਹੈ।8।

੧੬

ਪਿਰਥੀ ਮਲ, ਤੁਲਸਾ ਭੱਲਾ ਅਤੇ ਮਲੂਣ, ਗੁਰੂ-ਸੇਵਾ ਹਿਤ ਨਾਲ ਕਰਦੇ ਸਨ।1। ਰਾਮੂ, ਦੀਪਾ, ਉਗ੍ਰਸੈਣ ਅਤੇ ਨਾਗਉਰੀ ਗੁਰੂ ਸ਼ਬਦ ਦਾ ਵਿਚਾਰ ਕਰਨ ਵਾਲੇ ਸਨ।2। ਮੋਹਣ, ਮਹਿਤਾ ਜਾਤਿ ਦੇ ਰਾਮੂ, ਅਮਰੂ ਅਤੇ ਗੋਪੀ ਨੇ ਹਉਮੈ ਨੂੰ ਮਾਰਿਆ ਹੋਇਆ ਸੀ।3। ਮਾਹਾਰੂ, ਭੱਲਾ ਜਾਤਿ ਦੇ ਗੰਗੂ ਅਤੇ ਭਗਤ ਭਾਗੂ ਨੂੰ ਭਗਤੀ ਪਿਆਰੀ ਸੀ।4। ਖਾਨੂ ਛੁਰਾ ਅਤੇ ਤਾਰੂ ਤਰ ਗਏ ਅਤੇ ਪਾਸੀ ਜਾਤਿ ਦਾ ਵੇਗਾ ਸ੍ਰੇਸ਼ਠ ਕਰਨੀ ਵਾਲਾ ਸੀ।5। ਉਗਰੂ ਅਤੇ ਨੰਦੂ ਸੂਦ ਅਤੇ ਪੂਰੋ ਝਟਾ ਪਾਰ ਉਤਾਰਨ ਵਾਲੇ (ਭਗਤ) ਸਨ।6। ਛੀਂਬੇ ਜਾਤਿ ਦੇ ਮਲੀਆ ਅਤੇ ਸਹਾਰੂ ਗੁਰੂ ਜੀ ਦੇ ਦਰਬਾਰ ਦੇ ਭਲੇ ਪੁਰਸ਼ ਸਨ।7। ਬੂਲਾ ਪਾਂਧਾ ਗੁਰੂਬਾਣੀ ਦਾ ਗਾਇਕ ਅਤੇ ਲਿਖਾਰੀ ਵਜੋਂ ਜਾਣੀਦਾ ਸੀ।8। (ਇਹ) ਭਾਰੀ ਸੰਗਤ ਡਲੇ ਵਿਚ ਵਸਦੀ ਸੀ।9।

੧੭

ਭਾਈ ਤੀਰਥੇ ਸਮੇਤ ਸਭਰਵਾਲ ਜਾਤਿ ਦੇ ਸਾਰੇ ਮੁਖੀਏ ਸਨਮੁਖ (ਸਿੱਖ) ਸਨ।1। ਪੂਰੋ, ਮਾਣਕ ਚੰਦ ਅਤੇ ਬਿਸਨ ਦਾਸ ਪਰਿਵਾਰਾਂ ਨੂੰ ਆਸਰਾ ਦੇਣ ਵਾਲੇ ਸਨ।2। (ਗੁਰੂ ਦੇ) ਦੁਆਰ ਦੇ ਦਾਸ ਭਾਈ ਤਾਰੂ ਅਤੇ ਭਾਰੂ ਪੁਰਸ਼ਾਰਥ ਕਰਨ ਵਾਲੇ ਜਾਣੀਂਦੇ ਸਨ।3। ਮਹਾਨੰਦ ਮਹਾਂਪੁਰਖ ਅਤੇ ਬਿੱਧੀ ਚੰਦ ਨਿਰਮਲ ਬੁੱਧੀ ਅਤੇ ਵਿਚਾਰ ਵਾਲਾ ਸੀ।4। ਬ੍ਰਹਮਦਾਸ ਖੋਟੜਾ ਜਾਤਿ ਦਾ ਡੂੰਗਰ ਅਤੇ ਤਕਿਆਰਾ ਚੰਗੇ (ਭਗਤ) ਸਨ।5।

ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ॥ (6)
ਮਾਈਆ ਜਾਪਾ ਜਾਣੀਅਨਿ ਨਾਈਆ ਖੁਲਰੁ ਗੁਰੂ ਪਿਆਰਾ॥ (7)
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ॥ (8)
ਸਤਿਗੁਰ ਸਚੁ ਸਵਾਰਣਹਾਰਾ ॥ (9)

੧੮

ਪੁਰੀਆ ਚੂਹੜ ਚਉਧਰੀ ਪੈੜਾ ਦਰਗਹ ਦਾਤਾ ਭਾਰਾ॥ (1)
ਬਾਲਾ ਕਿਸਨਾ ਝਿੰਗਰਣਿ ਪੰਡਤ ਰਾਇ ਸਭਾ ਸੀਗਾਰਾ॥ (2)
ਸੁਹੜ ਤਿਲੋਕਾ ਸੂਰਮਾ ਸਿਖੁ ਸਮੁੰਦਾ ਸਨਮੁਖੁ ਸਾਰਾ॥ (3)
ਕੁਲਾ ਭੁਲਾ ਝੰਝੀਆ ਭਾਗੀਰਥੁ ਸੁਇਨੀ ਸਚਿਆਰਾ॥ (4)
ਲਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਦਾਸ ਪਿਆਰਾ॥ (5)
ਧੀਰੂ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁ ਗੁਣਿਆਰਾ॥ (6)
ਗੋਖੂ ਟੋਡਾ ਮਹਿਤਿਆ ਤੋਤਾ ਮਦੂ ਸਬਦ ਵੀਚਾਰਾ॥ (7)
ਝਾਝੂ ਅਤੇ ਮੁਕੰਦੂ ਹੈ ਕੀਰਤਨੁ ਕਰੇ ਹਜੂਰ ਕਿਦਾਰਾ॥ (8)
ਸਾਧਸੰਗਤਿ ਪਰਗਟੁ ਪਾਹਾਰਾ ॥ (9)

੧੯

ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ॥ (1)
ਜਟੂ ਭਟੂ ਵੇਤਿਆ ਫਿਰਣਾ ਸੂਦ ਵਡਾ ਸਤ ਭਾਈ॥ (2)
ਭੋਲੂ ਭਟੂ ਜਾਣੀਅਨਿ ਸਨਮੁਖ ਤੇਵਾੜੀ ਸੁਖਦਾਈ॥ (3)
ਡਲਾ ਭਾਗੀ ਭਗਤੁ ਹੈ ਜਾਪੂ ਨਿਵੇਲਾ ਗੁਰ ਸਰਣਾਈ॥ (4)
ਮੂਲਾ ਸੂਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ॥ (5)
ਰਾਮਦਾਸੁ ਭੰਡਾਰੀਆ ਬਾਲਾ ਸਾਈਦਾਸੁ ਧਿਆਈ॥ (6)
ਗੁਰਮੁਖਿ ਬਿਸਨੁ ਬੀਬੜਾ ਮਾਛੀ ਸੁੰਦਰਿ ਗੁਰਮਤਿ ਪਾਈ॥ (7)
ਸਾਧਸੰਗਤਿ ਵਡੀ ਵਡਿਆਈ ॥ (8)

੨੦

ਜਟੂ ਭਾਨੂ ਤੀਰਥਾ ਚਾਇ ਚਈਲੇ ਚਢੇ ਚਾਰੇ॥ (1)
ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ॥ (2)
ਸੇਖੜ ਸਾਧ ਵਖਾਣੀਅਹਿ ਨਾਊ ਭੁਲੂ ਸਿਖ ਸੁਚਾਰੇ॥ (3)
ਜਟੂ ਭੀਵਾ ਜਾਣੀਅਨਿ ਮਹਾ ਪੁਰਖੁ ਮੂਲਾ ਪਰਵਾਰੇ॥ (4)
ਚਤੁਰਦਾਸੁ ਮੂਲਾ ਕਪੂਰ ਹਾੜੂ ਗਾੜੂ ਵਿਜ ਵਿਚਾਰੇ॥ (5)

ਦੀਪਾ, ਜੇਠਾ, ਤੀਰਥਾ, ਸੰਸਾਰੂ ਅਤੇ ਬੂਲਾ ਸੱਚੇ ਆਚਾਰ ਵਾਲੇ (ਸਿਖ) ਸਨ।6। ਮਈਆ, ਜਾਪਾ, ਖੁਲਰ (ਜਾਤਿ ਦਾ) ਨਈਆ ਗੁਰੂ ਦੇ ਪਿਆਰੇ ਜਾਣੇ ਜਾਂਦੇ ਸਨ।7। ਵਹੁਰਾ ਜਾਤਿ ਦਾ ਤੁਲਸਾ ਗੁਰੂ ਜੀ ਦੇ ਉਪਦੇਸ਼ ਨੂੰ ਆਤਮ-ਸਾਤ ਕਰਕੇ ਉਪਦੇਸ਼ ਕਰਦਾ ਸੀ।8। ਸਤਿਗੁਰੂ ਸੱਚ (ਦਾ ਉਪਦੇਸ਼ ਦੇ ਕੇ) ਸਭ ਨੂੰ ਸਵਾਰਨ ਵਾਲਾ ਹੈ।9।

੧੮

(ਭਾਈ) ਪੂਰੀਆ, ਚੂਹੜ ਚੌਧਰੀ ਅਤੇ ਪੈੜਾ (ਗੁਰੂ ਦੇ) ਦਰਬਾਰ ਵਿਚ ਭਾਰੀ ਦਾਤੇ (ਮੰਨੇ ਜਾਂਦੇ ਸਨ)।1। ਬਾਲਾ, ਕਿਸਨਾ ਝਿੰਗਰ ਅਤੇ ਪੰਡਿਤ ਰਾਇ ਸਭਾ ਦੇ ਸ਼ਿੰਗਾਰ ਸਨ।2। ਸੁਹੜ ਜਾਤਿ ਦਾ ਤ੍ਰਿਲੋਕਾ ਸੂਰਮਾ ਸੀ ਅਤੇ ਸਮੁੰਦਾ ਸ੍ਰੇਸ਼ਠ ਸਨਮੁਖ ਸਿੱਖ ਸੀ।3। ਕੁਲਾ, ਝੰਝੀ ਜਾਤਿ ਦਾ ਭੁਲਾ ਅਤੇ ਸੁਇਨੀ ਜਾਤਿ ਦਾ ਭਾਗੀਰਥ ਸੱਚੇ ਆਚਰਣ ਵਾਲੇ ਸਨ।4। ਵਿਜ ਜਾਤਿ ਦੇ ਲਾਲੂ ਅਤੇ ਬਾਲੂ, ਹਰਦਾਸ ਅਤੇ ਪਿਆਰਾ ਪ੍ਰਸੰਨ ਚਿਤ ਵਾਲੇ ਹਨ।5। ਧੀਰੂ, ਨਿਹਾਲੂ, ਤੁਲਸੀਆ, ਬੂਲਾ, ਚੰਡੀਆ (ਸਾਰੇ) ਗੁਣਾਂ ਵਾਲੇ ਸਨ।6। ਗੋਖੂ, ਟੋਡਾ, ਮਹਤਿਆ, ਤੋਤਾ, ਮਦੂ (ਸਾਰੇ) ਸ਼ਬਦ ਦੇ ਵਿਚਾਰ ਵਾਲੇ ਸਨ।7। ਝਾਂਝੂ, ਮੁਕੰਦ ਅਤੇ ਕਿਦਾਰਾ ਹਜ਼ੂਰੀ ਕੀਰਤਨੀਏ ਸਨ।8। ਸਾਧ ਸੰਗਤ ਦਾ (ਪ੍ਰਤਾਪ ਸੰਸਾਰ ਵਿਚ) ਪੂਰੀ ਤਰ੍ਹਾਂ ਪ੍ਰਗਟ ਹੈ।9।

੧੯

ਸਹਿਗਲ ਜਾਤਿ ਦਾ ਗੰਗੂ ਨਾਊ ਅਤੇ ਰਾਮਾ, ਧਰਮਾ ਅਤੇ ਊਦਾ ਭਰਾ ਸਨ।1। ਜਟੂ, ਭਟੂ ਗਿਆਨਵਾਨ ਸਨ ਅਤੇ ਸੂਦ ਜਾਤਿ ਦਾ ਫਿਰਨਾ ਚੰਗੇ ਸਦ-ਭਾਵ ਵਾਲਾ ਸੀ।2। ਭੋਲੂ, ਭਟੂ ਅਤੇ ਤੇਵਾੜੀ ਸੁਖ ਦੇਣ ਵਾਲੇ ਸਨਮੁਖ (ਸਿੱਖ) ਜਾਣੇ ਜਾਂਦੇ ਹਨ।3। ਡੱਲਾ, ਭਾਗੀ, ਜਾਪੂ ਅਤੇ ਨਿਵਲਾ ਗੁਰੂ ਜੀ ਦੇ ਸ਼ਰਣਾਗਤ ਭਗਤ ਹਨ।4। ਮੂਲਾ, ਧਾਵਣ ਜਾਤਿ ਦਾ ਸੂਜਾ ਅਤੇ ਚੰਦੂ ਚੌਝੜ ਨੇ (ਬਹੁਤ) ਸੇਵਾ ਕੀਤੀ ਹੈ।5। ਭੰਡਾਰੀ ਜਾਤਿ ਦਾ ਰਾਮ ਦਾਸ, ਬਾਲਾ ਅਤੇ ਸਾਈਂ ਦਾਸ (ਗੁਰੂ ਜੀ ਨੂੰ) ਧਿਆਉਂਦੇ ਸਨ।6। ਬਿਸਨੂੰ ਬੀਬੜਾ ਅਤੇ ਸੁੰਦਰ ਮਾਛੀ ਨੇ ਸਨਮੁਖ ਹੋ ਕੇ ਗੁਰੂ ਦੀ ਮਤਿ ਗ੍ਰਹਿਣ ਕੀਤੀ ਸੀ।7। ਸਾਧ ਸੰਗਤ ਦੀ ਵਡਿਆਈ (ਬਹੁਤ) ਵੱਡੀ ਹੈ।8।

੨੦

ਜਟੂ, ਭਾਨੂ, ਤੀਰਥਾ ਅਤੇ ਨਿਹਾਲੇ ਸਮੇਤ ਚਾਰੇ ਚਢਾ ਜਾਤਿ ਦੇ ਵੱਡੇ ਪ੍ਰੇਮੀ ਅਤੇ ਗੁਰੂ ਦੇ ਪਿਆਰੇ ਸਨਮੁਖ ਸੇਵਕ ਜਾਣੇ ਜਾਂਦੇ ਹਨ।1-2। ਸੇਖੜ ਜਾਤਿ ਦੇ ਨਾਊ ਅਤੇ ਭੁਲੂ ਚੰਗੇ ਆਚਾਰ ਵਾਲੇ ਸਿੱਖ ਹੋਏ ਹਨ।3। ਭੀਵਾ ਜਾਤਿ ਦਾ ਜਟੂ ਜਾਣਿਆ ਜਾਂਦਾ ਸੀ ਅਤੇ ਮੂਲਾ ਸਣੇ ਪਰਿਵਾਰ ਦੇ ਮਹਾਂ ਪੁਰਖ ਸੀ।4। ਚਤੁਰਦਾਸ ਅਤੇ ਮੂਲਾ ਕਪੂਰ ਜਾਤਿ ਦੇ ਸਨ ਅਤੇ ਹਾੜੂ ਤੇ ਗਾੜੂ ਵਿਜ ਜਾਤਿ ਦੇ ਵਿਚਾਰੇ ਜਾਂਦੇ ਸਨ।5।

ਫਿਰਣਾ ਬਹਿਲੁ ਵਖਾਣੀਅਹਿ ਜੇਠਾ ਚੰਗਾ ਕੁਲੁ ਨਿਸਤਾਰੇ॥ (6)
ਵਿਸਾ ਗੋਪੀ ਤੁਲਸੀਆ ਭਾਰੁਦੁਆਜੀ ਸਨਮੁਖ ਸਾਰੇ॥ (7)
ਵਡਾ ਭਗਤੁ ਹੈ ਭਾਈਅੜਾ ਗੋਇੰਦ ਘੇਈ ਗੁਰੂ ਦੁਆਰੇ॥ (8)
ਸਤਿਗੁਰ ਪੂਰੇ ਪਾਰ ਉਤਾਰੇ॥ (9)

੨੧

ਕਾਲੂ ਚਾਉ ਬੰਮੀਆ ਮੂਲੇ ਨੋ ਗੁਰ ਸਬਦੁ ਪਿਆਰਾ॥ (1)
ਹੋਮਾ ਵਿਚਿ ਕਪਾਹੀਆ ਗੋਇੰਦ ਘੇਈ ਗੁਰ ਨਿਸਤਾਰਾ॥ (2)
ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲੁ ਤਿਸੁ ਭਾਰਾ॥ (3)
ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕੁ ਸਾਰਾ॥ (4)
ਛਜੂ ਭਲਾ ਜਾਣੀਐ ਮਾਈ ਦਿਤਾ ਸਾਧੂ ਵਿਚਾਰਾ॥ (5)
ਤੁਲਸਾ ਵਹੁਰਾ ਭਗਤ ਹੈ ਦਾਮੋਦਰ ਆਕਲੁ ਬਲਿਹਾਰਾ॥ (6)
ਭਾਨਾ ਆਵਲੁ ਵਿਗਹ ਮਲ ਬੁਧੋ ਛੀਬਾ ਗੁਰ ਦਰਬਾਰਾ॥ (7)
ਸੁਲਤਾਨਪੁਰਿ ਭਗਤਿ ਭੰਡਾਰਾ ॥ (8)

੨੨

ਦੀਪਕੁ ਦੀਪਾ ਕਾਂਸਰਾ ਗੁਰੂਦੁਆਰੇ ਹੁਕਮੀ ਬੰਦਾ॥ (1)
ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸਹੰਦਾ॥ (2)
ਅਜਬੁ ਅਜਾਇਬੁ ਸੰਙਿਆ ਉਮਰਸਾਹੁ ਗੁਰ ਸੇਵ ਕਰੰਦਾ॥ (3)
ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੈ ਹਸੰਦਾ॥ (4)
ਪੁਤ ਸਪੁਤੁ ਕਪੂਰ ਦੇਉ ਸਿਖੈ ਮਿਲਿਆ ਮਨਿ ਵਿਰਸੰਦਾ॥ (5)
ਸੰਮਣੁ ਹੈ ਸਹਬਾਜ ਪੁਰਿ ਗੁਰਸਿਖਾ ਦੀ ਸਾਰ ਲਹੰਦਾ॥ (6)
ਜੋਧਾ ਜਲੋ ਤੁਲਸਪੁਰਿ ਮੋਹਣ ਆਲਮੁ ਗੰਜਿ ਰਹੰਦਾ॥ (7)
ਗੁਰਮੁਖਿ ਵਡਿਆ ਵਡੇ ਮਸੰਦਾ ॥ (8)

੨੩

ਢੇਸੀ ਜੋਧ ਹੁਸੰਗੁ ਹੈ ਗੋਇੰਦੁ ਗੋਲਾ ਹਸਿ ਮਿਲੰਦਾ॥ (1)
ਮੋਹਣੁ ਕੁਕੁ ਵਖਾਣੀਐ ਧੁਟੇ ਜੋਧੇ ਜਾਮੁ ਸਹੰਦਾ॥ (2)
ਮੰਝੂ ਪੰਨੂ ਪਰਵਾਣੁ ਹੈ ਪੀਰਾਣਾ ਗੁਰ ਭਾਇ ਚਲੰਦਾ॥ (3)
ਹਮਜਾ ਜਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ॥ (4)
ਨਿਰਮਲੁ ਨਾਨੋ ਓਹਰੀ ਨਾਲਿ ਸੂਰੀ ਚਉਧਰੀ ਰਹੰਦਾ॥ (5)

ਫਿਰਣਾ ਖਹਿਲ ਜਾਤਿ ਦਾ ਕਿਹਾ ਜਾਂਦਾ ਸੀ ਅਤੇ ਜੇਠਾ ਕੁਲ ਨਿਸਤਾਰਨ ਵਾਲਾ ਚੰਗਾ (ਸਿੱਖ) ਸੀ।6। ਵਿਸਾ, ਗੋਪੀ, ਤੁਲਸੀਆ (ਇਹ) ਸਾਰੇ ਭਰਦੁਆਜੀ (ਬ੍ਰਾਹਮਣ) ਸਨਮੁਖ ਸਿੱਖ ਸਨ।7। ਭਾਈਅੜਾ ਵੱਡਾ ਭਗਤ ਹੈ ਅਤੇ ਘੇਈ ਜਾਤਿ ਦਾ ਗੋਇੰਦ ਗੁਰੂ-ਦੁਆਰੇ ਦਾ (ਪ੍ਰੇਮੀ ਸਿੱਖ) ਸੀ।8। ਪੂਰੇ ਸਤਿਗੁਰੂ ਨੇ ਇਨ੍ਹਾਂ ਨੂੰ ਪਾਰ ਉਤਾਰਿਆ ਸੀ।9।

੨੧

ਕਾਲੂ, ਚਾਊ, ਬੰਮੀਆ ਅਤੇ ਮੂਲੇ ਨੂੰ ਗੁਰੂ ਦਾ ਸ਼ਬਦ ਪਿਆਰਾ ਸੀ।1। ਹੇਮਾ ਕਪਾਹੀ ਅਤੇ ਗੋਇੰਦ ਘੇਈ ਨੇ ਗੁਰੂ ਤੋਂ (ਜੀਵਨ) ਵਿਚ ਹੀ ਨਿਸਤਾਰਾ ਪ੍ਰਾਪਤ ਕੀਤਾ ਸੀ।2। ਭਿਖਾ, ਟੋਡਾ ਦੋਵੇਂ ਭੱਟ ਸਨ ਅਤੇ ਧਾਰੂ ਸੂਦ ਦਾ ਸਥਾਨ ਬਹੁਤ ਉੱਚਾ ਸੀ।3। ਰਾਮੂ ਕੋਹਲੀ, ਨਿਹਾਲੂ ਸਹਿਤ ਸਾਰੇ ਗੁਰਮੁਖ ਸੇਵਕ ਸਨ।4। ਛਜੂ ਨੂੰ ਭਲਾ ਜਾਣਿਆ ਜਾਂਦਾ ਸੀ ਅਤੇ ਮਾਈ ਦਿੱਤਾ ਨੂੰ ਸਾਧੂ ਵਿਚਾਰਿਆ ਜਾਂਦਾ ਸੀ।5। ਵਹੁਰਾ ਜਾਤਿ ਦਾ ਤੁਲਸਾ ਭਗਤ ਹੈ ਅਤੇ ਦਾਮੋਦਰ ਤੇ ਆਕੁਲ ਤੋਂ ਸਦਕੇ ਜਾਈਏ।6। ਭਾਨਾ ਆਵਲ, ਵਿਗਹ ਮਲ ਅਤੇ ਬੁਧੂ ਛੀਂਬਾ ਗੁਰੂ ਦਰਬਾਰ (ਵਿਚ ਸ਼ੋਭਦੇ) ਸਨ।7। ਸੁਲਤਾਨਪੁਰ ਭਗਤੀ ਦਾ ਭੰਡਾਰ ਸੀ।8।

੨੨

ਕਾਸਰਾ ਜਾਤਿ ਦਾ ਦੀਪਾ ਗੁਰੂ ਦੇ ਦੁਆਰੇ ਦਾ ਹੁਕਮ ਮੰਨਣ ਵਾਲਾ ਬੰਦਾ ਮਾਨੋਂ ਦੀਪਕ ਸੀ।1। ਪਟੀ (ਨਾਂ ਦੀ ਨਗਰੀ) ਅੰਦਰ ਢਿਲੋਂ ਜਾਤਿ ਦੇ ਲਾਲ ਅਤੇ ਲੰਗਾਹ ਸ਼ੋਭਦੇ ਸਨ।2। ਸੰਘੋ ਜਾਤਿ ਦੇ ਅਜਬ ਅਤੇ ਅਜਾਇਬ ਤੇ ਉਮਰ ਸਾਹ ਗੁਰੂ ਜੀ ਦੀ ਸੇਵਾ ਕਰਦੇ ਸਨ।3। ਪੈੜਾਂ ਛਜਲ ਜਾਤਿ ਦਾ ਜਾਣੀਂਦਾ ਸੀ ਅਤੇ ਸੰਘਰ ਜਾਤਿ ਦਾ ਕੰਦੂ (ਸਭ ਨੂੰ) ਹਸ ਕੇ ਮਿਲਦਾ ਸੀ।4। ਕਪੂਰ ਦੇਵ ਸਣੇ ਆਪਣੇ ਚੰਗੇ ਪੁਤਰ ਦੇ ਖਿੜੇ ਹੋਏ ਮਨ ਨਾਲ ਸਿੱਖਾਂ ਨੂੰ ਮਿਲਦਾ ਸੀ।5। ਸਾਹਬਾਜਪੁਰ ਵਿਚ ਸੰਮਣ (ਰਹਿੰਦਾ) ਹੈ (ਜੋ) ਗੁਰਸਿੱਖਾਂ ਦੀ ਖ਼ਬਰ-ਸਾਰ ਲੈਂਦਾ ਸੀ।6। ਤੁਲਸਪੁਰ ਵਿਚ ਜੋਧਾ ਅਤੇ ਜਲੋ ਅਤੇ ਮੋਹਣ ਆਲਮਗੰਜ ਵਿਚ ਰਹਿੰਦਾ ਸੀ।7। (ਇਹ) ਗੁਰਮੁਖ ਵਡਿਆਂ ਤੋਂ ਵਡੇ ਮਹੰਤ/ਮਸੰਦ ਹਨ।8।

੨੩

ਢੇਸੀ ਅਤੇ ਜੋਧ ਹੁਸੰਗ ਜਾਤਿ ਦੇ (ਬ੍ਰਾਹਮਣ) ਸਨ ਅਤੇ ਗੋਇੰਦ ਗੋਲਾ ਹਸ ਕੇ ਮਿਲਦਾ ਸੀ।1। ਮੋਹਣ ਕੁੱਕ ਜਾਤਿ ਦਾ ਦਸਿਆ ਜਾਂਦਾ ਸੀ। ਧੁਟੇ (ਪਿੰਡ) ਵਿਚ ਜੋਧ ਅਤੇ ਜਾਮ ਸ਼ੋਭਦੇ ਸਨ।2। ਮੰਞ ਤੇ ਪੰਨੂ (ਗੁਰੂ ਦਰਬਾਰ ਵਿਚ) ਪ੍ਰਵਾਨ ਸਨ ਅਤੇ ਪੀਰਾਣਾ ਗੁਰੂ ਦੀ ਭਾਵਨਾ ਅਨੁਸਾਰ ਚਲਦਾ ਸੀ।3। 'ਜਜਾ' ਅੱਲ ਵਾਲਾ ਹਮਜਾ (ਭਗਤ) ਜਾਣੀਂਦਾ ਸੀ ਅਤੇ ਮਰਵਾਹ ਜਾਤਿ ਦਾ ਬਾਲਾ ਪ੍ਰਸੰਨ ਚਿਤ ਵਾਲਾ ਸੀ।4 ਓਿਹਰੀ ਜਾਤਿ ਦਾ ਨਾਨੋ ਨਿਰਮਲ (ਵਿਚਾਰ ਵਾਲਾ ਸੀ, ਉਸ) ਨਾਲ ਸੂਰੀ ਚੌਧਰੀ ਰਹਿੰਦਾ ਸੀ।5।

ਪਰਬਤਿ ਕਾਲਾ ਮੇਹਰਾ ਨਾਲਿ ਨਿਹਾਲੂ ਸੇਵ ਕਰੰਦਾ॥ (6)
ਕਕਾ ਕਾਲਉ ਸੂਰਮਾ ਕਦੁ ਰਾਮਦਾਸ ਬਚਨ ਮਨੰਦਾ॥ (7)
ਸੇਠ ਸਭਾਗਾ ਚੁਹਣੀਅਹੁ ਆਰੋੜੇ ਭਾਰਾ ਉਗਵੰਦਾ॥ (8)
ਸਨਮੁਖ ਇਕਦੂ ਇਕ ਚੜੰਦਾ ॥ (9)

੨੪

ਪੈੜਾ ਜਾਤਿ ਚੰਡਾਲੀਆ ਜੇਠੇ ਸੇਠੀ ਕਾਮ ਕਮਾਈ॥ (1)
ਲਟਕਣੁ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ॥ (2)
ਕਾਟਾਰਾ ਸਰਾਫ ਹੈ ਭਗਤੁ ਵਡਾ ਭਗਵਾਨ ਸੁਭਾਈ॥ (3)
ਸਿਖ ਭਲਾ ਰਵਿਤਾਸ ਵਿਚਿ ਧਉਣ ਮੁਰਾਰੀ ਗੁਰ ਸਰਣਾਈ॥ (4)
ਆਡਿਤ ਸੁਇਨੀ ਸੂਰਮਾ ਚਰਣ ਸਰਣਿ ਚੂਹੜੂ ਜੇ ਸਾਈ॥ (5)
ਲਾਲਾ ਸੇਠੀ ਜਾਣੀਐ ਜਾਣੂ ਨਿਹਾਲੂ ਸਬਦਿ ਲਿਵ ਲਾਈ॥ (6)
ਰਾਮਾ ਝੰਝੀ ਆਖੀਐ ਹੇਮੂ ਸੋਈ ਗੁਰਮਤਿ ਪਾਈ॥ (7)
ਜਟੂ ਭੰਡਾਰੀ ਭਲਾ ਸਾਹਦਰੇ ਸੰਗਤਿ ਸੁਖਦਾਈ॥ (8)
ਪੰਜਾਬੈ ਗੁਰ ਦੀ ਵਡਿਆਈ ॥ (9)

੨੫

ਸਨਮੁਖਿ ਸਿਖ ਲਾਹੌਰ ਵਿਚਿ ਸੋਢੀ ਆਇਣੁ ਤਾਇਆ ਸਹਾਰੀ॥ (1)
ਸਾਈ ਦਿਤਾ ਝੰਝੀਆ ਸੈਦੋ ਜਟੂ ਸਬਦ ਵੀਚਾਰੀ॥ (2)
ਸਾਧੂ ਮਹਿਤਾ ਜਾਣੀਅਹਿ ਕੁਲ ਕੁਮਿਆਰ ਭਗਤਿ ਨਿਰੰਕਾਰੀ॥ (3)
ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ॥ (4)
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆ ਵਿਚਿ ਭਾਰੀ॥ (5)
ਸੂਦੁ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ॥ (6)
ਮੂਲਾ ਬੇਰੀ ਜਾਣੀਐ ਤੀਰਥੁ ਅਤੇ ਮੁਕੰਦੁ ਅਪਾਰੀ॥ (7)
ਕਹੁ ਕਿਸਨਾ ਮੁਹਜੰਗੀਆ ਸੇਠ ਮੰਗੀਣੇ ਨੋ ਬਲਿਹਾਰੀ॥ (8)
ਸਨਮੁਖ ਸੁਨਿਆਰਾ ਭਲਾ ਨਾਉ ਨਿਹਾਲੂ ਸਪਰਵਾਰੀ॥ (9)
ਗੁਰਮੁਖਿ ਸੁਖ ਫਲ ਕਰਣੀ ਸਾਰੀ ॥(10)

੨੬

ਭਾਨਾ ਮਲਣੁ ਜਾਣੀਐ ਕਾਬਲਿ ਰੇਖਰਾਉ ਗੁਰਭਾਈ॥ (1)
ਮਾਧੋ ਸੋਢੀ ਕਸਮੀਰ ਗੁਰਸਿਖੀ ਦੀ ਚਾਲ ਚਲਾਈ॥ (2)

ਪਰਬਤ (ਵਿਚ ਰਹਿਣ ਵਾਲਾ) ਕਾਲਾ ਤੇ ਮੇਹਰਾ (ਅਤੇ ਉਨ੍ਹਾਂ) ਨਾਲ ਨਿਹਾਲੂ ਵੀ (ਗੁਰੂ ਦਰਬਾਰ ਵਿਚ) ਸੇਵਾ ਕਰਦੇ ਸਨ।6। ਕੱਕਾ ਜਾਤਿ ਦਾ ਕਾਲਉ ਸੂਰਮਾ ਸੀ ਅਤੇ ਕੱਦ (ਖਤਰੀ ਜਾਤਿ ਦਾ) ਰਾਮ ਦਾਸ ਬਚਨ ਮੰਨਣ ਵਾਲਾ ਸੀ।7। ਸੇਠ ਸੁਭਾਗਾ, ਭਾਗ ਅਤੇ ਉਗਵੰਦਾ ਚੁਹਣੀ (ਪਿੰਡ) ਦੇ ਅਰੋੜੇ ਸਨ।8। (ਇਹ ਸਾਰੇ) ਇਕ ਦੂਜੇ ਨਾਲੋਂ ਵਧ ਸਨਮੁਖ ਸਿੱਖ ਸਨ।9।

੨੪

ਚੰਡਾਲੀ ਜਾਤਿ ਦਾ ਪੈੜਾ ਅਤੇ ਸੇਠੀ ਜਾਤਿ ਦਾ ਜੇਠਾ ਕਾਰ-ਸੇਵਾ ਕਰਨ ਵਾਲੇ ਸਨ।1। ਲਟਕਣ, ਘੂਰਾ ਅਤੇ ਗੁਰਦਿੱਤਾ ਗੁਰੂ ਦੀ ਸਿਖਿਆ ਲੈਣ ਵਾਲੇ ਗੁਰਭਾਈ ਸਨ।2। (ਭਾਈ) ਕਟਾਰਾ ਸਰਾਫ਼ ਵੱਡਾ ਭਗਤ ਹੈ ਅਤੇ ਭਗਵਾਨ ਨੇਕ ਸੁਭਾ ਵਾਲਾ ਹੈ।3। ਰਵਤਾਸ (ਪਿੰਡ) ਵਿਚ ਰਹਿਣ ਵਾਲਾ ਧੌਣ ਜਾਤਿ ਦਾ ਮੁਰਾਰੀ ਭਲਾ ਸਿੱਖ ਸੀ ਅਤੇ ਗੁਰੂ ਦੀ ਸ਼ਰਣ ਵਿਚ ਆਇਆ ਸੀ।4। ਸੋਨੀ ਜਾਤਿ ਦਾ ਆਡਿਤ ਸੂਰਮਾ ਸੀ, ਚੂਹੜੇ ਅਤੇ ਸਾਈਂ (ਗੁਰੂ ਦੀ) ਚਰਣ-ਸ਼ਰਣ ਵਿਚ ਆਏ ਸਨ।5। ਲਾਲਾ ਸੇਠੀ ਜਾਣੀਦਾ ਸੀ ਅਤੇ ਨਿਹਾਲੂ ਸਹਿਤ ਸ਼ਬਦ ਵਿਚ ਲਿਵ ਲਗਾਉਂਦਾ ਸੀ।6। ਝੰਝੀ ਜਾਤਿ ਦਾ ਰਾਮਾ ਆਖੀਦਾ ਸੀ ਅਤੇ ਹੇਮੂ ਸੋਈ ਨੇ ਓਹੀ ਗੁਰਮਤਿ ਪਾਈ ਸੀ।7। ਭੰਡਾਰੀ ਜਾਤਿ ਦਾ ਜਟੂ ਚੰਗਾ ਸਿੱਖ ਸੀ ਅਤੇ ਸ਼ਾਹਦਰੇ ਵਿਚ ਸਾਰੀ ਸੰਗਤ ਸੁਖ ਨਾਲ ਵਸਦੀ ਸੀ।8। ਪੰਜਾਬ ਵਿਚ ਗੁਰੂ ਦੀ ਵਡਿਆਈ ਪਸਰੀ ਹੋਈ ਸੀ।9।

੨੫

ਲਾਹੌਰ ਵਿਚ ਸੋਢੀਆਂ ਦੇ ਖ਼ਾਨਦਾਨ (*ਆਇਣੁ*) ਵਿਚ (ਗੁਰੂ ਅਰਜਨ ਦੇਵ ਦਾ) ਤਾਇਆ ਸੰਹਾਰੀ ਸਨਮੁਖ ਸਿੱਖ ਸੀ।1। ਝੰਝੀ ਜਾਤਿ ਦਾ ਸਾਈਂ ਦਿੱਤਾ ਅਤੇ ਸੈਦੋ ਜੱਟ ਨੇ ਗੁਰੂ ਦਾ ਸ਼ਬਦ ਵਿਚਾਰਿਆ ਸੀ।2। ਕੁਮਿਆਰ ਕੁਲ ਵਿਚੋਂ ਸਾਧੂ ਮਹਿਤਾ ਨਿਰੰਕਾਰ ਦਾ ਭਗਤ ਸੀ।3। ਪਟੋਲੀਆ ਵਿਚੋਂ ਲਖੂ ਅਤੇ ਭਾਈ ਲਧਾ ਪਰਉਪਕਾਰੀ ਸਿੱਖ ਸਨ।4। ਕਾਲੂ ਅਤੇ ਨਾਨੋ ਦੋਵੇਂ ਰਾਜਗੀਰ ਸਨ ਅਤੇ ਕੋਹਲੀਆਂ ਵਿਚ ਹਾੜੀ ਵੱਡਾ ਸਿੱਖ ਸੀ।5। ਸੂਦ ਜਾਤਿ ਦਾ ਕਲਿਆਣਾ ਸੂਰਮਾ ਸਿੱਖ ਸੀ ਅਤੇ ਭਾਨੂ ਭਗਤ ਸ਼ਬਦ ਦਾ ਵਿਚਾਰ ਕਰਨ ਵਾਲਾ ਸੀ।6। ਬੇਰੀ ਜਾਤਿ ਦਾ ਮੂਲਾ, ਤੀਰਥ ਅਤੇ ਮੁਕੰਦ ਵੱਡੇ ਸਿੱਖ ਜਾਣੇ ਜਾਂਦੇ ਸਨ।7। ਮੁਜ਼ੰਗ ਨਿਵਾਸੀ ਕਿਸਨਾ ਕਿਹਾ ਜਾਂਦਾ ਸੀ ਅਤੇ ਮੰਗੀਣੇ ਸੇਠ ਤੋਂ ਬਲਿਹਾਰ ਜਾਈਦਾ ਸੀ।8। ਨਿਹਾਲੂ ਨਾਂ ਦਾ ਸੁਨਿਆਰਾ ਪਰਿਵਾਰ ਸਮੇਤ ਚੰਗਾ ਸਨਮੁਖ ਸਿੱਖ ਸੀ।9। ਗੁਰਮੁਖਾਂ ਦੀ ਸ੍ਰੇਸ਼ਠ ਕਰਣੀ ਫਲਦਾਇਕ (ਭਗਤੀ) ਹੈ।10।

੨੬

ਭਾਨਾ ਮਲ੍ਹਣ ਅਤੇ ਰੇਖਰਾਉ ਕਾਬੁਲ ਦੇ ਗੁਰਭਾਈ ਜਾਣੇ ਜਾਂਦੇ ਹਨ।1। ਮਾਧੋ ਸੋਢੀ ਨੇ ਕਸ਼ਮੀਰ ਵਿਚ ਜਾ ਕੇ ਗੁਰਸਿੱਖੀ ਦੀ ਰੀਤ ਚਲਾਈ।2।

ਭਾਈ ਭੀਵਾ ਸੀਹਰੰਦਿ ਰੂਪਚੰਦੁ ਸਨਮੁਖ ਸਤ ਭਾਈ॥ (3)
ਪਰਤਾਪੂ ਸਿਖ ਸੂਰਮਾ ਨੰਦੇ ਵਿਠੜਿ ਸੇਵ ਕਮਾਈ॥ (4)
ਸਾਮੀਦਾਸ ਵਛੇਰੁ ਹੈ ਥਾਨੇਸੁਰ ਸੰਗਤਿ ਬਹੁਲਾਈ॥ (5)
ਗੋਪੀ ਮਹਤਾ ਜਾਣੀਐ ਤੀਰਥ ਨਥਾ ਗੁਰ ਸਰਣਾਈ॥ (6)
ਭਾਊ ਮੋਕਲੁ ਆਖੀਅਹਿ ਢਿਲੀ ਮੰਡਲਿ ਗੁਰਮਤਿ ਪਾਈ॥ (7)
ਜੀਵੰਦੁ ਜਗਸੀ ਫਤੇ ਪੁਰਿ ਸੇਠਿ ਤਲੋਕੇ ਸੇਵ ਕਮਾਈ॥ (8)
ਸਤਿਗੁਰ ਦੀ ਵਡੀ ਵਡਿਆਈ ॥ (9)

੨੭

ਮਹਤਾ ਸਕਤੂ ਆਗਰੈ ਚਢਾ ਹੋਆ ਨਿਹਾਲੁ ਨਿਹਾਲਾ॥ (1)
ਗੜੀਅਲ ਮਥਰਾ ਦਾਸੁ ਹੈ ਸਪਰਵਾਰਾ ਲਾਲ ਗੁਲਾਲਾ॥ (2)
ਗੰਗਾ ਸਹਿਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ॥ (3)
ਅਣਦੁ ਮੁਰਾਰੀ ਮਹਾਪੁਰਖ ਕਲਿਆਣਾ ਕੁਲਿ ਕਵਲੁ ਰਸਾਲਾ॥ (4)
ਨਾਨੋ ਲਟਕਣ ਬਿੰਦਰਾਉ ਸੇਵਾ ਸੰਗਤਿ ਪੂਰਣ ਘਾਲਾ॥ (5)
ਹਾਡਾ ਆਲਮਚੰਦ ਹੈ ਸੈਸਾਰਾ ਤਲਵਾੜ ਸੁਖਾਲਾ॥ (6)
ਜਗਨਾ ਨੰਦਾ ਸਾਧੁ ਹੈ ਭਾਨੂ ਸੁਹੜ ਹੰਸਾਂ ਦੀ ਢਾਲਾ॥ (7)
ਗੁਰਭਾਈ ਰਤਨਾ ਦੀ ਮਾਲਾ ॥ (8)

੨੮

ਸੀਗਾਰੂ ਜੈਤਾ ਭਲਾ ਸੂਰਬੀਰ ਮਨਿ ਪਰਉਪਕਾਰਾ॥ (1)
ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਅਧਾਰਾ॥ (2)
ਤਿਲਕੁ ਤਿਲੋਕਾ ਪਾਠਕਾ ਸਾਧੁਸੰਗਤਿ ਸੇਵਾ ਹਿਤਕਾਰਾ॥ (3)
ਤੋਤਾ ਮਹਿਤਾ ਮਹਾ ਪੁਰਖੁ ਗੁਰਮੁਖ ਸੁਖ ਫਲੁ ਸਬਦੁ ਪਿਆਰਾ॥ (4)
ਜੜੀਆ ਸਾਈਦਾਸੁ ਹੈ ਸਭ ਕੁਲੁ ਹੀਰੇ ਲਾਲ ਅਪਾਰਾ॥ (5)
ਮਲਕੁ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ॥ (6)
ਮੀਆ ਜਮਾਲੁ ਨਿਹਾਲੁ ਹੈ ਭਗਤੂ ਭਗਤ ਕਮਾਵੇ ਕਾਰਾ॥ (7)
ਪੂਰਾ ਗੁਰ ਪੂਰਾ ਵਰਤਾਰਾ ॥ (8)

੨੯

ਅਨੰਤਾ ਕੂਕੋ ਭਲੇ ਸਭ ਵਧਾਵਣ ਹਨਿ ਸਿਰਦਾਰਾ॥ (1)
ਇਟਾ ਰੋੜਾ ਜਾਣੀਐ ਨਵਲ ਨਿਹਾਲੂ ਸਬਦ ਵਿਚਾਰਾ॥ (2)
ਤਖਤੂ ਧੀਰ ਗੰਭੀਰੁ ਹੈ ਦਰਗਹੁ ਤੁਲੀ ਜਪੈ ਨਿਰੰਕਾਰਾ॥ (3)

ਭਾਈ ਭੀਵਾ ਅਤੇ ਰੂਪਚੰਦ (ਨਾਂ ਦੇ ਵਿਅਕਤੀ) ਸਰਹਿੰਦ ਵਿਚ ਸਨਮੁਖ ਸੱਚੇ ਭਾਵ ਵਾਲੇ ਸਿੱਖ ਹਨ।3। ਪਰਤਾਪੂ ਬਲਵਾਨ ਸਿੱਖ ਸੀ ਅਤੇ ਵਿੱਠੜ ਜਾਤਿ ਦੇ ਨੰਦੇ ਨੇ ਸੇਵਾ ਕੀਤੀ ਸੀ।4। ਵਛੇਰ ਜਾਤਿ ਵਾਲੇ ਸਾਮੀ ਦਾਸ ਨੇ ਥਨੇਸਰ ਦੀ ਸੰਗਤ ਨੂੰ (ਗੁਰੂ ਵਲ) ਪ੍ਰੇਰਿਆ ਹੈ।5। ਗੋਪੀ ਮਹਿਤਾ (ਸਿੱਖ) ਜਾਣੀਂਦਾ ਹੈ ਅਤੇ ਤੀਰਥ ਤੇ ਨੱਥਾ ਗੁਰੂ ਦੀ ਸ਼ਰਣ ਵਿਚ ਆਏ।6। ਭਾਊ ਮੋਕਲ, ਢਿਲੀ ਅਤੇ ਮੰਡਲ ਨੇ ਗੁਰਮਤਿ ਦੀ ਦਾਤ ਪ੍ਰਾਪਤ ਕੀਤੀ।7। ਭਾਈ ਜੀਵੰਦ, ਜਗਸੀ ਅਤੇ ਸੇਠ ਤਿਲੋਕੇ ਨੇ ਫਤਹਪੁਰ ਵਿਚ ਸੇਵਾ ਕੀਤੀ।8। ਸਤਿਗੁਰੂ ਦੀ ਵਡਿਆਈ (ਬਹੁਤ) ਵੱਡੀ ਹੈ।9।

੨੭

ਆਗਰੇ ਦੇ ਰਹਿਣ ਵਾਲਾ ਸਕਤੂ ਮਹਿਤਾ ਅਤੇ ਨਿਹਾਲਾ ਚੱਢਾ ਵੀ ਨਿਹਾਲ ਹੋਏ ਹਨ।1। ਮਥਰਾ ਦਾਸ ਗੜ੍ਹੀਅਲ ਪਰਿਵਾਰ ਸਹਿਤ (ਪ੍ਰੇਮ ਦੇ) ਗੂੜ੍ਹੇ ਲਾਲ ਰੰਗ ਵਾਲਾ ਸੀ।2। ਗੰਗਾ ਸਹਿਗਲ ਸੂਰਮਾ ਸੀ ਅਤੇ ਹਰਵੰਸ ਤਪੈ ਨੇ ਧਰਮਸਾਲ ਦੀ ਟਹਿਲ ਸੇਵਾ ਕੀਤੀ ਸੀ।3। ਅਣਦ ਜਾਤਿ ਦਾ ਮੁਰਾਰੀ ਮਹਾਂਪੁਰਖ ਹੈ ਅਤੇ ਭਾਈ ਕਲਿਆਣਾ ਕਮਲ ਦੀ ਕੁਲ ਵਾਂਗ (ਪ੍ਰੇਮ) ਰਸ ਦਾ ਘਰ ਹੈ।4। ਨਾਨੋ, ਲਟਕਣ, ਬਿੰਦਰਾਇ ਨੇ ਸੰਗਤ ਦੀ ਪੂਰੀ ਤਰ੍ਹਾਂ ਸੇਵਾ ਕੀਤੀ ਹੈ।5। ਆਲਮਚੰਦ ਹਾਂਡਾ ਅਤੇ ਸੈਂਸਾਰਾ ਤਲਵਾੜ ਮਾਨੋ ਸੁਖਾਂ ਦੇ ਘਰ ਸਨ।6। ਜਗਨਾ, ਨੰਦਾ ਸਾਧੁ (ਸੁਭਾ ਵਾਲੇ) ਸਨ ਅਤੇ ਭਾਨੂ ਸੁਹੜ ਹੰਸਾ ਦੇ ਕਿਰਦਾਰ ਵਾਲਾ ਸੀ।7। (ਇਹ ਸਾਰੇ) ਗੁਰ ਭਾਈ ਰਤਨਾਂ ਦੀ ਮਾਲਾ ਵਾਂਗ ਸਨ।8।

੨੮

ਸੀਗਾਰੂ ਅੰਤੇ ਜੈਤਾ ਭਲਾ ਬੜੇ ਸੂਰਬੀਰ ਅੰਤੇ ਮਨ ਦੇ ਪਰਉਪਕਾਰੀ ਸਨ।1। ਜੈਤਾ, ਨੰਦਾ ਅਤੇ ਪਿਰਾਗਾ ਸ਼ਬਦ ਦੇ ਆਸਰੇ (ਰਹਿਣ) ਵਾਲੇ ਪੁਰਖ ਜਾਣੇ ਜਾਂਦੇ ਸਨ।2। ਭਾਈ ਤਿਲੋਕਾ ਸਿਰੋਮਣੀ (*ਤਿਲਕੁ*) ਪਾਠਕ ਸੀ ਅਤੇ ਹਿਤ ਨਾਲ ਸੰਗਤ ਦੀ ਸੇਵਾ ਕਰਦਾ ਸੀ।3। ਮਹਿਤਾ ਜਾਤਿ ਦਾ ਤੋਤਾ ਮਹਾਂ ਪੁਰਖ ਸੀ, (ਉਸ) ਗੁਰਮੁਖ ਨੂੰ ਸੁਖਫਲ ਦੇਣ ਵਾਲਾ ਗੁਰੂ ਦਾ ਸ਼ਬਦ ਬਹੁਤ ਪਿਆਰਾ ਸੀ।4। ਭਾਈ ਸਾਈਂ ਦਾਸ ਜੜ੍ਹੀਆ (ਅਤੇ ਉਸ ਦੀ) ਸਾਰੀ ਕੁਲ ਹੀਰੇ ਲਾਲਾਂ ਵਾਂਗ ਅਪਾਰ ਸੀ।5। ਕੋਹਲੀ ਜਾਤਿ ਦਾ ਪੈੜਾ ਮਲਕ ਅਤੇ ਭੰਡਾਰੀ ਜਾਤਿ ਦਾ ਦਰਗਾਹ ਅਤਿ ਵੱਡੇ (ਸਿੱਖ) ਸਨ।6। ਮੀਆਂ ਜਮਾਲ ਨਿਹਾਲ ਹੋਇਆ ਹੈ ਅਤੇ ਭਗਤੂ ਭਗਤੀ ਦੀ ਕਾਰ ਕਮਾਉਂਦਾ ਹੈ।7। ਪੂਰੇ ਗੁਰੂ ਦੀ ਮਰਯਾਦਾ/ਵਰਤਾਰਾ ਪੂਰਾ ਹੈ।8।

੨੯

ਅਨੰਤਾ ਅਤੇ ਕੂਕੋ ਵਧਾਵਣ ਜਾਤਿ ਦੇ ਭਲੇ ਮੁਖੀਏ ਹਨ।1। ਭਾਈ ਇਟਾ, ਰੇੜਾ, ਨਵਲ ਅਤੇ ਨਿਹਾਲੂ ਨੂੰ ਸ਼ਬਦ ਨੂੰ ਵਿਚਰਨ ਵਾਲੇ ਜਾਣਨਾ ਚਾਹੀਦਾ ਹੈ।2। ਤਖਤੂ ਧੀਰਜਵਾਨ ਅਤੇ ਗੰਭੀਰ ਹੈ ਅਤੇ ਤੁਲੀ ਜਾਤਿ ਦਾ ਦਰਗਹ ਨਿਰੰਕਾਰ ਨੂੰ ਜਪਦਾ ਹੈ।3।

ਮਨੁਸ ਧਾਰੁ ਅਥਾਹ ਹੈ ਤੀਰਥੁ ਉਪਲੁ ਸੇਵਕ ਸਾਰਾ॥ (4)
ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰਾ॥ (5)
ਧਿੰਗੜ ਮਦੂ ਜਾਣੀਅਨਿ ਵਡੇ ਸੁਜਾਨ ਤਖਾਣ ਅਪਾਰਾ॥ (6)
ਬਨਵਾਲੀ ਤੇ ਪਰਸਰਾਮ ਬਾਲਿ ਵੈਦ ਹਉ ਤਿਨਿ ਬਲਿਹਾਰਾ॥ (7)
ਸਤਿਗੁਰ ਪੁਰਖ ਸਵਾਰਣਹਾਰਾ ॥ (8)

੩੦

ਲਸਕਰਿ ਭਾਈ ਤੀਰਥਾ ਗੁਆਲੀਏਰਿ ਸੁਇਨੀ ਹਰਿਦਾਸੁ॥ (1)
ਭਾਵਾ ਧੀਰ ਉਜੈਣ ਵਿਚਿ ਸਾਧਸੰਗਤਿ ਗੁਰ ਸਬਦਿ ਨਿਵਾਸੁ॥ (2)
ਮੇਲੁ ਵਡਾ ਬੁਰਹਾਨਪੁਰਿ ਸਨਮੁਖ ਸਿਖ ਸਹਜ ਪਰਗਾਸੁ॥ (3)
ਭਗਤੂ ਭਈਆ ਭਗਵਾਨਦਾਸ ਨਾਲਿ ਬੋਲਦਾ ਘਰੇ ਉਦਾਸੁ॥ (4)
ਮਲਕੁ ਕਟਾਰੂ ਜਾਣੀਐ ਪਿਰਥੀਮਲ ਜਰਾਈ ਖਾਸੁ॥ (5)
ਭਗਤੂ ਛੁਰਾ ਵਖਾਣੀਐ ਡਲੂ ਰਿਹਾਣੇ ਸਾਬਾਸੁ॥ (6)
ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਵਲ ਵਿਗਾਸੁ॥ (7)
ਗੁਜਰਾਤੇ ਵਿਚਿ ਜਾਣੀਐ ਭੇਖਾਰੀ ਭਾਬੜਾ ਸੁਲਾਸੁ॥ (8)
ਗੁਰਮੁਖਿ ਭਾਉ ਭਗਤਿ ਰਹਿਰਾਸੁ ॥ (9)

੩੧

ਸੁਹੰਡੈ ਮਾਈਆ ਲੰਮੁ ਹੈ ਸਾਧਸੰਗਤਿ ਗਾਵੈ ਗੁਰਬਾਣੀ॥ (1)
ਚੂਹੜ ਚਉਝੜੁ ਲਖਣਊ ਗੁਰਮੁਖਿ ਅਨਦਿਨੁ ਨਾਮ ਵਖਾਣੀ॥ (2)
ਸਨਮੁਖਿ ਸਿਖੁ ਪਿਰਾਗ ਵਿਚ ਭਾਈ ਭਾਨਾ ਵਿਰਤੀਹਾਣੀ॥ (3)
ਜਟੂ ਤਪਾ ਸੁ ਜੋਣ ਪੁਰਿ ਗੁਰਮਤਿ ਨਿਹਚਲ ਸੇਵ ਕਮਾਣੀ॥ (4)
ਪਟਣੈ ਸਭਰਵਾਲ ਹੈ ਨਵਲੁ ਨਿਹਾਲਾ ਸੁਧ ਪਰਾਣੀ॥ (5)
ਜੈਤਾ ਸੇਠ ਵਖਾਣੀਐ ਵਿਣ ਗੁਰ ਸੇਵਾ ਹੋਰੁ ਨ ਜਾਣੀ॥ (6)
ਰਾਜਮਹਲਿ ਭਾਨੂ ਬਹਿਲੁ ਭਾਉ ਭਗਤਿ ਗੁਰਮਤਿ ਮਨਿ ਭਾਣੀ॥ (7)
ਸਨਮੁਖ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ॥ (8)
ਸੁੰਦਰੁ ਚਢਾ ਆਗਰੇ ਢਾਕੇ ਮੋਹਣਿ ਸੇਵ ਕਮਾਣੀ॥ (9)
ਸਾਧਸੰਗਤ ਵਿਟਹੁ ਕੁਰਬਾਣੀ ॥ (10)

## ਵਾਰ ੧੨

### ਪਉੜੀ ੧

ਬਲਿਹਾਰੀ ਤਿਨਾ ਗੁਰਸਿਖਾ ਜਾਇ ਜਿਨਾ ਗੁਰ ਦਰਸਨ ਡਿਠਾ॥ (1)

ਮਨਸਾ, ਧਾਰੂ ਬਹੁਤ ਡੂੰਘੇ ਹਨ ਅਤੇ ਉਪਲ ਜਾਤਿ ਦਾ ਤੀਰਥ ਸ੍ਰੇਸ਼ਠ ਸੇਵਕ ਹੈ।4। ਡੂੰਡੀ ਜਾਤਿ ਦਾ ਕਿਸਨਾ ਅਤੇ ਪੁਰੀ ਜਾਤਿ ਦਾ ਪੰਮੂ ਗੁਰੂ ਦੇ ਪਿਆਰੇ ਆਖੀਂਦੇ ਹਨ।5। ਧਿੰਗੜ ਅਤੇ ਮਦੂ ਵੱਡੇ ਸੂਝਵਾਨ ਤਿਖਾਣ ਅਪਾਰ ਸਿੱਖ ਜਾਣੀਂਦੇ ਹਨ।6। ਬਨਵਾਲੀ ਅਤੇ ਪਰਸ ਰਾਮ ਬਾਲਕਾਂ ਦੇ ਵੈਦ ਹਨ, (ਉਨ੍ਹਾਂ ਤੋਂ) ਮੈਂ ਕੁਰਬਾਨ ਹਾਂ।7। ਸਤਿਗੁਰੂ (ਸਭ ਦੀ ਪੈਜ) ਸਵਾਰਨ ਵਾਲਾ ਪੁਰਖ ਹੈ।8।

੩੦

ਲਸ਼ਕਰ ਵਿਚ ਭਾਈ ਤੀਰਥਾ ਅਤੇ ਗਵਾਲੀਅਰ ਵਿਚ ਹਰਿਦਾਸ ਸੋਨੀ (ਨਿਵਾਸ ਕਰਦੇ) ਹਨ।1। ਉਜੈਨ ਵਿਚ ਭਾਵਾ ਅਤੇ ਧੀਰ ਸਾਧ ਸੰਗਤ ਅਤੇ ਗੁਰੂ ਦੇ ਸ਼ਬਦ ਵਿਚ ਸਥਿਤ ਹਨ।2। ਬੁਰਹਾਨਪੁਰ ਵਿਚ ਵਡੀ ਸੰਗਤ ਹੈ, (ਉਨ੍ਹਾਂ) ਸਨਮੁਖ ਸਿੱਖਾਂ ਨੂੰ ਸਹਿਜ ਹੀ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੋਇਆ ਹੈ।3। ਭਾਈ ਭਗਵਾਨ ਦਾਸ ਅਤੇ ਬੋਦਲਾ ਭਗਤ ਗ੍ਰਿਹਸਥ ਵਿਚ ਹੀ ਉਦਾਸ (ਰਹਿੰਦੇ) ਹਨ।4। ਕਟਾਰੂ ਮਲਕ ਅਤੇ ਪਿਰਥੀਮਲ ਖਾਸ ਜਰਾਹੀ ਵਜੋਂ ਜਾਣੀਂਦੇ ਹਨ।5। ਭਗਤੂ ਛੁਰਾ ਅਤੇ ਡਲੂ ਰਿਹਾਣੇ ਦੇ ਧੰਨਤਾ ਯੋਗ ਵਸਨੀਕ ਹਨ।6। ਸੁੰਦਰ ਅਤੇ ਸੁਆਮੀ ਦਾਸ ਦੋਵੇਂ (ਸਿੱਖੀ ਦੇ) ਵੰਸ਼ ਨੂੰ ਵਿਕਸਿਤ ਕਰਨ ਵਾਲੇ ਅਤੇ ਕਮਲ ਵਾਂਗ ਖਿੜੇ ਹੋਏ ਹਨ।7। ਭੇਖਾਰੀ ਭਾਬੜਾ ਅਤੇ ਸੁਲਾਸ ਗੁਜਰਾਤ ਵਿਚ ਜਾਣੇ ਜਾਂਦੇ ਹਨ।8। (ਇਹ) ਗੁਰਮੁਖ ਪ੍ਰੇਮ-ਭਗਤੀ ਦੀ ਮਰਯਾਦਾ ਨੂੰ ਸਮਝਦੇ ਹਨ।9।

੩੧

ਸੁਹੰਡੇ (ਪਿੰਡ) ਵਿਚ ਲੰਬ ਜਾਤਿ ਦਾ ਮਾਈਆ ਸਾਧ ਸੰਗਤ ਵਿਚ ਗੁਰਬਾਣੀ ਦਾ ਗਾਇਨ ਕਰਦਾ ਹੈ।1। ਚੋਝੜ ਜਾਤਿ ਦਾ ਚੂਹੜ ਗੁਰਮੁਖ ਹਰ ਰੋਜ਼ ਨਾਮ ਦਾ ਬਖਾਨ ਕਰਦਾ ਹੈ।2। ਸਨਮੁਖ ਸਿੱਖ ਭਾਈ ਭਾਨਾ ਪ੍ਰਯਾਗ ਦਾ ਨਿਵਾਸੀ ਹੈ, ਵੈਰਾਗੀ ਬਿਰਤੀ ਵਾਲਾ ਹੈ।3। ਜੋਨਪੁਰ ਦਾ ਨਿਵਾਸੀ ਜਟੂ ਤਪਾ ਗੁਰਮਤਿ ਦਾ ਦ੍ਰਿੜ ਵਿਸ਼ਵਾਸੀ ਅਤੇ ਸੇਵਾ ਕਰਨ ਵਾਲਾ ਹੈ।4। ਪਟਨਾ (ਨਗਰ) ਵਿਚ ਨਵਲ ਅਤੇ ਨਿਹਾਲਾ ਸਭਰਵਾਲ ਸ਼ੁੱਧ ਪ੍ਰਾਣੀ ਹਨ।5। ਜੈਤਾ ਸੇਠ ਕਹੀਦਾ ਹੈ, (ਉਹ) ਗੁਰੂ ਦੀ ਸੇਵਾ ਤੋਂ ਬਿਨਾ ਹੋਰ ਕੁਝ ਨਹੀਂ ਜਾਣਦਾ।6। ਰਾਜ ਮਹਲ (ਦੇ ਨਿਵਾਸੀ) ਭਾਨੂ ਬਹਿਲ ਨੂੰ ਪ੍ਰੇਮ-ਭਗਤੀ ਅਤੇ ਗੁਰਮਤਿ ਬਹੁਤ ਚੰਗੀ ਲਗਦੀ ਹੈ।7। ਬਦਲੀ ਸੋਢੀ ਅਤੇ ਗੁਪਾਲਾ ਸੇਠ ਨੇ ਗੁਰਮਤਿ ਨੂੰ (ਭਲੀ ਪ੍ਰਕਾਰ) ਸਮਝਿਆ ਹੈ।8। ਭਾਈ ਸੁੰਦਰ ਚੱਢਾ ਆਗਰੇ ਦਾ ਨਿਵਾਸੀ ਹੈ ਅਤੇ ਮੋਹਣ ਨੇ ਢਾਕੇ ਵਿਚ ਸੇਵਾ ਕੀਤੀ ਹੈ।9। ਸਾਧ ਸੰਗਤ ਤੋਂ (ਮੈਂ) ਕੁਰਬਾਨ ਜਾਂਦਾ ਹਾਂ।10।

## ਵਾਰ ੧੨

### ਪਉੜੀ ੧

ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜਿਨ੍ਹਾਂ ਨੇ ਜਾ ਕੇ ਗੁਰੂ ਦਾ ਦਰਸਨ ਕੀਤਾ ਹੈ।1।

ਬਲਿਹਾਰੀ ਤਿਨਾ ਗੁਰਸਿਖਾ ਪੈਰੀਂ ਪੈ ਗੁਰ ਸਭਾ ਬਹਿਠਾ॥ (2)
ਬਲਿਹਾਰੀ ਤਿਨਾ ਗੁਰਸਿਖਾ ਗੁਰਮਤਿ ਬੋਲ ਬੋਲਦੇ ਮਿਠਾ॥ (3)
ਬਲਿਹਾਰੀ ਤਿਨਾ ਗੁਰਸਿਖਾ ਪੁਤ੍ਰ ਮਿਤ੍ਰ ਗੁਰਭਾਈ ਇਠਾ॥ (4)
ਬਲਿਹਾਰੀ ਤਿਨਾ ਗੁਰਸਿਖਾ ਗੁਰ ਸੇਵਾ ਜਾਣਨਿ ਅਭਿਰਿਠਾ॥ (5)
ਬਲਿਹਾਰੀ ਤਿਨਾ ਗੁਰਸਿਖਾ ਅਪਿ ਤਰੇ ਤਾਰੇਨਿ ਸਰਿਠਾ॥ (6)
ਗੁਰਮੁਖਿ ਮਿਲਿਆ ਪਾਪ ਪਣਿਠਾ ॥ (7)

੨

ਕੁਰਬਾਣੀ ਤਿਨਾ ਗੁਰਸਿਖਾ ਪਿਛਲ ਰਾਤੀ ਉਠਿ ਬਹੰਦੇ॥ (1)
ਕੁਰਬਾਣੀ ਤਿਨਾ ਗੁਰਸਿਖਾ ਅੰਮ੍ਰਿਤੁ ਵੇਲੇ ਸਰਿ ਨਾਵੰਦੇ॥ (2)
ਕੁਰਬਾਣੀ ਤਿਨਾ ਗੁਰਸਿਖਾਂ ਇਕ ਮਨਿ ਗੁਰ ਜਾਪੁ ਜਪੰਦੇ॥ (3)
ਕੁਰਬਾਣੀ ਤਿਨਾ ਗੁਰਸਿਖਾ ਸਾਧਸੰਗਤਿ ਚਲਿ ਜਾਇ ਜੁੜੰਦੇ॥ (4)
ਕੁਰਬਾਣੀ ਤਿਨਾ ਗੁਰਸਿਖਾ ਗੁਰਬਾਣੀ ਨਿਤ ਗਾਇ ਸੁਣੰਦੇ॥ (5)
ਕੁਰਬਾਣੀ ਤਿਨਾ ਗੁਰਸਿਖਾ ਮਨਿ ਮੇਲੀ ਕਰ ਮੈਲ ਮਿਲੰਦੇ॥ (6)
ਕੁਰਬਾਣੀ ਤਿਨਾ ਗੁਰਸਿਖਾ ਭਾਇ ਭਗਤਿ ਗੁਰਪੁਰਬ ਕਰੰਦੇ॥ (7)
ਗੁਰ ਸੇਵਾ ਫਲ ਸੁਫਲ ਫਲੰਦੇ ॥ (8)

੩

ਹਉ ਤਿਸ ਵਿਟਹੁ ਵਾਰਿਆ ਹੋਦੇ ਤਾਣਿ ਜੁ ਹੋਇ ਨਿਤਾਣਾ॥ (1)
ਹਉ ਤਿਸ ਵਿਟਹੁ ਵਾਰਿਆ ਹੋਦੇ ਮਾਣਿ ਜੋ ਰਹੈ ਨਿਮਾਣਾ॥ (2)
ਹਉ ਤਿਸ ਵਿਟਹੁ ਵਾਰਿਆ ਛਡਿ ਸਿਆਣਪ ਹੋਇ ਇਆਣਾ॥ (3)
ਹਉ ਤਿਸ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ॥ (4)
ਹਉ ਤਿਸ ਵਿਟਹੁ ਵਾਰਿਆ ਗੁਰਮੁਖਿ ਮਾਰਗੁ ਦੇਖਿ ਲੁਭਾਣਾ॥ (5)
ਹਉ ਤਿਸ ਵਿਟਹੁ ਵਾਰਿਆ ਚਲਣੁ ਜਾਣਿ ਜੁਗਤਿ ਮਿਹਮਾਣਾ॥ (6)
ਦੀਨ ਦੁਨੀ ਦਰਗਾਹ ਪਰਵਾਣਾ ॥ (7)

੪

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ॥ (1)

ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜੋ ਪੈਰੀਂ ਪੈ ਕੇ ਗੁਰੂ ਦੀ ਸਭਾ ਵਿਚ ਬਹਿੰਦੇ ਹਨ।2। ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜੋ ਗੁਰੂ ਦੀ ਮਤਿ ਲੈ ਕੇ ਮਿਠਾ ਬੋਲ ਬੋਲਦੇ ਹਨ।3। ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜੋ ਗੁਰਭਾਈਆਂ ਨੂੰ ਪੁੱਤਰ ਮਿਤਰ ਵਾਂਗ ਪ੍ਰਿਯ (*ਇਠਾ*) ਸਮਝਦੇ ਹਨ।4। ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜੋ ਗੁਰੂ ਦੀ ਸੇਵਾ ਨੂੰ ਪਿਆਰਾ (*ਅਭਿਰਿਠਾ*) ਸਮਝਦੇ ਹਨ।5। ਉਨ੍ਹਾਂ ਗੁਰਸਿੱਖਾਂ ਤੋਂ (ਮੈਂ) ਬਲਿਹਾਰੀ ਹਾਂ ਜੋ ਆਪ ਤਰੇ ਹਨ ਅਤੇ ਸ੍ਰਿਸ਼ਟੀ (*ਸਰਿਠਾ*) ਨੂੰ ਵੀ ਤਾਰਦੇ ਹਨ।6। ਗੁਰਮੁਖ ਦੇ ਮਿਲਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ।7।

੨

(ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਪਿਛਲੀ ਰਾਤ (ਅਰਥਾਤ ਅੰਮ੍ਰਿਤ ਵੇਲੇ) ਉਠ ਕੇ ਬਹਿੰਦੇ ਹਨ (ਅਰਥਾਤ ਜਾਗਦੇ ਹਨ)।1। (ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਅੰਮ੍ਰਿਤ ਵੇਲੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ।2। (ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਇਕ ਮਨ ਹੋ ਕੇ ਗੁਰੂ ਦਾ ਜਾਪ ਜਪਦੇ ਹਨ।3। (ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਚਲ ਕੇ ਸਾਧ ਸੰਗਤ ਵਿਚ ਜਾ ਬੈਠਦੇ ਹਨ।4। (ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਨਿਤ ਗੁਰਬਾਣੀ ਗਾਉਂਦੇ ਅਤੇ ਸੁਣਦੇ ਹਨ।5। (ਮੈਂ) ਉਨ੍ਹਾਂ ਗੁਰਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਮਨ ਨੂੰ ਟਿਕਾ ਕੇ ਮੇਲ (ਅਰਥਾਤ ਸੰਗਤ) ਵਿਚ ਮਿਲਦੇ ਹਨ।6। (ਮੈਂ) ਉਨ੍ਹਾਂ ਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਪ੍ਰੇਮ-ਭਗਤੀ ਅਤੇ ਗੁਰਪੁਰਬ ਕਰਦੇ ਹਨ।7। (ਉਹ) ਗੁਰੂ ਦੀ ਸੇਵਾ ਰੂਪ ਫਲ ਨਾਲ ਚੰਗੀ ਤਰ੍ਹਾਂ ਫਲਦੇ ਹਨ।8।

੩

ਮੈਂ ਉਸ (ਗੁਰਸਿੱਖ) ਤੋਂ ਵਾਰਨੇ ਜਾਂਦਾ ਹਾਂ ਜੋ ਬਲ ਹੁੰਦੇ ਹੋਇਆਂ ਵੀ ਨਿਤਾਣਾ ਬਣਿਆ ਰਹਿੰਦਾ ਹੈ।1। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜੋ ਮਾਣ ਹੁੰਦੇ ਹੋਇਆਂ ਵੀ ਨਿਮਾਣਾ ਰਹਿੰਦਾ ਹੈ।2। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜੋ ਸਿਆਣਪ ਨੂੰ ਤਿਆਗ ਕੇ ਭੋਲਾ ਬਣਿਆ ਰਹਿੰਦਾ ਹੈ।3। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜਿਸ ਨੂੰ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ।4। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜੋ ਗੁਰਮੁਖ ਦੇ ਮਾਰਗ ਨੂੰ ਵੇਖ ਕੇ ਲੁਭਾਇਮਾਨ ਹੁੰਦਾ ਹੈ।5। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜੋ (ਸੰਸਾਰ ਵਿਚ) ਪ੍ਰਾਹੁਣੇ ਵਾਂਗ ਰਹਿ ਕੇ ਚਲੇ ਜਾਣ ਦੀ ਜੁਗਤ ਜਾਣਦਾ ਹੈ।6। (ਉਹੀ ਧਰਮ-ਸਾਧਕ) ਦੀਨ-ਦੁਨੀਆ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।7।

੪

ਮੈਂ ਉਸ (ਗੁਰਸਿੱਖ) ਤੋਂ ਘੋਲ ਘੁਮਾਉਂਦਾ ਹਾਂ ਜਿਸ ਦੇ ਹਿਰਦੇ ਵਿਚ ਗੁਰੂ ਦੀ ਮਤਿ ਨਾਲ ਗ਼ਰੀਬੀ ਆ ਜਾਵੇ।1।

ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ॥ (2)
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੇ ਨੋ ਹਥੁ ਨ ਲਾਵੈ॥ (3)
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ॥ (4)
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ॥ (5)
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੋ ਹੀ ਖਾਵੈ॥ (6)
ਗੁਰਮੁਖਿ ਸੋਈ ਸਹਜਿ ਸਮਾਵੈ ॥ (7)

੫

ਹਉ ਤਿਸ ਦੈ ਚਉਖੰਨੀਐ ਗੁਰ ਪਰਮੇਸਰੁ ਏਕੋ ਜਾਣੈ॥ (1)
ਹਉ ਤਿਸ ਦੈ ਚਉਖੰਨੀਐ ਦੂਜਾ ਭਾਉ ਨ ਅੰਦਰਿ ਆਣੈ॥ (2)
ਹਉ ਤਿਸ ਦੈ ਚਉਖੰਨੀਐ ਅਉਗੁਣੁ ਕੀਤੇ ਗੁਣ ਪਰਵਾਣੈ॥ (3)
ਹਉ ਤਿਸ ਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ॥ (4)
ਹਉ ਤਿਸ ਦੈ ਚਉਖੰਨੀਐ ਆਪੁ ਠਗਾਏ ਲੋਕਾ ਭਾਣੈ॥ (5)
ਹਉ ਤਿਸ ਦੈ ਚਉਖੰਨੀਐ ਪਰਉਪਕਾਰ ਕਰੈ ਰੰਗ ਮਾਣੈ॥ (6)
ਲਉਬਾਲੀ ਦਰਗਾਹ ਵਿਚਿ ਮਾਣੁ ਨਿਮਾਣਾ ਮਾਣੁ ਨਿਮਾਣੈ॥ (7)
ਗੁਰ ਪੂਰਾ ਗੁਰ ਸਬਦੁ ਸਿਞਾਣੈ ॥ (8)

੬

ਹਉ ਸਦਕੇ ਤਿਨਾ ਗੁਰਸਿਖਾ ਸਤਿਗੁਰ ਨੋ ਮਿਲਿ ਆਪੁ ਗਵਾਇਆ॥ (1)
ਹਉ ਸਦਕੇ ਤਿਨਾ ਗੁਰਸਿਖਾ ਕਰਨਿ ਉਦਾਸੀ ਅੰਦਰਿ ਮਾਇਆ॥ (2)
ਹਉ ਸਦਕੇ ਤਿਨਾ ਗੁਰਸਿਖਾ ਗੁਰਮਤਿ ਗੁਰਚਰਣੀ ਚਿਤੁ ਲਾਇਆ॥ (3)
ਹਉ ਸਦਕੇ ਤਿਨਾ ਗੁਰਸਿਖਾ ਗੁਰ ਸਿਖ ਦੇ ਗੁਰਸਿਖ ਮਿਲਾਇਆ॥ (4)
ਹਉ ਸਦਕੇ ਤਿਨਾ ਗੁਰਸਿਖਾ ਬਾਹਰਿ ਜਾਦਾ ਵਰਜਿ ਰਹਾਇਆ॥ (5)
ਹਉ ਸਦਕੇ ਤਿਨਾ ਗੁਰਸਿਖਾ ਆਸਾ ਵਿਚਿ ਨਿਰਾਸੁ ਵਲਾਇਆ॥ (6)
ਸਤਿਗੁਰ ਦਾ ਉਪਦੇਸੁ ਦ੍ਰਿੜਾਇਆ ॥ (7)

੭

ਬ੍ਰਹਮਾ ਵਡਾ ਅਖਾਇਦਾ ਨਾਭਿ ਕਵਲ ਦੀ ਨਾਲਿ ਸਮਾਣਾ॥ (1)
ਆਵਾਗਉਣਿ ਅਨੇਕ ਜੁਗ ਓੜਕ ਵਿਚਿ ਹੋਆ ਹੈਰਾਣਾ॥ (2)
ਓੜਕੁ ਕੀਤੋਸੁ ਆਪਣਾ ਆਪ ਗਣਾਇਐ ਭਰਮਿ ਭੁਲਾਣਾ॥ (3)

ਮੈਂ ਉਸ ਤੋਂ ਘੋਲ ਘੁਮਾਉਂਦਾ ਹਾਂ ਜੋ ਪਰਾਈ ਇਸਤਰੀ ਦੇ ਨੇੜੇ ਨਹੀਂ ਜਾਂਦਾ।2। ਮੈਂ ਉਸ ਤੋਂ ਘੋਲ ਘੁਮਾਉਂਦਾ ਹਾਂ ਜੋ ਪਰਾਏ ਧਨ ਨੂੰ ਹੱਥ ਨਹੀਂ ਲਾਉਂਦਾ।3। ਮੈਂ ਉਸ ਤੋਂ ਘੋਲ ਘੁਮਾਉਂਦਾ ਹਾਂ ਜੋ ਪਰਾਈ ਨਿੰਦਿਆ ਸੁਣਨ ਤੋਂ ਆਪਣੇ ਆਪ ਨੂੰ ਹਟਾ ਲੈਂਦਾ ਹੈ।4। ਮੈਂ ਉਸ ਤੋਂ ਘੋਲ ਘੁਮਾਉਂਦਾ ਹਾਂ ਜੋ ਸਤਿਗੁਰੂ ਦੇ ਉਪਦੇਸ਼ ਅਨੁਸਾਰ ਚਲਦਾ ਹੈ।5। ਮੈਂ ਉਸ ਤੋਂ ਘੋਲ ਘੁਮਾਉਂਦਾ ਹਾਂ ਜੋ ਥੋੜਾ ਸੌਂਦਾ ਹੈ ਅਤੇ ਥੋੜਾ ਖਾਂਦਾ ਹੈ।6। ਉਹੀ ਗੁਰਮੁਖ ਸਹਿਜ ਅਵਸਥਾ ਵਿਚ ਸਮਾਉਂਦਾ ਹੈ।7।

੫

ਮੈਂ ਉਸ (ਗੁਰਸਿੱਖ) ਤੋਂ ਨਿਛਾਵਰ ਹੁੰਦਾ ਹਾਂ ਜੋ ਗੁਰੂ ਅਤੇ ਪਰਮੇਸ਼ੁਰ ਨੂੰ ਅਭਿੰਨ ਜਾਣਦਾ ਹੈ।1। ਮੈਂ ਉਸ ਤੋਂ ਨਿਛਾਵਰ ਹੁੰਦਾ ਹਾਂ ਜੋ ਆਪਣੇ ਹਿਰਦੇ ਵਿਚ ਦ੍ਵੈਤ ਭਾਵ ਨਹੀਂ ਆਉਣ ਦਿੰਦਾ।2। ਮੈਂ ਉਸ ਤੋਂ ਨਿਛਾਵਰ ਹੁੰਦਾ ਹਾਂ ਜੋ ਔਗੁਣਾਂ ਕੀਤਿਆਂ ਨੂੰ ਗੁਣਾਂ ਵਜੋਂ ਪ੍ਰਵਾਨਦਾ ਹੈ।3। ਮੈਂ ਉਸ ਤੋਂ ਨਿਛਾਵਰ ਹੁੰਦਾ ਹਾਂ ਜੋ ਕਿਸੇ ਨੂੰ ਮੰਦਾ ਬੋਲ ਨਹੀਂ ਬੋਲਦਾ।4। ਮੈਂ ਉਸ ਤੋਂ ਨਿਛਾਵਰ ਹੁੰਦਾ ਹੈ ਜੋ ਲੋਕਾਂ ਲਈ ਆਪਣੇ ਆਪ ਨੂੰ ਠਗਾਉਂਦਾ ਹੈ।5। ਮੈਂ ਉਸ ਤੋਂ ਨਿਛਾਵਰ ਹੁੰਦਾ ਹਾਂ ਜੋ ਪਰਉਪਕਾਰ ਕਰਕੇ ਆਨੰਦ ਮਾਣਦਾ ਹੈ।6। (ਉਸ) ਬੇਪਰਵਾਹ (*ਲਉਬਾਲੀ*) (ਪ੍ਰਭੂ) ਦੀ ਦਰਗਾਹ ਵਿਚ ਨਿਮਾਣੇ ਮਾਣ ਪ੍ਰਾਪਤ ਕਰਦੇ ਹਨ ਅਤੇ ਮਾਣਮਤੇ ਨਿਮਾਣੇ ਹੁੰਦੇ ਹਨ।7। ਗੁਰੂ ਪੂਰਾ ਹੈ, ਸ਼ਬਦ ਦੁਆਰਾ ਗੁਰੂ ਦੀ ਪਛਾਣ ਹੁੰਦੀ ਹੈ।8।

੬

ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਸਤਿਗੁਰੂ ਨੂੰ ਮਿਲ ਕੇ ਆਪਾ-ਭਾਵ ਗੰਵਾਇਆ ਹੈ।1। ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜੋ ਮਾਇਆ ਅੰਦਰ ਰਹਿੰਦੇ ਹੋਇਆਂ ਵੀ ਨਿਰਲਿਪਤ ਰਹਿੰਦੇ ਹਨ।2। ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜੋ ਗੁਰੂ ਦੀ ਮਤਿ ਲੈ ਕੇ ਗੁਰੂ ਦੇ ਚਰਣਾਂ ਵਿਚ ਚਿਤ ਲਗਾਉਂਦੇ ਹਨ।3। ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜੋ ਗੁਰੂ ਦੀ ਸਿਖਿਆ ਦੇ ਕੇ ਗੁਰਸਿੱਖਾਂ ਨੂੰ ਮਿਲਾਉਂਦੇ ਹਨ।4। ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜੋ (ਮਨ ਨੂੰ) ਬਾਹਰ ਭਟਕਣ ਤੋਂ ਰੋਕ ਕੇ ਰਖਦੇ ਹਨ।5। ਮੈਂ ਉਨ੍ਹਾਂ ਗੁਰਸਿੱਖਾਂ ਤੋਂ ਸਦਕੇ ਜਾਂਦਾ ਹਾਂ ਜੋ ਆਸਾ ਵਿਚ ਵੀ ਨਿਰਾਸ ਬਣੇ ਰਹਿੰਦੇ ਹਨ।6। (ਜਿਨ੍ਹਾਂ ਨੇ) ਸਤਿਗੁਰੂ ਦਾ ਉਪਦੇਸ਼ (ਹੋਰਨਾਂ ਨੂੰ) ਦ੍ਰਿੜ੍ਹ ਕਰਾਇਆ ਹੈ।7।

੭

ਬ੍ਰਹਮਾ (ਆਪਣੇ ਆਪ ਨੂੰ) ਵੱਡਾ ਅਖਾਉਂਦਾ ਸੀ (ਉਹ ਪਰਮ-ਸੱਤਾ ਦਾ ਅੰਤ ਲਭਣ ਲਈ ਵਿਸ਼ਨੂ ਦੀ) ਨਾਭੀ ਤੋਂ ਪੈਦਾ ਹੋਏ ਕਮਲ ਦੀ ਨਾਲ ਵਿਚ ਸਮਾ ਗਿਆ।1। ਅਨੇਕ ਯੁਗਾਂ ਤਕ ਉਪਰ ਹੇਠਾਂ (ਵਿਚਰਦਾ ਰਿਹਾ, ਪਰ) ਅੰਤ ਵਿਚ ਹੈਰਾਨ ਹੋਇਆ।2। ਆਪਣੇ ਵਲੋਂ ਪੂਰੀ ਵਾਹ ਲਗਾ ਲਈ, ਆਪਣੇ ਆਪ ਨੂੰ ਕੁਝ ਸਮਝ ਕੇ ਭਰਮਾਂ ਵਿਚ ਹੀ ਭੁਲਿਆ ਰਿਹਾ।3।

ਚਾਰੇ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥ (4)
ਲੋਕਾ ਨੋ ਸਮਝਾਇਦਾ ਵੇਖਿ ਸੁਰਸਤੀ ਰੂਪ ਲੁਭਾਣਾ॥ (5)
ਚਾਰੇ ਬੇਦ ਗਵਾਇ ਕੈ ਗਰਬੁ ਗਰੂਰੀ ਕਰਿ ਪਛੁਤਾਣਾ॥ (6)
ਅਕਥ ਕਥਾ ਨੇਤ ਨੇਤ ਵਖਾਣਾ ॥ (7)

੮

ਬਿਸਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ॥ (1)
ਮਛ ਕਛ ਵੈਰਾਹ ਰੂਪ ਹੋਇ ਨਰਸਿੰਘ ਬਾਵਨ ਬਉਧਾਰੇ॥ (2)
ਪਰਸਰਾਮ ਰਾਮੁ ਕ੍ਰਿਸਨ ਹੋਇ ਕਿਲਕਿ ਕਲੰਕੀ ਅਤਿ ਅਹੰਕਾਰੇ॥ (3)
ਖਤ੍ਰੀ ਮਾਰਿ ਇਕੀਹ ਵਾਰ ਰਾਮਾਇਣ ਕਰਿ ਭਾਰਥ ਭਾਰੇ॥ (4)
ਕਾਮ ਕਰੋਧ ਨ ਸਾਧਿਉ ਲੋਭ ਮੋਹ ਅਹੰਕਾਰ ਨ ਮਾਰੇ॥ (5)
ਸਤਿਗੁਰ ਪੁਰਖ ਨ ਭੇਟਿਆ ਸਾਧਸੰਗਤਿ ਸਹਲੰਗ ਨ ਸਾਰੇ॥ (6)
ਹਉਮੈ ਅੰਦਰ ਕਾਰਿ ਵਿਕਾਰੇ ॥ (7)

੯

ਮਹਾਦੇਉ ਅਉਧੂਤਿ ਹੋਇ ਤਾਮਸ ਅੰਦਰਿ ਜੋਗੁ ਨ ਜਾਣੈ॥ (1)
ਪੈਰੋ ਭੂਤ ਕੁਸੂਤ ਵਿਚਿ ਖੇਤਪਾਲ ਬੇਤਾਲ ਧਿਙਾਣੈ॥ (2)
ਅਕੁ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ॥ (3)
ਪੈਨੈ ਹਾਥੀ ਸੀਹ ਖਲ ਡਉਰੂ ਵਾਇ ਕਰੈ ਹਰਾਣੈ॥ (4)
ਨਾਥਾ ਨਾਥੁ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ॥ (5)
ਸਿਰਠਿ ਸੰਘਾਰੈ ਤਾਮਸੀ ਜੋਗ ਨ ਭੋਗ ਨ ਜੁਗਤਿ ਪਛਾਣੈ॥ (6)
ਗੁਰਮੁਖਿ ਸੁਖ ਫਲ ਸਾਧ ਸੰਗਾਣੈ ॥ (7)

੧੦

ਵਡੀ ਆਰਜਾ ਇੰਦ੍ਰ ਦੀ ਇੰਦ੍ਰਪੁਰੀ ਵਿਚਿ ਰਾਜੁ ਕਮਾਵੈ॥ (1)
ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ॥ (2)
ਧੰਧੇ ਹੀ ਬ੍ਰਹਮਾ ਮਰੈ ਲੋਮ ਦਾ ਇਕੁ ਰੋਮ ਛਿਜਾਵੈ॥ (3)
ਸੇਸ ਮਹੇਸ ਵਖਾਣੀਅਨਿ ਚਿਰੰਜੀਵ ਹੋਇ ਸਾਂਤਿ ਨ ਆਵੈ॥ (4)
ਜੋਗ ਭੋਗ ਜਪ ਤਪ ਘਣੇ ਵੇਦ ਸਿਮਰਣ ਨ ਸੁਹਾਵੈ॥ (5)

ਚਾਰ ਵੇਦਾਂ ਦਾ ਬਖਾਨ ਕਰਦਾ ਸੀ, ਚਾਰ ਮੁਖਾਂ ਵਾਲਾ ਹੋ ਕੇ ਬਹੁਤ ਸਿਆਣਾ ਬਣਿਆ ਫਿਰਦਾ ਸੀ।4। ਲੋਕਾਂ ਨੂੰ ਉਪਦੇਸ਼ ਦਿੰਦਾ ਸੀ (ਪਰ ਆਪ) ਸੁਰਸਵਤੀ ਦਾ ਰੂਪ ਵੇਖ ਕੇ ਲੁਭਾਇਮਾਨ ਹੋ ਗਿਆ।5। ਚੌਹਾਂ ਵੇਦਾਂ ਨੂੰ ਗੰਵਾਉਣ ਉਪਰੰਤ ਆਪਣੇ ਹੰਕਾਰ ਦੀ ਮਸਤੀ ਕਰਕੇ ਪਛਤਾਉਣ ਲਗਿਆ।6। (ਈਸ਼ਵਰ ਦੀ) ਕਥਾ ਕਥਨ ਤੋਂ ਬਾਹਰ ਹੈ, (ਉਸ ਦਾ) ਨੇਤਿ ਨੇਤਿ ਕਹਿ ਕੇ ਬਖਾਨ ਕੀਤਾ ਜਾਂਦਾ ਹੈ।7।

੮

ਵਿਸ਼ਨੂ ਨੇ ਦਸ ਅਵਤਾਰ ਧਾਰਣ ਕਰਕੇ ਵੈਰ ਦੇ ਵਿਰੋਧ ਨਾਲ ਜੋਧਿਆਂ ਦਾ ਸੰਘਾਰ ਕੀਤਾ।1। ਮਛ, ਕਛੂ, ਵੈਰਾਹ, ਨਰਸਿੰਘ, ਬਾਵਨ ਅਤੇ ਬੁੱਧ ਅਵਤਾਰ ਧਾਰੇ।2। ਪਰਸ਼ੁਰਾਮ, ਰਾਮ, ਕ੍ਰਿਸ਼ਣ ਹੋ ਕੇ ਅਤੇ ਬਹੁਤ ਗਰਜਨ ਵਾਲੇ ਹੰਕਾਰੀ ਕਲਕੀ ਅਵਤਾਰ ਦਾ ਰੂਪ ਧਾਰਿਆ।3। (ਪਰਸ਼ੁਰਾਮ ਹੋ ਕੇ) ਖਤਰੀਆਂ ਨੂੰ 21 ਵਾਰ ਮਾਰਿਆ ਅਤੇ (ਰਾਮ ਰੂਪ ਧਾਰਣ) ਕਰਕੇ ਰਾਮਾਇਣ ਅਨੁਸਾਰ ਵੱਡੇ ਯੁੱਧ (*ਭਾਰਥ*) ਕੀਤੇ।4। (ਪਰ ਕਿਸੇ ਨੇ ਵੀ) ਕਾਮ ਕ੍ਰੋਧ ਨੂੰ ਨਹੀਂ ਸਾਧਿਆ ਅਤੇ ਲੋਭ, ਮੋਹ ਅਤੇ ਹੰਕਾਰ ਨੂੰ ਨਹੀਂ ਮਾਰਿਆ।5। (ਉਨ੍ਹਾਂ ਨੂੰ) ਸਾਧ ਪੁਰਖ ਨ ਮਿਲਿਆ ਅਤੇ ਸਾਧ ਸੰਗਤ ਦੇ ਮੇਲ ਨਾਲ ਸ੍ਰੇਸ਼ਠ ਨ ਬਣੇ।6। ਹਉਮੈ ਵਿਚ ਕੀਤੇ ਸਾਰੇ ਕੰਮ ਬੇਕਾਰ ਹਨ।7।

੯

ਸ਼ਿਵ ਨੇ ਜੋਗੀ ਹੋ ਕੇ ਤਮੋ ਗੁਣ ਵਿਚ ਲੀਨ ਹੋਣ ਕਾਰਨ ਜੋਗ ਦੇ ਸਾਰ ਨੂੰ ਨਹੀਂ ਜਾਣਿਆ।1। ਭੈਰੋ, ਭੂਤ, ਖੇਤ੍ਰਪਾਲ, ਬੈਤਾਲ ਆਦਿ ਦੇ ਮਾੜੇ ਕੰਮਾਂ ਵਿਚ ਧਕਾ-ਜ਼ੋਰੀ ਕਰਦਾ ਰਿਹਾ।2। (ਉਹ) ਅਕ ਅਤੇ ਧਤੂਰਾ ਖਾਂਦਾ ਸੀ ਅਤੇ ਰਾਤੀ ਨੂੰ ਮੜ੍ਹੀਆ ਮਸਾਣਾਂ ਵਿਚ ਨਿਵਾਸ ਕਰਦਾ ਸੀ।3। ਹਾਥੀ ਅਤੇ ਸ਼ੇਰ ਦੀ ਖਲ੍ਹ ਪਹਿਨਦਾ ਸੀ ਅਤੇ ਡੌਰੂ ਵਜਾ ਕੇ ਲੋਕਾਂ ਨੂੰ ਹੈਰਾਨ ਕਰਦਾ ਸੀ।4। (ਆਪਣੇ ਆਪ ਨੂੰ) ਨਾਥਾਂ ਦਾ ਨਾਥ ਸਮਝਦਾ ਸੀ, (ਪਰ) ਅਨਾਥ ਹੋ ਕੇ (ਉਸ ਨੇ) ਹਰਿ ਦਾ ਰੰਗ ਨਹੀਂ ਮਾਣਿਆ।5। ਤਮੋ ਗੁਣ ਕਰਕੇ ਸ੍ਰਿਸ਼ਟੀ ਨੂੰ ਸੰਘਾਰਦਾ ਰਿਹਾ ਅਤੇ ਜੋਗ ਤੇ ਭੋਗ ਦੀ ਜੁਗਤ ਨੂੰ ਨ ਪਛਾਣਿਆ।6। ਗੁਰਮੁਖ ਸਾਧ-ਸੰਗਤ ਵਿਚ ਜਾ ਕੇ ਅਧਿਆਤਮਿਕ ਸੁਖ ਦਾ ਫਲ ਪ੍ਰਾਪਤ ਕਰਦਾ ਹੈ।7।

੧੦

ਇੰਦ੍ਰ ਦੀ ਲੰਮੀ ਉਮਰ ਹੈ ਅਤੇ ਇੰਦ੍ਰਪੁਰੀ ਵਿਚ ਰਾਜ ਕਮਾਉਂਦਾ ਹੈ।1। ਚੌਦਾਂ ਇੰਦ੍ਰਾਂ ਦੇ ਰਾਜ ਬੀਤਣ ਤੇ ਬ੍ਰਹਮਾ ਦਾ ਇਕ ਦਿਨ ਗੁਜ਼ਰਦਾ ਹੈ।2। ਬ੍ਰਹਮ (ਜਗਤ ਨੂੰ ਪੈਦਾ ਕਰਨ ਦੇ) ਧੰਧਿਆਂ ਵਿਚ ਹੀ ਮਰਦਾ ਹੈ ਅਤੇ (ਤਦ) ਲੋਮਸ ਰਿਸ਼ੀ ਦਾ ਮਾਨੋ ਇਕ ਰੋਮ ਪੁਟਿਆ ਜਾਂਦਾ ਹੈ।3। (ਜੋ) ਸ਼ੇਸ਼ਨਾਗ ਅਤੇ ਸ਼ਿਵ ਕਹੇ ਜਾਂਦੇ ਹਨ, (ਉਨ੍ਹਾਂ) ਚਿਰਜੀਵੀ ਹੋਣ ਤੇ ਵੀ ਸ਼ਾਂਤੀ ਨਹੀਂ ਆਈ।4। ਜੋਗ, ਭੋਗ, ਜਪੁ, ਤਪ ਅਤੇ ਵੇਦਾਂ ਦਾ ਸਿਮਰਨ ਬਹੁਤ ਲੋਕ ਕਰਦੇ ਹਨ, (ਪਰ ਉਹ) ਸ਼ੋਭਾ ਨੂੰ ਪ੍ਰਾਪਤ ਨਹੀਂ ਕਰਦੇ।5।

ਆਪੁ ਗਣਾਇ ਨ ਸਹਜਿ ਸਮਾਵੈ ॥ (6)

੧੧

ਨਾਰਦੁ ਮੁਨੀ ਅਖਾਇਦਾ ਅਗਮੁ ਜਾਣਹਿ ਨ ਧੀਰਜੁ ਆਣੈ॥ (1)
ਸੁਣਿ ਸੁਣਿ ਮਸਲਤਿ ਮਜਲਸੈ ਕਰਿ ਕਰਿ ਚੁਗਲੀ ਆਖ ਵਖਾਣੈ॥ (2)
ਬਾਲ ਬੁਧਿ ਸਨਕਦਿਕਾ ਬਾਲ ਸੁਭਾਉ ਨਵਿਰਤੀ ਹਾਣੈ॥ (3)
ਜਾਇ ਬੈਕੁੰਠਿ ਕਰੋਧੁ ਕਰਿ ਦੇ ਸਰਾਪੁ ਜੈ ਬਿਜੈ ਧਿਕਾਣੈ॥ (4)
ਅਹੰਮੇਉ ਸੁਕਦੇਉ ਕਰਿ ਗਰਭ ਵਾਸਿ ਹਉਮੈ ਹੈਰਾਣੈ॥ (5)
ਚੰਦੁ ਸੂਰਜੁ ਅਉਲੰਗ ਭਰੈ ਉਦੈ ਅਸਤ ਵਿਚਿ ਆਵਣ ਜਾਣੈ॥ (6)
ਸਿਵ ਸਕਤੀ ਵਿਚਿ ਗਰਬੁ ਗੁਮਾਣੈ ॥ (7)

੧੨

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ॥ (1)
ਸਿਧ ਨਾਥੁ ਬਹੁ ਪੰਥ ਕਰਿ ਹਉਮੈ ਵਿਚਿ ਕਰਨਿ ਕਰਮਾਤੀ॥ (2)
ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ॥ (3)
ਛਿਅ ਦਰਸ਼ਨ ਹੋਇ ਵਰਤਿਆ ਬਾਰਹ ਵਾਟ ਉਚਾਟ ਜਮਾਤੀ॥ (4)
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਵਾਤੀ॥ (5)
ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ॥ (6)
ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ ॥ (7)

੧੩

ਪੰਜ ਤਤ ਪਰਵਾਣੁ ਕਰਿ ਧਰਮਸਾਲ ਧਰਤੀ ਮਨਿ ਭਾਣੀ॥ (1)
ਪਾਣੀ ਅੰਦਰਿ ਧਰਤਿ ਧਰਿ ਧਰਤੀ ਅੰਦਰਿ ਧਰਿਆ ਪਾਣੀ॥ (2)
ਸਿਰ ਤਲਵਾਏ ਰੁਖੇ ਹੋਇ ਨਿਹਚਲੁ ਚਿਤ ਨਿਵਾਸੁ ਬਿਬਾਣੀ॥ (3)
ਪਰਉਪਕਾਰੀ ਸੁਫਲ ਫਲਿ ਵਟ ਵਗਾਇ ਸਿਰਠਿ ਵਰਸਾਣੀ॥ (4)
ਚੰਦਨ ਵਾਸੁ ਵਣਾਸਪਤਿ ਚੰਦਨੁ ਹੋਇ ਵਾਸੁ ਮਹਿਕਾਣੀ॥ (5)

(ਉਹ ਸਭ) ਆਪਣੇ ਆਪ ਨੂੰ ਜਣਾਉਂਦੇ ਰਹੇ, ਪਰ ਸਹਿਜ ਅਵਸਥਾ ਵਿਚ ਸਮਾ ਨਹੀਂ ਸਕਦੇ।6।

੧੧

ਨਾਰਦ ਮੁਨੀ ਅਖਾਉਂਦਾ ਸੀ, (ਪਰ) ਸ਼ਾਸਤ੍ਰ ਗਿਆਨ ਪ੍ਰਾਪਤ ਕਰਕੇ ਵੀ (ਉਸ ਨੂੰ) ਧੀਰਜ ਨਹੀਂ ਆਉਂਦਾ ਸੀ।1। ਮਜਲਸਾਂ/ਸਭਾਵਾਂ ਦੀਆਂ ਸਲਾਹਾਂ ਸੁਣ ਸੁਣ ਕੇ ਚੁਗਲੀਆਂ ਕਰਦਾ ਕਰਾਉਂਦਾ ਸੀ।2। ਸਨਕਾਦਿਕਾਂ ਦੀ ਬਾਲ ਬੁੱਧੀ ਹੀ ਰਹੀ, ਬਾਲ ਸੁਭਾ ਕਾਰਣ ਨਿਵ੍ਰਿਤੀ ਤੋਂ ਕੋਰੇ ਰਹੇ।3। ਬੈਕੁੰਠ ਨੂੰ ਜਾਂਦਿਆਂ ਜੈ ਬਿਜੈ (ਦੇ ਰੋਕਣ ਤੇ) ਕ੍ਰੋਧਵਾਨ ਹੋਏ ਅਤੇ (ਉਨ੍ਹਾਂ ਨੂੰ) ਖ਼ਾਹ ਮਖ਼ਾਹ ਸਰਾਪ ਦੇ ਦਿੱਤਾ।4। ਸੁਕਦੇਵ ਨੇ ਵੀ ਹੰਕਾਰ ਕਰਕੇ (ਮਾਤਾ ਦੇ) ਗਰਭ ਵਿਚ (ਬਾਰ੍ਹਾਂ ਸਾਲ ਗੁਜ਼ਾਰ ਦਿੱਤੇ) ਅਤੇ ਹਉਮੈ ਕਰਕੇ ਹੈਰਾਨ ਹੋਇਆ।5। ਚੰਦ੍ਰਮਾ ਅਤੇ ਸੂਰਜ ਵੀ ਦੋਸ਼ਾਂ (*ਅਉਲੰਗ*) ਦੇ ਭਰੇ ਹੋਏ ਹਨ, (ਉਹ) ਚੜ੍ਹਨ ਡੁਬਣ ਵਿਚ ਆਉਂਦੇ ਜਾਂਦੇ ਰਹਿੰਦੇ ਹਨ।6। ਮਾਇਆ ਵਿਚ ਫਸਣ ਨਾਲ ਗਰਬ ਅਤੇ ਹੰਕਾਰ ਹੀ (ਮਿਲਦਾ ਹੈ)।7।

੧੨

ਜਤੀਆਂ, ਸਤੀਆਂ, ਸੰਤੋਖੀਆਂ ਨੇ (ਅਸਲੋਂ) ਜਤ, ਸਤ ਅਤੇ ਸੰਤੋਖ ਦੀ ਜੁਗਤ ਨੂੰ ਹੀ ਨਹੀਂ ਜਾਣਿਆ।1। ਸਿੱਧਾਂ ਨਾਥਾਂ ਨੇ ਬਹੁਤ ਪੰਥ ਬਣਾ ਕੇ ਹਉਮੈ ਵਿਚ ਕਰਾਮਾਤਾਂ ਹੀ ਕੀਤੀਆਂ।2। ਸੰਸਾਰ ਵਿਚ ਚਾਰ ਵਰਣ ਭਰਮਾਂ ਵਿਚ ਭੁਲੇ ਹੋਏ (ਆਪਸ ਵਿਚ) ਖਹਿ ਖਹਿ ਕੇ ਮਰਦੇ ਹਨ।3। ਛੇ ਦਰਸ਼ਨਾਂ ਦਾ (ਵੀ ਕਿਤਨਾ) ਵਰਤਾਰਾ ਹੋਇਆ, (ਜੋਗੀਆਂ ਨੇ ਵੀ) ਉਦਾਸੀਨ ਹੋ ਕੇ ਬਾਰ੍ਹਾਂ ਪੰਥਾਂ ਦੀ ਜਮਾਤ ਤੋਰੀ।4। ਗੁਰਮੁਖ ਬਣਨ ਨਾਲ ਵਰਣ ਖ਼ਤਮ ਹੋ ਜਾਂਦੇ ਹਨ ਅਤੇ ਤੰਬੋਲ (ਦੇ ਕਥਾ, ਸੁਪਾਰੀ, ਚੂਨਾ ਆਦਿ ਦੇ ਵੱਖ ਵੱਖ) ਰੰਗ ਗੂੜ੍ਹੇ ਲਾਲ ਰੰਗ ਨਾਲ ਸ਼ੋਭਦੇ ਹਨ।5। (ਜਿਵੇਂ) ਛੇ ਰੁਤਾਂ ਅਤੇ ਬਾਰ੍ਹਾਂ ਮਹੀਨਿਆਂ ਵਿਚ (ਨਿਰੰਤਰ) ਸੂਰਜ (*ਸੁਝ*) ਦਾ ਪ੍ਰਕਾਸ਼ ਹੈ, (ਉਵੇਂ) ਗੁਰਮੁਖ ਦਾ ਦਰਸ਼ਨ (ਆਪਣੇ ਵਿਚ ਸਭ ਕੁਝ ਸਮੋ ਲੈਂਦਾ ਹੈ)।6। ਗੁਰਮੁਖਾਂ ਵਿਚ ਸੁਖ-ਫਲ ਵਜੋਂ ਪ੍ਰੀਤਮ ਦੀ ਪ੍ਰੀਤ ਹੈ।7।

੧੩

ਪੰਜ ਤੱਤ੍ਵਾਂ (ਧਰਤੀ, ਅਗਨੀ, ਜਲ, ਵਾਯੂ ਅਤੇ ਆਕਾਸ਼) ਨੂੰ ਪ੍ਰਵਾਨਗੀ ਦੇਣ ਉਪਰੰਤ (ਪ੍ਰਭੂ ਨੂੰ) ਧਰਮਸਾਲ ਵਜੋਂ ਧਰਤੀ ਮਨ ਨੂੰ ਭਾਈ ਹੈ।1। ਪਾਣੀ ਵਿਚ ਧਰਤੀ ਨੂੰ ਟਿਕਾ ਕੇ (ਫਿਰ) ਧਰਤੀ ਅੰਦਰ ਪਾਣੀ ਧਰ ਦਿੱਤਾ ਹੈ।2। (ਧਰਤੀ ਵਿਚੋਂ) ਸਿਰ ਨੀਵਾਂ ਕਰਕੇ ਬ੍ਰਿਛ ਪੈਦਾ ਹੁੰਦਾ ਹੈ ਅਤੇ ਜੰਗਲਾਂ (*ਬਿਬਾਣੀ*) ਵਿਚ ਸਥਿਰ ਚਿਤ ਨਾਲ ਨਿਵਾਸ ਕਰਦਾ ਹੈ।3। ਚੰਗੇ ਫਲਾਂ ਵਾਲੇ ਪਰਉਪਕਾਰੀ ਬਣਦੇ ਹਨ, ਵਟਾ ਵਗਾਉਣ ਤੇ ਸ੍ਰਿਸ਼ਟੀ ਉਤੇ (ਫਲ) ਵਰਸਾਉਂਦੇ ਹਨ।4। ਚੰਦਨ ਦੀ ਵਾਸਨਾ ਨਾਲ ਸਾਰੀ ਬਨਸਪਤੀ ਚੰਦਨ ਹੋ ਕੇ ਮਹਿਕ ਪੈਦਾ ਕਰਦੀ ਹੈ।5।

ਸਬਦ ਸੁਰਤਿ ਲਿਵ ਸਾਧਸੰਗਿ ਗੁਰਮੁਖਿ ਸੁਖ ਫਲ ਅੰਮ੍ਰਿਤ ਵਾਣੀ॥ (6)
ਅਬਿਗਤਿ ਗਤਿ ਅਤਿ ਅਕਥ ਕਹਾਣੀ ॥ (7)

੧੪

ਧ੍ਰੂ ਪ੍ਰਹਿਲਾਦੁ ਭਿਭੀਖਣੋ ਅੰਬਰੀਕੁ ਬਲਿ ਜਨਕੁ ਵਖਾਣਾ॥ (1)
ਰਾਜ ਕੁਆਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ॥ (2)
ਧ੍ਰੂ ਮਤਰੇਈ ਚੰਡਿਆ ਪੀਊ ਫੜਿ ਪ੍ਰਹਿਲਾਦੁ ਰਵਾਣਾ॥ (3)
ਭੇਦੁ ਭਿਭੀਖਣੁ ਲੰਕ ਲੈ ਅੰਬਰੀਕੁ ਲੈ ਚਕ੍ਰ ਲੁਭਾਣਾ॥ (4)
ਪੈਰ ਕੜਾਹੇ ਜਨਕ ਦਾ ਕਰਿ ਪਾਖੰਡੁ ਧਰਮ ਧਿਙਤਾਣਾ॥ (5)
ਆਪੁ ਗਣਾਇ ਵਿਗੁਚਣਾ ਦਰਗਹ ਪਾਏ ਮਾਣੁ ਨਿਮਾਣਾ॥ (6)
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥ (7)

੧੫

ਕਲਿਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜੀਵਾਈ॥ (1)
ਭਗਤੁ ਕਬੀਰੁ ਵਖਾਣੀਐ ਬੰਦਖਾਨੇ ਤੇ ਉਠਿ ਜਾਈ॥ (2)
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ॥ (3)
ਜਨ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ॥ (4)
ਬੇਣਿ ਹੋਆ ਅਧਿਆਤਮੀ ਸੈਣੁ ਨੀਚ ਕੁਲ ਅੰਦਰਿ ਨਾਈ॥ (5)
ਪੈਰੀ ਪੈ ਪਾਖਾਕ ਹੋਇ ਗੁਰਸਿਖਾ ਵਿਚ ਵਡੀ ਸਮਾਈ॥ (6)
ਅਲਖੁ ਲਖਾਇ ਨ ਅਲਖੁ ਲਖਾਈ ॥ (7)

੧੬

ਸਤਿਜੁਗੁ ਉਤਮੁ ਆਖੀਐ ਇਕੁ ਫੇੜੈ ਸਭ ਦੇਸੁ ਦੁਹੇਲਾ॥ (1)
ਤ੍ਰੇਤੈ ਨਗਰੀ ਪੀੜੀਐ ਦੁਆਪਰਿ ਵੰਸੁ ਵਿਧੁੰਸੁ ਕੁਵੇਲਾ॥ (2)
ਕਲਿਜੁਗਿ ਸਚੁ ਨਿਆਉ ਹੈ ਜੋ ਬੀਜੈ ਸੋ ਲੁਣੈ ਇਕੇਲਾ॥ (3)
ਪਾਰਬ੍ਰਹਮੁ ਪੂਰਨ ਬ੍ਰਹਮੁ ਸਬਦਿ ਸੁਰਤਿ ਸਤਿਗੁਰ ਗੁਰ ਚੇਲਾ॥ (4)
ਨਾਮੁ ਦਾਨੁ ਇਸਨਾਨ ਦ੍ਰਿੜ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ॥ (5)

ਸਾਧ-ਸੰਗਤ ਅੰਦਰ ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਗੁਰਮੁਖ ਅੰਮ੍ਰਿਤਵਾਣੀ ਰੂਪ ਸੁਖ ਫਲ (ਵਜੋਂ ਪ੍ਰਾਪਤ ਕਰਦੇ ਹਨ)।6। (ਗੁਰਮੁਖਾਂ ਦੀ) ਨ ਵਿਅਕਤ ਕੀਤੀ ਜਾ ਸਕਣ ਵਾਲੀ ਸਥਿਤੀ ਦੀ ਕਥਾ ਕਹਾਣੀ ਅਕਥ ਹੈ।7।

੧੪

ਧ੍ਰੂ, ਪ੍ਰਹਿਲਾਦ, ਬਿਭੀਖਣ, ਅੰਬਰੀਕ, ਬਲਿ, ਜਨਕ (ਭਗਤ) ਕਹੇ ਜਾਂਦੇ ਹਨ।1। (ਇਹ) ਰਾਜ ਕੁਮਾਰ ਹੋਣ ਕਰਕੇ ਰਜੋ ਗੁਣ ਵਿਚ ਬੰਨ੍ਹੇ ਹੋਏ ਅਸਚਰਜਮਈ ਕੌਤਕ ਕਰਦੇ ਰਹੇ।2। ਧ੍ਰੂ ਨੂੰ ਮਤਰੇਈ ਮਾਤਾ ਨੇ ਸਤਾਇਆ (ਅਤੇ ਉਹ ਭਗਤੀ ਵਲ ਮੁੜਿਆ), ਪ੍ਰਹਿਲਾਦ ਨੂੰ ਪਿਤਾ ਨੇ ਫੜ ਕੇ ਦੁਖੀ ਕੀਤਾ।3। ਬਿਭੀਖਣ ਨੇ ਭੇਦ ਦਸ ਕੇ ਲੰਕਾ (ਦਾ ਰਾਜ) ਲਿਆ ਅਤੇ ਅੰਬਰੀਕ ਸੁਦਰਸ਼ਨ ਚਕ੍ਰ ਉਤੇ ਲੁਭਾਇਮਾਨ ਹੋ ਗਿਆ।4। ਜਨਕ ਨੇ ਕੜਾਹੇ (ਦੇ ਤੱਤੇ ਤੇਲ) ਵਿਚ ਪੈਰ ਰਖ ਕੇ ਜ਼ੋਰੀਂ ਧਰਮ ਦਾ ਪਾਖੰਡ ਕੀਤਾ।5। ਆਪਣੇ ਆਪ ਨੂੰ ਗਿਣਾ ਕੇ ਖ਼ਰਾਬ ਹੋਈਦਾ (*ਵਿਗੁਚਣਾ*) ਹੈ, (ਈਸ਼ਵਰੀ) ਦਰਗਾਹ ਵਿਚ ਨਿਮਾਣਾ ਹੀ ਮਾਣ ਪ੍ਰਾਪਤ ਕਰਦਾ ਹੈ।6। ਗੁਰਮੁਖ ਸੁਖ ਫਲ ਪਾ ਕੇ ਪ੍ਰਵਾਨ ਚੜ੍ਹੇ ਹਨ।7।

੧੫

ਕਲਿਯੁਗ ਵਿਚ ਨਾਮਾ ਭਗਤ ਹੋਇਆ ਹੈ, (ਜਿਸ ਨੇ) ਦੇਹੁਰਾ ਫੇਰ ਦਿੱਤਾ ਅਤੇ ਗਊ ਜੀਉਂਦੀ ਕਰ ਦਿੱਤੀ।1। ਕਬੀਰ ਨੂੰ ਭਗਤ ਕਿਹਾ ਜਾਂਦਾ ਹੈ (ਜੋ) ਕੈਦਖ਼ਾਨੇ ਵਿਚੋਂ ਨਿਕਲ ਗਿਆ ਸੀ।2। ਧੰਨਾ ਜੱਟ ਅਤੇ ਨੀਚ ਜਾਤਿ ਦਾ ਸਧਨਾ ਕਸਾਈ ਵੀ ਉਧਰ ਗਿਆ।3। ਰਵਿਦਾਸ ਚਮਾਰ ਵਿਅਕਤੀ ਹੋਣ ਤੇ ਵੀ (ਉਸ ਦੀ) ਚੌਹਾਂ ਵਰਣਾਂ ਵਿਚ ਵਡਿਆਈ ਕੀਤੀ ਜਾਂਦੀ ਸੀ।4। ਬੇਣੀ ਅਧਿਆਤਮਿਕ ਰੁਚੀਆਂ ਵਾਲਾ ਹੋਇਆ, ਸੈਣ ਭਗਤ ਨਾਈ ਦੀ ਨੀਚ ਕੁਲ ਵਿਚ ਹੋਇਆ।5। ਪੈਰਾਂ ਵਿਚ ਪੈ ਕੇ ਚਰਣਾਂ ਦੀ ਧੂੜ ਹੋਣਾ ਗੁਰਸਿੱਖਾਂ ਵਿਚ ਵੱਡੀ ਸਹਿਨਸ਼ੀਲਤਾ ਹੈ।6। (ਉਨ੍ਹਾਂ ਨੇ) ਅਲੱਖ (ਪ੍ਰਭੂ) ਨੂੰ ਲਖ ਲਿਆ ਹੈ, (ਪਰ ਫਿਰ ਵੀ) ਅਲੱਖ ਨੂੰ ਲਖਾਉਂਦੇ ਨਹੀਂ ਹਨ।7।

੧੬

ਸਤਿਯੁਗ ਉਤਮ ਕਹੀਦਾ ਹੈ, (ਉਦੋਂ ਕੋਈ) ਇਕ ਮਾੜਾ ਕੰਮ ਕਰਦਾ ਸੀ ਤਾਂ ਸਾਰਾ ਦੇਸ ਦੁਖੀ ਹੁੰਦਾ ਸੀ।1। ਤ੍ਰੇਤਾ ਵਿਚ (ਜੇ ਇਕ ਕੋਈ ਮਾੜਾ ਕਰਮ ਕਰਦਾ ਸੀ ਤਾਂ) ਸਾਰੀ ਨਗਰੀ ਦੁਖੀ ਹੁੰਦੀ ਸੀ। ਦੁਆਪਰ ਵਿਚ (ਅਜਿਹਾ ਕਰਨ ਤੇ) ਸਾਰੇ ਬੰਸ ਉਤੇ ਵਿਨਾਸ਼ ਦਾ ਮਾੜਾ ਸਮਾਂ ਆ ਜਾਂਦਾ ਸੀ।2। ਕਲਿਯੁਗ ਵਿਚ ਸੱਚਾ ਨਿਆਂ ਹੈ, ਜੋ ਬੀਜਦਾ ਹੈ, ਉਹ ਇਕਲਾ ਹੀ ਵਢਦਾ ਹੈ।3। ਪਾਰਬ੍ਰਹਮ ਸਰੂਪ ਸਤਿਗੁਰੂ ਹੀ ਪੂਰਣ ਬ੍ਰਹਮ ਹੈ। ਸ਼ਬਦ ਵਿਚ ਸੁਰਤਿ ਟਿਕਾਣ ਵਾਲਾ ਹੀ ਗੁਰੂ ਦਾ (ਸੱਚਾ) ਚੇਲਾ ਹੈ।4। (ਉਹ) ਨਾਮ, ਦਾਨ ਅਤੇ ਇਸ਼ਨਾਨ ਨੂੰ ਚੰਗੀ ਤਰ੍ਹਾਂ ਦ੍ਰਿੜ੍ਹ ਕਰਕੇ ਅੰਮ੍ਰਿਤ ਵੇਲੇ ਸਾਧ ਸੰਗਤ ਵਿਚ ਮਿਲਦਾ ਹੈ।5।

ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇਣਾ ਸਹਿਜ ਸੁਹੇਲਾ॥ (6)
ਗੁਰਮੁਖਿ ਸੁਖ ਫਲ ਨੇਹੁ ਨਵੇਲਾ ॥ (7)

੧੭

ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ॥ (1)
ਵੇਦ ਕਤੇਬ ਅਗੋਚਰਾ ਵਾਹਗੁਰੂ ਗੁਰ ਸਬਦ ਸੁਣਾਇਆ॥ (2)
ਚਾਰਿ ਵਰਨ ਚਾਰਿ ਮਜਹਬਾ ਚਰਣ ਕਵਲ ਸਰਣਾਗਤਿ ਆਇਆ॥ (3)
ਪਾਰਸ ਪਰਸਿ ਅਪਰਸ ਜਗਿ ਅਸਟਧਾਤੁ ਇਕੁ ਧਾਤੁ ਕਰਾਇਆ॥ (4)
ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ॥ (5)
ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ॥ (6)
ਪੂਰੇ ਪੂਰਾ ਥਾਟੁ ਬਣਾਇਆ ॥ (7)

੧੮

ਜੰਮਣੁ ਮਰਨਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ॥ (1)
ਭਾਉ ਭਗਤਿ ਉਪਦੇਸ ਕਰਿ ਸਾਧਸੰਗਤਿ ਸਚਖੰਡਿ ਵਸਾਏ॥ (2)
ਮਾਨਸਰੋਵਰਿ ਪਰਮਹੰਸ ਗੁਰਮੁਖਿ ਸਬਦ ਸੁਰਤਿ ਲਿਵ ਲਾਏ॥ (3)
ਚੰਦਨ ਵਾਸੁ ਵਣਾਸਪਤਿ ਅਫਲ ਸਫਲ ਚੰਦਨ ਮਹਕਾਏ॥ (4)
ਭਵਜਲ ਅੰਦਰਿ ਬੋਹਥੈ ਹੋਇ ਪਰਵਾਰ ਸਧਾਰ ਲੰਘਾਏ॥ (5)
ਲਹਰਿ ਤਰੰਗੁ ਨ ਵਿਆਪਈ ਮਾਇਆ ਵਿਚਿ ਉਦਾਸੁ ਕਹਾਏ॥ (6)
ਗੁਰਮੁਖਿ ਸੁਖ ਫਲੁ ਸਹਜਿ ਸਮਾਏ ॥ (7)

੧੯

ਧੰਨ ਗੁਰੂ ਗੁਰ ਸਿਖੁ ਧੰਨੁ ਆਦਿ ਪੁਰਖ ਆਦੇਸੁ ਕਰਾਇਆ॥ (1)
ਸਤਿਗੁਰ ਦਰਸਨੁ ਧੰਨੁ ਹੈ ਧੰਨ ਦਿਸਟਿ ਗੁਰ ਧਿਆਨੁ ਧਰਾਇਆ॥ (2)
ਧੰਨੁ ਧੰਨੁ ਸਤਿਗੁਰ ਸਬਦੁ ਧੰਨ ਸੁਰਤਿ ਗੁਰ ਗਿਆਨ ਸੁਣਾਇਆ॥ (3)
ਚਰਣ ਕਵਲ ਗੁਰ ਧੰਨੁ ਧੰਨੁ ਧੰਨੁ ਮਸਤਕੁ ਗੁਰ ਚਰਣੀ ਲਾਇਆ॥ (4)
ਧੰਨ ਧੰਨ ਗੁਰ ਉਪਦੇਸ ਹੈ ਧੰਨ ਰਿਦਾ ਗੁਰ ਮੰਤ੍ਰ ਵਸਾਇਆ॥ (5)
ਧੰਨੁ ਧੰਨੁ ਗੁਰੂ ਚਰਣਾਮਤੋ ਧੰਨ ਮਹਤੁ ਜਿਤੁ ਅਪਿਓ ਪੀਆਇਆ॥ (6)

(ਉਹ) ਮਿੱਠਾ ਬੋਲਦਾ ਹੈ, ਨਿਵ ਕੇ ਚਲਦਾ ਹੈ ਅਤੇ ਹੱਥੋਂ ਦੇ ਕੇ ਸਹਿਜ ਸੁਖ ਨੂੰ ਮਾਣਦਾ ਹੈ।6। ਗੁਰਮੁਖ ਨੂੰ ਸੁਖ ਫਲ (ਪ੍ਰਾਪਤ ਹੁੰਦਾ ਹੈ ਅਤੇ ਉਨ੍ਹਾਂ ਦਾ) ਪ੍ਰੇਮ ਸਦਾ ਤਾਜ਼ਾ ਰਹਿੰਦਾ ਹੈ।7।

੧੭

ਨਿਰੰਕਾਰ ਨੇ (ਗੁਰੂ ਦਾ) ਆਕਾਰ ਕਰਕੇ (ਉਸ ਵਿਚ) ਆਪਣਾ ਜੋਤਿ ਸਰੂਪ ਅਨੂਪਮ ਢੰਗ ਨਾਲ ਵਿਖਾਇਆ ਹੈ।1। (ਜੋ ਪ੍ਰਭੂ) ਵੇਦਾਂ ਅਤੇ ਕਤੇਬਾਂ ਤੋਂ ਵੀ ਨਹੀਂ ਦਰਸਾਇਆ ਜਾਂਦਾ, (ਉਸ ਦਾ) 'ਵਾਹਿਗੁਰੂ' (ਮੰਤਰ), ਗੁਰੂ ਨੇ ਸ਼ਬਦ ਦੁਆਰਾ ਸੁਣਾ ਦਿੱਤਾ ਹੈ।2। (ਜਿਸ ਨੂੰ ਸੁਣ ਕੇ) ਚਾਰ ਵਰਣ ਅਤੇ ਚਾਰ ਮਜ਼੍ਹਬ (ਗੁਰੂ ਜੀ ਦੇ) ਚਰਣ ਕਮਲਾਂ ਦੀ ਸ਼ਰਣ ਵਿਚ ਆਏ ਹਨ।3। ਪਾਰਸ ਰੂਪ ਗੁਰੂ ਨੇ ਨ ਪਰਸਣ ਯੋਗ ਜਗਤ ਨੂੰ ਅੱਠਾਂ ਧਾਤਾਂ (ਅਰਥਾਤ ਵਰਣਾਂ ਤੇ ਮਜ਼੍ਹਬਾਂ ਨੂੰ) ਇਕ ਧਾਤ ਵਿਚ ਬਦਲ ਦਿੱਤਾ।4। (ਆਪਣੇ) ਪੈਰੀਂ ਪਾ ਕੇ ਅਤੇ ਨਿਮਰਤਾ ਧਾਰਣ ਕਰਾ ਕੇ ਅਸਾਧ ਹਉਮੈ ਰੋਗ ਨੂੰ ਨਸ਼ਟ ਕਰ ਦਿੱਤਾ।5। (ਪ੍ਰਭੂ ਦੇ) ਹੁਕਮ ਅਤੇ ਰਜ਼ਾ ਵਿਚ ਚਲਣ ਦਾ ਗੁਰਮੁਖਾਂ ਦਾ ਗਾਡੀ-ਰਾਹ ਚਲਾ ਦਿੱਤਾ।6। ਪੂਰੇ ਗੁਰੂ ਨੇ ਪੂਰਾ ਠਾਠ ਬਣਾ ਦਿੱਤਾ।7।

੧੮

ਜਨਮ ਮਰਨ ਤੋਂ ਰਹਿਤ (ਉਹ) ਪਰਉਪਕਾਰੀ ਜਗਤ ਵਿਚ ਆਏ ਹਨ।1। (ਉਨ੍ਹਾਂ ਨੇ) ਪ੍ਰੇਮ-ਭਗਤੀ ਦਾ ਉਪਦੇਸ਼ ਕਰਕੇ ਸਾਧ ਸੰਗਤ ਰੂਪ ਸੱਚਖੰਡ ਵਸਾਇਆ ਹੈ।2। (ਉਹ) ਗੁਰਮੁਖ ਮਾਨ ਸਰੋਵਰ ਦੇ ਪਰਮ ਹੰਸ ਹਨ (ਜਿਨ੍ਹਾਂ ਨੇ) ਸ਼ਬਦ ਵਿਚ ਸੁਰਤਿ ਨੂੰ ਟਿਕਾਇਆ ਹੈ।3। ਚੰਦਨ ਬ੍ਰਿਛ ਸਾਰੀ ਬਨਸਪਤੀ ਨੂੰ ਸੁਗੰਧ (ਨਾਲ ਭਰ ਦਿੰਦਾ ਹੈ), ਫਲਦਾਰ ਜਾਂ ਬਿਨਾ ਫਲ ਸਭ (ਬ੍ਰਿਛਾਂ) ਨੂੰ ਸੁਗੰਧ ਨਾਲ ਮਹਿਕਾ ਦਿੰਦਾ ਹੈ।4। (ਉਹ) ਭਵ-ਸਾਗਰ ਵਿਚ ਬੇੜੀ ਬਣਾ ਕੇ ਸਾਰੇ ਪਰਿਵਾਰ ਨੂੰ ਪਾਰ ਲੰਘਾ ਦਿੰਦੇ ਹਨ।5। (ਉਸ ਨੂੰ) ਵਾਸਨਾ ਰੂਪ ਤਰੰਗਾਂ ਵਿਆਪਦੀਆਂ ਨਹੀਂ ਹਨ ਅਤੇ ਮਾਇਆ ਵਿਚ ਉਦਾਸ ਰਹਿੰਦਾ ਹੈ।6। ਗੁਰਮੁਖ (ਭਗਤੀ ਕਰਦੇ ਹੋਏ) ਸਹਿਜ ਅਵਸਥਾ ਦਾ ਸੁਖ ਮਾਣਦੇ ਹਨ।7।

੧੯

(ਉਹ) ਗੁਰੂ ਧੰਨ ਹੈ ਅਤੇ ਸਿੱਖ ਵੀ ਧੰਨ ਹੈ ਜਿਸ ਨੇ ਆਦਿ ਪੁਰਖ ਪ੍ਰਭੂ ਨੂੰ ਆਦੇਸ਼ ਕਰਨਾ ਸਿਖਾਇਆ ਹੈ।1। ਸਤਿਗੁਰੂ ਦਾ ਦਰਸ਼ਨ ਧੰਨ ਹੈ ਅਤੇ (ਉਹ) ਦ੍ਰਿਸ਼ਟੀ ਧੰਨ ਹੈ ਜਿਸ ਨੇ ਗੁਰੂ ਦਾ ਧਿਆਨ ਧਰਿਆ ਹੈ।2। ਸਤਿਗੁਰੂ ਦਾ ਸ਼ਬਦ ਧੰਨ ਹੈ ਅਤੇ (ਉਹ) ਸੁਰਤਿ ਧੰਨ ਹੈ (ਜਿਸ ਨੇ) ਗੁਰੂ ਦਾ ਗਿਆਨ ਸੁਣਾਇਆ ਹੈ।3। ਗੁਰੂ ਜੀ ਦੇ ਚਰਣ ਕਮਲ ਧੰਨ ਹਨ ਅਤੇ (ਜੋ) ਮਸਤਕ, ਗੁਰੂ ਦੇ ਚਰਣਾਂ ਨਾਲ ਲਗੇ ਹਨ, (ਉਹ ਵੀ) ਧੰਨ ਹਨ।4। ਗੁਰੂ ਦਾ ਉਪਦੇਸ਼ ਧੰਨ ਹੈ ਅਤੇ (ਉਹ) ਹਿਰਦਾ ਵੀ ਧੰਨ ਹੈ (ਜਿਸ ਵਿਚ) ਗੁਰੂ-ਮੰਤਰ ਵਸਿਆ ਹੈ।5। ਗੁਰੂ ਦਾ ਚਰਣ ਅੰਮ੍ਰਿਤ ਧੰਨ ਹੈ ਅਤੇ (ਉਹ) ਮਹੂਰਤ ਧੰਨ ਹੈ (ਜਿਸ ਵੇਲੇ) ਅੰਮ੍ਰਿਤ ਪੀਤਾ ਸੀ।6।

ਗੁਰਮੁਖਿ ਸੁਖ ਫਲ ਅਜਰੁ ਜਰਾਇਆ ॥ (7)

੨੦

ਸੁਖ ਸਾਗਰੁ ਹੈ ਸਾਧਸੰਗੁ ਸੋਭਾ ਲਹਰਿ ਤਰੰਗ ਅਤੋਲੇ॥ (1)
ਮਾਣਕ ਮੋਤੀ ਹੀਰਿਆ ਗੁਰ ਉਪਦੇਸੁ ਅਵੇਸੁ ਅਮੋਲੇ॥ (2)
ਰਾਗ ਰਤਨ ਅਨਹਦ ਧੁਨੀ ਸਬਦ ਸੁਰਤਿ ਲਿਵ ਅਗਮ ਅਲੋਲੇ॥ (3)
ਰਿਧਿ ਸਿਧਿ ਨਿਧਿ ਸਭ ਗੋਲੀਆ ਚਾਰਿ ਪਦਾਰਥ ਗੋਇਲ ਗੋਲੇ॥ (4)
ਲਖ ਲਖ ਚੰਦ ਚਰਾਗਚੀ ਲਖ ਲਖ ਅੰਮ੍ਰਿਤ ਪੀਚਨਿ ਝੋਲੇ॥ (5)
ਕਾਮਧੇਨੁ ਲਖ ਪਾਰਜਾਤ ਜੰਗਲ ਅੰਦਰਿ ਚਰਨਿ ਅਭੋਲੇ॥ (6)
ਗੁਰਮੁਖਿ ਸੁਖ ਫਲੁ ਬੋਲ ਅਬੋਲੇ ॥ (7)

## ਵਾਰ ੧੩

### ਪਉੜੀ ੧

ਪੀਰ ਮੁਰੀਦੀ ਗਾਖੜੀ ਕੋ ਵਿਰਲਾ ਜਾਣੈ॥ (1)
ਪੀਰਾ ਪੀਰ ਵਖਾਣੀਐ ਗੁਰੁ ਗੁਰਾ ਵਖਾਣੈ॥ (2)
ਗੁਰੁ ਚੇਲਾ ਚੇਲਾ ਗੁਰੂ ਕਰਿ ਚੋਜ ਵਿਡਾਣੈ॥ (3)
ਸੋ ਗੁਰੁ ਸੋਈ ਸਿਖੁ ਹੈ ਜੋਤੀ ਜੋਤਿ ਸਮਾਣੈ॥ (4)
ਇਕੁ ਗੁਰੁ ਇਕੁ ਸਿਖੁ ਹੈ ਗੁਰ ਸਬਦਿ ਸਿਞਾਣੈ॥ (5)
ਮਿਹਰ ਮੁਹਬਤਿ ਮੇਲੁ ਕਰਿ ਭਉ ਭਾਉ ਸੁ ਭਾਣੈ ॥ (6)

੨

ਗੁਰਸਿਖਹੁ ਗੁਰ ਸਿਖੁ ਹੈ ਪੀਰ ਪੀਰਹੁ ਕੋਈ॥ (1)
ਸਬਦਿ ਸੁਰਤਿ ਚੇਲਾ ਗੁਰੂ ਪਰਮੇਸਰੁ ਸੋਈ॥ (2)
ਦਰਸਨ ਦਿਸਟਿ ਧਿਆਨੁ ਧਰਿ ਗੁਰ ਮੂਰਤਿ ਹੋਈ॥ (3)
ਸਬਦ ਸੁਰਤਿ ਕਰਿ ਕੀਰਤਨੁ ਸਤਿਸੰਗਿ ਵਿਲੋਈ॥ (4)
ਵਾਹਗੁਰੂ ਗੁਰਮੰਤ ਹੈ ਜਪਿ ਹਉਮੈ ਖੋਈ॥ (5)
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ ॥ (6)

(ਧੰਨ ਉਹ) ਗੁਰਸਿੱਖ ਹੈ (ਜਿਸ ਨੇ) ਅਜਰ ਵਸਤੂ ਨੂੰ ਜਰ ਕੇ ਸੁਖ ਫਲ ਪ੍ਰਾਪਤ ਕੀਤਾ ਹੈ।7।

੨੦

ਸਾਧ-ਸੰਗਤ ਸੁਖਾਂ ਦਾ ਸਾਗਰ ਹੈ ਅਤੇ (ਉਸ ਵਿਚ) ਸ਼ੋਭਾ ਦੀਆਂ ਅਨੰਤ ਤਰੰਗਾਂ ਉਠਦੀਆਂ ਹਨ।1। ਗੁਰੂ ਦੇ ਉਪਦੇਸ਼ ਦਾ ਪ੍ਰਕਾਸ਼ ਅਮੋਲਕ ਮਾਣਕ, ਮੋਤੀ ਅਤੇ ਹੀਰੇ ਹਨ।2। ਰਤਨਾਂ ਵਰਗੇ ਰਾਗਾਂ ਦੀ ਨਿਰੰਤਰ ਧੁਨੀ ਅਤੇ ਸ਼ਬਦ-ਸੁਰਤਿ ਵਿਚ ਲਿਵ ਹੀ ਅਗੰਮ ਅਡੋਲਤਾ (*ਅਲੋਲੋ*) ਹੈ।3। ਸਾਰੀਆਂ ਰਿਧੀਆਂ, ਸਿਧੀਆਂ ਅਤੇ ਨਿਧੀਆਂ (ਸਾਧਾਂ ਦੀਆਂ) ਸੇਵਕਾਵਾਂ ਹਨ ਅਤੇ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਗੋਲਿਆਂ ਦੇ ਗੋਲੇ ਹਨ।4। ਲੱਖਾਂ ਚੰਦ੍ਰਮੇ (ਸਾਧ-ਸੰਗਤ ਦੇ) ਮਸ਼ਾਲਚੀ ਹਨ ਅਤੇ ਲੱਖਾਂ (ਨਾਮ ਰੂਪ) ਅੰਮ੍ਰਿਤ ਝੋਲ ਕੇ ਪੀਂਦੇ ਹਨ।5। ਜੰਗਲ ਵਿਚ ਲੱਖਾਂ ਕਾਮ ਧੇਨੁ ਚਰਦੀਆਂ ਹਨ ਅਤੇ ਲੱਖਾਂ ਪਾਰਜਾਤ ਬ੍ਰਿਛ ਅਡੋਲ ਖੜੋਤੇ ਹਨ।6। ਗੁਰਮੁਖਾਂ ਦਾ ਸੁਖ ਫਲ ਬੋਲਣ ਵਿਚ ਨਹੀਂ ਆਉਂਦਾ।7।

## ਵਾਰ ੧੩

### ਪਉੜੀ ੧

ਪੀਰ ਦੀ ਮੁਰੀਦੀ ਬੜੀ ਔਖੀ ਹੈ, (ਇਸ ਨੂੰ) ਕੋਈ ਵਿਰਲਾ ਜਾਣਦਾ ਹੈ।1। (ਗੁਰੂ ਨਾਨਕ) ਪੀਰਾਂ ਵਿਚੋਂ ਪੀਰ ਆਖੀਦਾ ਹੈ ਅਤੇ ਗੁਰੂਆਂ ਵਿਚੋਂ ਸ਼ਿਰੋਮਣੀ ਗੁਰੂ ਹੈ।2। (ਪਹਿਲਾਂ ਭਾਈ ਲਹਿਣੇ ਦਾ) ਗੁਰੂ ਨਾਨਕ ਦਾ ਚੇਲਾ ਹੋਣ ਅਤੇ ਫਿਰ ਚੇਲੇ ਦਾ ਗੁਰੂ ਹੋ ਜਾਣ ਦਾ ਅਸਚਰਜ ਭਰਿਆ ਕੌਤਕ (ਵਰਤਾਇਆ ਹੈ)।3। ਉਹੀ ਗੁਰੂ ਅਤੇ ਉਹੀ ਚੇਲਾ ਹੈ, ਜੋਤਿ ਵਿਚ ਜੋਤਿ ਸਮਾ ਗਈ ਹੈ।4। ਗੁਰੂ ਦੇ ਸ਼ਬਦ ਨੂੰ ਸਮਝਣ ਨਾਲ ਇਕ ਗੁਰੂ (ਨਾਨਕ) ਦਾ ਇਕ ਚੇਲਾ (ਗੁਰੂ ਅੰਗਦ) ਹੋ ਗਿਆ।5। (ਗੁਰੂ ਨਾਨਕ ਦੇਵ ਦੀ) ਕ੍ਰਿਪਾ ਨਾਲ ਜਦੋਂ (ਗੁਰੂ ਅੰਗਦ ਨਾਲ) ਪ੍ਰੇਮ ਪੂਰਵਕ ਮੇਲ ਹੋਇਆ (ਤਾਂ ਉਸ ਨੂੰ) ਭੈ ਅਤੇ ਭਾਉ (ਪ੍ਰੇਮ) ਚੰਗੇ ਲਗਣ ਲਗੇ।6।

੨

ਗੁਰਸਿੱਖ ਤੋਂ (ਅਗੇ ਅਨੇਕ) ਗੁਰਸਿੱਖ ਹੁੰਦੇ ਹਨ, (ਪਰ) ਪੀਰਾਂ ਤੋਂ ਪੀਰ ਕੋਈ (ਵਿਰਲਾ) ਹੀ ਹੁੰਦਾ ਹੈ।1। ਸ਼ਬਦ ਵਿਚ ਸੁਰਤਿ ਟਿਕਾਉਣ ਵਾਲਾ ਚੇਲਾ ਹੈ, ਉਹੀ ਗੁਰੂ ਪਰਮੇਸ਼ੁਰ ਵੀ ਹੈ।2। ਦ੍ਰਿਸ਼ਟੀ ਵਿਚ ਗੁਰੂ ਦੇ ਦਰਸ਼ਨ ਦਾ ਧਿਆਨ ਗੁਰੂ ਰੂਪ ਹੀ ਕਰ ਦਿੰਦਾ ਹੈ।3। (ਉਹ) ਸ਼ਬਦ ਵਿਚ ਸੁਰਤਿ ਨੂੰ ਜੋੜ ਕੇ ਕੀਰਤਨ ਕਰਦਾ ਹੈ ਅਤੇ ਸਤਿਸੰਗਤ ਵਿਚ (ਉਸ ਦਾ) ਵਿਚਾਰ ਕਰਦਾ (*ਵਿਲੋਈ*) ਹੈ।4। 'ਵਾਹਿਗੁਰੂ' (ਸ਼ਬਦ) ਗੁਰੂ ਦਾ ਮੰਤਰ ਹੈ (ਜਿਸ ਨੂੰ) ਜਪਣ ਨਾਲ ਹਉਮੈ ਖ਼ਤਮ ਹੁੰਦੀ ਹੈ।5। ਆਪਾ ਭਾਵ ਖ਼ਤਮ ਕਰਨ ਨਾਲ (ਸ਼ੁੱਧ) ਆਪਾ ਪ੍ਰਤੀਤ ਹੋਣ ਲਗਦਾ ਹੈ ਅਤੇ ਗੁਣ ਗੁਣਾਂ ਵਾਲੇ ਵਿਚ ਪਰੁਚ ਜਾਂਦਾ ਹੈ (ਅਰਥਾਤ ਚੇਲਾ ਗੁਰੂ ਵਿਚ ਸਮਾ ਜਾਂਦਾ ਹੈ)।6।

੩

ਦਰਸਨ ਦਿਸਟਿ ਸੰਜੋਗ ਹੈ ਭੈ ਭਾਇ ਸੰਜੋਈ॥ (1)
ਸਬਦ ਸੁਰਤਿ ਬੈਰਾਗੁ ਹੈ ਸੁਖ ਸਹਜ ਅਰੋਗੀ॥ (2)
ਮਨ ਬਚ ਕਰਮ ਨ ਭਰਮੁ ਹੈ ਜੋਗੀਸਰੁ ਜੋਗੀ॥ (3)
ਪਿਰਮ ਪਿਆਲਾ ਪੀਵਣਾ ਅੰਮ੍ਰਿਤ ਰਸ ਭੋਗੀ॥ (4)
ਗਿਆਨ ਧਿਆਨ ਸਿਮਰਣੁ ਮਿਲੈ ਪੀ ਅਪਿਓ ਅਸੋਗੀ ॥ (5)

੪

ਗੁਰਮੁਖਿ ਸੁਖ ਫਲੁ ਪਿਰਮ ਰਸੁ ਕਿਉ ਆਖਿ ਵਖਾਣੈ॥ (1)
ਸੁਣਿ ਸੁਣਿ ਆਖਣੁ ਆਖਣਾ ਓਹੁ ਸਾਉ ਨ ਜਾਣੈ॥ (2)
ਬ੍ਰਹਮਾ ਬਿਸਨੁ ਮਹੇਸੁ ਮਿਲਿ ਕਥਿ ਵੇਦ ਪੁਰਾਣੈ॥ (3)
ਚਾਰਿ ਕਤੇਬਾ ਆਖੀਅਨਿ ਦੀਨ ਮੁਸਲਮਾਣੈ॥ (4)
ਸੇਖ ਨਾਗੁ ਸਿਮਰਣੁ ਕਰੈ ਸਾਂਗੀਤ ਸੁਹਾਣੈ॥ (5)
ਅਨਹਦ ਨਾਦ ਅਸੰਖਿ ਸੁਣਿ ਹੋਏ ਹੈਰਾਣੈ॥ (6)
ਅਕਥ ਕਥਾ ਕਰ ਨੇਤ ਨੇਤ ਪੀਲਾਏ ਭਾਣੈ॥ (7)

੫

ਗੁਰਮੁਖਿ ਸੁਖ ਫਲੁ ਪਿਰਮੁ ਰਸੁ ਛਿਅ ਰਸ ਹੈਰਾਣਾ ॥(1)
ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ॥ (2)
ਨਿਝਰ ਧਾਰ ਹਜਾਰ ਹੋਇ ਭੈ ਚਕਿਤ ਭੁਲਾਣਾ॥ (3)
ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ॥ (4)
ਵੀਹ ਇਕੀਹ ਚੜਾਉ ਚੜਿ ਪਰਚਾ ਪਰਵਾਣਾ॥ (5)
ਪੀਤੈ ਬੋਲਿ ਨ ਹੰਘਈ ਆਖਾਣ ਵਖਾਣਾ ॥ (6)

੬

ਗਲੀ ਸਾਦੁ ਨ ਆਵਈ ਜਿਚਰੁ ਮੁਹੁ ਖਾਲੀ॥ (1)

੩

ਜਿਸ ਦੀ ਦ੍ਰਿਸ਼ਟੀ ਦਾ (ਗੁਰੂ ਦੇ) ਦਰਸ਼ਨ ਨਾਲ ਮੇਲ ਹੈ, (ਉਹ) ਭੈ ਅਤੇ ਭਾਉ ਦਾ ਵੀ ਮੇਲ ਕਰਨ ਵਾਲਾ ਹੈ।1। (ਜਿਸ ਦਾ) ਸ਼ਬਦ-ਸੁਰਤਿ ਪ੍ਰਤਿ ਵੈਰਾਗ ਭਾਵ ਹੈ (ਉਹ) ਸਹਿਜ ਸੁਖ ਕਾਰਣ (ਸਦਾ ਹੀ) ਅਰੋਗ ਹੈ।2। (ਜਿਸ ਦੇ) ਮਨ, ਬਚਨ ਅਤੇ ਕਰਮ ਵਿਚ ਕੋਈ ਭਰਮ ਨਹੀਂ ਹੈ, (ਉਹ) ਜੋਗੀ ਸ੍ਰੇਸ਼ਠ ਜੋਗੀ ਹੈ।3। (ਉਹ) ਪ੍ਰੇਮ ਦਾ ਪਿਆਲਾ ਪੀਂਦਾ ਹੈ ਅਤੇ (ਸਦਾ) ਅੰਮ੍ਰਿਤ ਦੇ ਰਸ ਦਾ ਭੋਗ ਕਰਦਾ ਹੈ।4। (ਉਸ ਦਾ) ਗਿਆਨ, ਧਿਆਨ ਅਤੇ ਸਿਮਰਨ (ਵਿਚ ਮਨ ਟਿਕਿਆ ਹੁੰਦਾ ਹੈ, ਉਹ) ਅੰਮ੍ਰਿਤ ਪਾਨ ਕਰਕੇ ਸੋਗ-ਰਹਿਤ ਹੋ ਜਾਂਦਾ ਹੈ।5।

੪

ਗੁਰਮੁਖ ਨੇ ਪ੍ਰੇਮ ਰਸ ਰਾਹੀਂ ਜੋ ਸੁਖ-ਫਲ (ਪ੍ਰਾਪਤ ਕੀਤਾ ਹੈ, ਉਸ ਦਾ) ਆਖ ਕੇ ਕਿਵੇਂ ਬਖਾਨ ਕਰੀਏ।1। ਜੋ ਸੁਣ ਸੁਣ ਕੇ (ਉਸ ਦਾ) ਬਖਾਨ ਕਰਦਾ ਹੈ, ਉਹ (ਅਸਲੋਂ ਉਸ ਦੇ) ਸੁਆਦ ਨੂੰ ਨਹੀਂ ਜਾਣਦਾ।2। ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਵੇਦਾਂ ਪੁਰਾਣਾਂ ਦਾ ਕਥਨ ਕਰਦੇ ਹਨ (ਪਰ ਪ੍ਰੇਮ ਦਾ ਵਾਸਤਵਿਕ ਭੇਦ ਨਹੀਂ ਪਾ ਸਕਦੇ)।3। (ਇਸੇ ਤਰ੍ਹਾਂ) ਮੁਸਲਮਾਨੀ ਧਰਮ ਵਾਲੇ ਵੀ ਚਾਰ ਕਤੇਬਾਂ ਦਾ ਬਖਾਨ ਕਰਦੇ ਹਨ (ਪਰ ਈਸ਼ਵਰੀ ਪ੍ਰੇਮ ਦੇ ਭੇਦ ਨੂੰ ਨਹੀਂ ਪਾ ਸਕਦੇ)।4। ਸ਼ੇਸ਼ ਨਾਗ ਸਿਮਰਨ ਕਰਦਾ ਹੈ ਅਤੇ ਸੁੰਦਰ ਗੀਤ (ਗਾਉਂਦਾ ਹੈ ਪਰ ਪ੍ਰੇਮ ਦੇ ਸਰੂਪ ਨੂੰ ਨਹੀਂ ਸਮਝਦਾ)।5। ਅਸੰਖਾਂ ਜੋਗੀ ਅਨਹਦ ਨਾਦ ਨੂੰ ਸੁਣ ਕੇ ਹੈਰਾਨ ਹੋਏ ਰਹਿੰਦੇ ਹਨ (ਪਰ ਪ੍ਰੇਮ ਨੂੰ ਨਹੀਂ ਸਮਝਦੇ)।6। (ਸਭ) ਅਕਥ (ਪ੍ਰਭੂ) ਦੀ ਕਥਾ ਕਰਨ ਉਪਰੰਤ (ਉਸ ਨੂੰ) ਨੇਤਿ ਨੇਤਿ ਕਹਿੰਦੇ ਹਨ। (ਪਰਮਾਤਮਾ ਆਪਣੇ) ਭਾਣੇ ਵਿਚ ਹੀ (ਪ੍ਰੇਮ-ਰਸ) ਪਿਲਾਉਂਦਾ ਹੈ।7।

੫

ਗੁਰਮੁਖ ਦੇ ਪ੍ਰੇਮ ਰਸ ਰੂਪ ਸੁਖ ਫਲ ਅਗੇ ਛੇ ਰਸ ਵੀ ਹੈਰਾਨ ਹੁੰਦੇ ਹਨ।1। ਛਤੀਹ ਪ੍ਰਕਾਰ ਦੇ ਅੰਮ੍ਰਿਤ-ਰਸ ਵੀ (ਸੁਖ ਫਲ ਦੇ ਰਸ ਨੂੰ) ਤਰਸਦੇ ਹਨ (ਜੋ ਉਸ ਦੇ) ਅਸਚਰਜ ਅਗੇ ਹੈਰਾਨ ਹੋਏ ਪਏ ਹਨ।2। (ਦਸਮ ਦੁਆਰ ਤੋਂ ਝਰਨ ਵਾਲੀਆਂ) ਹਜ਼ਾਰਾਂ ਨਿਝਰ ਧਾਰਾਵਾਂ ਵੇਖ ਕੇ ਹੈਰਾਨ ਹੋ ਰਹੀਆਂ ਹਨ (ਅਤੇ ਆਪਣੇ ਸਰੂਪ ਨੂੰ) ਭੁਲ ਰਹੀਆਂ ਹਨ।3। ਇੜਾ, ਪਿੰਗਲਾ, ਸੁਖਮਨਾ (ਵਿਚੋਂ ਨਿਕਲਣ ਵਾਲਾ) ਸੋਹੰ ਮੰਤਰ ਵੀ (ਇਸ ਦੇ) ਸਮਾਨ ਨਹੀਂ ਹੈ।4। ਸੰਸਾਰਿਕਤਾ ਤੋਂ ਉਪਰ ਹੋ ਕੇ ਤੁਰੀਆ-ਪਦ ਪਹੁੰਚਣ ਤੇ ਹੀ ਪ੍ਰੇਮ ਦਾ ਮੇਲ ਪ੍ਰਵਾਨ ਹੁੰਦਾ ਹੈ।5। (ਇਹ ਗੱਲ) ਮੰਨੀ ਪ੍ਰਮੰਨੀ ਹੈ (ਕਿ ਉਸ ਰਸ ਨੂੰ) ਪੀਣ ਤੇ ਬਖਾਨ ਨਹੀਂ ਕੀਤਾ ਜਾ ਸਕਦਾ।6।

੬

ਗੱਲਾਂ ਨਾਲ ਸੁਆਦ ਨਹੀਂ ਆਉਂਦਾ, ਜਦੋਂ ਤਕ ਮੂੰਹ ਖ਼ਾਲੀ ਹੈ।1।

ਮੁਹੁ ਭਰੀਐ ਕਿਉ ਬੋਲੀਐ ਰਸ ਜੀਭ ਰਸਾਲੀ॥ (2)
ਸਬਦੁ ਸੁਰਤ ਸਿਮਰਣ ਉਲੰਘਿ ਨਹਿ ਨਦਰਿ ਨਿਹਾਲੀ॥ (3)
ਪੰਥੁ ਕੁਪੰਥੁ ਨ ਸੁਝਈ ਅਲਮਸਤ ਖਿਆਲੀ॥ (4)
ਡਗਮਗ ਚਾਲ ਸੁਢਾਲ ਹੈ ਗੁਰਮਤਿ ਨਿਰਾਲੀ॥ (5)
ਚੜਿਆ ਚੰਦੁ ਨ ਲੁਕਈ ਢਕਿ ਜੋਤਿ ਕੁਨਾਲੀ ॥ (6)

੭

ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ॥ (1)
ਲਖ ਕਪੂਰ ਕਥੂਰੀਆ ਅੰਬਰ ਮਹਕੰਦੇ॥ (2)
ਲਖ ਲਖ ਗਉੜੇ ਮੇਦ ਮਿਲਿ ਕੇਸਰ ਚਮਕੰਦੇ॥ (3)
ਸਭ ਸੁਗੰਧ ਰਲਾਇਕੈ ਅਰਗਜਾ ਕਰੰਦੇ॥ (4)
ਲਖ ਅਰਗਜੇ ਫੁਲੇਲ ਫੁਲ ਫੁਲਵਾੜੀ ਸੰਦੇ॥ (5)
ਗੁਰਮੁਖਿ ਸੁਖ ਰਲ ਪਿਰਮ ਰਸੁ ਵਾਸੁ ਨ ਲਹੰਦੇ ॥ (6)

੮

ਰੂਪ ਸਰੂਪ ਅਨੂਪ ਲਖ ਇੰਦ੍ਰ ਪੁਰੀ ਵਸੰਦੇ॥ (1)
ਰੰਗ ਬਿਰੰਗ ਸੁਰੰਗ ਲਖ ਬੈਕੁੰਠ ਰਹੰਦੇ॥ (2)
ਲਖ ਜੋਬਨ ਸੀਗਾਰ ਲਖ ਲਖ ਵੇਸ ਕਰੰਦੇ॥ (3)
ਲਖ ਦੀਵੇ ਲਖ ਤਾਰਿਆ ਜੋਤਿ ਸੂਰਜ ਚੰਦੇ॥ (4)
ਰਤਨ ਜਵਾਹਰ ਲਖ ਮਣੀ ਜਗਮਗ ਟਹਕੰਦੇ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸ ਜੋਤੀ ਨ ਪੁਜੰਦੇ ॥ (6)

੯

ਚਾਰਿ ਪਦਾਰਥ ਰਿਧਿ ਸਿਧਿ ਨਿਧਿ ਲਖ ਕਰੋੜੀ॥ (1)
ਲਖ ਪਾਰਸ ਲਖ ਪਾਰਜਾਤੁ ਲਖ ਲਖਮੀ ਜੋੜੀ॥ (2)
ਲਖ ਚਿੰਤਾਮਣਿ ਕਾਮਧੇਨੁ ਚਤੁਰੰਗ ਚਮੋੜੀ॥ (3)
ਮਾਣਕ ਮੋਤੀ ਹੀਰਿਆ ਨਿਰਮੋਲ ਮਰੋੜੀ॥ (4)
ਲਖ ਕਵਲਾਸ ਸੁਮੇਰ ਲਖ ਲਖ ਰਾਜ ਬਹੋੜੀ॥ (5)
ਗੁਰਮੁਖਿ ਸੁਖ ਫਲੁ ਪ੍ਰਿਮ ਰਸੁ ਮੁਲ ਅਮੁਲੁ ਸੁਥੋੜੀ ॥ (6)

ਭਰੇ ਹੋਏ ਮੂੰਹ ਨਾਲ ਕਿਵੇਂ ਬੋਲਿਆ ਜਾ ਸਕਦਾ ਹੈ (ਕਿਉਂਕਿ) ਜੀਭ ਰਸ ਵਿਚ ਮਗਨ ਹੁੰਦੀ ਹੈ।2। ਸ਼ਬਦ-ਸੁਰਤਿ ਵਿਚ ਸਿਮਰਨ ਨੂੰ ਉਲੰਘਣ ਉਪਰੰਤ (ਹੋਰ ਕੋਈ ਚੀਜ਼) ਨਜ਼ਰ ਨਹੀਂ ਆਉਂਦੀ।3। (ਜੋ) ਪੂਰਣ ਮਸਤੀ ਦੀ ਅਵਸਥਾ ਵਿਚ ਹੁੰਦੇ ਹਨ, (ਉਨ੍ਹਾਂ ਨੂੰ) ਮਾੜਾ ਚੰਗਾ ਮਾਰਗ ਪਤਾ ਨਹੀਂ ਲਗਦਾ।4। ਗੁਰਮਤਿ ਨਿਰਾਲੀ ਹੈ, (ਇਸ ਨਾਲ) ਡਗਮਗ ਚਾਲ ਵੀ ਸੁਹਾਵਣੀ ਲਗਦੀ ਹੈ।5। ਚੜ੍ਹਿਆ ਹੋਇਆ ਚੰਦ੍ਰਮਾ (ਕਦੇ) ਲੁਕ ਨਹੀਂ ਸਕਦਾ, (ਭਾਵੇਂ ਉਸ ਦੀ) ਜੋਤਿ ਨੂੰ ਕੁਨਾਲੀ ਨਾਲ ਕਿਉਂ ਨ ਢਕਿਆ ਜਾਵੇ।6।

੭

ਲੱਖ ਲੱਖ ਬਾਵਨ ਚੰਦਨ ਅਤੇ ਲੱਖਾਂ ਅਗਰ ਮਿਲਾ ਦੇਈਏ।1। ਲੱਖਾਂ ਕਪੂਰ, ਲੱਖਾਂ ਕਸਤੂਰੀਆਂ ਅਤੇ ਲੱਖਾਂ ਅੰਬਰ (ਵਿਸ਼ੇਸ਼ ਕਿਸਮ ਦਾ ਇਤਰ) ਮਹਿਕ ਰਹੇ ਹੋਣ।2। ਲੱਖਾਂ ਗੋਰੋਚਨ ਲੱਖਾਂ ਮੁਸ਼ਕ (*ਗਉੜੇ*) ਬਿਲਾਈ (*ਮੇਦ*) ਅਤੇ ਸਭ ਤਰ੍ਹਾਂ ਦੇ ਕੇਸਰ ਮਿਲ ਕੇ ਸੁਗੰਧ ਖਿਲਾਰਦੇ ਹੋਣ।3। ਸਾਰੀਆਂ ਸੁਗੰਧੀਆਂ ਰਲਾ ਕੇ ਅਰਗਜਾ (ਅਰਥਾਤ ਬਾਈ ਸੁਗੰਧਾਂ ਦਾ ਮੇਲ) ਕਰ ਲਈਏ।4। ਲੱਖਾਂ ਹੀ ਅਰਗਜੇ ਅਤੇ ਫੁਲੇਲਾਂ ਅਤੇ ਫੁਲਵਾੜੀ ਦੇ ਫੁਲ ਹੋਣ।5। (ਪਰ ਇਹ ਸਾਰੇ) ਗੁਰਮੁਖ ਦੇ ਸੁਖ ਫਲ ਦੇ ਪ੍ਰੇਮ ਰਸ ਦੀ ਵਾਸਨਾ ਤਕ ਨਹੀਂ ਲੈ ਸਕਦੇ।6।

੮

ਲੱਖਾਂ ਅਨੂਪਮ ਸਰੂਪ ਇੰਦ੍ਰਪੁਰੀ ਵਿਚ ਵਸਦੇ ਹੋਣ।1। ਲੱਖਾਂ ਰੰਗਾ, ਬੇਮਿਸਾਲ ਰੰਗਾਂ ਅਤੇ ਸੁੰਦਰ ਰੰਗਾਂ ਵਾਲੇ ਬੈਕੁੰਠ ਵਿਚ ਰਹਿੰਦੇ ਹੋਣ।2। ਲੱਖਾਂ ਹੀ ਜੋਬਨ, ਲੱਖਾਂ ਸ਼ਿੰਗਾਰ ਅਤੇ ਲੱਖਾਂ ਹੀ ਵੇਸ਼ ਕਰਨ ਵਾਲੇ ਹੋਣ।3। ਲੱਖਾਂ ਦੀਵੇ, ਲੱਖਾਂ ਤਾਰੇ, ਸੂਰਜ ਅਤੇ ਚੰਦ੍ਰਮਾ ਪ੍ਰਕਾਸ਼ ਕਰਦੇ ਹੋਣ।4। ਲੱਖਾਂ ਰਤਨ, ਜਵਾਹਰ ਅਤੇ ਮਣੀਆਂ ਜਗਮਗ ਕਰਦੇ ਟਹਿਕ ਰਹੇ ਹੋਣ।5। ਗੁਰਮੁਖ ਦੇ ਸੁਖਫਲ ਦੇ ਪ੍ਰੇਮ ਰਸ ਦੀ ਜੋਤਿ ਨੂੰ (ਇਹ ਸਭ) ਨਹੀਂ ਪਹੁੰਚ ਸਕਦੇ।6।

੯

ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਅਤੇ ਰਿਧੀਆਂ, ਸਿਧੀਆਂ ਅਤੇ ਨਿਧੀਆਂ ਕਰੋੜਾਂ ਹੋਣ।1। ਲੱਖਾਂ ਪਾਰਸ, ਲੱਖਾਂ ਪਾਰਜਾਤ ਬ੍ਰਿਛ ਅਤੇ ਲੱਖਾਂ ਲਛਮੀਆਂ ਜੋੜੀਆਂ ਜਾਣ।2। ਲੱਖਾਂ ਚਿੰਤਾਮਣੀਆਂ, ਲੱਖਾਂ ਕਾਮਧੇਨੂਆਂ ਅਤੇ ਚਾਰ ਪ੍ਰਕਾਰ ਦੀ ਸੈਨਾ ਨਾਲ ਜੁੜੀ ਹੋਵੇ।3। ਅਮੋਲਕ ਮਾਣਕਾਂ, ਹੀਰਿਆਂ ਦਾ ਢੇਰ (*ਮਰੋੜੀ*) ਲਗਿਆ ਹੋਵੇ।4। ਲੱਖਾਂ ਚਾਂਦੀ ਦੇ ਪਹਾੜ (*ਕਵਿਲਾਸ*), ਲੱਖਾਂ ਸੁਮੇਰ ਪਰਬਤ ਅਤੇ ਲੱਖਾਂ ਰਾਜੇ ਹੋਣ।5। ਗੁਰਮੁਖਾਂ ਦੇ ਸੁਖ-ਫਲ ਦੇ ਪ੍ਰੇਮ-ਰਸ ਦੇ ਮੁਲ ਅਗੇ (ਇਹ ਸਭ) ਤੁਛ ਹਨ।6।

੧੦

ਗੁਰਮੁਖਿ ਸੁਖ ਫਲ ਲਖ ਲਖ ਲਹਿਰ ਤਰੰਗਾ॥ (1)
ਲਖ ਦਰੀਆਉ ਸਮਾਉ ਕਰਿ ਲਖ ਲਹਿਰੀ ਅੰਗਾ॥ (2)
ਲਖ ਦਰੀਆਉ ਸਮੁੰਦ ਵਿਚਿ ਲਖ ਤੀਰਥ ਗੰਗਾ॥ (3)
ਲਖ ਸਮੁੰਦ ਗੜਾੜ ਵਿਚਿ ਬਹੁ ਰੰਗ ਬਿਰੰਗਾ॥ (4)
ਲਖ ਗੜਾੜ ਤਰੰਗਿ ਵਿਚਿ ਲਖ ਅਝੁ ਕਿਣੰਗਾ॥ (5)
ਪਿਰਮ ਪਿਆਲਾ ਪੀਵਦਾ ਕੋ ਬੁਰਾ ਨ ਚੰਗਾ ॥ (6)

੧੧

ਇਕ ਕਵਾਉ ਪਸਾਉ ਕਰਿ ਓਅੰਕਾਰੁ ਸੁਣਾਇਆ॥ (1)
ਓਅੰਕਾਰਿ ਅਕਾਰ ਲਖ ਬ੍ਰਹਮੰਡ ਬਣਾਇਆ॥ (2)
ਪੰਜਿ ਤਤੁ ਉਤਿਪਤਿ ਲਖ ਤ੍ਰੈ ਲੋਅ ਸੁਹਾਇਆ॥ (3)
ਜਲਿ ਥਲਿ ਗਿਰਿ ਤਰਵਰ ਸਫਲ ਦਰੀਆਵ ਚਲਾਇਆ॥ (4)
ਲਖ ਦਰੀਆਉ ਸਮਾਉ ਕਰਿ ਤਿਲ ਤੁਲ ਨ ਤੁਲਾਇਆ॥ (5)
ਕੁਦਰਤਿ ਇਕ ਅਤੋਲਵੀਂ ਲੇਖਾ ਨਾ ਲਿਖਾਇਆ॥ (6)
ਕੁਦਰਤਿ ਕੀਮ ਨ ਜਾਣੀਐ ਕਾਦਰੁ ਕਿਨਿ ਪਾਇਆ ॥ (7)

੧੨

ਗੁਰਮੁਖਿ ਸੁਖ ਫਲ ਪ੍ਰੇਮ ਰਸੁ ਅਬਿਗਤਿ ਗਤਿ ਭਾਈ॥ (1)
ਪਾਰਾਵਾਰੁ ਅਪਾਰ ਹੈ ਕੋ ਆਇ ਨ ਜਾਈ॥ (2)
ਆਦਿ ਅੰਤ ਪਰਜੰਤ ਨਾਹਿ ਪਰਮਾਦਿ ਵਡਾਈ॥ (3)
ਹਾਥਿ ਨ ਪਾਇ ਅਥਾਹ ਦੀ ਅਸਗਾਹ ਸਮਾਈ॥ (4)
ਪਿਰਮ ਪਿਆਲੇ ਬੂੰਦ ਇਕ ਕਿਨਿ ਕੀਮਤਿ ਪਾਈ॥ (5)
ਅਗਮਹੁ ਅਗਮ ਅਗਾਧਿ ਬੋਧ ਗੁਰ ਅਲਖੁ ਲਖਾਈ ॥ (6)

੧੩

ਗੁਰਮੁਖਿ ਸੁਖ ਫਲੁ ਪਿਰਮ ਰਸੁ ਤਿਲੁ ਅਲਖੁ ਅਲੇਖੈ॥ (1)
ਲਖ ਚਉਰਾਸੀਹ ਜੂਨਿ ਵਿਚਿ ਜੀਅ ਜੰਤੁ ਵਿਸੇਖੈ॥ (2)
ਸਭਨਾ ਦੀ ਰੋਮਾਵਲੀ ਬਹੁ ਬਿਧਿ ਬਹੁ ਭੇਖੈ॥ (3)
ਰੋਮਿ ਰੋਮਿ ਲਖ ਲਖ ਸਿਰ ਮੁਹੁ ਲਖ ਸਰੇਖੈ॥ (4)
ਲਖ ਲਖ ਮੁਹਿ ਮੁਹਿ ਜੀਭੁ ਕਰਿ ਸੁਣ ਬੋਲੈ ਦੇਖੈ॥ (5)

੧੦

ਗੁਰਮੁਖ ਨੂੰ ਲੱਖਾਂ ਲਹਿਰਾਂ ਅਤੇ ਤਰੰਗਾਂ ਵਿਚ ਇਕ (ਪ੍ਰਭੂ ਨੂੰ) ਪਛਾਣਨ ਨਾਲ ਸੁਖ ਫਲ ਪ੍ਰਾਪਤ ਹੁੰਦਾ ਹੈ।1। ਲੱਖਾਂ ਦਰਿਆਵਾਂ ਦੇ ਸ਼ਰੀਰਾਂ ਵਿਚ ਲੱਖਾਂ ਲਹਿਰਾਂ ਦੀ ਸਮਾਈ ਹੁੰਦੀ ਹੈ।2। ਲੱਖਾਂ ਦਰਿਆ, ਲੱਖਾਂ ਹੀ ਗੰਗਾ ਵਰਗੇ ਤੀਰਥ ਸਮੁੰਦਰ ਵਿਚ ਸਮਾਉਂਦੇ ਹਨ।3। ਬਹੁਤ ਰੰਗਾਂ ਵਾਲੇ ਲੱਖਾਂ ਸਮੁੰਦਰ ਮਹਾ ਸਾਗਰ (*ਗੜਾੜ*) ਵਿਚ ਸਮਾਉਂਦੇ ਹਨ।4। ਲੱਖਾਂ ਮਹਾ-ਸਾਗਰ ਇਕ ਤਰੰਗ ਵਿਚ ਸਮਾਏ ਹਨ ਅਤੇ ਲੱਖਾਂ ਤਰੰਗ ਇਕ ਹੰਝੂ (*ਅਝੁ*) ਦੇ ਕਿਣਕੇ ਵਿਚ ਹਨ।5। (ਪ੍ਰੇਮੀਆਂ ਨੇ ਤਾਂ) ਪ੍ਰੇਮ ਦਾ ਪਿਆਲਾ ਪੀਣਾ ਹੈ, (ਉਨ੍ਹਾਂ ਲਈ ਕੋਈ) ਚੰਗਾ ਮੰਦਾ ਨਹੀਂ ਹੈ।6।

੧੧

(ਪਰਮਾਤਮਾ ਨੇ) 'ਓਅੰਕਾਰ' (ਸ਼ਬਦ) ਸੁਣਾ ਕੇ ਇਕ ਵਾਕ ਨਾਲ (ਸਾਰੀ) ਸ੍ਰਿਸ਼ਟੀ ਦਾ ਪ੍ਰਸਾਰ ਕੀਤਾ।1। (ਫਿਰ) ਓਅੰਕਾਰ ਤੋਂ ਲੱਖਾਂ ਆਕਾਰ ਬਣਾ ਕੇ ਬ੍ਰਹਮੰਡ ਦੀ ਸਿਰਜਨਾ ਕੀਤੀ।2। ਪੰਜ ਤੱਤ੍ਵਾਂ ਤੋਂ ਲੱਖਾਂ ਦੀ ਉਤਪਤੀ ਕੀਤੀ ਅਤੇ ਤਿੰਨ ਲੋਕਾਂ ਨੂੰ ਸਜਾਇਆ।3। ਜਲ, ਥਲ, ਪਹਾੜ, ਫਲਾਂ ਵਾਲੇ ਬ੍ਰਿਛ ਅਤੇ ਨਦੀਆਂ ਸ਼ੁਰੂ ਕੀਤੀਆਂ।4। ਲੱਖਾਂ ਦਰਿਆਵਾਂ ਦਾ ਤੋਲ ਬਣਾ ਕੇ ਤੋਲੀਏ ਤਾਂ ਉਸ ਨੂੰ ਤਿਲ ਜਿੰਨਾ ਤੋਲਿਆ ਨਹੀਂ ਜਾ ਸਕਦਾ।5। ਕੁਦਰਤ ਇਕ ਅਤੋਲਵੀ ਸੱਤਾ ਹੈ, (ਉਸ ਦਾ) ਲੇਖਾ ਨਹੀਂ ਕੀਤਾ ਜਾ ਸਕਦਾ।6। (ਜੇ) ਕੁਦਰਤ ਦੀ ਕੀਮਤ ਨਹੀਂ ਪਾਈ ਜਾ ਸਕਦੀ ਤਾਂ ਕਾਦਰ (ਪ੍ਰਭੂ) ਨੂੰ ਕੌਣ ਪਾ ਸਕਦਾ ਹੈ।7।

੧੨

ਹੇ ਭਾਈ! ਗੁਰਮੁਖ ਦੇ ਸੁਖ ਫਲ ਦੇ ਪ੍ਰੇਮ-ਰਸ ਦੀ ਗਤਿ ਅਵਿਅਕਤ ਹੈ।1। (ਉਸ ਦਾ) ਪਾਰ ਉਰਾਰ ਅਪਾਰ ਹੈ, ਕੋਈ ਆ ਜਾ ਨਹੀਂ ਸਕਦਾ।2। (ਉਸ ਦੇ) ਆਦਿ ਤੋਂ ਅੰਤ ਤਕ (ਉਸ ਦੀ) ਵਡਿਆਈ ਦਾ ਕੋਈ ਅੰਤ ਨਹੀਂ ਹੈ।3। (ਉਸ) ਅਥਾਹ ਸਾਗਰ ਦੀ ਹਾਥ ਨਹੀਂ ਪਾਈ ਜਾ ਸਕਦੀ, (ਉਸ ਵਿਚ) ਮਹਾਸਾਗਰ ਦੀ ਸਮਾਈ ਹੋ ਜਾਂਦੀ ਹੈ।4। (ਉਸ ਦੇ) ਪ੍ਰੇਮ ਦੇ ਪਿਆਲੇ ਦੀ ਇਕ ਬੂੰਦ ਦੀ ਵੀ ਕੀਮਤ ਕਿਸ ਨੇ ਨਹੀਂ ਪਾਈ ਹੈ।5। (ਪ੍ਰੇਮ ਰਸ ਦੀ ਸਥਿਤੀ) ਪਰੇ ਤੋਂ ਪਰੇ, ਅਗਾਧ ਗਿਆਨ ਵਾਲੀ ਹੈ, ਗੁਰੂ ਹੀ (ਉਸ ਦੀ) ਅਲੱਖ ਸਥਿਤੀ ਨੂੰ ਲਖਾ ਦਿੰਦਾ ਹੈ।6।

੧੩

ਗੁਰਮੁਖਾਂ ਦੇ ਸੁਖ ਫਲ ਦੇ ਪ੍ਰੇਮ ਰਸ ਦਾ ਇਕ ਤਿਲ ਮਾਤ੍ਰ ਵੀ ਅਲੱਖ ਅਤੇ ਅਲੇਖ ਹੈ।1। ਚੌਰਾਸੀ ਲੱਖ ਜੂਨਾਂ ਵਿਚ ਜੀਵ ਜੰਤ ਬਹੁਤ ਅਧਿਕ ਹਨ।2। (ਇਨ੍ਹਾਂ) ਸਾਰਿਆਂ (ਦੇ ਸ਼ਰੀਰ) ਉਪਰ ਬਹੁਤ ਤਰ੍ਹਾਂ ਅਤੇ ਅਨੇਕ ਰੰਗਾਂ ਦੇ ਰੋਮ ਹਨ।3। (ਜੇ ਉਨ੍ਹਾਂ) ਰੋਮਾਂ ਨਾਲ ਲੱਖ ਲੱਖ ਸਿਰ ਲਗ ਜਾਣ ਅਤੇ ਹਰ ਇਕ ਸਿਰ ਨਾਲ ਲੱਖ ਲੱਖ ਮੂੰਹ ਲਗ ਜਾਣ।4। ਲੱਖ ਲੱਖ ਮੂੰਹਾਂ ਵਿਚ ਲੱਖ ਲੱਖ ਜੀਭਾਂ ਲਗ ਜਾਣ ਅਤੇ (ਉਨ੍ਹਾਂ ਨਾਲ ਲਗੇ ਕੰਨਾਂ ਅਤੇ ਅੱਖਾਂ ਨਾਲ) ਬੋਲੇ ਅਤੇ ਵੇਖੇ।5।

ਸੰਖ ਅਸੰਖ ਇਕੀਹ ਵੀਹ ਸਮਸਰਿ ਨ ਨਿਮੇਖੈ ॥ (6)

੧੪

ਗੁਰਮੁਖਿ ਸੁਖ ਫਲ ਪਿਰਮ ਰਸੁ ਹੁਇ ਗੁਰ ਸਿਖ ਮੇਲਾ॥ (1)
ਸਬਦ ਸੁਰਤਿ ਪਰਚਾਇ ਕੈ ਨਿਤ ਨੇਹੁ ਨਵੇਲਾ॥ (2)
ਵੀਹ ਇਕੀਹ ਚੜਾਉ ਚੜਿ ਸਿਖ ਗੁਰੁ ਗੁਰੁ ਚੇਲਾ॥ (3)
ਅਪਿਉ ਪੀਐ ਅਜਰੁ ਜਰੈ ਗੁਰ ਸੇਵ ਸੁਹੇਲਾ॥ (4)
ਜੀਵਦਿਆ ਮਰਿ ਚਲਣਾ ਹਾਰਿ ਜਿਣੈ ਵਹੇਲਾ॥ (5)
ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ ॥ (6)

੧੫

ਪਾਣੀ ਕਾਠ ਨ ਡੋਬਈ ਪਾਲੈ ਦੀ ਲਜੈ॥ (1)
ਸਿਰਿ ਕਲਵਤ੍ਰ ਧਰਾਇ ਕੈ ਸਿਰਿ ਚੜਿਆ ਭਜੈ॥ (2)
ਲੋਹੇ ਜੜੀਐ ਬੋਹਿਥਾ ਭਾਰਿ ਭਰੇ ਨ ਤਜੈ॥ (3)
ਪੇਟੈ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ॥ (4)
ਅਗਰੈ ਡੋਬੈ ਜਾਣਿ ਕੈ ਨਿਰਮੋਲਕ ਧਜੈ॥ (5)
ਗੁਰਮੁਖਿ ਮਾਰਗਿ ਚਲਣਾ ਛਡਿ ਖਬੈ ਸਜੈ ॥ (6)

੧੬

ਖਾਣਿ ਉਖਾਣਿ ਕਢਿ ਆਣਦੇ ਨਿਰਮੋਲਕ ਹੀਰਾ॥ (1)
ਜਉਹਰੀਆ ਹਥਿ ਆਵਦਾ ਉਇ ਗਹਿਰ ਗੰਭੀਰਾ॥ (2)
ਮਜਲਸ ਅੰਦਰਿ ਦੇਖਦੇ ਪਾਤਿਸਾਹ ਵਜੀਰਾ॥ (3)
ਮੁਲੁ ਕਰਨਿ ਅਜਮਾਇ ਕੈ ਸਾਹਾ ਮਨ ਧੀਰਾ॥ (4)
ਅਹਰਣਿ ਉਤੈ ਰਖਿ ਕੈ ਘਣ ਘਾਉ ਸਰੀਰਾ॥ (5)
ਵਿਰਲਾ ਹੀ ਠਹਿਰਾਵਦਾ ਦਰਗਹ ਗੁਰ ਪੀਰਾ॥ (6)

੧੭

ਤਰਿ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ॥ (1)
ਜਿਣਿ ਹਾਰੈ ਹਾਰੈ ਜਿਣੈ ਏਹ ਗੁਰਮੁਖਿ ਚਾਲਾ॥ (2)

(ਫਿਰ) ਸੰਖ ਤੋਂ ਅਸੰਖ ਅਤੇ ਵੀਹ ਤੋਂ ਇਕੀਹ ਗਿਣਤੀ ਹੁੰਦੀ ਜਾਏ (ਅਰਥਾਤ ਬੇਸ਼ੁਮਾਰ ਹੋ ਜਾਵੇ), (ਤਾਂ ਵੀ ਸੁਖ ਫਲ ਦੇ ਪ੍ਰੇਮ-ਰਸ ਦੀ) ਇਕ ਨਿਮਖ ਜਿੰਨੀ ਵੀ ਬਰਾਬਰੀ ਨਹੀਂ ਹੋ ਸਕਦੀ।6।

੧੪

ਗੁਰੂ ਦੇ ਮੇਲ ਨਾਲ ਸਿੱਖ ਨੂੰ ਗੁਰਮੁਖ ਦੇ ਸੁਖ ਫਲ ਦਾ ਪ੍ਰੇਮ ਰਸ ਪ੍ਰਾਪਤ ਹੁੰਦਾ ਹੈ।1। ਸ਼ਬਦ ਵਿਚ ਸੁਰਤ ਦੇ ਜੁੜਨ ਨਾਲ ਪ੍ਰੇਮ ਨਿਤ ਨਵਾਂ ਹੁੰਦਾ ਹੈ।2। ਸੰਸਾਰਿਕ ਸੀਮਾਵਾਂ ਅਤੇ ਤੁਰੀਆ-ਪਦ ਦੀ ਚੜ੍ਹਾਈ ਚੜ੍ਹ ਕੇ ਸਿੱਖ ਗੁਰੂ ਅਤੇ ਗੁਰੂ ਚੇਲਾ ਹੁੰਦਾ ਹੈ।3। (ਇਸ ਅਵਸਥਾ ਵਿਚ ਪਹੁੰਚਣ ਤੇ ਸਿੱਖ) ਅੰਮ੍ਰਿਤ ਦਾ ਪਾਨ ਕਰਦਾ ਹੈ ਅਤੇ ਅਜਰ ਵਸਤੂ ਨੂੰ ਜਰਦਾ ਹੈ ਅਤੇ ਗੁਰੂ ਦੀ ਸੇਵਾ ਦਾ ਨਿਤ ਆਨੰਦ ਮਾਣਦਾ ਹੈ।4। (ਉਹ) ਜੀਉਂਦਿਆਂ ਮਰ ਕੇ ਚਲਦਾ ਹੈ ਅਤੇ ਹਾਰ ਕੇ ਜਿਤ ਵਲ ਸੌਖਿਆ ਚਲਦਾ ਹੈ।5। (ਜੋ ਇਸ) ਅਲੂਣੀ ਸਿਲ ਨੂੰ ਚਟਦਾ ਹੈ, (ਉਹ ਫਿਰ ਸੰਸਾਰ ਦੇ) ਲੱਖਾਂ ਅੰਮ੍ਰਿਤਾਂ ਨੂੰ ਪਰੇ ਕਰ ਦਿੰਦਾ ਹੈ।6।

੧੫

ਪਾਣੀ ਕਾਠ ਨੂੰ ਡੋਬਦਾ ਨਹੀਂ ਹੈ (ਕਿਉਂਕਿ ਆਪ) ਪਾਲੇ ਹੋਏ ਦੀ ਲਜਾ ਹੁੰਦੀ ਹੈ।1। (ਪਾਣੀ ਕਾਠ ਨੂੰ ਜਹਾਜ਼ ਦੇ ਰੂਪ ਵਿਚ) ਸਿਰ ਉਤੇ ਆਰੇ ਵਾਂਗ ਧਾਰਣ ਕਰਦਾ ਹੈ ਅਤੇ (ਉਹ ਜਲ ਦੇ) ਸਿਰ ਉਪਰ ਚੜ੍ਹ ਕੇ ਭਜਾ ਫਿਰਦਾ ਹੈ।2। ਲੋਹੇ ਨਾਲ ਜੜ੍ਹੀ ਹੋਈ ਬੇੜੀ ਦੇ ਭਾਰ ਨਾਲ ਭਰੇ ਹੋਣ ਤੇ ਵੀ (ਉਸ ਨੂੰ) ਤਿਆਗਦਾ ਨਹੀਂ ਹੈ।3। ਕਾਠ ਭਾਵੇਂ (ਆਪਣੇ ਅੰਦਰ) ਅੱਗ ਰਖਦਾ ਹੈ (ਜੋ ਪਾਣੀ ਦੀ ਵੈਰਨ ਹੈ ਤਾਂ ਵੀ) ਉਸ ਦਾ ਪਰਦਾ ਢਕਦਾ ਹੈ।4। ਅਗਰ (ਦੀ ਲਕੜੀ ਨੂੰ) ਜਾਣ ਬੁਝ ਕੇ ਡੋਬਦਾ ਹੈ (ਕਿ ਉਹ ਇਸ) ਕਾਰਣ ਨਿਰਮੋਲਕ ਹੋ ਜਾਏ।5। (ਇਸ ਲਈ) ਸਜੇ ਖਬੇ ਪਾਸਿਆਂ ਨੂੰ ਛਡ ਕੇ ਗੁਰਮੁਖਾਂ ਦੇ ਮਾਰਗ ਉਪਰ ਚਲਣਾ ਚਾਹੀਦਾ ਹੈ।6।

੧੬

ਖਾਣ ਨੂੰ ਪੁਟ ਕੇ ਨਿਰਮੋਲ ਹੀਰਾ ਕਢ ਲਿਆਉਂਦੇ ਹਨ।1। (ਫਿਰ) ਉਹ ਗਹਿਰ ਗੰਭੀਰ ਹੀਰਾ ਜੌਹਰੀਆਂ ਦੇ ਹੱਥ ਵਿਚ ਆਉਂਦਾ ਹੈ।2। ਰਾਜ-ਸਭਾ ਵਿਚ (ਉਸ ਨੂੰ) ਬਾਦਸ਼ਾਹ ਅਤੇ ਵਜ਼ੀਰ ਵੇਖਦੇ ਹਨ।3। ਧੀਰਜ ਵਾਲੇ ਸ਼ਾਹ (ਉਸ ਦੀ) ਪਰੀਖਿਆ ਕਰਵਾ ਕੇ ਮੁੱਲ ਪਾਉਂਦੇ ਹਨ।4। (ਲੋਹਾਰ ਦੀ) ਅਹਰਣ ਉਪਰ ਰਖ ਕੇ (ਉਸ ਦੇ) ਸ਼ਰੀਰ ਉਪਰ ਹਥੌੜੇ ਦੀ ਸਟ ਮਾਰਦੇ ਹਨ।5। ਗੁਰੂ-ਪੀਰਾਂ ਦੀ ਦਰਗਾਹ ਵਿਚ ਕੋਈ ਵਿਰਲਾ ਹੀ ਠਹਿਰਦਾ ਹੈ।6।

੧੭

(ਗੁਰਮੁਖ ਸਾਧਕ) ਪ੍ਰੇਮ ਦਾ ਪਿਆਲਾ ਪੀ ਕੇ (ਸੰਸਾਰ ਵਿਚ) ਤਰ ਕੇ ਵੀ ਡੁਬਦਾ ਹੈ ਅਤੇ (ਅਧਿਆਤਮਿਕ ਪਖੋਂ) ਡੁਬ ਕੇ ਵੀ ਤਰ ਜਾਂਦਾ ਹੈ।1। ਗੁਰਮੁਖਾਂ ਦੀ ਇਹ ਚਾਲ ਹੈ ਕਿ ਜਿਤ ਕੇ ਹਾਰਦਾ ਹੈ ਅਤੇ ਹਾਰ ਕੇ ਜਿਤਦਾ ਹੈ।2।

ਮਾਰਗੁ ਖੰਡੇ ਧਾਰ ਹੈ ਭਵਜਲ ਭਰਨਾਲਾ॥ (3)
ਵਾਲਹੁ ਨਿਕਾ ਆਖੀਐ ਗੁਰ ਪੰਥੁ ਨਿਰਾਲਾ॥ (4)
ਹਉਮੈਂ ਬਜਰੁ ਭਾਰ ਹੈ ਦੁਰਮਤਿ ਦੁਰਾਲਾ॥ (5)
ਗੁਰਮਤਿ ਆਪੁ ਗਵਾਇ ਕੈ ਸਿਖੁ ਜਾਇ ਸੁਖਾਲਾ ॥ (6)

੧੮

ਧਰਤਿ ਆਪ ਵੜ ਬੀਉ ਹੋਇ ਜੜ ਅੰਦਰਿ ਜੰਮੈ॥ (1)
ਹੋਇ ਬਰੂਟਾ ਚੁਹਚੁਹਾ ਮੂਲ ਡਾਲ ਧਰੰਮੈ॥ (2)
ਬਿਰਖ ਅਕਾਰ ਬਿਥਾਰੁ ਕਰਿ ਬਹੁ ਜਟਾ ਪਲੰਮੈ॥ (3)
ਜਟਾ ਲਟਾ ਮਿਲਿ ਧਰਤਿ ਵਿਚਿ ਹੋਇ ਮੂਲ ਅਗੰਮੈ॥ (4)
ਛਾਵ ਘਣੀ ਪਤ ਸੋਹਣੇ ਫਲ ਲਖ ਲਖੰਮੈ॥ (5)
ਫਲ ਫਲ ਅੰਦਰਿ ਬੀਅ ਬਹੁ ਗੁਰਸਿਖ ਮਰੰਮੈ ॥ (6)

੧੯

ਇਕੁ ਸਿਖੁ ਦੁਇ ਸਾਧਸੰਗ ਪੰਜੀ ਪਰਮੇਸਰੁ॥ (1)
ਨਉ ਅੰਗ ਨੀਲ ਅਨੀਲ ਸੁਨ ਅਵਤਾਰ ਮਹੇਸਰੁ॥ (2)
ਵੀਹ ਇਕੀਹ ਅਸੰਖ ਸੰਖ ਮੁਕਤੈ ਮੁਕਤੇਸਰੁ॥ (3)
ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ॥ (4)
ਇਕਦੂੰ ਬਿਰਖਹੁ ਲਖ ਫਲ ਫਲ ਬੀਅ ਲੋਮੇਸਰੁ॥ (5)
ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ ॥ (6)

੨੦

ਪੀਰ ਮੁਰੀਦਾ ਪਿਰਹੜੀ ਵਣਜਾਰੇ ਸਾਹੈ॥ (1)
ਸਉਦਾ ਇਕਤੁ ਹਟਿ ਹੈ ਸੰਸਾਰੁ ਵਿਸਾਹੈ॥ (2)
ਕੋਈ ਵੇਚੈ ਕਉਡੀਆ ਕੋ ਦਮ ਉਗਾਹੈ॥ (3)
ਕੋਈ ਰੁਪਯੇ ਵਿਕਣੈ ਸੁਨਈਏ ਕੋ ਡਾਹੈ॥ (4)
ਕੋਈ ਰਤਨ ਵਣੰਗਦਾ ਕਰਿ ਸਿਫਤਿ ਸਲਾਹੈ॥ (5)
ਵਣਜਿ ਸਪਤਾ ਸਾਹ ਨਾਲਿ ਵੇਸਾਹੁ ਨਿਬਾਹੈ ॥ (6)

ਭਵ ਸਾਗਰ ਉਪਰ ਇਹ ਮਾਰਗ ਖੰਡੇ ਦੀ ਧਾਰ ਵਰਗਾ (ਤੇਜ਼) ਹੈ।3। (ਗੁਰੂ ਦਾ) ਨਿਰਾਲਾ ਪੰਥ ਵਾਲ ਨਾਲੋਂ ਨਿਕਾ ਕਿਹਾ ਜਾਂਦਾ ਹੈ।4। (ਮਨੁੱਖ ਨੇ) ਹਉਮੈ ਦਾ ਕਠੋਰ ਭਾਰ ਲਦਿਆ ਹੋਇਆ ਹੈ ਅਤੇ ਦੁਰਾਚਾਰ ਕਰਕੇ ਬੁੱਧੀ ਭ੍ਰਸ਼ਟ ਹੋ ਗਈ ਹੈ।5। (ਪਰ) ਗੁਰੂ ਦੀ ਮਤਿ ਰਾਹੀਂ ਆਪਾ ਭਾਵ ਖ਼ਤਮ ਕਰਕੇ ਸਿੱਖ (ਉਸ ਮਾਰਗ ਉਪਰ) ਸੌਖ ਨਾਲ ਜਾਂਦਾ ਹੈ।6।

੧੮

ਬੋਹੜ ਦੇ ਬ੍ਰਿਛ ਦਾ ਬੀਜ ਧਰਤੀ ਵਿਚ ਵੜਦਾ ਹੈ ਅਤੇ ਅੰਦਰ (ਉਸ ਦੀ) ਜੜ ਜੰਮਦੀ ਹੈ।1। ਬੂਟਾ ਹੋ ਕੇ ਲਿਸ਼ਕਦਾ (*ਚੁਹਚੁਹਾ*) ਹੈ ਅਤੇ ਜੜਾਂ ਅਤੇ ਸ਼ਾਖਾਵਾਂ ਧਾਰਣ ਕਰਦਾ ਹੈ।2। ਬ੍ਰਿਛ ਦੇ ਆਕਾਰ ਦਾ ਵਿਸਤਾਰ ਕਰਕੇ ਬਹੁਤ ਸਾਰੀਆਂ ਜਟਾਵਾਂ ਹੇਠਾਂ ਨੂੰ ਲਮਕਾਉਂਦਾ ਹੈ।3। ਜਟਾਵਾਂ ਦੀਆਂ ਡਾਲੀਆਂ/ਲਤਾਵਾਂ ਧਰਤੀ ਨਾਲ ਮਿਲ ਕੇ ਫਿਰ ਪਕੀਆਂ ਜੜ੍ਹਾਂ ਬਣ ਜਾਂਦੀਆਂ ਹਨ।4। (ਉਸ ਦੀ) ਛਾਂ ਸੰਘਣੀ, ਪੱਤਰ ਸੋਹਣੇ ਅਤੇ ਲੱਖਾਂ ਫਲ ਲਗਦੇ ਹਨ।5। ਹਰ ਇਕ ਫਲ ਵਿਚ ਬਹੁਤ ਬੀਜ ਹੁੰਦੇ ਹਨ, (ਇਹੀ) ਗੁਰਸਿੱਖੀ ਦਾ ਭੇਦ (*ਮਰੰਮੈ*) ਹੈ।6।

੧੯

ਇਕ (ਹੋਵੇ ਤਾਂ) ਸਿੱਖ ਹੈ, ਦੋ (ਹੋਣ ਤਾਂ) ਸਾਧ ਸੰਗ ਹੈ ਅਤੇ ਪੰਜਾਂ ਵਿਚ ਪਰਮੇਸ਼੍ਵਰ ਹੁੰਦਾ ਹੈ।1। ਨੌ ਅੰਕ ਨਾਲ ਬਿੰਦੂ (*ਸੁੰਨ*) ਲਗਾਉਣ ਨਾਲ ਦਸ ਦਸ ਦਾ ਗੁਣਾਂ ਕਰਨ ਨਾਲ ਗਿਣਤੀ ਤੋਂ ਅਣਗਿਣਤ ਹੋ ਕੇ ਪ੍ਰਭੂ (*ਮਹੇਸਰੁ*) ਰੂਪ ਹੋ ਜਾਂਦੇ ਹਨ।2। ਵੀਹ ਇਕੀਹ (ਤੋਂ ਉਹ) ਸੰਖ ਤੋਂ ਅਸੰਖ ਵਾਲੇ ਹੋ ਕੇ ਮੁਕਤੀ ਤੋਂ ਮੁਕਤੀ ਦੇ ਸੁਆਮੀ ਬਣ ਜਾਂਦੇ ਹਨ।3। ਨਗਰ ਨਗਰ ਵਿਚ ਹਜ਼ਾਰਾਂ ਸਿੱਖ ਹਨ ਅਤੇ ਦੇਸਾਂ ਦੇਸਾਂ ਵਿਚ ਲੱਖਾਂ (ਗੁਰਸਿੱਖ) ਹਨ।4। ਇਕ ਬ੍ਰਿਛ ਤੋਂ ਲੱਖਾਂ ਫਲ (ਝੜਦੇ ਹਨ) ਅਤੇ ਫਲਾਂ ਵਿਚ ਬੀਜ ਮਿਲੇ ਹੋਏ ਹਨ (ਅਰਥਾਤ ਇਕ ਗੁਰੂ ਨਾਨਕ ਦੇ ਲੱਖਾਂ ਸਿੱਖ ਹਨ ਅਤੇ ਲੱਖਾਂ ਦੇ ਅੰਦਰ ਗੁਰੂ ਸ਼ਬਦ ਰੂਪ ਵਿਚ ਸਮਾਇਆ ਹੈ)।5। ਭੋਗ ਭੋਗਣ ਕਰਕੇ ਰਾਜੇਸ਼੍ਵਰ ਹਨ ਅਤੇ ਜੋਗ ਦੀ ਜੁਗਤ ਕਰਕੇ ਜੋਗੇਸ਼੍ਵਰ (ਜੋਗੀਆਂ ਦੇ ਸੁਆਮੀ) ਹਨ।6।

੨੦

ਪੀਰ ਅਤੇ ਮੁਰੀਦਾਂ ਦੀ ਪ੍ਰੀਤ ਗਾਹਕ ਅਤੇ ਸ਼ਾਹ ਵਰਗੀ ਹੈ।1। (ਨਾਮ ਦਾ) ਸੌਦਾ ਸਾਧ-ਸੰਗਤ ਰੂਪ ਇਕ ਹੱਟੀ ਤੋਂ ਸੰਸਾਰ ਖ਼ਰੀਦਦਾ ਹੈ।2। ਕੋਈ ਕੌਡੀਆਂ ਵੇਚਦਾ ਹੈ ਅਤੇ ਕੋਈ ਦਮੜਿਆਂ ਨੂੰ ਇਕੱਠਾ ਕਰਦਾ ਹੈ।3। ਕੋਈ ਰੁਪਏ ਵੇਚਦਾ ਹੈ ਅਤੇ ਕੋਈ ਮੋਹਰਾਂ (*ਸੁਨਈਏ*) ਨੂੰ ਸ਼ੁੱਧ ਕਰਦਾ ਹੈ।4। ਕੋਈ ਰਤਨਾਂ ਦਾ ਵਪਾਰ ਕਰਦਾ ਹੈ ਅਤੇ ਉਸਤਤ ਕਰਕੇ ਸਲਾਹੁੰਦਾ ਹੈ।5। ਵਣਜ ਵਪਾਰ ਚੰਗੀ ਸਾਖ ਵਾਲੇ ਸ਼ਾਹ ਨਾਲ ਕਰਨਾ ਚਾਹੀਦਾ ਹੈ ਜੋ ਵਿਸ਼ਵਾਸ ਨੂੰ ਨਿਭਾਉਂਦਾ ਹੈ।6।

੨੧

ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ॥ (1)
ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ॥ (2)
ਸਫਲੁ ਕਰੇ ਸਿਮਲੁ ਬਿਰਖੁ ਸੋਵਰਨੁ ਮਨੂਰਾ॥ (3)
ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ॥ (4)
ਘੁਘੂ ਸੁਝੁ ਸੁਝਾਇਦਾ ਸੰਖ ਮੋਤੀ ਚੂਰਾ॥ (5)
ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜੂਰਾ ॥ (6)

੨੨

ਲਖ ਉਪਮਾ ਉਪਮਾ ਕਰੈ ਉਪਮਾਨ ਵਖਾਣੈ॥ (1)
ਲਖ ਮਹਿਮਾ ਮਹਿਮਾ ਕਰੈ ਮਹਿਮਾ ਹੈਰਾਣੈ॥ (2)
ਲਖ ਮਹਾਤਮ ਮਹਾਤਮਾ ਨ ਮਹਾਤਮੁ ਜਾਣੈ॥ (3)
ਲਖ ਉਸਤਤਿ ਉਸਤਤਿ ਕਰੈ ਉਸਤਤਿ ਨ ਸਿਞਾਣੈ॥ (4)
ਆਦਿ ਪੁਰਖੁ ਆਦੇਸੁ ਹੈ ਮੈ ਮਾਣ ਨਿਮਾਣੈ ॥ (5)

੨੩

ਲਖ ਮਤਿ ਲਖ ਬੁਧਿ ਸੁਧਿ ਲਖ ਲਖ ਚਤੁਰਾਈ॥ (1)
ਲਖ ਲਖ ਉਕਤਿ ਸਿਆਣਪਾ ਲਖ ਸੁਰਤਿ ਸਮਾਈ॥ (2)
ਲਖ ਗਿਆਨ ਧਿਆਨ ਲਖ ਲਖ ਸਿਮਰਣਰਾਈ॥ (3)
ਲਖ ਵਿਦਿਆ ਲਖ ਇਸਟ ਜਪ ਤੰਤ ਮੰਤ ਕਮਾਈ॥ (4)
ਲਖ ਭੁਗਤਿ ਲਖ ਲਖ ਭਗਤਿ ਲਖ ਮੁਕਤਿ ਮਿਲਾਈ॥ (5)
ਜਿਉ ਤਾਰੇ ਦਿਹੁ ਉਗਵੈ ਆਨੇਰ ਗਵਾਈ॥ (6)
ਗੁਰਮੁਖਿ ਸੁਖ ਫਲੁ ਅਗਮੁ ਹੈ ਹੋਇ ਪਿਰਮ ਸਖਾਈ ॥ (7)

੨੪

ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ॥ (1)
ਵਿਸਮ ਹੋਇ ਵਿਸਮਾਦ ਲਖ ਲਖ ਚੋਜ ਵਿਡਾਣਾ॥ (2)
ਲਖ ਅਦਭੁਤ ਪਰਮਦਭੁਤੀ ਪਰਮਦਭੁਤ ਭਾਣਾ॥ (3)
ਅਬਿਗਤਿ ਗਤਿ ਅਗਾਧ ਬੋਧ ਅਪਰੰਪਰੁ ਬਾਣਾ॥ (4)

੨੧

(ਨਾਮ ਦਾ) ਸੌਦਾ ਇਕੋ (ਸਾਧ ਸੰਗਤ ਰੂਪ) ਹੱਟੀ ਤੋਂ ਹੁੰਦਾ ਹੈ ਪੂਰਾ ਸਤਿਗੁਰੂ (ਉਸ) ਹੱਟੀ ਦਾ ਸ਼ਾਹ ਹੈ।1। (ਉਹ) ਔਗੁਣ ਲੈ ਕੇ ਗੁਣਾਂ ਨੂੰ ਵੇਚਦਾ ਹੈ ਅਤੇ ਬੋਲਾਂ ਦਾ ਪੱਕਾ ਹੈ।2। (ਉਹ) ਸਿੰਮਲ ਬ੍ਰਿਛ (ਵਰਗਿਆਂ) ਨੂੰ ਫਲ-ਯੁਕਤ ਕਰ ਦਿੰਦਾ ਹੈ ਅਤੇ ਸੜੇ ਹੋਏ ਲੋਹੇ ਨੂੰ ਸੋਨਾ ਬਣਾ ਦਿੰਦਾ ਹੈ।3। ਬਾਂਸ ਵਿਚ ਸੁਗੰਧ ਪ੍ਰਵਿਸ਼ਟ ਕਰ ਦਿੰਦਾ ਹੈ ਅਤੇ ਕਾਂ ਨੂੰ ਹੰਸ ਨਾਲੋਂ ਘਟ ਨਹੀਂ ਰਹਿਣ ਦਿੰਦਾ।4। ਉਲੂਆਂ ਨੂੰ ਸੂਝ ਪ੍ਰਦਾਨ ਕਰਦਾ ਹੈ ਅਤੇ ਸੰਖ ਤੋਂ ਸਿਰ ਦੀ ਮਣੀ ਬਣਾ ਦਿੰਦਾ ਹੈ।5। ਜੋ (ਪ੍ਰਭੂ) ਵੇਦਾਂ ਕਤੇਬਾਂ ਦੀ ਸੂਝ ਤੋਂ ਪਰੇ ਹੈ, (ਉਸ ਨੂੰ) ਗੁਰੂ ਦੇ ਸ਼ਬਦ ਦੁਆਰਾ ਹਾਜ਼ਰ ਨਾਜ਼ਰ ਕਰ ਲੈਂਦਾ ਹੈ।6।

੨੨

ਲੱਖਾਂ (ਲੋਕ) ਪ੍ਰਭੂ ਦੀ ਉਪਮਾ ਕਰਦੇ ਹਨ, (ਪਰ ਇਕ) ਉਪਮਾ ਦੁਆਰਾ ਵੀ (ਉਸ ਦਾ) ਬਖਾਨ ਨਹੀਂ ਕਰ ਸਕਦੇ।1। ਲੱਖਾਂ ਮਹਿਮਾ ਕਰਨ ਵਾਲੇ ਮਹਿਮਾ ਕਰਕੇ ਹੈਰਾਨ ਹੁੰਦੇ ਹਨ।2। ਲੱਖਾਂ ਮਹਾਤਮ ਕਹਿਣ ਵਾਲੇ ਮਹਾਤਮ ਦਸਦੇ ਹਨ (ਪਰ ਉਹ) ਪ੍ਰਭੂ ਦੇ ਮਹਾਤਮ/ਪ੍ਰਤਾਪ ਨੂੰ ਨਹੀਂ ਜਾਣਦੇ।3। ਲੱਖਾਂ ਉਸਤਤ ਕਰਨ ਵਾਲੇ ਉਸਤਤ ਕਰਦੇ ਹਨ, (ਪਰ ਉਹ ਵਾਸਤਵਿਕ) ਉਸਤਤ ਨੂੰ ਪਛਾਣ ਨਹੀਂ ਸਕਦੇ।4। (ਉਸ) ਆਦਿ ਪੁਰਖ ਨੂੰ ਮੇਰਾ ਪ੍ਰਣਾਮ ਹੈ, (ਉਹ) ਮੇਰੇ ਨਿਮਾਣੇ ਦਾ ਮਾਣ ਹੈ।5।

੨੩

ਲੱਖਾਂ ਮਤਾਂ, ਲੱਖਾਂ ਬੁੱਧੀਆਂ, ਲੱਖਾਂ ਸ਼ੁਧੀਆਂ ਅਤੇ ਲੱਖ ਚਤੁਰਾਈਆਂ ਹੋਣ।1। ਲੱਖਾਂ ਉਕਤੀਆਂ, ਲੱਖਾਂ ਸਿਆਣਪਾਂ ਅਤੇ ਲੱਖਾਂ ਸੁਰਤੀਆਂ ਦੀ ਸਮਾਈ ਹੋਵੇ।2। ਲੱਖਾਂ ਗਿਆਨ, ਲੱਖਾਂ ਧਿਆਨ ਅਤੇ ਲੱਖਾਂ ਸਿਮਰਨ ਹੋਣ।3। ਲੱਖਾਂ ਤਰ੍ਹਾਂ ਦੀ ਵਿਦਿਆ, ਲੱਖ ਤਰ੍ਹਾਂ ਦੇ ਇਸ਼ਟ ਦੇਵਾਂ ਦੇ ਜਪ ਅਤੇ ਜੰਤ੍ਰਾਂ ਮੰਤ੍ਰਾਂ ਦੀ ਕਮਾਈ ਹੋਵੇ।4। ਲੱਖਾਂ ਤਰ੍ਹਾਂ ਦੇ ਭੋਗ-ਵਿਲਾਸ, ਲੱਖਾਂ ਤਰ੍ਹਾਂ ਦੀ ਭਗਤੀ ਅਤੇ ਲੱਖਾਂ ਤਰ੍ਹਾਂ ਦੀਆਂ ਮੁਕਤੀਆਂ ਮਿਲਾਈਆਂ ਜਾਣ।5। ਜਿਵੇਂ ਸੂਰਜ ਚੜ੍ਹਨ ਨਾਲ ਹਨੇਰਾ ਅਤੇ ਤਾਰੇ ਖ਼ਤਮ ਹੋ ਜਾਂਦੇ ਹਨ।6। ਗੁਰਮੁਖਾਂ ਦਾ ਸੁਖ ਫਲ ਅਗੰਮ ਹੈ, ਪ੍ਰੀਤਮ ਦੇ ਮੇਲ ਵਿਚ ਸਹਾਇਕ ਹੁੰਦਾ ਹੈ।7।

੨੪

ਅਸਚਰਜ (ਪ੍ਰਭੂ ਦੇ) ਅਸਚਰਜ ਰੂਪ ਨੂੰ ਵੇਖ ਕੇ ਲੱਖਾਂ ਅਸਚਰਜ ਹੈਰਾਨ ਹੋ ਰਹੇ ਹਨ।1। (ਉਸ ਦੇ) ਅਸਚਰਜ ਭਰੇ ਕੌਤਕਾਂ ਨੂੰ ਵੇਖ ਕੇ ਲੱਖਾਂ ਵਿਸਮਾਦ ਹੈਰਾਨ ਹੋ ਰਹੇ ਹਨ।2। ਪਰਮਾਤਮਾ ਦੇ ਪਰਮ ਅਦਭੁਤ ਭਾਣੇ ਉਤੇ ਕਈ ਅਸਚਰਜ ਹੈਰਾਨ ਹੋ ਰਹੇ ਹਨ।3। (ਉਸ ਦੀ) ਗਤਿ ਵਿਅਕਤ ਨਹੀਂ ਕੀਤੀ ਜਾ ਸਕਦੀ, ਬੋਧ ਅਗਾਧ ਹੈ ਅਤੇ ਸਰੂਪ (ਬਾਣਾ) ਅਪਰ ਅਪਾਰ ਹੈ।4।

ਅਕਥ ਕਥਾ ਅਜਪ ਜਪਣੁ ਨੇਤ ਨੇਤ ਵਖਾਣਾ॥ (5)
ਆਦਿ ਪੁਰਖ ਆਦੇਸੁ ਹੈ ਕੁਦਰਤਿ ਕੁਰਬਾਣਾ ॥ (6)

੨੫

ਪਾਰਬ੍ਰਹਮ ਪੂਰਣ ਬ੍ਰਹਮ ਗੁਰ ਨਾਨਕ ਦੇਉ॥ (1)
ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ॥ (2)
ਅਮਰਾਪਦ ਗੁਰ ਅੰਗਦਹੁੰ ਅਤਿ ਅਲਖ ਅਭੇਉ॥ (3)
ਗੁਰ ਅਮਰਹੁ ਗੁਰ ਰਾਮ ਨਾਮ ਗਤਿ ਅਛਲ ਛਲੇਉ॥ (4)
ਰਾਮ ਰਸਕ ਅਰਜਣ ਗੁਰੂ ਅਬਿਚਲ ਅਰਖੇਉ॥ (5)
ਹਰਿਗੋਵਿੰਦ ਗੋਵਿੰਦ ਗੁਰੁ ਕਾਰਣ ਕਰਣੇਉ ॥ (6)

## ਵਾਰ ੧੪

### ਪਉੜੀ ੧

ਸਤਿਗੁਰ ਸਚਾ ਨਾਉ ਗੁਰਮੁਖਿ ਜਾਣੀਐ॥ (1)
ਸਾਧਸੰਗਤਿ ਸਚੁ ਥਾਉ ਸਬਦਿ ਵਖਾਣੀਐ॥ (2)
ਦਰਗਹ ਸਚੁ ਨਿਆਉ ਜਲ ਦੁਧੁ ਛਾਣੀਐ॥ (3)
ਗੁਰ ਸਰਣੀ ਅਸਰਾਉ ਸੇਵ ਕਮਾਣੀਐ॥ (4)
ਸਬਦ ਸੁਰਤਿ ਸੁਣਿ ਗਾਉ ਅੰਦਰ ਆਣੀਐ॥ (5)
ਤਿਸੁ ਕੁਰਬਾਣੈ ਜਾਉ ਮਾਣ ਨਿਮਾਣੀਐ॥ (6)

੨

ਚਾਰਿ ਵਰਨ ਗੁਰੁਸਿਖ ਸੰਗਤਿ ਆਵਣਾ॥ (1)
ਗੁਰਮੁਖਿ ਮਾਰਗੁ ਵਿਖੁ ਅੰਤੁ ਨ ਪਾਵਣਾ॥ (2)
ਤੁਲਿ ਨ ਅੰਮ੍ਰਿਤ ਇਖ ਕੀਰਤਨੁ ਗਾਵਣਾ॥ (3)
ਚਾਰਿ ਪਦਾਰਥ ਭਿਖ ਭਿਖਾਰੀ ਪਾਵਣਾ॥ (4)
ਲੇਖ ਅਲੇਖ ਅਲਿਖ ਸਬਦੁ ਕਮਾਵਣਾ॥ (5)
ਸੁਝਨਿ ਭੂਰ ਭ੍ਵਿਖ ਨ ਆਪੁ ਜਣਾਵਣਾ ॥ (6)

੩

ਆਦਿ ਪੁਰਖ ਆਦੇਸਿ ਅਲਖੁ ਲਖਾਇਆ॥ (1)

(ਉਸ ਦੀ) ਕਥਾ ਅਕੱਥ ਹੈ, ਜਾਪ ਅਜਪਾ ਹੈ, (ਉਸ ਨੂੰ ਸਭ) ਨੇਤਿ ਨੇਤਿ ਬਖਾਨਦੇ ਹਨ।5। (ਉਸ) ਆਦਿ ਪੁਰਸ਼ (ਪ੍ਰਭੂ) ਨੂੰ ਪ੍ਰਣਾਮ ਹੈ, (ਉਸ ਦੀ) ਕੁਦਰਤ ਤੋਂ ਬਲਿਹਾਰ ਜਾਂਦੇ ਹਾਂ।6।

੨੫

ਗੁਰੂ ਨਾਨਕ ਦੇਵ ਪਾਰਬ੍ਰਹਮ ਸਰੂਪ ਅਤੇ ਪੂਰਣ ਬ੍ਰਹਮ ਹਨ।1। ਸੱਚੇ ਸ਼ਬਦ ਵਿਚ ਸਮਾਉਣ ਕਰਕੇ ਗੁਰੂ ਨਾਨਕ ਦੇ ਅੰਗ ਤੋਂ ਗੁਰੂ ਅੰਗਦ ਹੋਏ ਹਨ।2। ਗੁਰੂ ਅੰਗਦ ਤੋਂ ਅਮਰ ਪਦਵੀ ਪਾ ਕੇ (ਗੁਰੂ ਅਮਰ ਦਾਸ) ਹੋਏ, (ਉਨ੍ਹਾਂ ਦੀ) ਗਤਿ ਅਲੱਖ ਅਤੇ ਅਭੇਦ ਹੈ।3। ਗੁਰੂ ਅਮਰ ਦਾਸ ਤੋਂ ਗੁਰੂ ਰਾਮ ਦਾਸ ਨਾਮ ਵਾਲੇ ਹੋਏ (ਜਿਨ੍ਹਾਂ ਦੀ) ਗਤਿ ਅਛਲ ਅਤੇ ਨਿਸ਼ਕਲੰਕ ਸੀ।4। ਗੁਰੂ ਰਾਮ ਦਾਸ ਤੋਂ ਗੁਰੂ ਅਰਜਨ ਹੋਏ (ਜੋ) ਅਚਲ ਪ੍ਰਭੂ ਵਿਚ ਲੀਨ (*ਅਰਖੇਉ*) ਸਨ।5। (ਗੁਰੂ ਅਰਜਨ ਦੇਵ ਤੋਂ) ਗੁਰੂ ਹਰਿਗੋਬਿੰਦ ਗੋਬਿੰਦ ਰੂਪ ਹੋਏ (ਜੋ ਵੱਡੇ) ਕਾਰਣਾਂ ਦੇ ਕਰਨ ਵਾਲੇ ਸਨ।6।

## ਵਾਰ ੧੪

### ਪਉੜੀ ੧

ਸਤਿਗੁਰੂ (ਨਾਨਕ ਦੇਵ) ਦਾ ਨਾਮ ਸੱਚਾ ਹੈ (ਜੋ) ਗੁਰਮੁਖ ਜਾਣਦੇ ਹਨ।1। ਸਾਧ ਸੰਗਤ ਸੱਚਾ ਸਥਾਨ ਹੈ, (ਉਥੇ) ਗੁਰੂ ਦੇ ਸ਼ਬਦ ਦਾ ਬਖਾਨ ਹੁੰਦਾ ਹੈ।2। (ਗੁਰੂ ਦੀ) ਦਰਗਾਹ (ਅਰਥਾਤ ਸਾਧ ਸੰਗਤ) ਵਿਚ ਸੱਚਾ ਨਿਆਂ ਹੁੰਦਾ ਹੈ, ਜਲ ਅਤੇ ਦੁੱਧ ਨੂੰ ਨਿਖੇੜਿਆ ਜਾਂਦਾ ਹੈ।3। ਗੁਰੂ ਦੀ ਸ਼ਰਣ ਹੀ (ਸੱਚਾ) ਆਸਰਾ ਹੈ, (ਸਦਾ) ਸੇਵਾ ਕਮਾਣੀ ਚਾਹੀਦੀ ਹੈ।4। (ਗੁਰੂ ਦੇ ਸਿੱਖ) ਸ਼ਬਦ ਨੂੰ ਸੁਰਤਿ ਨਾਲ ਸੁਣ ਕੇ ਗਾਉਂਦੇ ਅਤੇ (ਹਿਰਦੇ) ਅੰਦਰ ਲਿਆਉਂਦੇ ਹਨ।5। (ਮੈਂ) ਉਸ (ਗੁਰੂ) ਤੋਂ ਕੁਰਬਾਨ ਜਾਂਦਾ ਹਾਂ (ਜੋ) ਨਿਮਾਣਿਆਂ ਦਾ ਮਾਣ ਹੈ।6।

੨

ਗੁਰਸਿੱਖਾਂ ਦੀ ਸੰਗਤ ਵਿਚ ਚੌਹਾਂ ਵਰਣਾਂ (ਦੇ ਲੋਕ) ਆਉਂਦੇ ਹਨ।1। ਗੁਰਮੁਖਾਂ ਦਾ ਮਾਰਗ ਕਠਿਨ ਹੈ, (ਉਸ ਦਾ) ਅੰਤ ਨਹੀਂ ਪਾਇਆ ਜਾ ਸਕਦਾ।2। ਅੰਮ੍ਰਿਤ ਦੇ ਬਰਾਬਰ ਗੰਨੇ (*ਇਖ*) (ਦਾ ਰਸ ਨਹੀਂ ਹੋ ਸਕਦਾ ਕਿਉਂਕਿ ਉਥੇ) ਕੀਰਤਨ ਹੁੰਦਾ ਹੈ।3। (ਉਥੇ) ਭਿਖਾਰੀ ਲੋਕ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਕਸ਼) ਦੀ ਭਿਖਿਆ ਹਾਸਲ ਕਰਦੇ ਹਨ।4। (ਜੋ) ਅਲੇਖ ਪ੍ਰਭੂ ਦੇ ਸ਼ਬਦ ਨੂੰ ਕਮਾਉਂਦੇ ਹਨ, (ਉਹ) ਲੇਖੇ ਤੋਂ ਬਚ ਜਾਂਦੇ ਹਨ।5। (ਉਨ੍ਹਾਂ ਧਰਮ-ਸਾਧਕਾਂ ਨੂੰ) ਤਿੰਨਾਂ ਕਾਲਾਂ ਦਾ ਗਿਆਨ ਹੋ ਜਾਂਦਾ ਹੈ, (ਪਰ ਉਹ) ਆਪਣੇ ਆਪ ਨੂੰ ਜਣਾਉਂਦੇ ਨਹੀਂ ਹਨ।6।

੩

ਆਦਿ ਪੁਰਖ (ਗੁਰੂ ਨਾਨਕ ਦੇਵ) ਨੂੰ ਪ੍ਰਣਾਮ ਹੈ (ਜਿਸ ਨੇ) ਅਲੱਖ ਪ੍ਰਭੂ ਲਖਾ ਦਿੱਤਾ ਹੈ।1।

ਅਨਹਦ ਸਬਦ ਅਵੇਸਿ ਅਘੜੁ ਘੜਾਇਆ॥ (2)
ਸਾਧਸੰਗਤਿ ਪਰਵੇਸਿ ਅਪਿਓ ਪੀਆਇਆ॥ (3)
ਗੁਰ ਪੂਰੇ ਉਪਦੇਸਿ ਸਚੁ ਦਿੜਾਇਆ॥ (4)
ਗੁਰਮੁਖਿ ਭੂਪਤਿ ਭੇਸਿ ਨ ਵਿਆਪੈ ਮਾਇਆ॥ (5)
ਬ੍ਰਹਮੇ ਬਿਸਨ ਮਹੇਸਿ ਨ ਦਰਸਨੁ ਪਾਇਆ ॥ (6)

੪

ਬਿਸਨੇ ਦਸ ਅਵਤਾਰ ਨਾਵ ਗਣਾਇਆ॥ (1)
ਕਰਿ ਕਰਿ ਅਸੁਰ ਸੰਘਾਰ ਵਾਦੁ ਵਧਾਇਆ॥ (2)
ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ॥ (3)
ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ॥ (4)
ਮਹਾਦੇਉ ਲਾਇ ਤਾਰ ਤਾਮਸੁ ਤਾਇਆ॥ (5)
ਗੁਰਮੁਖਿ ਮੋਖ ਦੁਆਰੁ ਆਪੁ ਗਵਾਇਆ॥ (6)

੫

ਨਾਰਦ ਮੁਨ ਅਖਾਇ ਗਲ ਸੁਣਾਇਆ ॥ (1)
ਲਾਇਤਬਾਰੀ ਖਾਇ ਚੁਗਲੁ ਸਦਾਇਆ॥ (2)
ਸਨਕਾਦਿਕ ਦਰਿ ਜਾਇ ਤਾਮਸੁ ਆਇਆ॥ (3)
ਦਸ ਅਵਤਾਰ ਕਰਾਇ ਜਨਮੁ ਗਲਾਇਆ॥ (4)
ਜਿਨਿ ਸੁਕੁ ਜਣਿਆ ਮਾਇ ਦੁਖੁ ਸਹਾਇਆ॥ (5)
ਗੁਰਮੁਖਿ ਸੁਖ ਫਲ ਖਾਇ ਅਜਰ ਜਰਾਇਆ ॥ (6)

੬

ਧਰਤੀ ਨੀਵੀ ਹੋਇ ਚਰਣ ਚਿਤੁ ਲਾਇਆ॥ (1)
ਚਰਣ ਕਵਲ ਰਸੁ ਭੋਇ ਆਪੁ ਗਵਾਇਆ॥ (2)
ਚਰਣ ਰੇਣੁ ਤਿਹੁ ਲੋਇ ਇਛ ਇਛਾਇਆ॥ (3)
ਧੀਰਜੁ ਧਰਮੁ ਸਮੋਇ ਸੰਤੋਖੁ ਸਮਾਇਆ॥ (4)
ਜੀਵਣੁ ਜਗਤੁ ਪਰੋਇ ਰਿਜਕ ਪੁਜਾਇਆ॥ (5)
ਮੰਨੈ ਹੁਕਮੁ ਰਜਾਇ ਗੁਰਮੁਖਿ ਜਾਇਆ ॥(6)

੭

ਪਾਣੀ ਧਰਤੀ ਵਿਚਿ ਧਰਤਿ ਵਿਚਿ ਪਾਣੀਐ॥ (1)
ਨੀਚਹੁ ਨੀਚ ਨ ਹਿਚ ਨਿਰਮਲ ਜਾਣੀਐ॥ (2)

(ਉਨ੍ਹਾਂ ਨੇ ਜਿਗਿਆਸੂ ਦਾ) ਅਨਹਦ ਸ਼ਬਦ ਵਿਚ ਪ੍ਰਵੇਸ਼ ਕਰਾ ਕੇ (ਉਸ ਦੇ) ਨ ਘੜੇ ਜਾ ਸਕਣ ਵਾਲੇ (ਮਨ ਨੂੰ) ਘੜ ਦਿੱਤਾ ਹੈ।2। ਸਾਧ-ਸੰਗਤ ਵਿਚ ਪ੍ਰਵੇਸ਼ ਕਰਾ ਕੇ (ਸਿੱਖ ਨੂੰ) ਅੰਮ੍ਰਿਤ ਪਿਲਾਇਆ ਹੈ।3। ਪੂਰੇ ਗੁਰੂ ਨੇ ਉਪਦੇਸ਼ ਦੇ ਕੇ ਸੱਚ ਨੂੰ ਦ੍ਰਿੜ੍ਹ ਕਰਾ ਦਿੱਤਾ ਹੈ।4। ਗੁਰਮੁਖ ਦਾ ਸਰੂਪ ਰਾਜੇ ਵਾਲਾ ਹੈ (ਪਰ ਉਸ ਨੂੰ) ਮਾਇਆ ਵਿਆਪਦੀ ਨਹੀਂ ਹੈ।5। (ਜਿਥੇ) ਬ੍ਰਹਮ, ਵਿਸ਼ਨੂ ਅਤੇ ਸ਼ਿਵ ਨਹੀਂ (ਜਾ ਸਕਦੇ, ਉਥੋਂ ਦਾ ਗੁਰਮੁਖ ਨੂੰ) ਦਰਸ਼ਨ ਪ੍ਰਾਪਤ ਕਰਾਇਆ ਹੈ।6।

੪

ਵਿਸ਼ਨੂ ਨੇ ਦਸ ਅਵਤਾਰ ਧਾਰਣ ਕਰਕੇ (ਕੇਵਲ) ਆਪਣਾ ਨਾਮ ਗਿਣਾਇਆ ਹੈ।1। ਦੈਂਤਾਂ ਦਾ ਸੰਘਾਰ ਕਰ ਕਰ ਕੇ ਵਿਵਾਦ ਹੋਰ ਵਧਾਇਆ ਹੈ।2। ਬ੍ਰਹਮਾ ਨੇ ਵੇਦਾਂ ਦਾ ਵਿਚਾਰ ਕਹਿ ਕੇ ਸੁਣਾਇਆ ਹੈ।3। (ਪਰ ਉਸ ਦੇ) ਮਨ ਵਿਚ ਹੰਕਾਰ ਸੀ ਕਿ (ਉਸ ਨੇ) ਜਗਤ ਦੀ ਸਿਰਜਨਾ ਕੀਤੀ ਹੈ।4। ਮਹਾਦੇਵ/ਸ਼ਿਵ ਸਮਾਧੀ ਲਗਾ ਕੇ ਵੀ ਤਮੋ ਗੁਣ ਨਾਲ ਤਪ ਰਿਹਾ ਹੈ।5। ਗੁਰਮੁਖਾਂ ਨੇ ਆਪਾ-ਭਾਵ ਗੰਵਾ ਕੇ ਮੋਖ ਦੁਆਰ ਨੂੰ ਪ੍ਰਾਪਤ ਕੀਤਾ ਹੈ।6।

੫

ਨਾਰਦ ਮੁਨੀ ਅਖਵਾ ਕੇ ਵੀ (ਉਸ ਨੇ ਇਕ ਦੂਜੇ ਦੀਆਂ) ਗੱਲਾਂ ਹੀ ਸੁਣਾਈਆਂ ਹਨ।1। (ਇਕ ਦੂਜੇ ਦੀਆਂ) ਚੁਗਲੀਆਂ ਕਰਨ ਕਰ ਕੇ ਵਿਸ਼ਵਾਸਹੀਨ ਅਖਵਾਇਆ ਹੈ।2। ਸਨਕਾਦਿਕਾਂ (ਬ੍ਰਹਮ ਪੁੱਤਰਾਂ) ਨੇ ਵਿਸ਼ਨੂ ਦੇ ਦੁਆਰ ਉਪਰ ਜਾ ਕੇ (ਗੁੱਸਾ ਖਾਇਆ ਅਤੇ) ਤਮੋਗੁਣੀ ਹੋ ਕੇ ਪਰਤੇ।3। ਵਿਸ਼ਨੂ ਨੇ ਦਸ ਅਵਤਾਰ ਧਾਰਣ ਕਰ ਕੇ (ਆਪਣਾ) ਜਨਮ ਨਸ਼ਟ ਕਰ ਦਿੱਤਾ।4। ਸੁਕਦੇਵ ਨੂੰ ਜਨਮ ਦੇਣ ਵਾਲੀ ਮਾਂ ਨੇ (ਬਾਰਾਂ ਸਾਲ) ਦੁਖ ਸਹਾਰਿਆ।5। ਗੁਰਮੁਖਾਂ ਨੇ ਸੁਖ ਫਲ ਖਾ ਕੇ ਅਜਰ ਨੂੰ ਜਰਿਆ ਹੈ।6।

੬

ਧਰਤੀ ਨੇ ਨੀਵਾਂ ਹੋ ਕੇ (ਸਭ ਦੇ) ਚਰਣਾਂ ਨਾਲ ਚਿਤ ਲਗਾਇਆ ਹੈ।1। ਚਰਣ-ਕਮਲਾਂ ਦੇ ਰਸ/ਪ੍ਰੇਮ ਵਿਚ ਭਿਜ ਕੇ ਆਪਣਾ ਆਪ ਗੰਵਾ ਦਿੱਤਾ ਹੈ।2। ਚਰਣਾਂ ਦੀ ਧੂੜ ਹੋ ਕੇ ਤਿੰਨਾਂ ਲੋਕਾਂ ਦੀ ਇੱਛਾ ਨੂੰ ਪੂਰਾ ਕੀਤਾ ਹੈ।3। ਧੀਰਜ ਅਤੇ ਧਰਮ ਵਿਚ (ਆਪਣੇ ਆਪ ਨੂੰ) ਸਮੋ ਕੇ (ਇਸ ਵਿਚ) ਸੰਤੋਖ ਵੀ ਸਮਾ ਦਿੱਤਾ ਹੈ।4। ਜੀਵਨ ਦੀ ਜੁਗਤ ਨੂੰ ਆਪਣੇ ਵਿਚ ਪਰੋ ਕੇ ਸਭ ਨੂੰ ਰਿਜਕ ਪਹੁੰਚਾਇਆ ਹੈ।5। (ਜੋ ਧਰਤੀ ਵਾਂਗ ਪਰਮਾਤਮਾ ਦੀ) ਰਜ਼ਾ ਅਤੇ ਹੁਕਮ ਨੂੰ ਮੰਨਦੇ ਹਨ, (ਉਨ੍ਹਾਂ) ਗੁਰਮੁਖਾਂ ਦਾ ਜਨਮ ਧੰਨ ਹੈ।6।

੭

ਪਾਣੀ ਧਰਤੀ ਵਿਚ ਅਤੇ ਧਰਤੀ ਪਾਣੀ ਵਿਚ ਹੈ।1। ਨੀਚਾਂ ਤੋਂ ਨੀਚ ਪਾਸ ਜਾਣੋਂ ਸੰਕੋਚ ਨਹੀਂ ਕਰਦਾ, (ਪਰ ਫਿਰ ਵੀ) ਨਿਰਮਲ ਜਾਣਿਆ ਜਾਂਦਾ ਹੈ।2।

ਸਹਿਦਾ ਬਹਲੀ ਖਿਚ ਨਿਵੈ ਨੀਵਾਣੀਐ॥ (3)
ਮਨਮੇਲੀ ਘੁਲ ਮਿਚ ਸਭ ਰੰਗ ਮਾਣੀਐ॥ (4)
ਵਿਛੜੈ ਨਾਹਿ ਵਿਰਚਿ ਦਰਿ ਪਰਵਾਣੀਐ॥ (5)
ਪਰਉਪਕਾਰਿ ਸਰਚਿ ਭਗਤਿ ਨੀਸਾਣੀਐ ॥ (6)

੮

ਧਰਤੀ ਉਤੇ ਰੁਖ ਸਿਰ ਤਲਵਾਇਆ॥ (1)
ਆਪਿ ਸਹੰਦੇ ਦੁਖ ਜਗੁ ਵਰਸਾਇਆ॥ (2)
ਫਲ ਦੇ ਲਾਹਨਿ ਭੁਖ ਵਟ ਵਗਾਇਆ॥ (3)
ਛਾਵ ਘਣੀ ਬਹਿ ਸੁਖ ਮਨ ਪਰਚਾਇਆ॥ (4)
ਵਢਨਿ ਆਇ ਮਨੁਖ ਆਪੁ ਤਛਾਇਆ॥ (5)
ਵਿਰਲੇ ਹੀ ਸਨਮੁਖ ਭਾਣਾ ਭਾਇਆ ॥ (6)

੯

ਰੁਖਹੁ ਘਰ ਛਾਵਾਇ ਥਮ ਥਮਾਇਆ॥ (1)
ਸਿਰਿ ਕਰਵਤੁ ਧਰਾਇ ਬੇੜ ਘੜਾਇਆ॥ (2)
ਲੋਹੇ ਨਾਲਿ ਜੜਾਇ ਪੂਰ ਤਰਾਇਆ॥ (3)
ਲਖ ਲਹਰਿ ਦਰੀਆਇ ਪਾਰ ਲੰਘਾਇਆ॥ (4)
ਗੁਰਸਿਖਾ ਭੈ ਭਾਇ ਸਬਦ ਕਮਾਇਆ॥ (5)
ਇਕਸ ਪਿਛੈ ਲਾਇ ਲਖ ਛੁਡਾਇਆ ॥ (6)

੧੦

ਘਾਣੀ ਤਿਲੁ ਪੀੜਾਇ ਤੇਲ ਕਢਾਇਆ॥ (1)
ਦੀਵੈ ਤੇਲੁ ਜਲਾਇ ਅਨੇਰੁ ਗਵਾਇਆ॥ (2)
ਮਸੁ ਮਸਵਾਣੀ ਪਾਇ ਸਬਦੁ ਲਿਖਾਇਆ॥ (3)
ਸੁਣਿ ਸਿਖਿ ਲਿਖਿ ਲਿਖਾਇ ਅਲੇਖੁ ਸੁਣਾਇਆ॥ (4)
ਗੁਰਮੁਖਿ ਆਪੁ ਗਵਾਇ ਸਬਦੁ ਕਮਾਇਆ॥ (5)
ਗਿਆਨ ਅੰਜਨ ਲਿਵ ਲਾਇ ਸਹਜਿ ਸਮਾਇਆ ॥ (6)

੧੧

ਦੁਧੁ ਦੇਇ ਖੜ ਖਾਇ ਨ ਆਪ ਗਣਾਇਆ॥ (1)
ਦੁਧਹੁ ਦਹੀ ਜਮਾਇ ਘਿਉ ਨਿਪਜਾਇਆ॥ (2)
ਗੋਹਾ ਮੂਤ ਲਿਬਾਇ ਪੂਜ ਕਰਾਇਆ॥ (3)

(ਨੀਵਾਣ ਵਲ ਆਕਰਸ਼ਣ ਦੀ) ਬਹੁਤ ਖਿਚ ਸਹਾਰਦਾ ਹੈ, (ਤਾਂ ਵੀ) ਨੀਵੇਂ ਪਾਸੇ ਹੀ ਵਗਦਾ ਹੈ।3। ਮਨ ਮੇਲੀ ਹੋਣ ਕਰਕੇ (ਸਭ ਵਿਚ) ਘੁਲ ਮਿਲ ਕੇ ਸਭ ਤਰ੍ਹਾਂ ਦੇ ਰੰਗ ਮਾਣਦਾ ਹੈ।4। (ਇਕ ਵਾਰ) ਸਿੰਜ ਕੇ ਫਿਰ ਵਿਛੜਦਾ ਨਹੀਂ ਹੈ, (ਇਸੇ ਕਰਕੇ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।5। ਪਰਉਪਕਾਰ ਵਿਚ ਲਗੇ ਰਹਿਣਾ ਹੀ ਭਗਤਾਂ ਦੀ ਨਿਸ਼ਾਣੀ ਹੈ।6।

੮

ਧਰਤੀ ਉਪਰ ਬ੍ਰਿਛ ਸਿਰ ਹੇਠਾਂ ਨੂੰ ਕਰ ਕੇ ਪੈਦਾ ਹੁੰਦਾ ਹੈ।1। ਆਪ ਦੁਖ ਸਹਾਰ ਕੇ ਵੀ ਜਗਤ ਨੂੰ ਵਰਸਾਉਂਦਾ ਹੈ।2। ਵੱਟੇ ਵਗਾਣ ਤੇ ਫਲ ਦੇ ਕੇ (ਲੋਕਾਂ ਦੀ) ਭੁਖ ਉਤਾਰਦਾ ਹੈ।3। ਘਣੀ ਛਾਂ ਵਿਚ ਬਿਠਾ ਕੇ (ਲੋਕਾਂ ਦੇ) ਮਨ ਨੂੰ ਸੁਖ ਪਹੁੰਚਾਉਂਦਾ ਹੈ।4। (ਜੇ ਕੋਈ) ਮਨੁੱਖ ਵਢਣ ਆਏ (ਤਾਂ ਆਪਣੇ ਆਪ ਨੂੰ) ਕਟਵਾਉਂਦਾ ਹੈ।5। (ਬ੍ਰਿਛ ਵਾਂਗ) ਭਾਣਾ ਮੰਨਣ ਵਾਲੇ ਸਨਮੁਖ ਸਿੱਖ ਵਿਰਲੇ ਹੀ ਹਨ।6।

੯

ਬ੍ਰਿਛ ਤੋਂ (ਕਾਠ ਲੈ ਕੇ) ਘਰ ਛਤੀਂਦਾ ਹੈ ਅਤੇ (ਉਸੇ ਦਾ) ਥੰਮ ਟਿਕਾਇਆ ਜਾਂਦਾ ਹੈ।1। ਸਿਰ ਉਪਰ ਆਰਾ ਧਰਾ ਕੇ (ਬ੍ਰਿਛ) ਬੇੜਾ ਘੜਵਾਉਂਦਾ ਹੈ।2। (ਆਪਣੇ ਆਪ ਨੂੰ) ਲੋਹੇ ਨਾਲ ਜੜ੍ਹਵਾ ਕੇ (ਮੁਸਾਫ਼ਰਾਂ ਦੇ) ਪੂਰਾਂ ਦੇ ਪੂਰ ਤਾਰ ਦਿੰਦਾ ਹੈ।3। ਦਰਿਆਵਾਂ ਦੀਆਂ ਲੱਖਾਂ ਲਹਿਰਾਂ ਤੋਂ ਪਾਰ ਲੰਘਾ ਦਿੰਦਾ ਹੈ।4। (ਜਿਨ੍ਹਾਂ) ਗੁਰਸਿੱਖਾਂ ਨੇ ਭੈ ਅਤੇ ਪ੍ਰੇਮ ਨਾਲ ਸ਼ਬਦ ਨੂੰ ਕਮਾਇਆ ਹੈ।5। (ਉਨ੍ਹਾਂ ਨੇ) ਇਕ ਸ਼ਬਦ ਵਿਚ ਲਗਾ ਕੇ ਲੱਖਾਂ ਨੂੰ ਭਵ-ਬੰਧਨ ਤੋਂ ਛੁੜਵਾਇਆ ਹੈ।6।

੧੦

ਤਿਲ (ਆਪਣੇ ਆਪ ਨੂੰ) ਕੋਹਲੂ ਵਿਚ ਪਿੜਵਾ ਕੇ ਤੇਲ ਕਢਵਾਉਂਦਾ ਹੈ।1। (ਆਪਣੇ) ਤੇਲ ਨੂੰ ਦੀਵੇ ਵਿਚ ਸੜਵਾ ਕੇ ਅੰਧਕਾਰ ਦੂਰ ਕਰਦਾ ਹੈ।2। (ਦੀਵੇ ਦੀ) ਕਾਲਖ ਨੂੰ ਦਵਾਤ ਵਿਚ ਪਾ ਕੇ (ਸਿਆਹੀ ਬਣਾਉਂਦਾ ਹੈ ਅਤੇ ਫਿਰ) ਸ਼ਬਦ ਨੂੰ ਲਿਖਵਾਉਂਦਾ ਹੈ।3। ਸਿੱਖ ਲਿਖੇ ਲੇਖ ਨੂੰ ਸੁਣ ਕੇ ਪਰਮਾਤਮਾ (ਦਾ ਨਾਮ) ਹੋਰਨਾਂ ਨੂੰ ਸੁਣਾਉਂਦੇ ਹਨ।4। ਗੁਰਮੁਖਾਂ ਨੇ (ਤਿਲ ਵਾਂਗ) ਆਪਣੇ ਆਪੇ ਨੂੰ ਖ਼ਤਮ ਕਰਕੇ ਸ਼ਬਦ ਦੀ ਕਮਾਈ ਕੀਤੀ ਹੈ।5। ਗਿਆਨ ਰੂਪ ਸੁਰਮੇ ਨਾਲ ਲਿਵ ਲਗਾ ਕੇ ਸਹਿਜ ਅਵਸਥਾ ਵਿਚ ਸਮਾਏ ਹਨ।6।

੧੧

(ਗਾਂ) ਘਾਹ ਖਾ ਕੇ ਦੁੱਧ ਦਿੰਦੀ ਹੈ, (ਪਰ) ਆਪਣੇ ਆਪ ਨੂੰ ਗਿਣਾਉਂਦੀ ਨਹੀਂ ਹੈ।1। (ਉਸ) ਦੁੱਧ ਦਾ ਦਹੀ ਜਮਾਇਆ ਜਾਂਦਾ ਹੈ (ਫਿਰ ਉਸ ਨੂੰ ਰਿੜਕ ਕੇ) ਘਿਉ ਕਢੀਂਦਾ ਹੈ।2। (ਉਸ ਦੇ) ਗੋਹੇ ਅਤੇ ਮੂਤਰ ਨਾਲ ਲੇਪਣ ਦੇ ਕੇ ਪੂਜਾ ਕੀਤੀ ਕਰਾਈ ਜਾਂਦੀ ਹੈ।3।

ਛਤੀਹ ਅੰਮ੍ਰਿਤ ਖਾਇ ਕੁਚੀਲ ਕਰਾਇਆ॥ (4)
ਸਾਧਸੰਗਤਿ ਚਲਿ ਜਾਇ ਸਤਿਗੁਰੁ ਧਿਆਇਆ॥ (5)
ਸਫਲ ਜਨਮੁ ਜਗਿ ਆਇ ਸੁਖ ਫਲ ਪਾਇਆ ॥ (6)

੧੨

ਦੁਖ ਸਹੈ ਕਪਾਹਿ ਭਾਣਾ ਭਾਇਆ॥ (1)
ਵੇਲਣਿ ਵੇਲ ਵਿਲਾਹਿ ਤੁੰਬਿ ਤੁੰਬਾਇਆ॥ (2)
ਪਿੰਞਣਿ ਪਿੰਞਿ ਫਿਰਾਹਿ ਸੂਤੁ ਕਤਾਇਆ॥ (3)
ਨਲੀ ਜੁਲਾਹੇ ਵਾਹਿ ਚੀਰੁ ਵੁਣਾਇਆ॥ (4)
ਖੁੰਬ ਚੜਾਇਨਿ ਬਾਹਿ ਨੀਰਿ ਧੁਵਾਇਆ॥ (5)
ਪੈਨਿ ਸਾਹ ਪਾਤਿਸਾਹ ਸਭਾ ਸੁਹਾਇਆ॥ (6)

੧੩

ਜਾਣੁ ਮਜੀਠੈ ਰੰਗੁ ਆਪੁ ਪੀਹਾਇਆ॥ (1)
ਕਦੈ ਨ ਛਡੈ ਸੰਗੁ ਬਣਤ ਬਣਾਇਆ॥ (2)
ਕਟਿ ਕਮਾਦੁ ਨਿਸੰਗੁ ਆਪੁ ਪੀੜਾਇਆ॥ (3)
ਕਰੈ ਨ ਮਨ ਰਸ ਭੰਗੁ ਅਮਿਓ ਚੁਆਇਆ॥ (4)
ਗੁੜ ਸਕਰ ਖੰਡ ਅਚੰਗੁ ਭੋਗ ਭੁਗਾਇਆ॥ (5)
ਸਾਧ ਨ ਮੋੜਨ ਅੰਗੁ ਜਗੁ ਪਰਚਾਇਆ ॥ (6)

੧੪

ਲੋਹਾ ਆਰਣ ਪਾਇ ਤਾਵਣਿ ਤਾਇਆ॥ (1)
ਘਣ ਅਹਿਰਣਿ ਹਣਵਾਇ ਦੁਖੁ ਸਹਾਇਆ॥ (2)
ਆਰਸੀਆ ਘੜਵਾਇ ਮੁਲੁ ਕਰਾਇਆ॥ (3)
ਖਹੁਰੀ ਸਾਣ ਧਰਾਇ ਅੰਗੁ ਹਛਾਇਆ॥ (4)
ਪੈਰਾ ਹੇਠਿ ਰਖਾਇ ਸਿਕਲ ਕਰਾਇਆ॥ (5)
ਗੁਰਮੁਖਿ ਆਪੁ ਗਵਾਇ ਆਪੁ ਦਿਖਾਇਆ॥ (6)

੧੫

ਚੰਗਾ ਰੁਖੁ ਵਢਾਇ ਰਬਾਬੁ ਘੜਾਇਆ॥ (1)
ਛੇਲੀ ਹੋਇ ਕੁਹਾਇ ਮਾਸ ਵੰਡਾਇਆ॥ (2)
ਆਂਦ੍ਹੁ ਤਾਰ ਬਣਾਇ ਚੰਮਿ ਮੜ੍ਹਾਇਆ॥ (3)
ਸਾਧਸੰਗਤਿ ਵਿਚਿ ਆਇ ਨਾਦੁ ਵਜਾਇਆ॥ (4)
ਰਾਗ ਰੰਗ ਉਪਜਾਇ ਸਬਦੁ ਸੁਣਾਇਆ॥ (5)

(ਮਨੁੱਖ) ਛਤੀ ਪ੍ਰਕਾਰ ਦੇ ਅੰਮ੍ਰਿਤ ਤੁਲ ਭੋਜਨ ਕਰਕੇ ਗੰਦਾ ਕਰ ਦਿੰਦਾ ਹੈ।4। (ਜੋ ਸਿੱਖ) ਸਾਧ ਸੰਗਤ ਵਿਚ ਚਲ ਕੇ ਜਾਂਦਾ ਹੈ ਅਤੇ ਸਤਿਗੁਰੂ ਨੂੰ ਧਿਆਉਂਦਾ ਹੈ।5। (ਉਸ ਦਾ) ਜਗਤ ਵਿਚ ਆ ਕੇ ਜਨਮ ਲੈਣਾ ਸਫਲ ਹੈ, (ਉਹ) ਸੁਖ ਫਲ ਪ੍ਰਾਪਤ ਕਰਦਾ ਹੈ।6।

੧੨

ਕਪਾਹ ਦੁਖ ਸਹਾਰਦੀ ਹੈ, (ਉਸ ਨੂੰ) ਭਾਣਾ ਚੰਗਾ ਲਗਦਾ ਹੈ।1। (ਪਹਿਲਾਂ) ਵੇਲਣੇ ਵਿਚ ਵੇਲੀ ਜਾਂਦੀ ਹੈ ਅਤੇ (ਫਿਰ ਉਸ ਨੂੰ) ਤੁੰਬਿਆ ਜਾਂਦਾ ਹੈ।2। ਪੇਂਜਾ ਪਿੰਜਣ ਵਿਚੋਂ ਕਢਦਾ ਹੈ ਅਤੇ (ਫਿਰ) ਸੂਤ ਕਤੀਂਦਾ ਹੈ।3। (ਸੂਤਰ ਨੂੰ) ਜੁਲਾਹਾ ਨਲੀਆਂ ਵਿਚ ਪਾ ਕੇ ਕਪੜਾ ਬੁਣਦਾ ਹੈ।4। (ਧੋਬੀ ਉਸ ਨੂੰ) ਖੁੰਬ ਚੜ੍ਹਾਉਂਦਾ ਹੈ ਅਤੇ ਵਹਿੰਦੇ ਜਲ ਵਿਚ ਧੋਇਆ ਜਾਂਦਾ ਹੈ।5। ਸ਼ਾਹ ਬਾਦਸ਼ਾਹ (ਉਸ ਕਪੜੇ ਨੂੰ) ਪਹਿਨ ਕੇ ਸਭਾ ਵਿਚ ਸ਼ੋਭਾਇਮਾਨ ਹੁੰਦੇ ਹਨ।6।

੧੩

ਜਾਣਦੇ ਹੋ ਕਿ ਮਜੀਠ ਦੇ ਰੰਗ ਨੇ ਆਪਣੇ ਆਪ ਨੂੰ (ਪਹਿਲਾਂ) ਚੱਕੀ ਵਿਚ ਪਿਸਾਇਆ।1। (ਜਿਸ ਨਾਲ ਵੀ ਉਸ ਦੀ) ਬਣਤ ਬਣੀ, (ਉਸ ਦਾ) ਕਦੇ ਸੰਗ ਨਹੀਂ ਛਡਿਆ।2। (ਇਸੇ ਤਰ੍ਹਾਂ) ਕਮਾਦ ਕਟਿਆ ਗਿਆ, (ਪਰ ਫਿਰ ਵੀ ਉਸ ਨੇ) ਨਿਸੰਗ ਹੋ ਕੇ ਆਪਣੇ ਆਪ ਨੂੰ (ਵੇਲਣੇ ਵਿਚ) ਪਿੜਵਾਇਆ।3। (ਉਹ) ਆਪਣੇ ਮਨ ਦਾ ਰਸ ਭੰਗ ਨਹੀਂ ਹੋਣ ਦਿੰਦਾ, ਅੰਮ੍ਰਿਤ (ਤੁਲ ਮਿਠਾ ਰਸ) ਚੁਆਉਂਦਾ ਹੈ।4। (ਫਿਰ ਰਹੁ ਤੋਂ) ਗੁੜ, ਸ਼ਕਰ ਅਤੇ ਖੰਡ ਦੁਆਰਾ ਚੰਗੀ ਤਰ੍ਹਾਂ ਭੋਗ ਭੁਗਾਉਂਦਾ ਹੈ।5। ਸਾਧ ਲੋਕ ਜਗਤ ਨੂੰ ਸੁਖ ਦੇਣ ਲਈ ਸੰਕੋਚ ਨਹੀਂ ਕਰਦੇ।6।

੧੪

ਲੋਹਾ (ਲੋਹਾਰ ਦੀ) ਭੱਠੀ ਵਿਚ ਪਾ ਕੇ ਅਗ ਨਾਲ ਤਪਾਇਆ ਜਾਂਦਾ ਹੈ।1। (ਫਿਰ) ਅਹਰਣ ਉਤੇ ਹਥੌੜੇ ਦੀ ਮਾਰ ਦਾ ਦੁਖ ਸਹਿੰਦਾ ਹੈ।2। ਸ਼ੀਸ਼ੇ ਵਾਂਗ ਘੜ ਕੇ (ਬਾਜ਼ਾਰੋਂ) ਮੁੱਲ ਪਵਾਇਆ ਜਾਂਦਾ ਹੈ।3। ਖੁਰਦਰੀ ਸਾਣ ਉਤੇ ਚੜ੍ਹਾ ਕੇ ਅੰਗਾਂ ਨੂੰ ਤੇਜ਼ ਕੀਤਾ ਜਾਂਦਾ ਹੈ।4। (ਫਿਰ) ਪੈਰਾਂ ਹੇਠ ਰਖ ਕੇ ਸਿਕਲ ਕੀਤਾ ਜਾਂਦਾ ਹੈ।5। ਗੁਰਮੁਖਾਂ ਨੇ ਆਪਣੇ ਆਪ ਨੂੰ ਗੰਵਾ ਕੇ ਆਪਣੇ ਵਾਸਤਵਿਕ ਰੂਪ ਨੂੰ ਵੇਖਿਆ ਹੈ।6।

੧੫

ਚੰਗਾ ਰੁਖ ਵਢ ਕੇ ਰਬਾਬ ਘੜਾਇਆ ਜਾਂਦਾ ਹੈ।1। ਬਕਰੀ ਆਪਣੇ ਆਪ ਨੂੰ ਕੁਹਾ ਕੇ ਮਾਸ ਵੰਡਾਉਂਦੀ ਹੈ।2। (ਆਪਣੀਆਂ) ਆਂਦਰਾਂ ਤੋਂ ਤਾਰ ਬਣਵਾ ਕੇ ਚੰਮ ਨਾਲ ਰਬਾਬ ਨੂੰ ਮੜ੍ਹਾਉਂਦੀ ਹੈ।3। ਸਾਧ ਸੰਗਤ ਵਿਚ ਆ ਕੇ (ਰਬਾਬੀ ਰਬਾਬ ਤੋਂ) ਸੁਰ ਕਢਦੇ ਹਨ।4। (ਰਬਾਬ ਵਿਚੋਂ) ਕਈ ਤਰ੍ਹਾਂ ਦੇ ਰਾਗ ਕਢ ਕੇ ਸ਼ਬਦ ਸੁਣਾਉਂਦੇ ਹਨ।5।

ਸਤਿਗੁਰੁ ਪੁਰਖੁ ਧਿਆਇ ਸਹਜਿ ਸਮਾਇਆ ॥ (6)

੧੬

ਚੰਨਣੁ ਰੁਖ ਉਪਾਇ ਵਣ ਖੰਡਿ ਰਖਿਆ॥ (1)
ਪਵਣੁ ਗਵਣੁ ਕਰਿ ਜਾਇ ਅਲਖੁ ਨ ਲਖਿਆ॥ (2)
ਵਾਸੂ ਬਿਰਖ ਬੁਹਾਇ ਸਚੁ ਪਰੀਖਿਆ॥ (3)
ਸਭੇ ਵਰਨ ਗਵਾਇ ਭਖ ਅਭਖਿਆ॥ (4)
ਸਾਧਸੰਗਤਿ ਭੈ ਭਾਇ ਅਮਿਉ ਪੀ ਚਖਿਆ॥ (5)
ਗੁਰਮੁਖਿ ਸਹਜਿ ਸੁਭਾਇ ਪ੍ਰੇਮ ਪ੍ਰਤਖਿਆ ॥ (6)

੧੭

ਗੁਰਸਿਖਾ ਗੁਰਸਿਖ ਸੇਵ ਕਮਾਵਣੀ॥ (1)
ਚਾਰਿ ਪਦਾਰਥਿ ਭਿਖ ਫਕੀਰਾ ਪਾਵਣੀ॥ (2)
ਲੇਖ ਅਲੇਖ ਅਲਖ ਬਾਣੀ ਗਾਵਣੀ॥ (3)
ਭਾਇ ਭਗਤਿ ਰਸ ਇਖ ਅਮਿਉ ਚੁਆਵਣੀ॥ (4)
ਤੁਲਿ ਨ ਭੂਤ ਭਵਿਖ ਨ ਕੀਮਤਿ ਪਾਵਣੀ॥ (5)
ਗੁਰਮੁਖਿ ਮਾਰਗ ਵਿਖ ਲਵੈ ਨ ਲਾਵਣੀ॥ (6)

੧੮

ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ॥ (1)
ਲਖ ਸੁਰਗ ਸਿਰਤਾਜ ਗਲਾ ਪੀਹਾਵਣੀ॥ (2)
ਰਿਧਿ ਸਿਧਿ ਨਿਧਿ ਲਖ ਸਾਜ ਚੁਲਿ ਝੁਕਾਵਣੀ॥ (3)
ਸਾਧ ਗਰੀਬ ਨਿਵਾਜ ਗਰੀਬੀ ਆਵਣੀ॥ (4)
ਅਨਹਦ ਸਬਦ ਅਗਾਜ ਬਾਣੀ ਗਾਵਣੀ ॥ (5)

੧੯

ਹੋਮ ਜਗ ਲਖ ਭੋਗ ਚਣੇ ਚਬਾਵਣੀ॥ (1)
ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ॥ (2)
ਗਿਆਨ ਧਿਆਨ ਲਖ ਜੋਗ ਸਬਦ ਸੁਣਾਵਣੀ॥ (3)
ਰਹੈ ਨ ਸਹਸਾ ਸੋਗ ਝਾਤੀ ਪਾਵਣੀ॥ (4)

(ਰਬਾਬ ਵਾਂਗ ਜਿਨ੍ਹਾਂ ਨੇ) ਸਤਿਗੁਰੂ ਪੁਰਖ ਦੀ ਆਰਾਧਨਾ ਕੀਤੀ ਹੈ, (ਉਹ) ਸਹਿਜ ਪਦ ਨੂੰ ਪ੍ਰਾਪਤ ਹੁੰਦੇ ਹਨ।6।

੧੬

(ਪ੍ਰਭੂ ਨੇ) ਚੰਦਨ ਦਾ ਬ੍ਰਿਛ ਪੈਦਾ ਕਰਕੇ ਵਿਸ਼ੇਸ਼ ਜੰਗਲ ਵਿਚ ਰਖਿਆ ਹੈ।1। ਪੌਣ ਉਥੋਂ ਲੰਘ ਜਾਂਦੀ ਹੈ, (ਪਰ ਉਸ) ਅਲੱਖ ਨੂੰ ਵੇਖ ਨਹੀਂ ਸਕਦੀ।2। (ਆਪਣੀ) ਵਾਸਨਾ ਨਾਲ ਹੋਰ ਬ੍ਰਿਛ ਮਹਿਕਾ ਦਿੰਦਾ ਹੈ, (ਇਸ ਤਰ੍ਹਾਂ) ਸੱਚ ਪਰਖਿਆ ਜਾਂਦਾ ਹੈ।3। ਚੰਗੇ ਮਾੜੇ ਸਾਰਿਆਂ (ਬ੍ਰਿਛਾਂ ਦੇ) ਰੂਪ ਰੰਗ ਗੰਵਾ ਕੇ (ਚੰਦਨ ਹੀ ਕਰ ਦਿੰਦਾ ਹੈ) ਅਭਨੂੰ ਭਖਣ ਯੋਗ (ਬਣਾ ਦਿੰਦਾ ਹੈ)।4। (ਜਿਨ੍ਹਾਂ ਨੇ) ਸਾਧ ਸੰਗਤ ਵਿਚ ਭੈ ਅਤੇ ਪ੍ਰੇਮ ਨਾਲ ਅੰਮ੍ਰਿਤ ਪੀਤਾ ਅਤੇ ਚਖਿਆ ਹੈ।5। (ਉਨ੍ਹਾਂ) ਗੁਰਮੁਖਾਂ ਦਾ ਪ੍ਰੇਮ ਸਹਿਜ ਸੁਭਾ ਪ੍ਰਤਖ ਹੋ ਜਾਂਦਾ ਹੈ।6।

੧੭

ਗੁਰਸਿੱਖਾਂ ਨੇ ਗੁਰੂ ਦੀ ਸਿਖਿਆ ਲੈ ਕੇ ਸੇਵਾ ਕਮਾਣੀ ਹੈ।1। (ਉਨ੍ਹਾਂ) ਫ਼ਕੀਰਾਂ ਨੇ (ਗੁਰੂ ਦਰ ਤੋਂ) ਚਾਰ ਪਦਾਰਥਾਂ ਦੀ ਭਿਖਿਆ ਪ੍ਰਾਪਤ ਕਰਨੀ ਹੈ।2। (ਉਨ੍ਹਾਂ ਨੇ) ਲੇਖੇ ਤੋਂ ਅਲੇਖ ਪ੍ਰਭੂ ਦੀ ਬਾਣੀ ਗਾਉਣੀ ਹੈ।3। ਪ੍ਰੇਮ-ਭਗਤੀ ਦੁਆਰਾ ਕਮਾਦ ਦਾ ਅੰਮ੍ਰਿਤ ਤੁਲ ਰਸ (ਸੇਵਕਾਂ ਦੇ) ਮੂੰਹ ਵਿਚ ਚੁਆਉਂਦੇ ਹਨ।4। (ਉਸ ਰਸ ਦੇ ਸਮਾਨ) ਤਿੰਨਾਂ ਕਾਲਾਂ ਵਿਚ ਕੋਈ ਰਸ ਨਹੀਂ ਹੈ, (ਉਸ ਦੀ) ਨ ਕੀਮਤ ਪਾਈ ਜਾ ਸਕਦੀ ਹੈ।5। ਗੁਰਮੁਖਾਂ ਦੇ ਮਾਰਗ ਉਪਰ ਚਲੇ ਇਕ ਕਦਮ ਦੀ ਬਰਾਬਰੀ ਕਿਸੇ ਨਾਲ ਨਹੀਂ ਹੋ ਸਕਦੀ।6।

੧੮

(ਸਾਧ-ਸੰਗਤ ਲਈ) ਪਾਣੀ ਭਰਨਾ ਇੰਦ੍ਰਪੁਰੀ ਦੇ ਲੱਖਾਂ ਰਾਜਾਂ (ਤੋਂ ਉਤਮ) ਹੈ।1। ਚੱਕੀ ਵਿਚ ਗਾਲਾ/ਅਨਾਜ ਪੀਹਣ (ਦੀ ਸੇਵਾ) ਲੱਖਾਂ ਸਵਰਗਾਂ ਦਾ ਸਿਰਤਾਜ ਹੈ।2। (ਪਰਸ਼ਾਦੇ ਤਿਆਰ ਕਰਨ ਲਈ) ਚੁਲ੍ਹ ਝੋਕਣ ਦੀ ਸੇਵਾ ਰਿਧੀਆਂ, ਸਿਧੀਆਂ, ਨਿਧੀਆਂ ਦੇ ਲੱਖਾਂ ਸਾਜ਼ਾਂ (ਤੋਂ ਉਤਮ ਹੈ)।3। ਸਾਧ/ਸੰਤ ਗ਼ਰੀਬਾਂ ਨੂੰ ਨਿਵਾਜਣ ਵਾਲੇ ਹਨ, (ਉਨ੍ਹਾਂ ਦੀ ਸੰਗਤ ਵਿਚ) ਗ਼ਰੀਬੀ ਹਾਸਲ ਹੁੰਦੀ ਹੈ।4। (ਗੁਰੂ ਦੁਆਰ ਉਪਰ ਜਾ ਕੇ) ਬਾਣੀ ਦਾ ਗਾਇਨ ਕਰਨਾ ਹੀ ਅਨਹਦ ਸ਼ਬਦ ਦਾ ਪ੍ਰਗਟ ਹੋਣਾ ਹੈ।5।

੧੯

(ਗੁਰਸਿੱਖਾਂ ਨੂੰ) ਚਣੇ ਚਬਾਉਣ (ਦੀ ਸੇਵਾ) ਲੱਖਾਂ ਹੋਮਾਂ, ਯੱਗਾਂ ਅਤੇ ਭੋਗਾਂ (ਤੋਂ ਉਤਮ ਹੈ)।1। (ਗੁਰਸਿੱਖਾਂ ਦੇ) ਪੈਰ ਧੁਆਉਣ (ਦੀ ਸੇਵਾ) ਤੀਰਥਾਂ ਉਪਰ ਲੱਖਾਂ ਪੁਰਬਾਂ ਦੇ ਸੰਯੋਗ (ਤੋਂ ਸ੍ਰੇਸ਼ਠ ਹੈ)।2। ਸ਼ਬਦ ਦੇ (ਦੂਜਿਆਂ ਨੂੰ) ਸੁਣਾਉਣ (ਦੀ ਸੇਵਾ) ਲੱਖਾਂ ਗਿਆਨਾਂ, ਧਿਆਨਾਂ ਅਤੇ ਜੋਗਾਂ (ਤੋਂ ਮਹਾਨ ਹੈ)।3। (ਸਤਿਸੰਗਤ ਵਿਚ) ਝਾਤੀ ਮਾਰਨ ਨਾਲ ਸੰਸ਼ਾ ਅਤੇ ਸੋਗ ਖ਼ਤਮ ਹੋ ਜਾਂਦੇ ਹਨ।4।

ਭਉਜਲ ਵਿਚਿ ਅਰੋਗ ਨ ਲਹਿਰ ਡਰਾਵਣੀ॥ (5)
ਲੰਘਿ ਸੰਜੋਗ ਵਿਜੋਗ ਗੁਰਮਤਿ ਆਵਣੀ ॥ (6)

੨੦

ਧਰਤੀ ਬੀਉ ਬੀਜਾਇ ਸਹਸ ਫਲਾਇਆ॥ (1)
ਗੁਰਸਿਖ ਮੁਖ ਪਵਾਇ ਨ ਲੇਖ ਲਿਖਾਇਆ॥ (2)
ਧਰਤੀ ਦੇਇ ਫਲਾਇ ਜੋਈ ਫਲੁ ਪਾਇਆ॥ (3)
ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ॥ (4)
ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ॥ (5)
ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ ॥ (6)

## ਵਾਰ ੧੫

### ਪਉੜੀ ੧

ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ॥ (1)
ਸਤਿਗੁਰੁ ਨਾਥਾ ਨਾਥੁ ਹੈ ਹੋਇ ਨਉ ਨਾਥ ਅਨਾਥ ਨਿਥਾਵੇ॥ (2)
ਸਤਿਗੁਰੁ ਸਚੁ ਦਾਤਾਰੁ ਹੈ ਹੋਰੁ ਦਾਤੇ ਫਿਰਦੇ ਪਛਾਵੇ॥ (3)
ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨਿਨਾਵਨਿ ਨਾਵੇ॥ (4)
ਸਤਿਗੁਰੁ ਸਚਾ ਸਾਹੇ ਹੈ ਹੋਰ ਸਾਹ ਅਵੇਸਾਹ ਉਚਾਵੇ॥ (5)
ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦ ਸਭ ਕੈਦ ਕੂੜਾਵੇ॥ (6)
ਵਿਣੁ ਸਤਿਗੁਰ ਸਭਿ ਨਿਗੋਸਾਵੇ ॥ (7)

੨

ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ॥ (1)
ਸਤਿਗੁਰ ਦੇਉ ਅਭੇਉ ਹੈ ਹੋਰ ਦੇਵ ਗੁਰੁ ਸੇਵ ਤਰਾਏ॥ (2)
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾਖਾਕ ਸੁਹਾਏ॥ (3)
ਸਤਿਗੁਰ ਪੂਰਾ ਪਾਰਜਾਤੁ ਪਾਰਜਾਤ ਲਖ ਸਫਲ ਧਿਆਏ॥ (4)
ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ॥ (5)
ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ॥ (6)
ਵਿਣੁ ਸਤਿਗੁਰ ਸਭ ਦੂਜੈ ਭਾਏ ॥ (7)

੩

ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ॥ (1)

(ਗੁਰੂ ਸਿੱਖ) ਸੰਸਾਰ ਵਿਚ (ਹਉਮੈ ਆਦਿ ਵਿਕਾਰਾਂ ਤੋਂ) ਅਰੋਗ ਰਹਿੰਦੇ ਹਨ, (ਉਨ੍ਹਾਂ ਨੂੰ ਮਾਇਆਵੀ) ਲਹਿਰ ਡਰਾ ਨਹੀਂ ਸਕਦੀ।5। (ਉਨ੍ਹਾਂ ਨੂੰ ਸੰਸਾਰਿਕ) ਦੁਖ ਸੁਖ ਪਾਰ ਕਰਕੇ ਗੁਰਮਤਿ ਦੀ ਸਮਝ ਆ ਜਾਂਦੀ ਹੈ।6।

੨੦

ਧਰਤੀ ਵਿਚ ਬੀਜ ਬੀਜਣ ਤੇ (ਉਹ) ਹਜ਼ਾਰ ਗੁਣਾਂ ਫਲਯੁਕਤ ਹੁੰਦਾ ਹੈ।1। ਗੁਰਸਿੱਖ ਦੇ ਮੂੰਹ ਵਿਚ ਪਾਉਣ ਨਾਲ (ਫਲ ਪ੍ਰਾਪਤੀ) ਦਾ ਲੇਖਾ ਵੀ ਨਹੀਂ ਲਿਖਿਆ ਜਾ ਸਕਦਾ।2। ਧਰਤੀ ਉਹੀ ਫਲ ਦਿੰਦੀ ਹੈ ਜੋ ਫਲ (ਉਸ ਵਿਚ) ਪਾਈਦਾ ਹੈ।3। (ਪਰ) ਗੁਰਸਿੱਖ ਦੇ ਮੂੰਹ ਵਿਚ ਪਾਉਣ ਨਾਲ ਸਭ ਪ੍ਰਕਾਰ ਦੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ।4। ਬੀਜਣ ਤੋਂ ਬਿਨਾ ਨ (ਕੋਈ) ਫਲ ਖਾ ਸਕਦਾ ਹੈ ਅਤੇ ਨ ਹੀ ਧਰਤੀ (ਉਸ ਨੂੰ) ਜਮਾਉਂਦੀ ਹੈ।5। ਗੁਰਮੁਖ (ਨੂੰ ਦੇਣ ਦੀ ਸੋਚ ਨੂੰ ਹੀ) ਮਨ ਵਿਚ ਵਸਾਉਣ ਨਾਲ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ।6।

## ਵਾਰ ੧੫

### ਪਉੜੀ ੧

ਸਤਿਗੁਰੂ ਸੱਚਾ ਪਾਤਿਸਾਹ ਹੈ, (ਹੋਰ) ਦੁਨਿਆਵੀ ਬਾਦਸ਼ਾਹ ਝੂਠੇ ਹਨ।1। ਸਤਿਗੁਰੂ ਨਾਥਾ ਦਾ ਨਾਥ ਹੈ (ਹੋਰ) ਨੌਂ ਨਾਥ ਅਨਾਥ ਹੋਏ ਨਿਥਾਵੇਂ ਫਿਰਦੇ ਹਨ।2। ਸਤਿਗੁਰੂ ਸੱਚਾ ਦਾਤਾ ਹੈ, ਹੋਰ ਦਾਤੇ (ਇਸ ਦੇ) ਪਿਛੇ ਲਗੇ ਫਿਰਦੇ ਹਨ।3। ਸਤਿਗੁਰੂ ਕਰਤਾ ਪੁਰਖ ਹੈ, (ਹੋਰਨਾਂ ਤੋਂ) ਕਰਮ ਕਰਵਾ ਕੇ ਨਾਮ-ਹੀਨਾਂ ਨੂੰ ਨਾਮ ਵਾਲਾ ਬਣਾ ਦਿੰਦਾ ਹੈ।4। ਸਤਿਗੁਰੂ ਸੱਚਾ ਸ਼ਾਹ ਹੈ, ਹੋਰ ਸ਼ਾਹ ਦਾ ਵਿਸ਼ਵਾਸ ਚਲਾਊ ਹੀ ਹੁੰਦਾ ਹੈ।5। ਸਤਿਗੁਰੂ ਸੱਚਾ ਵੈਦ ਹੈ, ਹੋਰ ਸਭ ਵੈਦ ਕੂੜ ਦੇ ਕੈਦ ਕੀਤੇ ਹੋਏ ਹਨ।6। ਸਤਿਗੁਰੂ ਤੋਂ ਬਿਨਾ ਸਭ ਨਿਗੁਰੇ ਹੀ ਹਨ।7।

੨

ਸਤਿਗੁਰੂ ਨੂੰ (ਸੱਚਾ) ਤੀਰਥ ਸਮਝਣਾ ਚਾਹੀਦਾ ਹੈ, (ਕਿਉਂਕਿ) ਅਠਸਠ ਤੀਰਥ (ਗੁਰੂ ਦੀ) ਸ਼ਰਣ ਵਿਚ ਆਉਂਦੇ ਹਨ।1। ਸਤਿਗੁਰੂ ਭੇਦ-ਰਹਿਤ ਦੇਉ ਸਰੂਪ ਹੈ, ਹੋਰ ਦੇਵਤੇ ਗੁਰੂ-ਸੇਵਾ ਦੁਆਰਾ ਹੀ ਤਰਦੇ ਹਨ।2। ਸਤਿਗੁਰੂ ਪਾਰਸ ਨੂੰ ਪਰਸਣਾ ਚਾਹੀਦਾ ਹੈ, (ਜਿਸ ਦੇ) ਪੈਰਾਂ ਦੀ ਮਿਟੀ ਵਿਚ ਲੱਖਾਂ ਪਾਰਸ ਸ਼ੋਭਦੇ ਹਨ।3। ਸਤਿਗੁਰੂ ਪੂਰਾ ਪਾਰਜਾਤ (ਬ੍ਰਿਛ) ਹੈ, (ਜਿਸ ਨੂੰ) ਲੱਖਾਂ ਫਲਦਾਰ ਪਾਰਜਾਤ ਬ੍ਰਿਛ ਧਿਆਉਂਦੇ ਹਨ।4। ਸਤਿਗੁਰੂ ਪੁਰਖ ਸੁਖਾਂ ਦਾ ਸਾਗਰ ਹੈ, (ਉਨ੍ਹਾਂ ਦੀ) ਸੁਣਾਈ ਸਿਖਿਆ ਮਾਨੋ ਰਤਨ ਪਦਾਰਥ ਹਨ।5। ਸਤਿਗੁਰੂ ਦੇ ਚਰਣ ਚਿੰਤਾਮਣੀ ਹਨ (ਜੋ) ਚਿੰਤਾਮਣੀ ਨੂੰ ਵੀ ਨਿਸਚਿੰਤ ਕਰਦੇ ਹਨ।6। ਸਤਿਗੁਰੂ ਤੋਂ ਬਿਨਾ (ਹੋਰ) ਸਭ ਦ੍ਵੈਤ ਭਾਵ ਵਿਚ ਫਸੇ ਹੋਏ ਹਨ।7।

੩

ਚੌਰਾਸੀ ਲੱਖ ਜੂਨਾਂ ਵਿਚੋਂ ਮਨੁਖ ਦੇਹ (ਸਭ ਤੋਂ) ਉਤਮ ਹੈ।1।

ਅਖੀ ਦੇਖੈ ਨਦਰਿ ਕਰਿ ਜਿਹਬਾ ਬੋਲੈ ਬਚਨ ਬਿਦੇਹੀ॥ (2)
ਕੰਨੀ ਸੁਣਦਾ ਸੁਰਤਿ ਕਰਿ ਵਾਸ ਲਏ ਨਕ ਸਾਸ ਸਨੇਹੀ॥ (3)
ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ॥ (4)
ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਤਿ ਮਤਿ ਕਿਨੇਹੀ॥ (5)
ਕਰਤਾ ਪੁਰਖੁ ਵਿਸਾਰ ਕੈ ਮਾਣਸ ਦੀ ਮਨਿ ਆਸ ਧਰੇਹੀ॥ (6)
ਪਸੂ ਪਰੇਤਹੁ ਬੁਰੀ ਹੁਰੇਹੀ ॥ (7)

੪

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ॥ (1)
ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ॥ (2)
ਅਠ ਪਹਰ ਹਥ ਜੋੜਿ ਕੈ ਹੋਇ ਹਜੂਰੀ ਖੜਾ ਰਹੰਦਾ॥ (3)
ਨੀਦ ਨ ਭੁਖ ਨ ਸੁਖ ਤਿਸ ਸੂਲੀ ਚੜਿਆ ਰਹੈ ਡਰੰਦਾ॥ (4)
ਪਾਣੀ ਪਾਲਾ ਧੁਪ ਛਾਉ ਸਿਰ ਉਤੈ ਝਲਿ ਦੁਖ ਸਹੰਦਾ॥ (5)
ਆਤਸਬਾਜੀ ਸਾਰੁ ਵੇਖਿ ਰਣ ਵਿਚਿ ਘਾਇਲੁ ਹੋਇ ਮਰੰਦਾ॥ (6)
ਗੁਰ ਪੂਰੇ ਵਿਣੁ ਜੂਨਿ ਭਵੰਦਾ ॥ (7)

੫

ਨਾਥਾ ਨਾਥੁ ਨ ਸੇਵਨੀ ਹੋਇ ਅਨਾਥੁ ਗੁਰੂ ਬਹੁ ਚੇਲੇ॥ (1)
ਕੰਨ ਪੜਾਇ ਬਿਭੂਤ ਲਾਇ ਖਿੰਥਾ ਖਪਰ ਡੰਡਾ ਹੇਲੇ॥ (2)
ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦੁ ਵਜਾਇਨਿ ਭੇਲੇ॥ (3)
ਭੁਗਤਿ ਪਿਆਲਾ ਵੰਡੀਐ ਸਿਧਿ ਸਾਧਿਕ ਸਿਵਰਾਤੀ ਮੇਲੇ॥ (4)
ਬਾਰਹ ਪੰਥ ਚਲਾਇਦੇ ਬਾਹਰ ਵਾਟੀ ਖਰੇ ਦੁਹੇਲੇ॥ (5)
ਵਿਣੁ ਗੁਰ ਸਬਦ ਨ ਸਿਝਨੀ ਬਾਜੀਗਰ ਕਰਿ ਬਾਜੀ ਖੇਲੇ॥ (6)
ਅੰਨ੍ਹੈ ਅੰਨ੍ਹਾ ਖੂਹੇ ਠੇਲੇ ॥ (7)

੬

ਸਚ ਦਾਤਾਰੁ ਵਿਸਾਰ ਕੈ ਮੰਗਤਿਆ ਨੋ ਮੰਗਣਿ ਜਾਹੀ॥ (1)
ਢਾਢੀ ਵਾਰਾ ਗਾਵਦੇ ਵੈਰ ਵਿਰੋਧ ਜੋਧ ਸਾਲਾਹੀ॥ (2)
ਨਾਈ ਗਾਵਨਿ ਸਦੜੇ ਕਰਿ ਕਰਤੂਤਿ ਮੁਏ ਬਦਰਾਹੀ॥ (3)
ਪੜਦੇ ਭਟ ਕਵਿਤ ਕਰਿ ਕੂੜ ਕੁਸਤੁ ਮੁਖਹਿ ਆਲਾਹੀ॥ (4)

(ਉਹ) ਅੱਖਾਂ ਨਾਲ ਨਜ਼ਰ ਕਰਕੇ ਵੇਖਦਾ ਹੈ ਅਤੇ ਜੀਭ ਦੁਆਰਾ ਪ੍ਰਭੂ (*ਬਿਦੇਹੀ*) ਦੇ ਬੋਲ ਬੋਲਦਾ ਹੈ।2। ਕੰਨਾ ਨਾਲ ਸੁਣ ਕੇ (ਪ੍ਰਭੂ ਦੀ) ਸੁਰਤਿ ਕਰਦਾ ਹੈ ਅਤੇ ਨੱਕ ਨਾਲ ਸਨੇਹੀ (ਪ੍ਰਭੂ) ਨੂੰ ਸੁਆਸ ਸੁਆਸ ਯਾਦ ਕਰਦਾ ਹੈ।3। ਹੱਥਾਂ ਨਾਲ ਕਿਰਤ ਕਰਦਾ ਹੈ ਅਤੇ ਪੈਰਾਂ ਨਾਲ (ਪ੍ਰਭੂ ਦੇ ਮਾਰਗ) ਉਪਰ ਚਲਦਾ ਹੈ, ਇਹੋ ਜਿਹੀ (ਉਸ ਵਿਚ) ਜੋਤਿ ਹੈ।4। ਗੁਰਮੁਖ ਦਾ ਜਨਮ ਸਕਾਰਥਾ ਹੈ, ਮੂਰਖ ਮਨਮੁਖ ਦੀ ਮਤਿ ਕਿਹੋ ਜਿਹੀ ਹੈ (ਅਰਥਾਤ ਮਾੜੀ ਹੈ)।5। (ਪਰ) ਕਰਤਾ ਪੁਰਖ ਨੂੰ ਭੁਲਾ ਕੇ (ਜੋ) ਮਨ ਵਿਚ ਮਨੁੱਖ ਦੀ ਆਸ ਰਖਦਾ ਹੈ।6। (ਉਸ ਦੀ) ਦੇਹ ਪਸ਼ੂਆਂ ਅਤੇ ਪ੍ਰੇਤਾਂ ਤੋਂ ਵੀ ਬੁਰੀ ਹੈ।7।

੪

ਸਤਿਗੁਰੂ ਰੂਪ ਸੁਆਮੀ ਨੂੰ ਛਡ ਕੇ ਮਨਮੁਖ ਦਾਸ ਦਾ ਦਾਸ ਬਣਦਾ ਹੈ।1। ਹੁਕਮ ਦਾ ਬੰਨ੍ਹਿਆ ਹੋਇਆ ਹੋਣ ਕਰ ਕੇ ਨਿਤ ਉਠ ਕੇ ਜਾਂਦਾ ਅਤੇ ਸਲਾਮ ਕਰਦਾ ਹੈ।2। ਅੱਠੇ ਪਹਿਰ ਹੱਥ ਜੋੜ ਕੇ ਹਜ਼ੂਰੀ ਵਿਚ ਖੜੋਤਾ ਰਹਿੰਦਾ ਹੈ।3। ਉਸ ਨੂੰ ਨ ਨੀਂਦਰ, ਨ ਭੁਖ, ਨ ਸੁਖ (ਪ੍ਰਾਪਤ ਹਨ, ਬਸ) ਸੂਲੀ ਉਪਰ ਚੜ੍ਹਿਆ ਡਰਦਾ ਰਹਿੰਦਾ ਹੈ।4। ਮੀਂਹ, ਸਰਦੀ, ਧੁਪ, ਛਾਂ ਸਿਰ ਉਤੇ ਝਲਦਾ ਹੋਇਆ ਦੁਖ ਸਹਿੰਦਾ ਹੈ।5। ਰਣ ਵਿਚ ਲੋਹੇ ਦੀਆਂ ਤੋਪਾਂ ਦੀ ਗੋਲਾਬਾਰੀ ਵੇਖ ਕੇ ਘਾਇਲ ਹੁੰਦਾ ਹੈ ਅਤੇ ਮਰ ਜਾਂਦਾ ਹੈ।6। ਪੂਰੇ ਗੁਰੂ ਤੋਂ ਬਿਨਾ ਜੂਨਾਂ ਵਿਚ ਭਟਕਦਾ ਹੈ।7।

੫

ਨਾਥਾਂ ਦੇ ਨਾਥ (ਪ੍ਰਭੂ) ਨੂੰ ਸੇਵਦੇ ਨਹੀਂ ਹਨ, (ਪਰ) ਅਨਾਥ ਗੁਰੂ ਹੋ ਕੇ ਚੇਲੇ ਬਣਾ ਲੈਂਦੇ ਹਨ।1। ਕੰਨਾਂ ਨੂੰ ਪੜਵਾ ਕੇ, ਸੁਆਹ ਮਲ ਕੇ ਖਿੰਥਾ, ਖਪਰ ਅਤੇ ਡੰਡਾ ਹਿਲਾਈ ਫਿਰਦੇ ਹਨ।2। ਘਰ ਘਰ ਰੋਟੀ ਦੇ ਟੁਕੜੇ ਮੰਗਦੇ ਹਨ ਅਤੇ ਮਿਲ ਕੇ ਸਿੰਗੀ ਦਾ ਨਾਦ ਵਜਾਉਂਦੇ ਹਨ।3। ਭੁਗਤੀ (ਚੂਰਮਾ) ਅਤੇ (ਮਦ ਦਾ) ਪਿਆਲਾ ਵੰਡਦੇ ਹਨ, ਸਿੱਧ ਅਤੇ ਚੇਲੇ ਸ਼ਿਵਰਾਤ੍ਰੀ ਦੇ ਮੇਲੇ (ਉਤੇ ਇਕੱਠੇ ਹੁੰਦੇ ਹਨ)।4। ਬਾਰ੍ਹਾਂ ਪੰਥ ਚਲਾਏ ਹੋਏ ਹਨ ਅਤੇ ਬਾਰ੍ਹਾਂ ਮਾਰਗਾਂ ਵਿਚ ਬਹੁਤ ਦੁਖੀ ਹੁੰਦੇ ਹਨ।5। ਗੁਰੂ (ਨਾਨਕ ਦੇਵ) ਦੇ ਸ਼ਬਦ ਤੋਂ ਬਿਨਾ ਮੁਕਤ ਨਹੀਂ ਹੁੰਦੇ, (ਬਸ) ਬਾਜੀਗਰਾਂ ਵਾਂਗ ਬਾਜ਼ੀਆਂ ਹੀ ਪਾਉਂਦੇ ਹਨ।6। (ਜਿਵੇਂ) ਅੰਨ੍ਹੇ ਨੂੰ ਅੰਨ੍ਹਾ ਖੂਹ ਵਿਚ ਠੇਲ ਦਿੰਦਾ ਹੈ।7।

੬

ਸੱਚੇ ਦਾਤਾਰ ਪ੍ਰਭੂ ਨੂੰ ਭੁਲਾ ਕੇ (ਉਸ ਦੇ) ਮੰਗਤਿਆਂ ਤੋਂ (ਕਈ) ਮੰਗਣ ਜਾਂਦੇ ਹਨ।1। ਢਾਢੀ ਵੈਰ ਵਿਰੋਧ ਵਾਲਿਆ ਜੋਧਿਆਂ ਦੀਆਂ ਵਾਰਾਂ ਗਾਉਂਦੇ ਹਨ।2। ਨਾਈ (ਤ੍ਰਿਨ੍ਹਾਂ ਦੇ) ਉਸਤਤ-ਗੀਤ (ਸਦੜੇ) ਗਾਉਂਦੇ ਹਨ (ਜੋ) ਮਾੜੇ ਕਰਮ ਕਰਕੇ ਕੁਮਾਰਗਾਂ ਉਪਰ ਚਲ ਕੇ ਮਰ ਜਾਂਦੇ ਹਨ।3। ਭੱਟ ਲੋਕ ਕਬਿਤਾਂ ਪੜ੍ਹਦੇ ਹਨ ਅਤੇ ਮੂੰਹ ਤੋਂ ਕੂੜ ਅਤੇ ਕੁਸਤ ਬੋਲਦੇ ਹਨ।4।

ਹੋਇ ਅਸਰਤ ਪੁਰੋਹਿਤਾ ਪ੍ਰੀਤਿ ਪਰੀਤੈ ਵਿਰਤਿ ਮੰਗਾਹੀ॥ (5)
ਛੁਰੀਆ ਮਾਰਨਿ ਪੰਖੀਏ ਹਰਿ ਹਟਿ ਮੰਗਦੇ ਭਿਖ ਭਵਾਹੀ॥ (6)
ਗੁਰ ਪੂਰੇ ਵਿਣੁ ਰੋਵਨਿ ਧਾਹੀ ॥ (7)

੭

ਕਰਤਾ ਪੁਰਖ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ॥ (1)
ਨਾਰਿ ਭਤਾਰਿ ਪਿਆਰੁ ਕਰਿ ਪੁਤੁ ਪੋਤਾ ਪਿਉ ਦਾਦ ਵਖਾਣੈ॥ (2)
ਧੀਆ ਭੈਣਾ ਮਾਣੁ ਕਰਿ ਤੁਸਨਿ ਰੁਸਨਿ ਸਾਕ ਬਬਾਣੈ॥ (3)
ਸਾਹੁਰ ਪੀਹਰੁ ਨਾਨਕੇ ਪਰਵਾਰੈ ਸਾਧਾਰੁ ਧਿਙਾਣੈ॥ (4)
ਚਜ ਅਚਾਰ ਵੀਚਾਰ ਵਿਚਿ ਪੰਚਾ ਅੰਦਰਿ ਪਤਿ ਪਰਵਾਣੈ॥ (5)
ਅੰਤ ਕਾਲ ਜਮ ਜਾਲ ਵਿਚਿ ਸਾਥੀ ਕੋਇ ਨ ਹੋਇ ਸਿਞਾਣੈ॥ (6)
ਗੁਰ ਪੂਰੇ ਵਿਣੁ ਜਾਇ ਜਮਾਣੇ ॥ (7)

੮

ਸਤਿਗੁਰੁ ਸਾਹੁ ਅਥਾਹੁ ਛਡਿ ਕੂੜੇ ਸਾਹੁ ਕੂੜੇ ਵਣਜਾਰੇ॥ (1)
ਸਉਦਾਗਰ ਸਉਦਾਗਰੀ ਘੋੜੇ ਵਣਜ ਕਰਨਿ ਅਤਿ ਭਾਰੇ॥ (2)
ਰਤਨਾ ਪਰਖ ਜਵਾਹਰੀ ਹੀਰੇ ਮਾਣਕ ਵਣਜ ਪਸਾਰੇ॥ (3)
ਹੋਇ ਸਰਾਫ ਬਜਾਜ ਬਹੁ ਸੁਇਨਾ ਰੁਪਾ ਕਪੜ ਤਾਰੇ॥ (4)
ਕਿਰਸਾਣੀ ਕਿਰਸਾਣ ਕਰਿ ਬੀਜਿ ਲੁਣਨਿ ਬੋਹਲ ਵਿਸਥਾਰੇ॥ (5)
ਲਾਹਾ ਤੋਟਾ ਵਰੁ ਸਰਾਪੁ ਕਰਿ ਸੰਜੋਗੁ ਵਿਜੋਗੁ ਵਿਚਾਰੇ॥ (6)
ਗੁਰ ਪੂਰੇ ਵਿਣੁ ਦੁਖੁ ਸੈਸਾਰੇ ॥ (7)

੯

ਸਤਿਗੁਰੁ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ॥ (1)
ਕਾਮ ਕ੍ਰੋਧੁ ਵਿਚਿ ਲੋਭੁ ਮੋਹੁ ਦੁਬਿਧਾ ਕਰਿ ਕਰਿ ਧ੍ਰੋਹੁ ਵਧਾਵੈ॥ (2)
ਆਧਿ ਬਿਆਧਿ ਉਪਾਧਿ ਵਿਚਿ ਮਰਿ ਮਰਿ ਜੰਮੈ ਦੁਖਿ ਵਿਹਾਵੈ॥ (3)
ਆਵੈ ਜਾਇ ਭਵਾਈਐ ਭਵਜਲ ਅੰਦਰਿ ਪਾਰੁ ਨ ਪਾਵੈ॥ (4)
ਆਸਾ ਮਨਸਾ ਮੋਹਣੀ ਤਾਮਸੁ ਤਿਸਨਾ ਸਾਤਿ ਨ ਆਵੈ॥ (5)
ਬਲਦੀ ਅੰਦਰਿ ਤੇਲੁ ਪਾਇ ਕਿਉ ਮਨੁ ਮੂਰਖੁ ਅਗਿ ਬੁਝਾਵੈ॥ (6)
ਗੁਰੂ ਪੂਰੇ ਵਿਣੁ ਕਉਣੁ ਛੁਡਾਵੈ॥ (7)

ਪਰੋਹਿਤਾਂ ਦੀ ਵੀ ਅਜਿਹੀ ਰੀਤ ਹੈ ਕਿ ਪਰਸਪਰ ਪ੍ਰੀਤ ਪਾ ਕੇ (ਫਿਰ) ਲਾਗ ਮੰਗਣ ਲਗ ਜਾਂਦੇ ਹਨ।5। (ਕਈ) ਦਿਵਾਨੇ ਸਾਧ (*ਪੰਖੀਏ*) ਛੁਰੀਆਂ ਮਾਰ ਮਾਰ ਕੇ ਦੁਕਾਨ ਦੁਕਾਨ ਉਤੇ ਮੰਗਦੇ ਫਿਰਦੇ ਹਨ।6। ਪੂਰੇ ਗੁਰੂ ਤੋਂ ਬਿਨਾ ਢਾਹਾਂ ਮਾਰ ਕੇ ਰੋਂਦੇ ਫਿਰਦੇ ਹਨ।7।

੭

ਕਰਤਾ ਪੁਰਖ ਨੂੰ ਚੇਤੇ ਨਹੀਂ ਕਰਦੇ, (ਉਸ ਦੇ) ਕੀਤੇ ਹੋਇਆਂ ਨੂੰ ਕਰਤਾ ਕਰਕੇ ਜਾਣਦੇ ਹਨ।1। ਇਸਤਰੀ ਪਤੀ ਨੂੰ ਪਿਆਰ ਕਰਦੀ ਹੈ, ਪੁੱਤਰ ਪਿਤਾ ਨੂੰ ਅਤੇ ਦਾਦਾ ਪੋਤੇ ਨੂੰ (ਪਿਆਰ ਕਰਦਾ ਹੈ)।2। ਧੀਆਂ ਭੈਣਾਂ (ਪਿਤਾ ਅਤੇ ਭਰਾਵਾਂ ਤੇ) ਮਾਣ ਕਰਦੀਆਂ ਹਨ ਅਤੇ ਬਾਬੇ ਦੇ ਖ਼ਾਨਦਾਨ ਦੇ ਸਾਕ ਰੁਸਦੇ ਅਤੇ ਪ੍ਰਸੰਨ ਹੁੰਦੇ ਹਨ।3। ਸੌਹਰੇ, ਪੇਕੇ, ਨਾਨਕੇ ਪਰਿਵਾਰਾਂ ਦੇ ਸਾਕ ਬਦੋ ਬਦੀ ਮੰਨੇ ਜਾਂਦੇ ਹਨ।4। (ਕਈ) ਪੰਚਾਂ ਵਿਚ ਪ੍ਰਤਿਸ਼ਠਾ ਬਣਾਉਣ ਲਈ ਚੰਗੇ ਕੰਮ ਅਤੇ ਆਚਾਰ ਕਰਦੇ ਹਨ।5। ਅੰਤ-ਕਾਲ ਨੂੰ ਜਮ ਦੇ ਜਾਲ ਵਿਚ ਫਸਣ ਵੇਲੇ ਕੋਈ ਵੀ ਪਛਾਣਦਾ ਨਹੀਂ ਹੈ।6। ਪੂਰੇ ਗੁਰੂ ਤੋਂ ਬਿਨਾ ਸਭ ਜਮਪੁਰੀ ਵਿਚ ਜਾਂਦੇ ਹਨ।7।

੮

ਸਤਿਗੁਰੂ ਰੂਪ ਅਸੀਮ ਸ਼ਾਹ ਨੂੰ ਛਡ ਕੇ (ਬਾਕੀ ਸਾਰੇ) ਕੂੜੇ ਸ਼ਾਹ ਅਤੇ ਕੂੜੇ ਹੀ ਵਣਜਾਰੇ ਹਨ।1। ਸੌਦਾਗਰ ਸੌਦਾਗਰੀ ਕਰਦੇ ਹਨ ਅਤੇ ਘੋੜਿਆਂ ਦੇ ਵੱਡੇ ਵਪਾਰ ਕਰਦੇ ਹਨ।2। ਜੌਹਰੀ ਲੋਕ ਰਤਨਾਂ ਨੂੰ ਪਰਖਦੇ ਹਨ ਅਤੇ ਹੀਰਿਆਂ ਅਤੇ ਮਾਣਕਾਂ ਦਾ ਵਣਜ ਵਿਸਤਾਰਦੇ ਹਨ।3। ਬਹੁਤੇ ਸਰਾਫ਼ ਹੋ ਕੇ ਸੋਨੇ ਰੁਪੇ ਦਾ ਕੰਮ ਕਰਦੇ ਹਨ ਅਤੇ (ਕਈ) ਬਜਾਜ ਹੋ ਕੇ ਕਪੜਿਆਂ ਦਾ ਵਪਾਰ ਕਰਦੇ ਹਨ।4। ਕਿਰਸਾਨ ਲੋਕ ਖੇਤੀ ਕਰਕੇ ਬੀਜਦੇ, ਕਟਦੇ ਅਤੇ ਅਨਾਜ ਦੇ ਢੇਰ ਖਿਲਾਰਦੇ ਹਨ।5। ਨਫੇ ਨਾਲ ਨੁਕਸਾਨ, ਵਰ ਨਾਲ ਸਰਾਪ ਅਤੇ ਸੰਯੋਗ ਨਾਲ ਵਿਯੋਗ ਵਿਚਾਰੇ ਜਾਂਦੇ ਹਨ।6। ਪੂਰੇ ਗੁਰੂ ਤੋਂ ਬਿਨਾ ਸੰਸਾਰ ਵਿਚ ਦੁਖ ਹੀ ਦੁਖ ਹੈ।7।

੯

(ਜੇ) ਸਤਿਗੁਰੂ ਰੂਪ ਵੈਦ ਦੀ ਸੇਵਾ ਨ ਕੀਤੀ, (ਤਾਂ) ਰੋਗੀ ਵੈਦ ਰੋਗ ਨੂੰ ਨਹੀਂ ਮਿਟਾ ਸਕਦਾ।1। ਕਾਮ, ਕ੍ਰੋਧ, ਲੋਭ, ਮੋਹ ਵਿਚ ਫਸੇ ਹੋਏ (ਵੈਦ ਜਾਂ ਗੁਰੂ) ਦੁਬਿਧਾ ਕਰਕੇ ਧ੍ਰੋਹ ਨੂੰ ਵਧਾਉਂਦੇ ਹਨ।2। (ਫਲਸਰੂਪ) ਆਧਿ, ਵਿਆਧਿ ਅਤੇ ਉਪਾਧਿ (ਨਾਮਕ ਰੋਗਾਂ) ਵਿਚ ਮਰ ਮਰ ਕੇ ਜਮਦੇ ਅਤੇ ਦੁਖ ਨਾਲ ਜੀਵਨ ਗੁਜ਼ਾਰਦੇ ਹਨ।3। ਸੰਸਾਰ ਸਾਗਰ ਵਿਚ ਆਉਣ ਜਾਣ ਦੇ ਚਕਰ ਵਿਚ ਫਸੇ ਹੋਏ ਪਾਰ ਨਹੀਂ ਹੋ ਸਕਦੇ।4। ਆਸਾ ਅਤੇ ਮਨਸਾ ਮੋਹ ਰਹੀ ਹੈ, ਤਾਮਸੀ ਤ੍ਰਿਸ਼ਣਾ ਤੋਂ ਸ਼ਾਂਤੀ ਨਹੀਂ ਮਿਲਦੀ।5। ਬਲਦੀ ਅਗ ਵਿਚ ਤੇਲ ਪਾ ਕੇ ਮੂਰਖ ਮਨ ਕਿਵੇਂ ਅਗ ਬੁਝਾ ਸਕਦਾ ਹੈ।6। ਪੂਰੇ ਗੁਰੂ ਤੋਂ ਬਿਨਾ ਕੌਣ ਸੰਸਾਰਿਕ ਬੰਧਨਾਂ ਤੋਂ ਛੁਡਾ ਸਕਦਾ ਹੈ।7।

੧੦

ਸਤਿਗੁਰ ਤੀਰਥ ਛਡਿ ਕੈ ਅਠਸਠਿ ਤੀਰਥ ਨਾਵਣ ਜਾਹੀ॥ (1)
ਬਗਲੁ ਸਮਾਧਿ ਲਗਾਇ ਕੈ ਜਿਉ ਜਲ ਜੰਤਾ ਘੁਟਿ ਘੁਟਿ ਖਾਹੀ॥ (2)
ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ॥ (3)
ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ॥ (4)
ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀ॥ (5)
ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਹੀ॥(6)
ਗੁਰ ਪੂਰੇ ਵਿਣੁ ਪਾਰ ਨ ਪਾਹੀਂ ॥ (7)

੧੧

ਸਤਿਗੁਰ ਪਾਰਸੁ ਪਰਹਰੈ ਪਾਥਰ ਪਾਰਸੁ ਢੂੰਢਣ ਜਾਏ॥ (1)
ਅਸਟ ਧਾਤ ਇਕ ਧਾਤੁ ਕਰ ਲੁਕਦਾ ਫਿਰੈ ਨ ਪਰਗਟੀ ਆਏ॥ (2)
ਲੈ ਵਣਵਾਸੁ ਉਦਾਸੁ ਹੋਇ ਮਾਇਆਧਾਰੀ ਭਰਮਿ ਭੁਲਾਏ॥ (3)
ਹਥੀ ਕਾਲਖ ਛੁਥਿਆ ਅੰਦਰਿ ਕਾਲਖ ਲੋਭ ਲੁਭਾਏ॥ (4)
ਰਾਜ ਦੰਡ ਤਿਸ ਪਕੜਿਆ ਜਮ ਪੁਰਿ ਭੀ ਜਮ ਡੰਡ ਸਹਾਏ॥ (5)
ਮਨਮੁਖ ਜਨਮੁ ਅਕਾਰਥਾ ਦੂਜੇ ਭਾਇ ਕੁਦਾਹਿ ਹਰਾਏ॥ (6)
ਗੁਰੁ ਪੂਰੈ ਵਿਣੁ ਭਰਮੁ ਨ ਜਾਏ ॥ (7)

੧੨

ਪਾਰਜਾਤੁ ਗੁਰ ਛਡਿ ਕੈ ਮੰਗਨਿ ਕਲਪ ਤਰ ਫਲ ਕਚੇ॥ (1)
ਪਾਰਜਾਤੁ ਲਖ ਸੁਰਗੁ ਸਣ ਆਵਾਗਵਣ ਭਵਣ ਵਿਚ ਪਚੇ॥ (2)
ਮਰਦੇ ਕਰਿ ਕਰਿ ਕਾਮਨਾ ਦਿਤਿ ਭਗਤਿ ਵਿਚਿ ਰਚਿ ਵਿਰਚੇ॥ (3)
ਤਾਰੇ ਹੋਇ ਅਗਾਸ ਚੜਿ ਓੜਕਿ ਤੁਟਿ ਤੁਟਿ ਥਾਨ ਹਲਚੇ॥ (4)
ਮਾਂ ਪਿਓ ਹੋਏ ਕੇਤੜੇ ਕੇਤੜਿਆ ਦੇ ਹੋਇ ਬਚੇ॥ (5)
ਪਾਪ ਪੁੰਨ ਬੀਉ ਬੀਜਦੇ ਦੁਖ ਸੁਖ ਫਲ ਅੰਦਰਿ ਚਹਮਚੇ॥ (6)
ਗੁਰ ਪੂਰੇ ਵਿਣ ਹਰਿ ਨ ਪਰਚੇ ॥ (7)

੧੩

ਸੁਖ ਸਾਗਰੁ ਗੁਰੂ ਛਡਿ ਕੈ ਭਵਜਲ ਅੰਦਰਿ ਭੰਭਲਭੂਸੇ॥ (1)
ਲਹਿਰੀ ਨਾਲਿ ਪਛਾੜੀਅਨਿ ਹਉਮੈ ਅਗਨੀ ਅੰਦਰਿ ਲੂਸੈ॥ (2)

੧੦

(ਲੋਕੀਂ) ਸਤਿਗੁਰੂ ਰੂਪ ਤੀਰਥ ਨੂੰ ਛਡ ਕੇ ਅਠਸਠ ਤੀਰਥਾਂ ਉਪਰ ਇਸ਼ਨਾਨ ਕਰਨ ਨੂੰ ਜਾਂਦੇ ਹਨ।1। ਬਗਲੇ ਵਾਂਗ ਸਮਾਧੀ ਲਗਾ ਕੇ ਜਲ ਦੇ ਜੰਤੂਆਂ ਨੂੰ ਘੁਟ ਘੁਟ ਕੇ ਖਾਂਦੇ ਹਨ।2। ਹਾਥੀ ਨੂੰ ਜਲ ਨਾਲ ਨੁਵਾਈਏ (ਤਾਂ ਵੀ) ਬਾਹਰ ਨਿਕਲ ਕੇ (ਉਹ) ਖੇਹ ਉਡਾਂਦਾ (ਅਤੇ ਸਿਰ ਵਿਚ ਪਾਉਂਦਾ ਹੈ)।3। ਨਦੀ ਵਿਚ ਤੂੰਬੀ ਡੁਬਦੀ ਨਹੀਂ, ਤੀਰਥ (ਉਸ ਦੀ) ਕੌੜਤਣ ਨੂੰ ਦੂਰ ਨਹੀਂ ਕਰ ਸਕਦਾ।4। ਪੱਥਰ ਨੂੰ (ਭਾਵੇਂ) ਪਾਣੀ ਵਿਚ ਧੋਵੀਏ, (ਪਰ ਉਸ ਦਾ) ਕਠੋਰ ਚਿਤ ਕਦੇ ਵੀ ਨਹੀਂ ਭਿਜਦਾ।5। ਮਨਮੁਖਾਂ ਦਾ ਭਰਮ ਉਤਰਦਾ ਨਹੀਂ ਹੈ, ਭੰਭਲ ਭੂਸੇ ਖਾਂਦੇ ਫਿਰਦੇ ਹਨ।6। ਪੂਰੇ ਗੁਰੂ ਤੋਂ ਬਿਨਾ (ਭਵਸਾਗਰ ਤੋਂ) ਪਾਰ ਨਹੀਂ ਹੋ ਸਕਦੇ।7।

੧੧

ਸਤਿਗੁਰੂ ਰੂਪ ਪਾਰਸ ਨੂੰ ਛਡ ਕੇ (ਲੋਕੀਂ) ਪੱਥਰਾਂ ਵਿਚ ਪਾਰਸ ਨੂੰ ਲਭਣ ਜਾਂਦੇ ਹਨ।1। ਅੱਠ ਧਾਤਾਂ ਨੂੰ ਇਕ ਧਾਤ (ਸੋਨਾ) ਬਣਾ ਦੇਣ ਵਾਲਾ (ਪਾਰਸ) ਲੁਕਦਾ ਫਿਰਦਾ ਹੈ, ਪ੍ਰਗਟ ਨਹੀਂ ਹੁੰਦਾ।2। ਮਾਇਆਧਾਰੀ ਭਰਮਾਂ ਵਿਚ ਭੁਲੇ ਹੋਏ (ਉਸ ਪਾਰਸ ਲਈ) ਉਦਾਸ ਹੋ ਕੇ ਜੰਗਲਾਂ ਵਿਚ ਵਾਸਾ ਕਰਦੇ ਹਨ।3। ਕਾਲਖ/ ਮਾਇਆ ਨੂੰ ਹੱਥ ਨਾਲ ਛੋਹਣ ਤੇ (ਕਾਲਖ ਲਗ ਜਾਂਦੀ ਹੈ, ਇਸੇ ਤਰ੍ਹਾਂ) ਲੋਭ ਵਿਚ ਫਸਿਆਂ ਦੇ ਅੰਦਰ ਕਾਲਖ ਭਰ ਜਾਂਦੀ ਹੈ।4। ਉਸ (ਲੋਭੀ) ਨੂੰ ਪਕੜੇ ਜਾਣ ਤੇ ਪਹਿਲਾਂ ਰਾਜ-ਦੰਡ ਮਿਲਦਾ ਹੈ ਅਤੇ (ਫਿਰ) ਜਮਪੁਰੀ ਵਿਚ ਵੀ ਜਮ-ਦੰਡ ਸਹਿੰਦਾ ਹੈ।5। ਮਨਮੁਖ ਦਾ ਜਨਮ ਵਿਅਰਥ ਜਾਂਦਾ ਹੈ, ਦ੍ਵੈਤ-ਭਾਵ ਕਾਰਣ ਖੋਟੇ ਦਾਉ ਵਿਚ ਲਗ ਕੇ ਹਾਰ ਜਾਂਦਾ ਹੈ।6। ਪੂਰੇ ਗੁਰੂ ਤੋਂ ਬਿਨਾ ਭਰਮ ਨਹੀਂ ਜਾਂਦਾ।7।

੧੨

ਗੁਰੂ ਰੂਪ ਪਾਰਜਾਤ ਬ੍ਰਿਛ ਨੂੰ ਛਡ ਕੇ (ਜੜ ਰੂਪ) ਕਲਪ ਬ੍ਰਿਛ ਤੋਂ ਕੱਚੇ ਫਲ ਮੰਗਦੇ ਹਨ।1। ਸਵਰਗ ਸਮੇਤ ਲੱਖਾਂ ਪਾਰਜਾਤ ਬ੍ਰਿਛ ਆਵਾਗਵਣ ਦੇ ਚਕਰ ਵਿਚ ਸੜਦੇ ਰਹਿੰਦੇ ਹਨ।2। (ਪ੍ਰਭੂ ਦੇ) ਦਿੱਤੇ ਹੋਏ ਭੋਗ ਵਿਲਾਸਾਂ ਵਿਚ ਖਚਿਤ ਹੋ ਕੇ ਕਾਮਨਾ ਕਰ ਕਰ ਕੇ ਮਰਦੇ ਰਹਿੰਦੇ ਹਨ।3। ਤਾਰਿਆਂ ਵਾਂਗ ਆਕਾਸ਼ ਤੇ ਚੜ੍ਹਦੇ ਹਨ, (ਪਰ ਫਿਰ) ਟੁਟ ਟੁਟ ਕੇ ਥਾਵਾਂ ਤੋਂ ਹਿਲ ਜਾਂਦੇ ਹਨ।4। ਕਿਤਨੇ ਹੀ ਮਾਤਾ ਪਿਤਾ ਬਣਦੇ ਹਨ ਅਤੇ ਕਿਤਨਿਆਂ ਦੇ ਬੱਚੇ ਹੁੰਦੇ ਹਨ।5। ਉਹ ਪਾਪ ਪੁੰਨ ਦਾ ਬੀਜ ਬੀਜਦੇ ਹਨ, (ਉਨ੍ਹਾਂ ਦੇ) ਦੁਖ ਸੁਖ ਰੂਪ ਫਲਾਂ ਵਿਚ ਪ੍ਰਸੰਨ ਰਹਿੰਦੇ ਹਨ।6। ਪੂਰੇ ਗੁਰੂ ਤੋਂ ਬਿਨਾ ਪ੍ਰਭੂ ਪਰਚਦਾ ਨਹੀਂ ਹੈ।7।

੧੩

ਸੁਖ-ਸਾਗਰ ਰੂਪ ਗੁਰੂ ਨੂੰ ਛਡ ਕੇ ਭਵ ਸਾਗਰ ਵਿਚ ਭੰਭਲਭੂਸੇ ਖਾਂਦੇ ਹਨ।1। (ਚਿੰਤਾ ਦੀਆਂ)ਲਹਿਰਾਂ ਨਾਲ ਪਛਾੜੇ ਜਾਂਦੇ ਹਨ ਅਤੇ ਹਉਮੈ ਦੀ ਅੱਗ ਵਿਚ ਸੜਦੇ ਹਨ।2।

ਜਮ ਦਰਿ ਬਧੇ ਮਾਰੀਅਨਿ ਜਮਦੂਤਾ ਦੇ ਧਕੇ ਧੂਸੇ॥ (3)
ਗੋਇਲਿ ਵਾਸਾ ਚਾਰਿ ਦਿਨ ਨਾਉ ਧਰਾਇਨਿ ਈਸੇ ਮੂਸੇ॥ (4)
ਘਟਿ ਨ ਕੋਇ ਅਖਾਇਦਾ ਆਪੋ ਧਾਪੀ ਹੈਰਤ ਹੂਸੇ॥ (5)
ਸਾਇਰ ਦੇ ਮਰਜੀਵੜੇ ਕਰਨਿ ਮਜੂਰੀ ਖੇਚਲ ਖੂਸੇ॥ (6)
ਗੁਰ ਪੂਰੇ ਬਿਨੁ ਡਾਗ ਡੰਗੂਸੇ ॥(7)

੧੪

ਚਿੰਤਾਮਣਿ ਗੁਰੁ ਛਡਿ ਕੈ ਚਿੰਤਾਮਣਿ ਚਿੰਤਾ ਨ ਗਵਾਏ॥ (1)
ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ॥ (2)
ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ॥ (3)
ਪਾਟ ਪਟੰਬਰ ਪੈਨ ਕੈ ਚੋਆ ਚੰਦਨੁ ਮਹਿ ਮਹਕਾਏ॥ (4)
ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ॥ (5)
ਸੁੰਦਰ ਨਾਰੀ ਸੇਜ ਸੁਖ ਮਾਇਆ ਮੋਹਿ ਧੋਹਿ ਲਪਟਾਏ॥ (6)
ਬਲਦੀ ਅੰਦਰਿ ਤੇਲੁ ਜਿਉ ਆਸਾ ਮਨਸਾ ਦੁਖਿ ਵਿਹਾਏ॥ (7)
ਗੁਰ ਪੂਰੇ ਵਿਣੁ ਜਮਪੁਰਿ ਜਾਏ ॥ (8)

੧੫

ਲਖ ਤੀਰਥ ਲਖ ਦੇਵਤੇ ਪਾਰਸ ਲਖ ਰਸਾਇਣ ਜਾਣੈ॥ (1)
ਲਖ ਚਿੰਤਾਮਣਿ ਪਾਰਜਾਤ ਕਾਮਧੇਨੁ ਲਖ ਅੰਮ੍ਰਿਤ ਆਣੈ॥ (2)
ਰਤਨਾ ਸਣੁ ਸਾਇਰ ਘਣੇ ਰਿਧਿ ਸਿਧਿ ਨਿਧ ਸੋਭਾ ਸੁਲਤਾਣੈ॥ (3)
ਲਖ ਪਦਾਰਥ ਲਖ ਫਲ ਲਖ ਨਿਧਾਨ ਅੰਦਰਿ ਫੁਰਮਾਣੈ॥ (4)
ਲਖ ਸਾਹ ਪਾਤਿਸਾਹ ਲਖ ਲਖ ਨਾਥ ਅਵਤਾਰ ਸੁਹਾਣੈ॥ (5)
ਦਾਨੈ ਕੀਮਤਿ ਨ ਪਵੈ ਦਾਤੈ ਕਉਣੁ ਸੁਮਾਰੁ ਵਖਾਣੈ॥ (6)
ਕੁਦਰਤਿ ਕਾਦਰ ਨੋ ਕੁਰਬਾਣੈ ॥ (7)

੧੬

ਰਤਨਾ ਦੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਕੋਈ। (1)
ਰਾਗ ਨਾਦ ਸਭ ਕੋ ਸੁਣੈ ਸਬਦ ਸੁਰਤਿ ਸਮਝੈ ਵਿਰਲੋਈ॥ (2)
ਗੁਰਸਿਖ ਰਤਨ ਪਦਾਰਥਾ ਸਾਧਸੰਗਤਿ ਮਿਲਿ ਮਾਲ ਪਰੋਈ॥ (3)
ਹੀਰੈ ਹੀਰਾ ਬੇਧਿਆ ਸਬਦ ਸੁਰਤਿ ਮਿਲਿ ਪਰਚਾ ਹੋਈ॥ (4)

ਜਮ ਦੇ ਦੁਆਰ ਉਪਰ ਬੰਨ੍ਹੇ ਹੋਏ ਮਰੀਂਦੇ ਹਨ ਅਤੇ ਜਮਦੂਤਾਂ ਦੇ ਧਕੇ ਧੋੜੇ ਸਹਿੰਦੇ ਹਨ।3। (ਸੰਸਾਰ ਵਿਚ) ਚਰਵਾਹੇ ਦੀ ਛਪਰੀ ਵਾਂਗ ਚਾਰ ਦਿਨਾਂ ਦਾ ਨਿਵਾਸ ਹੈ ਅਤੇ ਨਾਮ ਈਸਾ, ਮੂਸਾ ਧਰਾ ਲੈਂਦੇ ਹਨ।4। (ਆਪਣੇ ਆਪ ਨੂੰ) ਕੋਈ ਵੀ ਘਟ ਨਹੀਂ ਕਹਿੰਦਾ, ਆਪੋ ਧਾਪੀ ਦੀ ਹੈਰਤ ਵਿਚ ਥਕ ਜਾਂਦੇ ਹਨ।5। ਸਮੁੰਦਰ ਦੇ ਮਰ-ਜੀਉੜਿਆਂ ਵਾਂਗ ਮਜ਼ਦੂਰੀ ਕਰਦੇ ਹਨ ਅਤੇ ਖੇਚਲ ਨਾਲ ਨਸ਼ਟ ਹੁੰਦੇ ਹਨ।6। ਪੂਰੇ ਗੁਰੂ ਤੋਂ ਬਿਨਾ ਡਾਂਗੋ ਡਾਂਗੀ ਹੁੰਦੇ ਹਨ।7।

੧੪

ਚਿੰਤਾਮਣੀ ਰੂਪ ਗੁਰੂ ਨੂੰ ਛਡ ਕੇ ਚਿੰਤਾਮਣੀ ਚਿੰਤਾ ਦੂਰ ਨਹੀਂ ਕਰ ਸਕਦੀ।1। ਦਿਨ ਰਾਤ ਲੱਖਾਂ ਸੋਚਾਂ (ਫੁਰਦੀਆਂ ਹਨ) (ਪਰ) ਤ੍ਰਿਸ਼ਨਾ ਦੇ ਤ੍ਰਾਸ ਦੀ ਅਗਨੀ ਨਹੀਂ ਬੁਝਦੀ।2। ਸੋਨਾ, ਚਾਂਦੀ ਅਤੇ ਬਹੁਤ ਮਾਣਕ, ਮੋਤੀ ਸ਼ਰੀਰ ਉਪਰ ਹੰਢਾਉਂਦਾ ਹੋਵੇ।3। ਰੇਸ਼ਮੀ ਬਸਤ੍ਰ ਪਹਿਨ ਕੇ ਚੋਆ ਅਤੇ ਚੰਦਨ ਨਾਲ ਧਰਤੀ ਨੂੰ ਮਹਿਕਾ ਦੇਵੇ।4। ਹਾਥੀ, ਘੋੜੇ ਸਣੇ ਕਾਠੀਆਂ, ਮਹਲ ਅਤੇ ਬਾਗ ਚੰਗੇ ਫਲਾਂ ਨਾਲ ਪ੍ਰਫੁਲਿਤ ਹੋਣ।5। ਸੁੰਦਰ ਨਾਰੀ ਦਾ ਸੇਜ-ਸੁਖ ਅਤੇ ਮਾਇਆ ਦੇ ਮੋਹ ਅਤੇ ਧ੍ਰੋਹ ਵਿਚ ਲਿਪਟਿਆ ਹੋਵੇ।6। ਜਿਵੇਂ ਬਲਦੀ ਅੱਗ ਉਤੇ ਤੇਲ (ਪਾਇਆਂ ਨਹੀਂ ਬੁਝਦੀ ਤਿਵੇਂ ਉਹ) ਆਸਾ ਮਨਸਾ ਦੇ ਦੁਖ ਵਿਚ ਜੀਵਨ ਬਿਤਾਉਂਦੇ ਹਨ।7। ਪੂਰੇ ਗੁਰੂ ਤੋਂ ਬਿਨਾ ਜਮਪੁਰੀ ਵਿਚ ਜਾਈਦਾ ਹੈ।8।

੧੫

ਲੱਖਾਂ ਤੀਰਥ, ਲੱਖਾਂ ਦੇਵਤੇ, ਲੱਖਾਂ ਪਾਰਸ ਅਤੇ ਲੱਖਾਂ ਰਸਾਇਣ ਜਾਣਨ ਵਾਲੇ ਹਨ।1। ਲੱਖਾਂ ਚਿੰਤਾਮਣੀਆਂ, ਕਲਪ ਬ੍ਰਿਛ, ਕਾਮਧੇਨੂੰ ਅਤੇ ਲੱਖਾਂ ਅੰਮ੍ਰਿਤ ਲਿਆਏ ਜਾਂਦੇ ਹਨ।2। ਰਤਨਾਂ ਸਮੇਤ ਬਹੁਤ ਸਮੁੰਦਰ ਹਨ ਅਤੇ ਰਿਧੀ, ਸਿਧੀ, ਨਿਧੀਆਂ ਵਾਲੇ ਸ਼ੋਭਾਸ਼ਾਲੀ ਸੁਲਤਾਨ ਹਨ।3। ਲੱਖਾਂ ਪਦਾਰਥ, ਲੱਖਾਂ ਫਲ, ਲੱਖਾਂ ਖ਼ਜ਼ਾਨੇ ਹੁਕਮ ਵਿਚ ਹਨ।4। ਲੱਖਾਂ ਸ਼ਾਹ, ਲੱਖਾਂ ਬਾਦਸ਼ਾਹ, ਲੱਖਾਂ ਨਾਥ ਅਤੇ ਅਵਤਾਰ ਸ਼ੋਭਾਇਮਾਨ ਹਨ।5। (ਪ੍ਰਭੂ ਦੇ ਇਨ੍ਹਾਂ) ਦਾਨਾਂ ਦੀ ਕੀਮਤ ਨਹੀਂ ਪਾਈ ਜਾ ਸਕਦੀ, (ਫਿਰ) ਦਾਤੇ ਦਾ ਸ਼ੁਮਾਰ ਕੌਣ ਦਸ ਸਕਦਾ ਹੈ।6। ਕੁਦਰਤ ਦੇ ਕਾਦਰ ਤੋਂ ਕੁਰਬਾਨ ਜਾਈਦਾ ਹੈ।7।

੧੬

ਰਤਨਾਂ ਨੂੰ ਸਭ ਕੋਈ ਵੇਖਦਾ ਹੈ, (ਪਰ) ਰਤਨਾਂ ਦਾ ਪਾਰਖੂ ਕੋਈ ਵਿਰਲਾ ਹੀ ਹੁੰਦਾ ਹੈ।1। ਰਾਗ ਅਤੇ ਨਾਦ ਸਭ ਕੋਈ ਸੁਣਦਾ ਹੈ, (ਪਰ) ਸ਼ਬਦ ਸੁਰਤਿ ਨੂੰ ਸਮਝਣ ਵਾਲਾ ਕੋਈ ਟਾਂਵਾ ਟਾਂਵਾ ਹੈ।2। ਗੁਰਸਿੱਖ ਮਾਨੋ ਰਤਨ ਪਦਾਰਥ ਹਨ ਅਤੇ ਸਾਧ ਸੰਗਤ ਵਿਚ ਮਿਲ ਕੇ ਮਾਲਾ ਵਿਚ ਪਰੁਚੇ ਹੁੰਦੇ ਹਨ।3। ਗੁਰੂ ਦੇ ਸ਼ਬਦ ਰੂਪ ਹੀਰੇ ਨਾਲ (ਜਿਸ ਵਿਅਕਤੀ ਦਾ) ਮਨ ਰੂਪ ਹੀਰਾ ਵਿੰਨ੍ਹਿਆ ਜਾਂਦਾ ਹੈ, (ਉਹ) ਸ਼ਬਦ ਵਿਚ ਸੁਰਤਿ ਮਿਲਾ ਕੇ ਪਰਚਿਆ ਜਾਂਦਾ ਹੈ।4।

ਪਾਰਬ੍ਰਹਮ ਪੂਰਨ ਬ੍ਰਹਮ ਗੁਰ ਗੋਵਿੰਦ ਸਿਵਾਣੈ ਸੋਈ॥ (5)
ਗੁਰਮੁਖਿ ਸੁਖ ਫਲੁ ਸਹਜਿ ਘਰੁ ਪਿਰਮ ਪਿਆਲਾ ਜਾਣੁ ਜਣੋਈ॥ (6)
ਗੁਰੁ ਚੇਲਾ ਚੇਲਾ ਗੁਰੁ ਹੋਈ ॥ (7)

੧੭

ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ॥ (1)
ਅਖੀ ਦੁਇ ਨਿਰਮੋਲਕਾ ਸਤਿਗੁਰ ਦਰਸ ਧਿਆਨ ਲਿਵ ਲਾਏ॥ (2)
ਮਸਤਕੁ ਸੀਸ ਅਮੋਲੁ ਹੈ ਚਰਣ ਸਰਣ ਗੁਰੁ ਧੂੜਿ ਸੁਹਾਏ॥ (3)
ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ॥ (4)
ਹਸਤ ਚਰਣ ਨਿਰਮੋਲਕਾ ਗੁਰਮੁਖਿ ਮਾਰਗਿ ਸੇਵ ਕਮਾਏ॥ (5)
ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸ ਵਸਾਏ॥ (6)
ਪਤਿ ਪਰਵਾਣੈ ਤੋਲ ਤੁਲਾਏ ॥ (7)

੧੮

ਰਕਤੁ ਬਿੰਦੁ ਕਰਿ ਨਿੰਮਿਆ ਚਿਤ੍ਰ ਕਲਿਤ੍ਰ ਬਚਿਤ੍ਰ ਬਣਾਇਆ॥ (1)
ਗਰਭ ਕੁੰਡ ਵਿਚ ਰਖਿਆ ਜੀਉ ਪਾਇ ਤਨੁ ਸਾਜ ਸੁਹਾਇਆ॥ (2)
ਮੁਹੁ ਅਖੀ ਦੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ॥ (3)
ਦਿਸਟਿ ਸਬਦ ਗਤਿ ਸੁਰਤਿ ਲਿਵ ਰਾਗ ਰੰਗ ਰਸ ਪਰਸ ਲੁਭਾਇਆ॥ (4)
ਉਤਮੁ ਕੁਲ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ॥ (5)
ਬਾਲ ਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰ ਸੂਤ੍ਰ ਵਿਚਿ ਆਇਆ॥ (6)
ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ॥ (7)
ਗੁਰ ਪੂਰੇ ਵਿਣੁ ਮੋਹਿਆ ਮਾਇਆ ॥ (8)

੧੯

ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ॥ (1)
ਹੋਇ ਸੁਚੇਤ ਅਚੇਤ ਹੋਇ ਮਾਣਸ ਮਾਣਸ ਦੇ ਵਲਿ ਹੇਰੇ॥ (2)
ਪਸੂ ਨ ਮੰਗੇ ਪਸੂ ਤੇ ਪੰਖੇਰੂ ਪੰਖੇਰੂ ਘੇਰੇ॥ (3)
ਚਉਰਾਸੀਹ ਲਖ ਜੂਨਿ ਵਿਚਿ ਉਤਮ ਮਾਣਸ ਜੂਨਿ ਭਲੇਰੇ॥ (4)
ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲੁ ਲਖ ਫੇਰੇ॥ (5)

ਉਸ ਨੇ ਪਾਰਬ੍ਰਹਮ ਅਤੇ ਪੂਰਣ ਬ੍ਰਹਮ ਰੂਪ ਗੁਰੂ ਅਤੇ ਪਰਮੇਸ਼ੁਰ ਨੂੰ ਜਾਣਿਆ ਹੈ।5। ਗੁਰਮੁਖ ਦੇ ਘਰ ਸਹਜੇ ਹੀ ਸੁਖ-ਫਲ ਪ੍ਰਾਪਤ ਹੋ ਜਾਂਦਾ ਹੈ ਅਤੇ ਪ੍ਰੇਮ ਦਾ ਪਿਆਲਾ ਪੀਂਦਾ ਅਤੇ ਪਿਲਾਉਂਦਾ ਹੈ।6। ਗੁਰੂ ਚੇਲਾ ਅਤੇ ਚੇਲਾ ਗੁਰੂ ਹੋ ਜਾਂਦਾ ਹੈ।7।

੧੭

ਮਨੁੱਖ ਜਨਮ ਅਮੋਲਕ ਹੈ, (ਪਰ) ਸਾਧ ਸੰਗ ਦੇ ਪ੍ਰਾਪਤ ਹੋਣ ਤੇ ਅਮੋਲਕ ਹੁੰਦਾ ਹੈ।1। ਦੋਵੇਂ ਅੱਖਾਂ ਨਿਰਮੋਲਕ ਹਨ (ਜੇ) ਸਤਿਗੁਰੂ ਦੇ ਦਰਸ਼ਨ ਵਿਚ ਧਿਆਨ ਦੀ ਲਿਵ ਲਗ ਜਾਏ।2। ਮੱਥਾ ਅਤੇ ਸਿਰ ਅਮੋਲਕ ਹਨ (ਜੇ) ਗੁਰੂ ਦੀ ਸ਼ਰਣ ਵਿਚ ਚਰਣ ਧੂੜ (ਉਨ੍ਹਾਂ ਉਤੇ)ਸੁਸ਼ੋਭਿਤ ਹੋਏ।3। ਜੀਭ ਅਤੇ ਕੰਨ ਅਮੋਲਕ ਹਨ (ਜੇ) ਸ਼ਬਦ ਨੂੰ ਸੁਣ ਕੇ ਸਮਝਣ ਅਤੇ (ਫਿਰ ਹੋਰਨਾਂ ਨੂੰ) ਸੁਣਾਉਣ।4। ਹੱਥ ਅਤੇ ਪੈਰ ਨਿਰਮੋਲਕ ਹਨ (ਜੇ) ਗੁਰਮੁਖਾਂ ਦੇ ਮਾਰਗ ਉਪਰ ਚਲਣ ਅਤੇ ਸੇਵਾ ਕਰਨ।5। ਗੁਰਮੁਖ ਦਾ ਹਿਰਦਾ ਅਮੋਲਕ ਹੈ (ਜੇ) ਉਹ ਆਪਣੇ ਅੰਦਰ ਗੁਰੂ ਦੇ ਉਪਦੇਸ਼ ਨੂੰ ਵਸਾ ਲਵੇ।6। (ਜੇ ਇਸ ਤਰ੍ਹਾਂ ਦੇ) ਤੋਲ ਨਾਲ ਤੋਲਿਆ ਜਾਏ ਤਾਂ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।7।

੧੮

(ਮਾਤਾ ਦੇ) ਰਕਤ ਅਤੇ (ਪਿਤਾ ਦੇ) ਬਿੰਦੁ ਤੋਂ (ਮਨੁੱਖ ਗਰਭ ਵਿਚ) ਸਥਿਤ ਹੋਇਆ ਹੈ ਅਤੇ (ਪ੍ਰਭੂ ਨੇ) ਵਿਚਿਤ੍ਰ ਚਰਿਤ੍ਰ ਦਾ ਸਰੂਪ ਬਣਾਇਆ ਹੈ।1। ਗਰਭ ਕੁੰਡ ਵਿਚ ਰਖਿਆ ਅਤੇ ਜਿੰਦ ਪਾ ਕੇ ਸੁੰਦਰ ਸ਼ਰੀਰ ਸਾਜ ਦਿੱਤਾ।2। ਮੂੰਹ, ਅੱਖਾਂ, ਨੱਕ, ਕੰਨ, ਹੱਥ, ਪੈਰ, ਦੰਦ, ਵਾਲ ਗਿਣ ਕੇ ਦੇ ਦਿੱਤੇ।3। ਫਿਰ ਦ੍ਰਿਸ਼ਟੀ, ਸ਼ਬਦ ਸ਼ਕਤੀ, ਸੁਰਤਿ, ਲਿਵ, ਰਾਗ, ਰੰਗ, ਰਸ, ਸਪਰਸ਼ (ਪਾ ਕੇ ਵਿਸ਼ਿਆਂ ਵਲ) ਲੁਭਾਇਮਾਨ ਕੀਤਾ।4। ਉਤਮ ਕੁਲ ਵਿਚ ਉਤਮ (ਮਨੁੱਖ) ਜਨਮ ਦੇ ਕੇ ਸਾਰੇ ਅੰਗਾਂ ਅਤੇ ਰੋਮ ਰੋਮ ਵਿਚ ਗੁਣ ਭਰ ਦਿੱਤੇ।5। ਬਾਲ ਬੁੱਧੀ ਵੇਲੇ ਮੂੰਹ ਵਿਚ ਦੁੱਧ ਦੇ ਦਿੱਤਾ ਅਤੇ ਮਲ ਮੂਤਰ ਦੇ ਨਿਕਲਣ ਦੀ ਵੀ ਵਿਵਸਥਾ ਕਰ ਦਿੱਤੀ।6। ਜਦੋਂ ਸਿਆਣਾ ਹੋ ਕੇ ਸਮਝਣ ਲਗਾ ਤਾਂ ਕਰਤਾ ਨੂੰ ਛਡ ਕੇ ਕੀਤੇ ਹੋਏ (ਸੰਸਾਰ) ਵਿਚ ਲਿਪਟ ਗਿਆ।7। ਪੂਰੇ ਗੁਰੂ ਤੋਂ ਬਿਨਾ ਮਾਇਆ ਵਿਚ ਮੋਹਿਆ ਗਿਆ।8।

੧੯

ਮਨਮੁਖ ਦੇ ਮਨੁੱਖ ਦੇਹੀ ਨਾਲੋਂ ਅਚੇਤ ਪਸ਼ੂ, ਪ੍ਰੇਤ ਚੰਗੇ ਹਨ।1। (ਕਿਉਂਕਿ ਮਨਮੁਖ) ਸੁਚੇਤ ਹੁੰਦੇ ਹੋਇਆਂ ਅਚੇਤ ਬਣਦਾ ਹੈ ਅਤੇ ਮਨੁੱਖ ਹੋ ਕੇ ਮਨੁੱਖਾਂ ਵਲ ਵੇਖਦਾ ਹੈ।2। ਪਸ਼ੂ ਪਸ਼ੂ ਤੋਂ ਨਹੀਂ ਮੰਗਦਾ ਅਤੇ ਪੰਛੀ ਪੰਛੀ ਨੂੰ ਨਹੀਂ ਘੇਰਦਾ।3। ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖ ਜੂਨ ਭਲੀ ਅਤੇ ਉਤਮ ਹੈ।4। ਮਨ, ਬਚਨ ਅਤੇ ਕਰਮ ਕਰਕੇ ਉਤਮ ਹੋਣ ਕੇ ਬਾਵਜੂਦ ਜਨਮ ਮਰਨ ਦੇ ਭਵਸਾਗਰ ਵਿਚ ਲੱਖਾਂ ਗੇੜ ਲਗਾਉਂਦਾ ਹੈ।5।

ਰਾਜਾ ਪਰਜਾ ਹੋਇ ਕੈ ਸੁਖ ਵਿਚਿ ਦੁਖੁ ਹੋਇ ਭਲੇ ਭਲੇਰੇ॥ (6)
ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨੇਰੇ॥ (7)
ਗੁਰ ਪੂਰੇ ਵਿਣੁ ਗਰਭ ਵਸੇਰੇ ॥ (8)

੨੦

ਵਣਿ ਵਣਿ ਵਾਸੁ ਬਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ॥ (1)
ਪਰਬਤਿ ਪਰਬਤਿ ਅਸਟ ਧਾਤੁ ਪਾਰਸ ਬਾਝੁ ਨ ਕੰਚਨੁ ਸੋਈ॥ (2)
ਚਾਰਿ ਵਰਨਿ ਛਿਅ ਦਰਸਨਾ ਸਾਧਸੰਗਤਿ ਵਿਣੁ ਸਾਧੁ ਨ ਕੋਈ॥ (3)
ਗੁਰੁ ਉਪਦੇਸੁ ਅਵੇਸੁ ਕਰਿ ਗੁਰਮੁਖਿ ਸਾਧਸੰਗਤਿ ਜਾਣੋਈ॥ (4)
ਸਬਦ ਸੁਰਤਿ ਲਿਵਲੀਣੁ ਹੋਇ ਪਿਰਮ ਪਿਆਲਾ ਅਪਿਉ ਪਿਓਈ॥ (5)
ਮਨਿ ਉਨਮਨਿ ਤਨ ਦੁਬਲੇ ਦੇਹ ਬਿਦੇਹ ਸਨੇਹ ਸਥੋਈ॥ (6)
ਗੁਰਮੁਖਿ ਸੁਖ ਫਲ ਅਲਖ ਲਖੋਈ ॥ (7)

੨੧

ਗੁਰਮੁਖਿ ਸੁਖ ਫਲੁ ਸਾਧਸੰਗ ਮਾਇਆ ਅੰਦਰਿ ਕਰਨਿ ਉਦਾਸੀ॥ (1)
ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਿਆਨੁ ਅਗਾਸੁ ਨਿਵਾਸੀ॥ (2)
ਚੰਦਨੁ ਸਪੀ ਵੇੜਿਆ ਸੀਤਲੁ ਸਾਤਿ ਸੁਗੰਧਿ ਵਿਗਾਸੀ॥ (3)
ਸਾਧਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ॥ (4)
ਜੋਗ ਜੁਗਤਿ ਭੋਗ ਭੁਗਤਿ ਜਿਣਿ ਜੀਵਨ ਮੁਕਤਿ ਅਛਲ ਅਬਿਨਾਸੀ॥ (5)
ਪਾਰਬ੍ਰਹਮ ਪੂਰਨ ਬ੍ਰਹਮ ਗੁਰ ਪ੍ਰਮੇਸਰੁ ਆਸ ਨਿਰਾਸੀ॥ (6)
ਅਕਥ ਕਥਾ ਅਬਿਗਤਿ ਪਰਗਾਸੀ ॥ (7)

## ਵਾਰ ੧੬

### ਪਉੜੀ ੧

ਸਭ ਦੂੰ ਨੀਵੀ ਧਰਤਿ ਹੋਇ ਦਰਗਹ ਅੰਦਰਿ ਮਿਲੀ ਵਡਾਈ॥(1)
ਕੋਈ ਗੋਡੈ ਵਾਹਿ ਹਲੁ ਕੋ ਮਲ ਮੂਤ੍ਰ ਕਸੂਤ੍ਰ ਕਰਾਈ॥ (2)
ਲਿੰਬਿ ਰਸੋਈ ਕੋ ਕਰੈ ਚੋਆ ਚੰਦਨੁ ਪੂਜ ਚੜਾਈ॥ (3)

ਰਾਜਾ ਹੋਵੇ ਜਾਂ ਪਰਜਾ, ਜਾਂ ਭਲਿਆਂ ਤੋਂ ਭਲਾ ਹੋਵੇ, (ਫਿਰ ਵੀ) ਸੁਖ ਵਿਚ ਦੁਖ ਭੋਗਣਾ ਪੈਂਦਾ ਹੈ।6। (ਜੇ) ਕੁੱਤੇ ਨੂੰ ਰਾਜ-ਸਿੰਘਾਸਨ ਉਪਰ ਬਿਠਾ ਦੇਈਏ, (ਪਰ ਉਹ) ਹਨੇਰੇ ਵਿਚ ਚੱਕੀ ਚਟਣ ਜ਼ਰੂਰ ਜਾਂਦਾ ਹੈ।7। ਪੂਰੇ ਗੁਰੂ ਬਿਨਾ ਗਰਭ ਵਿਚ ਹੀ ਵਾਸਾ ਹੁੰਦਾ ਹੈ।8।

੨੦

ਬਨ ਬਨ ਵਿਚ ਬਨਸਪਤੀ ਹੈ, (ਪਰ ਬਾਵਨ) ਚੰਦਨ ਤੋਂ ਬਿਨਾ ਚੰਦਨ ਕੋਈ ਨਹੀਂ ਹੁੰਦਾ।1। ਪਰਬਤ ਪਰਬਤ ਵਿਚ ਅੱਠ ਧਾਤਾਂ ਹਨ, (ਪਰ) ਉਹ ਪਾਰਸ ਤੋਂ ਬਿਨਾ ਕੰਚਨ ਨਹੀਂ ਹੋ ਸਕਦੀਆਂ।2। ਚਾਰ ਵਰਣਾਂ ਅਤੇ ਛੇ ਦਰਸ਼ਨਾਂ (ਸ਼ਾਸਤ੍ਰਾਂ) ਵਿਚੋਂ ਸਾਧ ਸੰਗਤ ਤੋਂ ਬਿਨਾ ਕੋਈ ਸਾਧ ਨਹੀਂ ਹੋ ਸਕਦਾ।3। ਗੁਰੂ ਦੇ ਉਪਦੇਸ਼ ਵਿਚ ਪ੍ਰਵਿਸ਼ਟ ਹੋ ਕੇ ਗੁਰਮੁਖ ਸਾਧ ਸੰਗਤ ਨੂੰ ਹੀ ਜਾਣਦੇ ਹਨ।4। ਸ਼ਬਦ-ਸੁਰਤਿ ਵਿਚ ਲਿਵ ਲੀਨ ਹੋ ਕੇ ਪ੍ਰੇਮ-ਪਿਆਲੇ ਦਾ ਅੰਮ੍ਰਿਤ ਪੀਂਦੇ ਹਨ।5। (ਉਨ੍ਹਾਂ ਦਾ) ਮਨ ਉਨਮਨ ਅਵਸਥਾ ਵਿਚ (ਵਸਦਾ ਹੈ ਅਤੇ) ਤਨ ਦੁਬਲਾ ਹੁੰਦਾ ਹੈ (ਕਿਉਂਕਿ ਉਹ) ਦੇਹ ਤੋਂ ਅਵੇਸਲੇ ਵਿਦੇਹੀ ਹੋ ਕੇ (ਪ੍ਰਭੂ) ਨਾਲ ਪ੍ਰੇਮ ਕਰਦੇ ਹਨ।6। ਅਲੱਖ (ਪ੍ਰਭੂ) ਨੂੰ ਲਖਣਾ ਹੀ ਗੁਰਮੁਖ ਦਾ ਸੁਖ ਫਲ ਹੈ।7।

੨੧

ਸਾਧ ਸੰਗ ਦਾ ਸੁਖ-ਫਲ ਪ੍ਰਾਪਤ ਹੋਣ ਕਰਕੇ ਗੁਰਮੁਖ ਮਾਇਆ ਵਿਚ ਉਦਾਸ ਰਹਿੰਦੇ ਹਨ।1। ਜਿਵੇਂ ਜਲ ਵਿਚ ਕਮਲ ਰਹਿ ਕੇ ਆਕਾਸ਼ ਵਿਚ ਨਿਵਾਸ ਕਰਨ ਵਾਲੇ ਸੂਰਜ ਵਲ ਧਿਆਨ ਰਖਦਾ ਹੈ।2। ਚੰਦਨ ਦਾ ਬ੍ਰਿਛ ਸੱਪਾਂ ਨਾਲ ਵੇਹੜੇ ਹੋਣ ਤੇ ਵੀ ਸ਼ੀਤਲਤਾ, ਸ਼ਾਂਤੀ ਅਤੇ ਸੁਗੰਧੀ ਨੂੰ ਵਿਕਸਿਤ ਕਰਦਾ ਹੈ।3। ਸਾਧ ਸੰਗਤ (ਦੇ ਪ੍ਰੇਮੀ ਗੁਰਮੁਖ) ਸੰਸਾਰ ਵਿਚ ਰਹਿੰਦੇ ਹੋਏ ਵੀ ਸ਼ਬਦ ਸੁਰਤਿ ਵਿਚ ਲਿਵ ਲਗਾ ਕੇ ਸਹਿਜ ਅਵਸਥਾ ਨੂੰ ਮਾਣਦੇ ਹਨ।4। ਜੋਗ ਦੀ ਜੁਗਤ ਨਾਲ ਭੋਗ ਦੀ ਭੁਗਤੀ ਨੂੰ ਜਿਣ ਕੇ ਜੀਵਨ-ਮੁਕਤ ਹੁੰਦੇ ਹਨ ਅਤੇ ਅਛਲ ਅਵਿਨਾਸ਼ੀ (ਦੀ ਸਥਿਤੀ ਨੂੰ ਪ੍ਰਾਪਤ ਹੁੰਦੇ ਹਨ)।5। (ਜਿਵੇਂ) ਪਾਰਬ੍ਰਹਮ ਪੂਰਣ ਬ੍ਰਹਮ (ਇਕ ਹਨ ਤਿਵੇਂ) ਆਸਾ ਤੋਂ ਨਿਰਾਸ ਹੋਣ ਕਰਕੇ ਗੁਰੂ ਅਤੇ ਪਰਮੇਸ਼ੁਰ ਇਕ ਹਨ।6। ਦੋਵੇਂ ਅਕਥ ਕਥਾ ਵਾਲੇ, ਅਵਿਅਕਤ ਅਤੇ ਪ੍ਰਕਾਸ਼ ਰੂਪ ਹਨ।7।

## ਵਾਰ ੧੬

### ਪਉੜੀ ੧

ਸਭ ਤੋਂ ਨੀਵੀਂ ਧਰਤੀ ਹੋਣ ਕਰਕੇ, (ਇਸ ਨੂੰ) ਈਸ਼ਵਰੀ ਦਰਗਾਹ ਵਿਚ ਵਡਿਆਈ ਮਿਲੀ ਹੈ।1। (ਇਸ ਨੂੰ) ਕੋਈ ਗੋਡਦਾ ਹੈ, ਕੋਈ ਹਲ ਵਾਹੁੰਦਾ ਹੈ, (ਕੋਈ) ਮਲ ਮੂਤਰ ਨਾਲ ਗੰਦੀ ਕਰਦਾ ਹੈ।2। ਕੋਈ (ਇਸ ਨਾਲ) ਲੇਪਣ ਦੇ ਕੇ ਰਸੋਈ ਤਿਆਰ ਕਰਦਾ ਹੈ ਅਤੇ ਚੋਆ ਚੰਦਨ ਦੀ ਪੂਜਾ ਚੜ੍ਹਾਉਂਦਾ ਹੈ।3।

ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਤੇਹੋ ਫਲੁ ਪਾਈ॥ (4)
ਗੁਰਮੁਖਿ ਸੁਖ ਫਲ ਸਹਜ ਘਰੁ ਆਪੁ ਗਵਾਇ ਨ ਆਪੁ ਗਣਾਈ॥ (5)
ਜਾਗਤ੍ਰ ਸੁਪਨ ਸਖੋਪਤੀ ਉਨਮਨਿ ਮਗਨ ਰਹੈ ਲਿਵ ਲਾਈ॥ (6)
ਸਾਧਸੰਗਤਿ ਗੁਰ ਸਬਦੁ ਕਮਾਈ ॥ (7)

੨

ਧਰਤੀ ਅੰਦਰਿ ਜਲੁ ਵਸੈ ਜਲੁ ਬਹੁ ਰੰਗੀ ਰਸੀ ਮਿਲੰਦਾ॥ (1)
ਜਿਉ ਜਿਉ ਕੋਇ ਚਲਾਇਦਾ ਨੀਵਾ ਹੋਇ ਨੀਵਾਣ ਰਲੰਦਾ॥ (2)
ਧੁਪੈ ਤਤਾ ਹੋਇ ਕੈ ਛਾਵੈ ਠੰਢਾ ਹੋਇ ਰਹੰਦਾ॥ (3)
ਨਾਵਣੁ ਜੀਵਦਿਆ ਮੁਇਆ ਪੀਤਿ ਸਾਂਤਿ ਸੰਤੋਖ ਹੋਵੰਦਾ॥ (4)
ਨਿਰਮਲੁ ਕਰਦਾ ਮੈਲਿਆ ਨੀਵੈ ਸਰਵਰ ਜਾਇ ਟਿਕੰਦਾ॥ (5)
ਗੁਰਮੁਖਿ ਸੁਖ ਫਲੁ ਭਾਉ ਭਉ ਸਹਜੁ ਬੈਰਾਗੁ ਸਦਾ ਵਿਗਸੰਦਾ॥ (6)
ਪੂਰਣੁ ਪਰਉਪਕਾਰ ਕਰੰਦਾ ॥ (7)

੩

ਜਲ ਵਿਚਿ ਕਵਲੁ ਅਲਿਪਤੁ ਹੈ ਸੰਗ ਦੋਖ ਨਿਰਦੋਖ ਰਹੰਦਾ॥ (1)
ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧ ਮਿਲੰਦਾ॥ (2)
ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ॥ (3)
ਗੁਰਮੁਖਿ ਸੁਖ ਫਲ ਸਹਜ ਘਰ ਵਰਤਮਾਨ ਅੰਦਰਿ ਵਰਤੰਦਾ॥ (4)
ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ॥ (5)
ਸਾਵਧਾਨੁ ਗੁਰ ਗਿਆਨ ਵਿਚਿ ਜੀਵਨ ਮੁਕਤਿ ਜੁਗਤਿ ਵਿਚਰੰਦਾ॥ (6)
ਸਾਧਸੰਗਤਿ ਗੁਰੁ ਸਬਦੁ ਵਸੰਦਾ ॥ (7)

੪

ਧਰਤੀ ਅੰਦਰਿ ਬਿਰਖੁ ਹੋਇ ਪਹਿਲੋ ਦੇ ਜੜ ਪੈਰ ਟਿਕਾਈ॥ (1)
ਉਪਰਿ ਝੂਲੈ ਝਟੁਲਾ ਠੰਡੀ ਛਾਉ ਸੁ ਥਾਉ ਸੁਹਾਈ॥ (2)
ਪਵਣੁ ਪਾਣੀ ਪਾਲਾ ਸਹੈ ਸਿਰ ਤਲਵਾਇਆ ਨਿਹਚਲੁ ਜਾਈ॥ (3)
ਫਲੁ ਦੇ ਵਟ ਵਗਾਇਆ ਸਿਰਿ ਕਲਵਤੁ ਲੈ ਲੋਹੁ ਤਰਾਈ॥ (4)

(ਇਸ ਵਿਚ ਕੋਈ) ਜਿਹੋ ਜਿਹਾ ਬੀਜਦਾ ਹੈ, ਉਹੋ ਜਿਹਾ ਵਢਦਾ ਹੈ, ਜਿਹੋ ਜਿਹਾ ਬੀਜ ਹੁੰਦਾ ਹੈ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਹੁੰਦਾ ਹੈ।4। ਗੁਰਮੁਖ ਸਹਿਜ ਅਵਸਥਾ ਦੇ ਸੁਖਫਲ ਨੂੰ ਮਾਣਦੇ ਹਨ ਅਤੇ ਆਪਾ-ਭਾਵ ਗੰਵਾ ਕੇ ਵੀ ਆਪਣੇ ਆਪ ਨੂੰ ਗਿਣਾਉਂਦੇ ਨਹੀਂ ਹਨ।5। (ਉਹ) ਜਾਗ੍ਰਿਤ, ਸੁਪਨ ਅਤੇ ਸਖੋਪਤੀ ਵਿਚ ਤੁਰੀਆ ਪਦ ਵਿਚ ਲਿਵ ਲਗਾਈ ਰਖਦੇ ਹਨ।6। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਦੀ ਕਮਾਈ ਹੁੰਦੀ ਹੈ।7।

੨

ਧਰਤੀ ਵਿਚ ਜਲ ਵਸਦਾ ਹੈ ਅਤੇ ਜਲ ਬਹੁਤ ਰੰਗਾਂ ਅਤੇ ਰਸਾਂ ਵਿਚ ਮਿਲਦਾ ਹੈ।1। ਜਿਵੇਂ ਜਿਵੇਂ ਕੋਈ ਚਲਾਉਂਦਾ ਹੈ, (ਇਹ) ਨੀਵਾਂ ਹੋ ਕੇ ਨਿਵਾਣ ਵਲ ਰਲਦਾ ਹੈ।2। ਧੁਪ ਵਿਚ ਤੱਤਾ ਹੁੰਦਾ ਹੈ ਅਤੇ ਛਾਂ ਵਿਚ ਠੰਢਾ ਹੋ ਕੇ ਰਹਿੰਦਾ ਹੈ।3। ਜੀਵੰਦਿਆ ਅਤੇ ਮੋਇਆ (ਇਸ ਨਾਲ) ਨਹਾਉਣ ਹੁੰਦਾ ਹੈ, ਪੀਣ ਨਾਲ ਸ਼ਾਂਤੀ ਅਤੇ ਸੰਤੋਖ ਹੁੰਦਾ ਹੈ।4। ਮੈਲਿਆਂ ਨੂੰ ਨਿਰਮਲ ਕਰਦਾ ਹੈ ਅਤੇ ਨੀਵੇਂ ਸਰੋਵਰ/ਸਮੁੰਦਰ ਵਿਚ ਜਾ ਕੇ ਟਿਕਦਾ ਹੈ।5। (ਉਸੇ ਤਰ੍ਹਾਂ) ਗੁਰਮੁਖ ਸੁਖ ਫਲ ਮਾਣਦਾ ਹੋਇਆ ਭੈ, ਪ੍ਰੇਮ, ਸਹਿਜ, ਵੈਰਾਗ ਆਦਿ ਵਿਚ ਸਦਾ ਪ੍ਰਸੰਨ ਰਹਿੰਦਾ ਹੈ।6। (ਅਤੇ) ਪੂਰਾ ਪਰਉਪਕਾਰ ਕਰਦਾ ਹੈ।7।

੩

ਜਲ ਵਿਚ ਕਮਲ ਅਲਿਪਤ ਰਹਿੰਦਾ ਹੈ (ਅਤੇ ਜਲ ਦੇ ਚਿਕੜ ਆਦਿ ਹੋਰ ਸੰਗਤੀਆਂ ਦੀ) ਸੰਗਤ ਦੇ ਦੋਸ਼ ਤੋਂ ਮੁਕਤ ਰਹਿੰਦਾ ਹੈ।1। ਰਾਤ ਨੂੰ ਭੌਰਿਆਂ ਨੂੰ ਲੁਭਾਇਮਾਨ ਕਰਦਾ ਹੈ, (ਉਹ ਇਸ ਤੋਂ) ਸ਼ੀਤਲਤਾ ਅਤੇ ਸੁਗੰਧੀ ਗ੍ਰਹਿਣ ਕਰਦੇ ਹਨ।2। ਸਵੇਰੇ ਸੂਰਜ ਦਾ ਧਿਆਨ ਧਰਦਾ ਹੋਇਆ ਵਿਕਸਿਤ ਹੁੰਦਾ ਹੈ ਅਤੇ ਹਸਦਾ ਹੋਇਆ ਮਿਲਦਾ ਹੈ।3। (ਕਮਲ ਰੂਪ) ਗੁਰਮੁਖ ਸਹਿਜ ਅਵਸਥਾ ਵਿਚ ਸੁਖ ਫਲ ਮਾਣਦੇ ਹਨ ਅਤੇ ਵਰਤਮਾਨ ਵਿਚ ਵਰਤ ਕੇ (ਸੁਖੀ ਰਹਿੰਦੇ ਹਨ)।4। ਲੋਕਾਂ ਵਿਚ ਲੋਕਾਚਾਰੀ ਕਰਦੇ ਹਨ ਅਤੇ ਵੇਦ ਵਿਚਾਰੀਆਂ ਅਨੁਸਾਰ ਕਰਮ ਕਰਦੇ ਹਨ।5। (ਪਰ ਉਹ) ਗੁਰੂ ਦੇ ਗਿਆਨ ਵਿਚ ਸਾਵਧਾਨ ਹੁੰਦੇ ਹਨ ਅਤੇ ਜੀਵਨ-ਮੁਕਤੀ ਦੀ ਜੁਗਤ ਵਿਚ ਵਿਚਰਦੇ ਹਨ।6। ਸਾਧ ਸੰਗਤ ਵਿਚ ਵਸਦੇ ਹੋਏ ਗੁਰੂ-ਸ਼ਬਦ (ਦਾ ਵਿਚਾਰ ਕਰਦੇ ਹਨ)।7।

੪

ਧਰਤੀ ਵਿਚ ਬ੍ਰਿਛ ਪੈਦਾ ਹੋ ਕੇ ਪਹਿਲਾਂ ਜੜ੍ਹਾਂ ਵਜੋਂ ਪੈਰ ਟਿਕਾਉਂਦਾ ਹੈ।1। ਉਪਰ ਨੂੰ ਹੋ ਕੇ ਝੂਲਦਾ ਹੈ, ਠੰਢੀ ਛਾਂ ਕਰਕੇ ਥਾਂ ਸੋਹਣੀ ਲਗਦੀ ਹੈ।2। ਪੌਣ, ਪਾਲਾ ਅਤੇ ਮੀਂਹ ਸਹਾਰਦਾ ਹੈ, ਉਲਟਾ ਸਿਰ ਕਰਕੇ ਸਥਿਰ ਰੂਪ ਵਿਚ ਟਿਕਿਆ ਰਹਿੰਦਾ ਹੈ।3। ਵੱਟੇ ਵਗਾਉਣ ਤੇ ਫਲ ਦਿੰਦਾ ਹੈ, ਸਿਰ ਉਪਰ (ਲੋਹੇ ਦਾ) ਆਰਾ ਸਹਾਰ ਕੇ (ਫਿਰ ਵੀ) ਲੋਹੇ ਨੂੰ ਤਾਰਦਾ ਹੈ।4।

ਗੁਰਮੁਖਿ ਜਨਮੁ ਸਕਾਰਥਾ ਪਰਉਪਕਾਰੀ ਸਹਜ ਸੁਭਾਈ॥ (5)
ਮਿਤ੍ਰ ਨ ਸਤ੍ਰ ਨ ਮੋਹ ਧ੍ਰੋਹ ਸਮਦਰਸੀ ਗੁਰ ਸਬਦ ਸਮਾਈ॥ (6)
ਸਾਧਸੰਗਤਿ ਗੁਰਮਤਿ ਵਡਿਆਈ ॥ (7)

੫

ਸਾਗਰ ਅੰਦਰਿ ਬੋਹਿਥਾ ਵਿਚਿ ਮੁਹਾਣਾ ਪਰਉਪਕਾਰੀ॥ (1)
ਭਾਰ ਅਥਰਬਣ ਲਦੀਐ ਲੈ ਵਾਪਾਰੁ ਚੜਨਿ ਵਪਾਰੀ॥ (2)
ਸਾਇਰ ਲਹਰ ਨ ਵਿਆਪਈ ਅਤਿ ਅਸਗਾਹ ਅਥਾਹ ਅਪਾਰੀ॥ (3)
ਬਹਲੇ ਪੂਰ ਲੰਘਾਇਦਾ ਸਹੀ ਸਲਾਮਤਿ ਪਾਰਿ ਉਤਾਰੀ॥ (4)
ਦੂਣ ਚਉਣੇ ਦੰਮ ਹੋਨਿ ਲਾਹਾ ਲੈ ਲੈ ਕਾਜ ਸਵਾਰੀ॥(5)
ਗੁਰਮੁਖਿ ਸੁਖ ਫਲੁ ਸਾਧਸੰਗੁ ਭਵਜਲ ਅੰਦਰ ਦੁਤਰ ਤਾਰੀ॥ (6)
ਜੀਵਨ ਮੁਕਤਿ ਜੁਗਤਿ ਨਿਰੰਕਾਰੀ ॥ (7)

੬

ਬਾਵਨ ਚੰਦਨ ਬਿਰਖੁ ਹੋਇ ਵਣਖੰਡ ਅੰਦਰਿ ਵਸੈ ਉਜਾੜੀ॥ (1)
ਪਾਸਿ ਨਿਵਾਸੁ ਵਣਾਸਪਤਿ ਨਿਹਚਲੁ ਲਾਇ ਉਰਧ ਤਪ ਤਾੜੀ॥ (2)
ਪਵਣ ਗਵਣ ਸਨਬੰਧੁ ਕਰਿ ਗੰਧ ਸੁਗੰਧ ਉਲਾਸ ਉਘਾੜੀ॥ (3)
ਅਫਲ ਸਫਲ ਸਮਦਰਸ ਹੋਇ ਕਰੇ ਵਨਸਪਤਿ ਚੰਦਨ ਵਾੜੀ॥ (4)
ਗੁਰਮੁਖਿ ਸੁਖ ਫਲੁ ਸਾਧਸੰਗੁ ਪਤਿਤ ਪਨੀਤ ਕਰੈ ਦਿਹਾੜੀ॥ (5)
ਅਉਗੁਣ ਕੀਤੇ ਗੁਣ ਕਰੈ ਕਚ ਪਕਾਈ ਉਪਰਿ ਵਾੜੀ॥ (6)
ਨੀਰੁ ਨ ਡੋਬੈ ਅਗਿ ਨ ਸਾੜੀ ॥ (7)

੭

ਰਾਤਿ ਅਨੇਰੀ ਅੰਧਕਾਰੁ ਲਖ ਕਰੋੜੀ ਚਮਕਨ ਤਾਰੇ॥ (1)
ਘਰ ਘਰ ਦੀਵੇ ਬਾਲੀਅਨਿ ਪਰ ਘਰਿ ਤਕਨਿ ਚੋਰ ਚਗਾਰੇ॥ (2)
ਹਟ ਪਟਣ ਘਰਬਾਰੀਆ ਦੇ ਦੇ ਤਾਕ ਸਵਨਿ ਨਰ ਨਾਰੇ॥ (3)
ਸੂਰਜ ਜੋਤਿ ਉਦੋਤੁ ਕਰਿ ਤਾਰੇ ਰਾਤਿ ਅਨੇਰ ਨਿਵਾਰੇ॥ (4)
ਬੰਧਨ ਮੁਕਤਿ ਕਰਾਇਦਾ ਨਾਮੁ ਦਾਨੁ ਇਸਨਾਨੁ ਵਿਚਾਰੇ॥ (5)
ਗੁਰਮੁਖਿ ਸੁਖ ਫਲੁ ਸਾਧਰੰਗ ਪਸੂ ਪਰੇਤ ਪਤਿਤ ਨਿਸਤਾਰੇ॥ (6)

ਗੁਰਮੁਖ ਦਾ ਜਨਮ ਸਕਾਰਥਾ ਹੈ, (ਉਹ) ਸਹਿਜ ਸੁਭਾ ਵਾਲਾ ਪਰਉਪਕਾਰੀ ਹੈ।5। (ਉਸ ਦਾ) ਨ ਕੋਈ ਮਿਤਰ ਹੈ, ਨ ਵੈਰੀ ਹੈ, ਨ ਮੋਹ ਜਾਂ ਧ੍ਰੋਹ ਹੈ, (ਉਹ ਸਦਾ) ਸਮਦਰਸੀ ਹੈ ਅਤੇ ਗੁਰੂ ਦੇ ਸ਼ਬਦ ਵਿਚ ਸਮਾਇਆ ਰਹਿੰਦਾ ਹੈ।6। ਸਾਧ-ਸੰਗਤ ਵਿਚ ਗੁਰਮਤਿ ਦੀ ਵਡਿਆਈ ਹੁੰਦੀ ਹੈ।7।

੫

ਸਮੁੰਦਰ ਵਿਚ ਜਹਾਜ਼ ਅੰਦਰ ਪਰਉਪਕਾਰੀ ਮਲਾਹ ਹੁੰਦਾ ਹੈ।1। (ਉਸ ਉਤੇ) ਬਹੁਤ ਭਾਰ ਲਦੀਦਾ ਹੈ ਅਤੇ ਵਪਾਰੀ (ਸੌਦਾ) ਲੈ ਕੇ ਵਿਚ ਚੜ੍ਹ ਬਹਿੰਦੇ ਹਨ।2। ਅਤਿ ਅਸਗਾਹ ਅਤੇ ਅਪਾਰ ਸਮੁੰਦਰ ਦੀ ਲਹਿਰ (ਵਪਾਰੀ ਨੂੰ) ਵਿਆਪਦੀ ਨਹੀਂ ਹੈ।3। (ਸਮੁੰਦਰ ਵਿਚ) ਬਹੁਤ ਪੂਰ ਲੰਘਾ ਦਿੰਦਾ ਹੈ ਅਤੇ ਸਹੀ ਸਲਾਮਤ ਪਾਰ ਉਤਾਰ ਦਿੰਦਾ ਹੈ।4। (ਉਨ੍ਹਾਂ ਵਪਾਰੀਆਂ ਦੇ) ਦਮੜੇ ਦੂਣੇ ਚੌਣੇ ਹੁੰਦੇ ਹਨ ਅਤੇ ਨਫਾ ਲੈ ਲੈ ਕੇ (ਆਪਣਾ) ਕੰਮ ਸੰਵਾਰਦੇ ਹਨ।5। ਗੁਰਮੁਖ (ਰੂਪ ਮਲਾਹ) ਸਾਧ ਸੰਗਤ (ਰੂਪ ਜਹਾਜ਼) ਦੁਆਰਾ ਭਵਸਾਗਰ ਦੀ ਔਖੀ ਤਾਰੀ ਤਰਾ ਕੇ ਸੁਖ ਫਲ (ਅਰਥਾਤ ਆਤਮਿਕ ਆਨੰਦ) ਪ੍ਰਾਪਤ ਕਰਾ ਦਿੰਦਾ ਹੈ।6। ਨਿਰੰਕਾਰ ਨੂੰ ਮਿਲਣ ਦੀ ਜੁਗਤ ਨੂੰ ਜਾਣਦਾ ਹੋਇਆ ਜੀਵਨ-ਮੁਕਤ ਹੋ ਜਾਂਦਾ ਹੈ।7।

੬

ਬਾਵਨ ਚੰਦਨ ਦਾ ਬ੍ਰਿਛ ਜੰਗਲ ਵਿਚ ਪੈਦਾ ਹੋ ਕੇ ਉਜਾੜ ਵਿਚ ਰਹਿੰਦਾ ਹੈ।1। ਬਨਸਪਤੀ ਕੋਲ ਨਿਵਾਸ ਕਰਕੇ ਉਰਧ ਤਪ ਦੀ ਅਚਲ ਸਮਾਧੀ ਲਗਾਉਂਦਾ ਹੈ।2। ਪੌਣ ਨਾਲ ਗਮਨ ਕਰਨ ਦੇ ਸੰਬੰਧ ਕਰਕੇ ਖ਼ੁਸ਼ੀ ਨਾਲ ਵਾਸਨਾ ਅਤੇ ਸੁਗੰਧ ਪ੍ਰਗਟ ਕਰਦਾ ਹੈ।3। ਸਮਦਰਸੀ ਹੋ ਕੇ ਅਫਲ ਅਤੇ ਸਫਲ ਬਨਸਪਤੀ ਨੂੰ ਚੰਦਨ ਦੀ ਵਾੜੀ ਬਣਾ ਦਿੰਦਾ ਹੈ।4। ਗੁਰਮੁਖਾਂ ਦੀ ਸਾਧ ਸੰਗਤ ਹਰ ਰੋਜ਼ ਪਾਪੀਆਂ ਨੂੰ ਪਵਿਤਰ ਕਰਕੇ ਸੁਖ ਫਲ ਪ੍ਰਦਾਨ ਕਰਦੀ ਹੈ।5। (ਜੇ ਕੋਈ ਉਨ੍ਹਾਂ ਨਾਲ) ਔਗੁਣ ਕਰਦਾ ਹੈ, (ਤਾਂ ਇਹ) ਗੁਣ ਕਰਦੇ ਹਨ ਅਤੇ ਕੱਚੀ (ਬੁੱਧੀ) ਨੂੰ ਪਕੀ ਵਾੜੀ ਵਿਚ ਬਦਲ ਦਿੰਦੇ ਹਨ।6। (ਅਜਿਹੇ ਗੁਰਮੁਖਾਂ ਨੂੰ) ਭਵਜਲ ਡੋਬਦਾ ਨਹੀਂ ਅਤੇ (ਤ੍ਰਿਸ਼ਨਾ ਦੀ) ਅਗਨੀ ਸਾੜਦੀ ਨਹੀਂ ਹੈ।7।

੭

ਹਨੇਰੀ ਰਾਤ ਦੇ ਅੰਧਕਾਰ ਵਿਚ ਲੱਖਾਂ ਕਰੋੜਾਂ ਤਾਰੇ ਚਮਕਦੇ ਹਨ।1। ਘਰ ਘਰ ਵਿਚ ਦੀਵੇ ਬਾਲੇ ਜਾਂਦੇ ਹਨ, (ਪਰ) ਚੋਰ ਚਕਾਰ ਪਰਾਏ ਘਰਾਂ ਵਲ ਤਕਦੇ ਰਹਿੰਦੇ ਹਨ।2। ਨਗਰ ਦੀਆਂ ਹੱਟੀਆਂ ਵਾਲੇ ਅਤੇ ਘਰਬਾਰੀਏ ਦਰਵਾਜ਼ੇ ਬੰਦ ਕਰਕੇ ਸੌਂ ਜਾਂਦੇ ਹਨ।3। ਸੂਰਜ ਆਪਣੀ ਜੋਤਿ ਦਾ ਪ੍ਰਕਾਸ਼ ਕਰਕੇ ਤਾਰਿਆਂ ਅਤੇ ਰਾਤ ਦੇ ਹਨੇਰੇ ਨੂੰ ਦੂਰ ਕਰ ਦਿੰਦਾ ਹੈ।4। (ਲੋਕਾਂ ਨੂੰ ਘਰਾਂ ਦੇ) ਬੰਧਨ ਤੋਂ ਮੁਕਤ ਕਰਦਾ ਹੈ ਅਤੇ (ਉਹ) ਨਾਮ ਦਾਨ ਇਸ਼ਨਾਨ ਦਾ ਵਿਚਾਰ ਕਰਦੇ ਹਨ।5। ਗੁਰਮੁਖ ਸਾਧ-ਸੰਗਤ ਵਿਚ ਪਸ਼ੂਆਂ, ਪ੍ਰੇਤਾਂ ਅਤੇ ਪਤਿਤਾਂ ਨੂੰ ਤਾਰ ਕੇ ਸੁਖ ਫਲ ਪ੍ਰਦਾਨ ਕਰਦਾ ਹੈ।6।

ਪਰ ਉਪਕਾਰੀ ਗੁਰੂ ਪਿਆਰੇ ॥ (7)

੮

ਮਾਨਸਰੋਵਰੁ ਆਖੀਐ ਉਪਰਿ ਹੰਸ ਸੁਵੰਸ ਵਸੰਦੇ॥ (1)
ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ॥ (2)
ਖੀਰੁ ਨੀਰੁ ਨਿਰਵਾਰਦੇ ਲਹਿਰੀ ਅੰਦਰਿ ਫਿਰਨਿ ਤਰੰਦੇ॥ (3)
ਮਾਨਸਰੋਵਰੁ ਛਡ ਕੈ ਹੋਰਤੁ ਥਾਇ ਨ ਜਾਇ ਬਹੰਦੇ॥ (4)
ਗੁਰਮੁਖਿ ਸੁਖਫਲੁ ਸਾਧ ਸੰਗੁ ਪਰਮ ਹੰਸ ਗੁਰ ਸਿਖ ਸੁਹੰਦੇ॥ (5)
ਇਕ ਮਨਿ ਇਕ ਧਿਆਇਦੇ ਦੂਜੇ ਭਾਇ ਨ ਜਾਇ ਫਿਰੰਦੇ॥ (6)
ਸਬਦੁ ਸੁਰਤਿ ਲਿਵ ਅਲਖ ਲਖੰਦੇ ॥ (7)

੯

ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ॥ (1)
ਵਿਰਲਾ ਕੋਇ ਸਿਞਾਣਦਾ ਖੋਜਿ ਖੋਜ ਲਏ ਸੋ ਪਾਏ॥ (2)
ਪਾਰਸੁ ਪਰਸਿ ਅਪਰਸੁ ਹੋਇ ਅਸਟਧਾਤੁ ਇਕ ਧਾਤੁ ਕਰਾਏ॥ (3)
ਬਾਰਹ ਵੰਨੀ ਹੋਇ ਕੈ ਕਚਨੁ ਮਲਿ ਅਮੁਲਿ ਵਿਕਾਏ॥ (4)
ਗੁਰਮੁਖਿ ਸੁਖ ਫਲ ਸਾਧਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ॥ (5)
ਚਰਣਿ ਸਰਣਿ ਲਿਵਲੀਣੁ ਹੋਇ ਸੈਸਾਰੀ ਨਿਰੰਕਾਰੀ ਭਾਏ॥ (6)
ਘਰਿ ਬਾਰੀ ਹੋਇ ਨਿਜ ਘਰਿ ਜਾਏ ॥ (7)

੧੦

ਚੰਤਾਮਣਿ ਚਿੰਤਾ ਹਰੇ ਕਾਮਧੇਨੁ ਕਾਮਨਾ ਪੁਜਾਏ॥ (1)
ਫਲ ਫੁਲਿ ਦੇਂਦਾ ਪਾਰਜਾਤੁ ਰਿਧਿ ਸਿਧਿ ਨਿਧ ਨਵਨਾਥ ਲੁਭਾਏ॥ (2)
ਦਸ ਅਵਤਾਰ ਅਕਾਰ ਕਰਿ ਪੁਰਖਾਰਥ ਕਰਿ ਨਾਵ ਗਣਾਏ॥ (3)
ਗੁਰਮੁਖਿ ਸੁਖ ਫਲੁ ਸਾਧਸੰਗੁ ਚਾਰਿ ਪਦਾਰਥ ਸੇਵਾ ਲਾਏ॥ (4)
ਸਬਦ ਸੁਰਤਿ ਲਿਵ ਪਿਰਮ ਰਸੁ ਅਕਥ ਕਹਾਣੀ ਕਥੀ ਨ ਜਾਏ॥ (5)
ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੋਇ ਅਛਲ ਛਲਾਏ॥ (6)
ਲੇਖ ਅਲੇਖ ਨ ਕੀਮਤਿ ਪਾਏ ॥(7)

ਪਰਉਪਕਾਰੀ (ਗੁਰਮੁਖ) ਗੁਰੂ ਨੂੰ ਪਿਆਰੇ ਹੁੰਦੇ ਹਨ।7।

੮

ਕਹਿੰਦੇ ਹਨ ਕਿ ਮਾਨ ਸਰੋਵਰ ਉਪਰ ਚੰਗੇ ਵੰਸ਼ ਦੇ ਹੰਸ ਵਸਦੇ ਹਨ।1। (ਉਸ) ਮਾਨਸਰੋਵਰ ਤੋਂ ਅਮੋਲਕ ਮੋਤੀ, ਮਾਣਕ ਚੁਣ ਚੁਣ ਕੇ ਚੁਗਦੇ ਹਨ।2। ਜਲ ਤੋਂ ਦੁੱਧ ਵਖ ਕਰਦੇ ਹੋਏ ਲਹਿਰਾਂ ਵਿਚ ਤਰਦੇ ਫਿਰਦੇ ਹਨ।3। ਮਾਨਸਰੋਵਰ ਨੂੰ ਤਿਆਗ ਕੇ ਕਿਸੇ ਹੋਰ ਥਾਂ ਤੇ ਨਹੀਂ ਬਹਿੰਦੇ।4। ਗੁਰਮੁਖਾਂ ਦਾ ਸਾਧ-ਸੰਗਤ ਹੀ ਮਾਨੋ ਸਖ ਫਲ (ਮਾਨਸਰੋਵਰ) ਹੈ, (ਉਸ ਵਿਚ) ਪਰਮ ਹੰਸ ਰੂਪ ਸਿੱਖ ਸ਼ੋਭਦੇ ਹਨ।5। ਇਕ ਮਨ ਹੋ ਕੇ ਇਕ ਪ੍ਰਭੂ ਨੂੰ ਧਿਆਉਂਦੇ ਹਨ ਅਤੇ ਦ੍ਵੈਤਭਾਵ ਵਿਚ ਜਾ ਕੇ ਫਿਰਦੇ ਨਹੀਂ ਹਨ।6। ਸ਼ਬਦ ਸੁਰਤਿ ਵਿਚ ਲਿਵ ਲਗਾ ਕੇ ਅਲੱਖ (ਪ੍ਰਭੂ) ਨੂੰ ਲਖ ਲੈਂਦੇ ਹਨ।7।

੯

ਪਾਰਸ ਨੂੰ ਪੱਥਰ ਕਿਹਾ ਜਾਂਦਾ ਹੈ, (ਉਹ) ਲੁਕਿਆ ਰਹਿੰਦਾ ਹੈ ਅਤੇ ਆਪਣੇ ਆਪ ਨੂੰ ਜਣਾਉਂਦਾ ਨਹੀਂ ਹੈ।1। (ਉਸ ਨੂੰ) ਕੋਈ ਵਿਰਲਾ ਹੀ ਪਛਾਣਦਾ ਹੈ, (ਜੋ) ਖੋਜੀ ਖੋਜ ਕਰਦਾ ਹੈ (ਉਹ ਉਸ ਨੂੰ) ਲਭ ਲੈਂਦਾ ਹੈ।2। ਅਸ਼ਟ ਧਾਤਾਂ ਵਿਚੋਂ ਪਾਰਸ ਘਟੀਆ ਧਾਤ (*ਅਪਰਸੁ*) (ਲੋਹੇ) ਨੂੰ ਛੋਹ ਕੇ ਇਕ ਧਾਤ (ਅਰਥਾਤ) ਸੋਨਾ ਬਣਾ ਦਿੰਦਾ ਹੈ।3। ਬਾਰ੍ਹਾਂਵੰਨੀ ਸੋਨਾ ਹੋ ਕੇ ਬਹੁਤ ਅਧਿਕ ਮੁਲ ਨਾਲ ਵਿਕਦਾ ਹੈ।4। ਗੁਰਮੁਖਾਂ ਦੀ ਸਾਧ ਸੰਗਤ ਹੀ ਸੁਖ ਫਲ (ਦੇਣ ਵਾਲਾ ਪਾਰਸ ਹੈ, ਗੁਰਮੁਖ) ਸ਼ਬਦ ਵਿਚ ਸੁਰਤਿ ਜੋੜ ਕੇ ਆਘੜ ਵਿਅਕਤੀ ਨੂੰ ਵੀ ਘੜ ਦਿੰਦੇ ਹਨ (ਅਰਥਾਤ ਗੁਰਸਿੱਖ ਬਣਾ ਦਿੰਦੇ ਹਨ)।5। ਸਾਧ ਸੰਗਤ ਦੀ ਚਰਣ-ਸ਼ਰਣ ਵਿਚ ਲੀਨ ਹੋਣ ਨਾਲ ਸੰਸਾਰੀ ਵਿਅਕਤੀ ਵੀ ਨਿਰੰਕਾਰ ਨੂੰ ਚੰਗੇ ਲਗਦੇ ਹਨ।6। ਗ੍ਰਿਹਸਥੀ ਹੋ ਕੇ ਆਪਣੇ ਵਾਸਤਵਿਕ ਘਰ ਨੂੰ ਜਾਂਦੇ ਹਨ।7।

੧੦

ਚਿੰਤਾਮਣੀ (ਲੋਕਾਂ ਦੀ) ਚਿੰਤਾ ਦੂਰ ਕਰਦੀ ਹੈ ਅਤੇ ਕਾਮਧੇਨੂ ਕਾਮਨਾਵਾਂ ਪੂਰੀਆਂ ਕਰਦੀ ਹੈ।1। ਕਲਪ ਬ੍ਰਿਛ ਫੁਲ ਫਲ ਦਿੰਦਾ ਹੈ। ਰਿਧੀਆਂ, ਸਿਧੀਆਂ ਅਤੇ ਨਿਧੀਆਂ ਵਿਚ ਨੌ ਨਾਥ ਲੁਭਾਇਮਾਨ ਹਨ।2। ਦਸ ਅਵਤਾਰਾਂ ਨੇ ਸ਼ਰੀਰ ਧਾਰ ਕੇ ਪਰਾਕ੍ਰਮ ਕੀਤੇ ਹਨ ਅਤੇ ਆਪਣਾ ਨਾਮ ਗਿਣਾਇਆ ਹੈ।3। ਪਰ ਗੁਰਮੁਖ ਦਾ ਸੁਖ-ਫਲ ਸਾਧ ਸੰਗ ਹੈ (ਜਿਸ ਵਿਚ) ਚਾਰ ਪਦਾਰਥ ਸੇਵਾ ਵਿਚ ਲਗੇ ਹੋਏ ਹਨ।4। (ਗੁਰਮੁਖਾਂ ਦੀ) ਸ਼ਬਦ ਵਿਚ ਸੁਰਤਿ ਲਗਣ ਦੇ ਪ੍ਰੇਮ ਰਸ ਦੀ ਕਥਾ ਅਕਥ ਹੈ, ਕਥੀ ਨਹੀਂ ਜਾ ਸਕਦੀ।5। ਪਾਰਬ੍ਰਹਮ ਪੂਰਣ ਬ੍ਰਹਮ ਹੈ, ਅਛਲ ਹੁੰਦਾ ਹੋਇਆ ਵੀ ਭਗਤ ਵਛਲ ਹੋਣ ਕਰਕੇ (ਆਪਣੇ ਆਪ ਨੂੰ) ਛਲਾ ਦਿੰਦਾ ਹੈ।6। ਅਲੇਖ ਪ੍ਰਭੂ ਲੇਖੇ ਤੋਂ ਪਰੇ ਹੈ, (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ।7।

੧੧

ਇਕ ਕਵਾਉ ਪਸਾਉ ਕਰਿ ਨਿਰੰਕਾਰੁ ਆਕਾਰੁ ਬਣਾਇਆ॥ (1)
ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ॥ (2)
ਲੇਖ ਅਲੇਖੁ ਨ ਲਿਖੀਐ ਅੰਗੁ ਨ ਅਖਰੁ ਲੇਖ ਲਿਖਾਇਆ॥ (3)
ਮੁਲਿ ਅਮੁਲ ਨ ਮੁਲੀਐ ਲਖ ਪਦਾਰਥ ਲਵੈ ਨ ਲਾਇਆ॥ (4)
ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖ ਸੁਣਾਇਆ॥ (5)
ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ॥ (6)
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ॥ (7)
ਗੁਰਮੁਖਿ ਸੁਖਫਲੁ ਸਾਧਸੰਗ ਸਬਦ ਸੁਰਤਿ ਲਿਵ ਅਲਖ ਲਖਾਇਆ॥ (8)
ਪਿਰਮ ਪਿਆਲਾ ਅਜਰੁ ਜਰਾਇਆ ॥ (9)

੧੨

ਸਾਦਹੁ ਸਬਦਹੁੰ ਬਾਹਰਾ ਅਕਥ ਕਥਾ ਕਿਉ ਜਿਹਬਾ ਜਾਣੈ॥ (1)
ਉਸਤਤਿ ਨਿੰਦਾ ਬਾਹਰਾ ਕਥਨੀ ਬਦਨੀ ਵਿਚਿ ਨ ਆਣੈ॥ (2)
ਗੰਧ ਸਪਰਸ ਅਗੋਚਰਾ ਨਾਸ ਸਾਸ ਹੇਰਤਿ ਹੈਰਾਣੈ॥ (3)
ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ॥ (4)
ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ॥ (5)
ਸਾਧਸੰਗਤਿ ਸਚਿਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਵਾਣੈ॥ (6)
ਕੁਦਰਤਿ ਕਾਦਰ ਨੋ ਕੁਰਬਾਣੈ ॥ (7)

੧੩

ਗੁਰਮੁਖਿ ਪੰਥੁ ਅਗੰਮੁ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ॥ (1)
ਗੁਰਮੁਖਿ ਖੋਜੁ ਅਲਖੁ ਹੈ ਜਿਉ ਪੰਖੀ ਆਗਾਸ ਉਡੰਦਾ॥ (2)
ਸਾਧਸੰਗਤਿ ਰਹਿਰਾਸਿ ਹੈ ਹਰਿ ਚੰਦਰਉਰੀ ਨਗਰ ਵਸੰਦਾ॥ (3)
ਚਾਰਿ ਵਰਨ ਤੰਬੋਲ ਰਸੁ ਪਿਰਮ ਪਿਆਲੈ ਰੰਗੁ ਚੜੰਦਾ॥ (4)
ਸਬਦ ਸੁਰਤਿ ਲਿਵਲੀਣ ਹੋਇ ਚੰਦਨ ਵਾਸ ਨਿਵਾਸ ਕਰੰਦਾ॥ (5)
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੂਰਮ ਹੰਸ ਹੰਸ ਵਧੰਦਾ॥ (6)
ਗੁਰਮੁਖਿ ਸੁਖ ਫਲੁ ਅਲਖ ਲਖੰਦਾ ॥ (7)

੧੧

ਨਿਰੰਕਾਰ ਨੇ ਇਕ ਵਾਕ ਤੋਂ ਸ੍ਰਿਸ਼ਟੀ ਦੇ ਆਕਾਰ ਦਾ ਵਿਸਤਾਰ ਕੀਤਾ।1। (ਉਹ) ਤੋਲਣ ਤੋਂ ਅਤੋਲ ਹੈ, ਨ ਇਸ ਨੂੰ ਤਕੜੀ ਨਾਲ ਤੋਲਿਆ ਜਾ ਸਕਦਾ ਹੈ ਅਤੇ ਨ ਹੀ ਵੱਡੇ ਤਕੜ ਉਤੇ ਤੋਲਿਆ ਜਾ ਸਕਦਾ ਹੈ।2। (ਪ੍ਰਭੂ ਦਾ) ਲੇਖਾ ਲਿਖਿਆ ਨਹੀਂ ਜਾ ਸਕਦਾ ਹੈ (ਉਸ ਦਾ) ਲੇਖ ਲਿਖਣ ਲਈ ਅੱਖਰ ਵੀ ਨਹੀਂ ਹਨ।3। (ਉਸ ਦਾ) ਮੁੱਲ ਅਮੋਲਕ ਹੈ, ਮੁਲ ਪਾਇਆ ਨਹੀਂ ਜਾ ਸਕੀਦਾ, ਲੱਖਾਂ ਪਦਾਰਥ ਉਸ ਦੇ ਬਰਾਬਰ ਨਹੀਂ ਹੋ ਸਕਦੇ।4। (ਉਹ) ਬੋਲਣ ਤੋਂ ਪਰੇ ਹੈ, ਬੋਲਿਆ ਨਹੀਂ ਜਾ ਸਕਦਾ, (ਬਸ ਸਭ) ਸੁਣ ਸੁਣ ਕੇ ਆਖਦੇ ਹਨ ਅਤੇ ਆਖ ਕੇ ਸੁਣਾਉਂਦੇ ਹਨ।5। (ਉਹ) ਅਥਾਹ, ਅਗੰਮ ਹੈ, (ਉਸ ਦੇ) ਅਗਾਧ ਬੋਧ ਦਾ ਅੰਤ ਜਾਂ ਪਾਰਾਵਾਰ ਕਿਸੇ ਨੇ ਨਹੀਂ ਪਾਇਆ।6। (ਉਸ ਦੀ) ਕੁਦਰਤ ਦੀ ਕੀਮਤ ਨਹੀਂ ਜਾਣੀ ਜਾ ਸਕਦੀ, (ਉਹ) ਕਾਦਰ ਕਿਤਨਾ ਵੱਡਾ ਹੈ ਅਤੇ ਕਿਸ ਦੇ ਘਰ ਵਿਚ ਆਇਆ ਹੈ।7। ਗੁਰਮੁਖਾਂ ਦਾ ਸੁਖ ਫਲ ਸਾਧ ਸੰਗਤ ਹੀ ਹੈ, ਸ਼ਬਦ ਵਿਚ ਸੁਰਤਿ ਜੋੜ ਕੇ ਅਲੱਖ ਨੂੰ ਲਖਾ ਦਿੰਦੇ ਹਨ।8। (ਉਨ੍ਹਾਂ ਨੇ) ਪ੍ਰੇਮ ਦਾ ਅਜਰ ਪਿਆਲਾ ਪੀ ਕੇ ਜਰਿਆ ਹੈ।9।

੧੨

(ਪ੍ਰਭੂ) ਸੁਆਦ ਅਤੇ ਸ਼ਬਦ ਤੋਂ ਬਾਹਰ ਹੈ, (ਉਸ ਦੀ) ਅਕਥ ਕਥਾ ਨੂੰ ਜੀਭ ਕਿਵੇਂ ਜਾਣ ਸਕਦੀ ਹੈ।1। (ਉਹ) ਉਸਤਤ ਅਤੇ ਨਿੰਦਿਆ ਤੋਂ ਪਰੇ ਹੈ, ਕਹਿਣ ਅਤੇ ਕਥਨ ਵਿਚ ਨਹੀਂ ਆ ਸਕਦਾ।2। (ਉਹ) ਸੁੰਘਣ ਅਤੇ ਛੋਹਣ ਤੋਂ ਉਪਰ ਹੈ, ਨੱਕ ਦੇ ਸੁਆਸ (ਅਰਥਾਤ) ਪ੍ਰਾਣ ਵੀ ਹੈਰਾਨੀ ਪੈਦਾ ਕਰਦੇ ਹਨ।3। ਰੰਗਾਂ ਅਤੇ ਰੂਪਾਂ ਤੋਂ ਅਤੀਤ ਹੈ, ਦ੍ਰਿਸ਼ਟੀ ਤੋਂ ਅਦ੍ਰਿਸ਼ਟ ਹੈ, ਨ ਜ਼ਬਰਦਸਤੀ ਧਿਆਨ ਵਿਚ ਲਿਆਇਆ ਜਾ ਸਕਦਾ ਹੈ।4। ਬਿਨਾ ਆਸਰੇ ਅਤੇ ਆਧਾਰ ਦੇ ਧਰਤੀ ਅਤੇ ਆਕਾਸ਼ ਵਿਚ ਨਿਵਾਸ ਕਰਦਾ ਹੈ, ਇਹ ਹੈਰਾਨ (ਕਰਨ ਵਾਲੀ ਗੱਲ ਹੈ)।5। ਸਾਧ-ਸੰਗਤ ਹੀ (ਪ੍ਰਭੂ ਦਾ) ਸੱਚਖੰਡ ਹੈ, (ਉਥੇ) ਗੁਰੂ ਦੇ ਸ਼ਬਦ ਦੁਆਰਾ ਨਿਰੰਕਾਰ ਪਛਾਣਿਆ ਜਾਂਦਾ ਹੈ।6। (ਉਸ) ਕਾਦਰ ਦੀ ਕੁਦਰਤ ਤੋਂ ਕੁਰਬਾਨ ਜਾਂਦੇ ਹਨ।7।

੧੩

ਗੁਰਮੁਖ ਦਾ ਮਾਰਗ ਅਗੰਮ ਹੈ, ਜਿਵੇਂ ਜਲ ਵਿਚ ਮੱਛਲੀ ਚਲਦੀ ਹੈ।1। ਗੁਰਮੁਖ ਦੀ ਖੋਜ ਜਾਂ ਅਨੁਭਵ ਅਲੱਖ ਹੈ, ਜਿਵੇਂ ਪੰਛੀ ਆਕਾਸ਼ ਵਿਚ ਉਡਦਾ ਹੈ।2। ਸਾਧ ਸੰਗਤ ਦਾ ਰਸਤਾ ਮਰਯਾਦਾ ਦਾ ਹੈ, (ਸੰਸਾਰ) ਹਰਿ ਚੰਦੌਰੀ ਨਗਰ ਵਾਂਗ ਭਰਮ ਮਾਤ੍ਰ ਹੈ।3। ਚੌਹਾਂ ਵਰਣਾਂ ਨੂੰ ਪ੍ਰੇਮ ਦਾ ਰਸ ਪਾਨ ਦੇ ਬੀੜੇ ਦੇ ਰੰਗ੍ਰ ਵਾਂਗ ਚੜ੍ਹਦਾ ਹੈ।4। ਸ਼ਬਦ-ਸੁਰਤਿ ਵਿਚ ਲਿਵਲੀਨ ਹੋ ਕੇ ਚੰਦਨ ਦੀ ਵਾਸਨਾ ਵਾਂਗ ਨਿਵਾਸ ਕਰਦਾ ਹੈ।5। ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤ ਨਾਲ (ਗੁਰਮੁਖ) ਕੂੰਜ, ਕਛੂ ਅਤੇ ਹੰਸ ਵਾਂਗ ਵੰਸ਼ ਵਧਾਉਂਦਾ ਹੈ।6। ਗੁਰਮੁਖ ਅਲੱਖ ਦੇ ਸੁਖਫਲ ਨੂੰ ਲੱਖ ਲੈਂਦਾ ਹੈ।7।

੧੪

ਬ੍ਰਹਮਾਦਿਕ ਵੇਦਾ ਸਣੇ ਨੇਤ ਨੇਤ ਕਰਿ ਭੇਦੁ ਨ ਪਾਇਆ॥ (1)
ਮਹਾਦੇਵ ਅਛੂਤੁ ਹੋਇ ਨਮੋ ਨਮੋ ਕਰਿ ਧਿਆਨਿ ਨ ਆਇਆ॥ (2)
ਦਸ ਅਵਤਾਰ ਅਕਾਰੁ ਕਰਿ ਏਕੰਕਾਰ ਨ ਅਲਖੁ ਲਖਾਇਆ॥ (3)
ਰਿਧਿ ਸਿਧਿ ਨਿਧਿ ਲੈ ਨਾਥ ਨਉ ਆਦਿ ਪੁਰਖ ਆਦੇਸ ਕਰਾਇਆ॥ (4)
ਸਹਸ ਨਾਵ ਲੈ ਸਹਸ ਮੁਖ ਸਿਮਰਣਿ ਸੰਖ ਨ ਨਾਉ ਧਿਆਇਆ॥ (5)
ਲੋਮਸ ਤਪੁ ਕਰਿ ਸਾਧਨਾ ਹਉਮੈ ਸਾਧਿ ਨ ਸਾਧੁ ਸਦਾਇਆ॥ (6)
ਚਿਰੁ ਜੀਵਣੁ ਬਹੁ ਹੰਢਣਾ ਗੁਰਮੁਖਿ ਸੁਖੁ ਫਲੁ ਪਲੁ ਨ ਚਖਾਇਆ॥ (7)
ਕੁਦਰਤਿ ਅੰਦਰਿ ਭਰਮ ਭੁਲਾਇਆ ॥ (8)

੧੫

ਗੁਰਮੁਖਿ ਸੁਖਫਲੁ ਸਾਧਸੰਗ ਭਗਤਿ ਵਛਲੁ ਹੋਇ ਵਸਿ ਗਤਿ ਆਇਆ॥ (1)
ਕਾਰਣੁ ਕਰਤੇ ਵਸਿ ਹੈ ਸਾਧਸੰਗਤਿ ਵਿਚਿ ਕਰੇ ਕਰਾਇਆ॥ (2)
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਵਿਚਿ ਭਾਣਾ ਭਾਇਆ॥ (3)
ਰੋਮ ਰੋਮ ਵਿਚ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ॥ (4)
ਬੀਅਹੁ ਕਰਿ ਬਿਸਥਾਰੁ ਵੜੁ ਫਲ ਅੰਦਰਿ ਫਿਰਿ ਬੀਉ ਵਸਾਇਆ॥ (5)
ਅਪਿਉ ਪੀਅਣੁ ਅਜਰੁ ਜਰਣੁ ਆਪੁ ਗਵਾਇ ਨ ਆਪੁ ਜਣਾਇਆ॥ (6)
ਅੰਜਨ ਵਿਚ ਨਿਰੰਜਨੁ ਪਾਇਆ ॥ (7)

੧੬

ਮਹਿਮਾ ਮਹ ਮਹਕਾਰ ਵਿਚਿ ਮਹਿਮਾ ਲਖ ਨ ਮਹਿਮਾ ਜਾਣੈ॥ (1)
ਲਖ ਮਹਾਤਮ ਮਹਾਤਮਾ ਤਿਲੁ ਨ ਮਹਾਤਮੁ ਆਖਿ ਵਖਾਣੈ॥ (2)
ਉਸਤਤਿ ਵਿਚ ਲਖ ਉਸਤਤੀ ਪਲ ਉਸਤਤਿ ਅੰਦਰਿ ਹੈਰਾਣੈ॥ (3)
ਅਚਰਜ ਵਿਚਿ ਲਖ ਅਚਰਜਾ ਅਚਰਜ ਅਚਰਜ ਚੋਜ ਵਿਡਾਣੈ॥ (4)
ਵਿਸਮਾਦੀ ਵਿਸਮਾਦ ਲਖ ਵਿਸਮਾਦਹੁ ਵਿਸਮਾਦ ਵਿਹਾਣੈ॥ (5)
ਅਬਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਆਖਾਣ ਵਖਾਣੈ॥ (6)
ਲਖ ਪਰਵਾਣ ਪਰੈ ਪਰਵਾਣੈ ॥ (7)

੧੪

ਬ੍ਰਹਮਾ ਆਦਿਕ ਨੇ ਵੇਦਾਂ ਸਮੇਤ (ਪਰਮ ਸੱਤਾ ਨੂੰ) ਨੇਤਿ ਨੇਤਿ ਕਹਿ ਕੇ ਉਸ ਦਾ) ਭੇਦ ਨਹੀਂ ਪਾਇਆ।1। ਸ਼ਿਵ ਨੇ ਅਵਧੂਤ ਹੋ ਕੇ (ਸਮਾਧੀ ਲਗਾਈ), ਨਮਸਕਾਰ ਹੀ ਕੀਤੀ (ਪਰ ਪ੍ਰਭੂ) ਧਿਆਨ ਵਿਚ ਨ ਆਇਆ।2। ਦਸ ਅਵਤਾਰਾਂ ਨੇ ਵੀ ਸ਼ਰੀਰ ਧਾਰ ਕੇ ਅਲੱਖ ਪ੍ਰਭੂ ਨ ਲਖਿਆ।3। ਨੌ ਨਾਥਾਂ ਨੇ ਰਿਧੀਆਂ, ਸਿਧੀਆਂ, ਨਿਧੀਆਂ ਪ੍ਰਾਪਤ ਕਰਕੇ ਆਦਿ ਪੁਰਖ ਨੂੰ (ਬਸ) ਪ੍ਰਣਾਮ ਹੀ ਕੀਤਾ।4। ਹਜ਼ਾਰ ਮੁੱਖਾਂ ਵਾਲੇ ਸ਼ੇਸ਼ਨਾਗ ਨੇ ਹਜ਼ਾਰ ਨਾਵਾਂ ਦਾ ਸਿਮਰਨ ਕੀਤਾ ਹੈ (ਪਰ) ਅਗੰਮ ਨਾਵਾਂ ਦਾ ਅੰਤ ਨ ਹੋਇਆ।5। ਲੋਮਸ ਰਿਸ਼ੀ ਨੇ ਤਪ ਦੀ ਸਾਧਨਾ ਕੀਤੀ, (ਪਰ) ਹਉਮੈ ਨੂੰ ਨ ਸਾਧ ਸਕਣ ਕਾਰਣ ਸਾਧ ਨ ਅਖਵਾ ਸਕਿਆ।6। ਚਿਰਜੀਵੀ (ਮਾਰਕੰਡੇ ਰਿਸ਼ੀ) ਨੇ ਬਹੁਤ ਉਮਰ ਗੁਜ਼ਾਰ ਦਿੱਤੀ, (ਪਰ) ਗੁਰਮੁਖ ਵਾਲੇ ਸੁਖ ਫਲ (ਦਾ ਰਸ) ਪਲ ਭਰ ਲਈ ਵੀ ਨ ਚਖਿਆ।7। (ਇਹ ਸਭ) ਕੁਦਰਤ ਦੇ ਭਰਮ ਵਿਚ ਹੀ ਭੁਲੇ ਰਹੇ।8।

੧੫

ਗੁਰਮੁਖ ਦਾ ਸੁਖ ਫਲ ਸਾਧਸੰਗਤ ਹੈ, (ਪ੍ਰਭੂ) ਭਗਤ ਵਛਲ ਹੋ ਕੇ (ਸਾਧ-ਸੰਗਤ ਦੇ ਹੀ) ਵਸ ਵਿਚ ਆਇਆ ਹੈ।1। (ਸਾਰੇ) ਕਾਰਣ ਕਰਤਾ ਪੁਰਖ ਦੇ ਵਸ ਵਿਚ ਹਨ, ਸਾਧ ਸੰਗਤ ਵਿਚ ਹੀ ਕਰਾਇਆਂ ਕਰਦਾ ਹੈ।2। ਪਾਰਬ੍ਰਹਮ ਪੂਰਣ ਬ੍ਰਹਮ ਹੈ, (ਉਸ ਦਾ) ਭਾਣਾ ਸਾਧਸੰਗਤ ਵਿਚ ਚੰਗਾ ਲਗਦਾ ਹੈ।3। ਕਰੋੜਾਂ ਬ੍ਰਹਮੰਡ ਪੈਦਾ ਕਰਕੇ ਰੋਮ ਰੋਮ ਵਿਚ ਸਮਾ ਦਿੱਤੇ ਹਨ।4। ਬੀਜ ਤੋਂ ਬੋਹੜ ਦਾ ਵਿਸਤਾਰ ਕਰਕੇ, ਉਸ ਦੇ) ਫਲਾਂ ਵਿਚ ਫਿਰ ਬੀਜ ਪੈਦਾ ਕਰ ਦਿੱਤੇ ਹਨ।5। (ਜਿਨ੍ਹਾਂ ਨੇ) ਅੰਮ੍ਰਿਤ ਪੀ ਕੇ ਅਜਰ ਵਸਤੂ ਨੂੰ ਜਰ ਲਿਆ ਹੈ, (ਉਨ੍ਹਾਂ ਨੇ) ਆਪਾ-ਭਾਵ ਗੰਵਾ ਦਿੱਤਾ ਹੈ, ਪਰ) ਆਪਣੇ ਆਪ ਨੂੰ ਗਿਣਾਇਆ ਨਹੀਂ ਹੈ।6। (ਉਨ੍ਹਾਂ ਨੇ) ਮਾਇਆ ਵਿਚ ਹੀ ਪ੍ਰਭੂ ਨੂੰ ਪਾਇਆ ਹੈ।7।

੧੬

ਧਰਤੀ ਵਿਚ ਮਹਿਮਾ ਨੂੰ ਮਹਿਕਾਉਣ ਵਾਲੇ (ਅਸੰਖ ਹਨ, ਪਰ ਉਸ ਦੀ) ਮਹਿਮਾ ਨੂੰ ਨ ਕੋਈ ਲਖ ਸਕਦਾ ਹੈ, ਨ ਜਾਣ ਸਕਦਾ ਹੈ।1। ਲੱਖਾਂ ਹੀ ਮਹਾਤਮਾ ਮਹਾਤਮ (ਕਹਿੰਦੇ ਰਹੇ), ਪਰ ਤਿਲ ਮਾਤ੍ਰ ਵੀ ਮਹਾਤਮ ਕਹਿ ਕੇ ਬਖਾਨ ਨਹੀਂ ਕੇ।2। ਉਸਤਤ ਕਰਨ ਵਾਲੇ ਲੱਖਾਂ ਉਸਤਤੀਏ ਹਨ, (ਪਰ ਪ੍ਰਭੂ ਦੀ) ਪਲ ਮਾਤ੍ਰ ਉਸਤਤ ਵਿਚ ਹੈਰਾਨ ਹੋ ਰਹੇ ਹਨ।3। ਅਸਚਰਜ (ਰੂਪ ਪ੍ਰਭੂ) ਵਿਚ ਲੱਖਾਂ ਅਸਚਰਜ ਆਏ ਹੋਏ ਹਨ। (ਉਨ੍ਹਾਂ) ਅਸਚਰਜ ਭਰੇ ਕੌਤਕਾਂ ਨੂੰ ਵੇਖ ਕੇ ਅਸਚਰਜ ਹੈਰਾਨ ਹੋ ਰਿਹਾ ਹੈ।4। ਲੱਖਾਂ ਵਿਸਮਾਦੀ ਵਿਸਮਾਦ ਵਿਚ ਹਨ, (ਪਰ) ਵਿਸਮਾਦ (ਰੂਪ ਪ੍ਰਭੂ) ਵਿਸਮਾਦ ਤੋਂ ਵੀ ਪਰੇ ਹੈ।5। ਅਵਿਅਕਤ ਪ੍ਰਭੂ ਦੀ ਗਤਿ ਅਗੰਮ ਹੈ, (ਉਸ ਦੀ) ਕਥਾ ਅਕਥ ਹੈ, ਨ ਕਹੇ ਜਾ ਸਕਣ ਵਾਲੀ ਦਾ (ਲੋਕੀਂ) ਬਖਾਨ ਕਰਦੇ ਹਨ।6। ਸਭ ਮੰਨੇ ਪ੍ਰਮੰਨਿਆਂ ਤੋਂ ਪ੍ਰਭੂ ਪਰੇ ਹੈ।7।

੧੭

ਅਗਮਹੁ ਅਗਮੁ ਅਗੰਮੁ ਹੈ ਅਗਮੁ ਅਤਿ ਅਗਮੁ ਸੁਣਾਏ॥ (1)
ਅਲਖਹੁ ਅਲਖੁ ਅਲਖੁ ਹੈ ਅਲਖ ਅਲਖ ਲਖ ਅਲਖੁ ਧਿਆਏ॥ (2)
ਅਪਰੰਪਰੁ ਅਪਰੰਪਰਹੁ ਅਪਰੰਪਰੁ ਅਪਰੰਪਰੁ ਭਾਏ॥ (3)
ਆਗੋਚਰੁ ਆਗੋਚਰਹੁ ਆਗੋਚਰ ਆਗੋਚਰਿ ਜਾਏ॥ (4)
ਪਾਰਬ੍ਰਹਮ ਪੂਰਨ ਬ੍ਰਹਮੁ ਸਾਧਸੰਗਤਿ ਅਗਾਧਿ ਅਲਾਏ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸੁ ਭਗਤਿ ਵਛਲੁ ਹੋਇ ਅਛਲੁ ਛਲਾਏ॥ (6)
ਵੀਹ ਇਕੀਹ ਚੜਾਉ ਚੜਾਏ ॥ (7)

੧੮

ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ॥ (1)
ਅਬਿਗਤਿ ਗਤਿ ਅਗਾਧਿ ਬੋਧ ਗੁਰ ਮੂਰਤਿ ਹੋਇ ਅਲਖੁ ਲਖਾਇਆ॥ (2)
ਸਾਧਸੰਗਤਿ ਸਚਖੰਡ ਵਿਚਿ ਭਗਤਿ ਵਛਲ ਹੋਇ ਅਛਲ ਛਲਾਇਆ॥ (3)
ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖ ਆਦੇਸੁ ਕਰਾਇਆਂ॥ (4)
ਧਿਆਨ ਮੂਲੁ ਦਰਸਨ ਗੁਰੂ ਛਿਅ ਦਰਸਨ ਦਰਸਨ ਵਿਚਿ ਆਇਆ॥ (5)
ਆਪੇ ਆਪਿ ਨ ਆਪੁ ਜਣਾਇਆ ॥ (6)

੧੯

ਚਰਨ ਕਵਲ ਸਰਣਾਗਤੀ ਸਾਧਸੰਗਤਿ ਮਿਲਿ ਗੁਰੁ ਸਿਖ ਆਏ॥ (1)
ਅੰਬ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ॥ (2)
ਚਰਣ ਰੇਣੁ ਮਸਤਕਿ ਤਿਲਕ ਭਰਮ ਕਰਮ ਦਾ ਲੇਖ ਮਿਟਾਏ॥ (3)
ਚਰਣੋਦਕੁ ਲੈ ਆਚਮਨੁ ਹਉਮੈ ਦੁਬਿਧਾ ਰੋਗੁ ਗਵਾਏ॥ (4)
ਪੈਰੀ ਪੈ ਪਾਖਾਕੁ ਹੋਇ ਜੀਵਨ ਮੁਕਤਿ ਸਹਿਜ ਘਰਿ ਆਏ॥ (5)
ਚਰਣ ਕਵਲ ਵਿਚਿ ਭਵਰ ਹੋਇ ਸੁਖ ਸੰਪਟ ਮਕਰੰਦਿ ਲੁਭਾਏ॥ (6)
ਪੂਜ ਮੂਲ ਸਤਿਗੁਰ ਚਰਣ ਦੁਤੀਆ ਨਾਸਤਿ ਲਵੈ ਨ ਲਾਏ॥ (7)
ਗੁਰਮੁਖਿ ਸੁਖ ਫਲੁ ਗੁਰ ਸਰਣਾਏ ॥ (8)

੧੭

ਅਗੰਮ (ਪ੍ਰਭੂ) ਅਗੰਮਾਂ ਤੋਂ ਵੀ ਅਗੰਮ ਹੈ, ਅਗੰਮ ਵੀ (ਉਸ ਨੂੰ) ਅਗੰਮ ਕਹਿ ਕੇ ਸੁਣਾਉਂਦੇ ਹਨ।1। ਅਲੱਖ (ਪ੍ਰਭੂ) ਅਲੱਖਾਂ ਤੋਂ ਵੀ ਅਲੱਖ ਹੈ, ਲੱਖਾਂ ਅਲੱਖ ਉਸ ਨੂੰ ਅਲੱਖ ਕਹਿ ਕੇ ਧਿਆਉਂਦੇ ਹਨ।2। ਅਪਰੰਪਰ (ਪ੍ਰਭੂ) ਅਪਰੰਪਰ ਤੋਂ ਵੀ ਅਪਰੰਪਰ ਹੈ, ਅਪਰੰਪਰਾਂ ਦੇ ਭਾਣੇ ਵੀ (ਉਹ) ਅਪਰੰਪਰ ਹੈ।3। ਅਗੋਚਰ ਪ੍ਰਭੂ ਅਗੋਚਰਾਂ ਤੋਂ ਵੀ ਅਗੋਚਰ ਹੈ, ਅਗੋਚਰਾਂ ਤੋਂ ਵੀ (ਉਸ ਦਾ) ਸਥਾਨ ਅਗੋਚਰ ਹੈ।4। ਪਾਰਬ੍ਰਹਮ ਪੂਰਣ ਬ੍ਰਹਮ ਹੈ, ਸਾਧ-ਸੰਗਤ ਵਿਚ (ਉਸ) ਅਗਾਧ ਦਾ ਕਥਨ ਕੀਤਾ ਜਾਂਦਾ ਹੈ।5। ਗੁਰਮੁਖਾਂ ਪਾਸ ਸੁਖਫਲ ਰੂਪ ਪ੍ਰੇਮ ਰਸ ਹੈ, ਭਗਤ ਵਛਲ (ਪ੍ਰਭੂ) ਅਛਲ ਹੋ ਕੇ ਵੀ (ਭਗਤਾਂ ਤੋਂ) ਛਲਾਉਂਦਾ ਹੈ।6। (ਗੁਰਮੁਖ) ਵੀਹ ਵਿਸਵੇ ਇਕ (ਨੂੰ ਪ੍ਰਾਪਤ ਕਰਨ ਲਈ) ਅਧਿਆਤਮਿਕ ਚੜ੍ਹਾਈ ਚੜ੍ਹਦਾ ਹੈ।7।

੧੮

ਪਾਰਬ੍ਰਹਮ ਪੂਰਣ ਬ੍ਰਹਮ ਨਿਰੰਕਾਰ ਨੇ (ਸ੍ਰਿਸ਼ਟੀ ਦਾ) ਆਕਾਰ ਬਣਾਇਆ ਹੈ।1। ਅਵਿਅਕਤ ਗਤਿ ਅਤੇ ਅਗਾਧ ਬੋਧ ਵਾਲੇ (ਪ੍ਰਭੂ ਨੇ) ਗੁਰੂ (ਨਾਨਕ) ਦੇ ਸਰੂਪ ਵਿਚ ਅਲੱਖ ਨੂੰ ਲਖਾ ਦਿੱਤਾ ਹੈ।2। ਸਤਿਸੰਗਤ ਰੂਪ ਸੱਚਖੰਡ ਵਿਚ ਭਗਤ ਵਛਲ ਹੋ ਕੇ ਅਛਲ (ਕਹੇ ਜਾਣ ਵਾਲੇ ਨੇ ਆਪਣੇ ਆਪ ਨੂੰ) ਛਲਾਇਆ ਹੈ।3। (ਗੁਰੂ ਨਾਨਕ ਨੇ) ਚਾਰ ਵਰਣਾਂ ਨੂੰ ਇਕ ਵਰਣ ਕਰਕੇ ਆਦਿ ਪੁਰਖ ਪ੍ਰਭੂ ਨੂੰ ਪ੍ਰਣਾਮ ਕਰਾਇਆ ਹੈ।4। ਗੁਰੂ ਦਾ ਦਰਸ਼ਨ (ਸਾਰੇ) ਧਿਆਨਾਂ ਦਾ ਮੂਲ ਹੈ, (ਉਸ ਦੇ) ਦਰਸ਼ਨ ਵਿਚ ਛੇ ਦਰਸ਼ਨ (ਸ਼ਾਸਤ੍ਰ) ਆ ਜਾਂਦੇ ਹਨ।5। (ਪ੍ਰਭੂ ਨੇ ਗੁਰੂ ਰੂਪ ਵਿਚ) ਆਪਣੇ ਆਪ ਨੂੰ ਰਖਿਆ ਹੈ, (ਪਰ) ਆਪਣੇ ਆਪ ਨੂੰ ਜਣਾਇਆ ਨਹੀਂ ਹੈ।6।

੧੯

ਗੁਰ ਸਿੱਖ ਸਾਧਸੰਗਤ ਨਾਲ ਮਿਲ ਕੇ (ਗੁਰੂ ਜੀ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਆਏ।1। (ਗੁਰੂ ਜੀ ਨੇ) ਅੰਮ੍ਰਿਤਮਈ ਦ੍ਰਿਸ਼ਟੀ ਨਾਲ ਨਿਹਾਲ ਕਰਕੇ ਦਿਬ ਦ੍ਰਿਸ਼ਟੀ ਪ੍ਰਦਾਨ ਕੀਤੀ ਅਤੇ ਚ੍ਰਰਣੀ ਲਗਾਏ।2। (ਸਿੱਖਾਂ ਨੇ ਗੁਰੂ ਜੀ ਦੇ) ਚਰਣਾਂ ਦੀ ਧੂੜ ਦਾ ਮੱਥੇ ਉਪਰ ਤਿਲਕ ਲਗਾ ਕੇ ਕਰਮਾਂ ਦੇ ਭਰਮ ਦਾ ਲੇਖਾ ਮਿਟਾ ਦਿੱਤਾ।3। ਚਰਣ ਅੰਮ੍ਰਿਤ ਪੀ ਕੇ ਹਉਮੈ ਅਤੇ ਦੁਬਿਧਾ ਰੂਪ ਰੋਗ ਦੂਰ ਕਰ ਦਿੱਤੇ।4। (ਗੁਰੂ ਦੇ) ਪੈਰੀਂ ਪੈ ਕੇ, ਪੈਰਾਂ ਦੀ ਮਿੱਟੀ ਹੋ ਕੇ ਜੀਵਨ-ਮੁਕਤੀ ਦੇ ਸਹਿਜ ਘਰ ਵਿਚ ਆ ਗਏ।5। ਚਰਣ-ਕਮਲਾਂ ਦੇ ਭੌਰੇ ਹੋ ਕੇ ਕਮਲ ਰੂਪ ਸੁਖਾਂ ਦੇ ਡਬੇ ਵਿਚ ਮਕਰੰਦ ਲਈ ਲੁਭਾਇਮਾਨ ਹੋ ਗਏ।6। ਪੂਜਾ ਦਾ ਮੂਲ ਸਤਿਗੁਰੂ ਦੇ ਚਰਣ ਹਨ, ਦ੍ਵੈਤ-ਭਾਵ ਖ਼ਤਮ ਹੋ ਗਿਆ ਹੈ, (ਇਸ ਪੂਜਾ ਦੇ) ਬਰਾਬਰ ਕਿਸੇ ਨੂੰ ਨਹੀਂ ਸਮਝਦੇ।7। ਗੁਰਮੁਖਾਂ ਦਾ ਸੁਖ ਫਲ ਗੁਰੂ ਦੀ ਸ਼ਰਣ ਹੈ।8।

੨੦

ਸਾਸਤ੍ਰ ਸਿੰਮ੍ਰਿਤਿ ਵੇਦ ਲਖ ਮਹਾ ਭਾਰਥ ਰਾਮਾਇਣ ਮੇਲੇ॥ (1)
ਸਾਰ ਗੀਤਾ ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ॥ (2)
ਚਉਦਹ ਵਿਦਿਆ ਸਾਅੰਗੀਤ ਬ੍ਰਹਮੇ ਬਿਸਨ ਮਹੇਸਰ ਭੇਲੇ॥ (3)
ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸੇਖ ਨਵੇਲੇ॥ (4)
ਗਿਆਨ ਧਿਆਨ ਸਿਮਰਣ ਘਣੇ ਦਰਸਨ ਵਰਨ ਗੁਰੂ ਬਹੁ ਚੇਲੇ॥ (5)
ਪੂਰਾ ਸਤਿਗੁਰੁ ਗੁਰਾ ਗੁਰੁ ਮੰਤ੍ਰ ਮੂਲ ਗੁਰ ਬਚਨ ਸੁਹੇਲੇ॥ (6)
ਅਕਥ ਕਥਾ ਗੁਰੁ ਸਬਦੁ ਹੈ ਨੇਤ ਨੇਤ ਨਮੋ ਨਮੋ ਕੇਲੇ॥ (7)
ਗੁਰਮੁਖਿ ਸੁਖਫਲੁ ਅੰਮ੍ਰਿਤ ਵੇਲੇ ॥ (8)

੨੧

ਚਾਰ ਪਦਾਰਥ ਆਖੀਅਨਿ ਲਖ ਪਦਾਰਥ ਹੁਕਮੀ ਬੰਦੇ॥ (1)
ਰਿਧਿ ਸਿਧਿ ਨਿਧਿ ਲਖ ਸੇਵਕੀ ਕਾਮਧੇਣ ਲਖ ਵਗ ਚਰੰਦੇ॥ (2)
ਲਖ ਪਾਰਸ ਪਥਰੋਲੀਆ ਪਾਰਜਾਤਿ ਲਖ ਬਾਗ ਫਲੰਦੇ॥ (3)
ਚਿਤਵਣ ਲਖ ਚਿੰਤਾਮਣੀ ਲਖ ਰਸਾਇਣ ਕਰਦੇ ਛੰਦੇ॥ (4)
ਲਖ ਰਤਨ ਰਤਨਾਗਰਾ ਸਭ ਨਿਧਾਨ ਸਭ ਫਲ ਸਿਮਰੰਦੇ॥ (5)
ਲਖ ਭਗਤੀ ਲਖ ਭਗਤ ਹੋਇ ਕਰਾਮਾਤ ਪਰਚੈ ਪਰਚੰਦੇ॥ (6)
ਸਬਦ ਸੁਰਤਿ ਲਿਵ ਸਾਧਸੰਗ ਪਿਰਮ ਪਿਆਲਾ ਅਜਰੁ ਜਰੰਦੇ॥ (7)
ਗੁਰ ਕਿਰਪਾ ਸਤਿਸੰਗ ਮਿਲੰਦੇ ॥ (8)

## ਵਾਰ ੧੭

### ਪਉੜੀ ੧

ਸਾਗਰੁ ਅਗਮੁ ਅਥਾਹੁ ਮਥਿ ਚਉਦਹ ਰਤਨ ਅਮੋਲ ਕਢਾਏ॥ (1)
ਸਸੀਅਰੁ ਸਾਰੰਗੁ ਧਣੁਖੁ ਮਦੁ ਕਉਸਤਕ ਲਛ ਧਨੰਤਰ ਪਾਏ॥ (2)
ਆਰੰਭਾ ਕਾਮਧੇਣੁ ਲੈ ਪਾਰਜਾਤੁ ਅਸ੍ਵ ਅਮਿਉ ਪੀਆਏ॥ (3)
ਐਰਾਪਤਿ ਗਜ ਸੰਖੁ ਬਿਖੁ ਦੇਵ ਦਾਨਵ ਮਿਲਿ ਵੰਡਿ ਦਿਵਾਏ॥ (4)
ਮਾਣਕ ਮੋਤੀ ਹੀਰਿਆ ਬਹੁ ਮੁਲੇ ਸਭੰ ਕੋ ਵਰਸਾਏ॥ (5)

੨੦

ਲੱਖਾਂ ਸ਼ਾਸਤ੍ਰਾਂ, ਸਮ੍ਰਿਤੀਆਂ, ਵੇਦਾਂ, ਮਹਾਭਾਰਤ, ਰਾਮਾਇਣ (ਦੇ ਪਾਠਕਾਂ) ਨੂੰ ਇਕੱਠਾ ਕੀਤਾ ਜਾਏ।1। ਲੱਖਾਂ ਸਾਰ ਗੀਤਾ, ਭਾਗਵਤ ਪੁਰਾਣ, ਜੋਤਿਸ਼ ਸ਼ਾਸਤ੍ਰ, ਵੈਦ ਅਤੇ ਚਰਿਤ੍ਰ ਖੇਡਣ ਵਾਲੇ (ਨਟਾਂ) ਨੂੰ ਮੇਲਿਆ ਜਾਏ।2। ਚੌਦਾ ਵਿਦਿਆਵਾਂ, ਗਾਇਤ੍ਰੀ (ਦੇ ਪਾਠਕਾਂ) ਅਤੇ ਸ਼ਿਵ, ਬ੍ਰਹਮਾ ਅਤੇ ਵਿਸ਼ਣੂ ਨੂੰ ਮਿਲਾਇਆ ਜਾਏ।3। ਲੱਖਾਂ ਸਨਕਾਦਿਕ, ਨਾਰਦ, ਸੁਕਦੇਵ, ਬਿਆਸ ਅਤੇ ਨਵੇਂ ਨਵੇਂ ਨਾਂ ਜਪਣ ਵਾਲੇ ਲੱਖਾਂ ਸ਼ੇਸ਼ਨਾਗ।4। (ਬੇਸ਼ੁਮਾਰ) ਗਿਆਨ, ਧਿਆਨ, ਸਿਮਰਨ (ਕਰਨ ਵਾਲੇ) ਬਹੁਤ ਸਾਰੇ ਵਰਣ, ਗੁਰੂ ਅਤੇ ਚੇਲੇ (ਹਨ)।5। (ਗੁਰੂ ਨਾਨਕ ਦੇਵ ਹੀ) ਪੂਰਾ ਗੁਰੂ ਅਤੇ ਗੁਰੂਆਂ ਦਾ ਗੁਰੂ ਹੈ, ਗੁਰੂ ਦੇ ਬਚਨ ਹੀ ਸਾਰੇ ਮੰਤਰਾਂ ਦੇ ਮੂਲ ਰੂਪ ਵਜੋਂ ਸੁਖਦਾਇਕ ਹਨ।6। ਗੁਰੂ ਦੇ ਸ਼ਬਦ ਦੀ ਕਥਾ ਅਕਥ ਹੈ, (ਉਸ ਨੂੰ) ਨੇਤਿ ਨੇਤਿ ਕਹਿ ਕੇ ਨਮਸਕਾਰ ਕਰੀਏ।7। ਗੁਰਮੁਖਾਂ ਦਾ ਸੁਖਫਲ ਅੰਮ੍ਰਿਤ ਵੇਲੇ ਵਿਚ ਹੈ।8।

੨੧

ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਕਹੇ ਜਾਂਦੇ ਹਨ, (ਪਰ ਗੁਰੂ ਦੇ ਦਰਬਾਰ ਵਿਚ) ਲੱਖਾਂ ਪਦਾਰਥ ਹੁਕਮ ਵਿਚ ਬੰਨ੍ਹੇ ਹੋਏ ਹਨ।1। ਲੱਖਾਂ ਰਿਧੀਆਂ, ਸਿਧੀਆਂ ਅਤੇ ਨਿਧੀਆਂ ਸੇਵਾ ਕਰਦੀਆਂ ਹਨ, ਕਾਮਧੇਨੂ ਗਊਆਂ ਦੇ ਲੱਖਾਂ ਵਗ ਚਰਦੇ ਹਨ।2। ਲੱਖਾਂ ਪਾਰਸ ਪੱਥਰ (ਰੁਲਦੇ ਹਨ) ਅਤੇ ਲੱਖਾਂ ਕਲਪ ਬ੍ਰਿਛ ਦੇ ਬਾਗ ਫਲੇ ਹੋਏ ਹਨ।3। (ਗੁਰੂ ਜੀ ਦੀ) ਚਿਤਵਨੀ ਵਿਚ ਲੱਖਾਂ ਚਿੰਤਾਮਣੀਆਂ (ਸਮਾਈਆਂ ਹੋਈਆਂ) ਹਨ ਅਤੇ ਲੱਖਾਂ ਰਸਾਇਣਾਂ ਕ੍ਰੀੜਾ ਕਰਦੀਆਂ ਹਨ।4। ਲੱਖਾਂ ਰਤਨ, ਸਮੁੰਦਰ ਅਤੇ ਸਾਰੇ ਖ਼ਜ਼ਾਨੇ ਅਤੇ ਸਭ ਫਲ (ਗੁਰੂ ਜੀ ਨੂੰ) ਸਿਮਰਦੇ ਹਨ।5। ਲੱਖਾਂ ਭਗਤੀਏ (ਜੋ) ਕਰਾਮਾਤਾਂ ਨਾਲ ਪਰਚਦੇ ਸਨ, (ਗੁਰੂ ਜੀ ਦੇ) ਭਗਤ ਹੋ ਗਏ ਹਨ।6। (ਗੁਰੂ ਦੇ ਸਿੱਖ) ਸਾਧ ਸੰਗਤ ਅੰਦਰ ਸ਼ਬਦ-ਸੁਰਤ ਵਿਚ ਲਿਵ ਲਗਾ ਕੇ ਪ੍ਰੇਮ ਦਾ ਪਿਆਲਾ ਪੀਂਦੇ ਹਨ ਅਤੇ ਅਜਰ ਨੂੰ ਜਰਦੇ ਹਨ।7। ਗੁਰੂ ਦੀ ਕ੍ਰਿਪਾ ਨਾਲ ਸਤਿਸੰਗ ਵਿਚ ਮਿਲਦੇ ਹਨ।8।

## ਵਾਰ ੧੭

### ਪਉੜੀ ੧

(ਪ੍ਰਸਿੱਧ ਹੈ ਕਿ) ਅਗੰਮ ਅਤੇ ਅਥਾਹ ਸਮੁੰਦਰ ਨੂੰ ਮਥ ਕੇ (ਦੇਵਤਿਆਂ ਅਤੇ ਦੈਂਤਾਂ ਪਾਸੋਂ) ਚੌਦਾ ਅਮੋਲਕ ਰਤਨ ਕਢਵਾਏ ਗਏ।1। ਚੰਦ੍ਰਮਾ, ਸਾਰੰਗ ਧਨੁਸ਼, ਮਦਿਰਾ, ਕੌਸਤੁਭ ਮਣੀ, ਲੱਛਮੀ ਅਤੇ ਧਨੰਤਰ (ਵੈਦ) ਪਾਏ।2। ਰੰਭਾ (ਅਪਛਰਾ), ਕਾਮਧੇਨੂ ਗਊ, ਪਾਰਜਾਤ, ਉਚ ਸ਼੍ਰਵਾ ਘੋੜਾ ਅਤੇ ਅੰਮ੍ਰਿਤ ਲੈ ਕੇ ਪਿਲਾਇਆ।3। ਐਰਾਵਤ ਹਾਥੀ, ਸੰਖ, ਵਿਸ਼ (ਮੋਹਿਨੀ ਅਵਤਾਰ ਨੇ)ਦੇਵਤਿਆਂ ਅਤੇ ਦੈਂਤਾਂ ਵਿਚ ਵੰਡ ਦਿੱਤੇ।4। ਵਡਮੁਲੇ ਮਾਣਕ, ਮੋਤੀ, ਹੀਰੇ (ਦੇ ਕੇ ਸਮੁੰਦਰ) ਸਭ ਨੂੰ ਵਰਸਾਂਦਾ ਹੈ।5।

ਸੰਖ ਸਮੁੰਦ੍ਰਹ ਸਖਣਾ ਧਾਹਾ ਦੇ ਦੇ ਰੋਇ ਸੁਣਾਏ॥ (6)
ਸਾਧਸੰਗਤਿ ਗੁਰ ਸਬਦ ਸੁਣਿ ਗੁਰ ਉਪਦੇਸੁ ਨ ਰਿਦੈ ਵਸਾਏ॥ (7)
ਨਿਹਫਲੁ ਅਹਿਲਾ ਜਨਮੁ ਗਵਾਏ ॥(8)

੨

ਨਿਰਮਲੁ ਨੀਰੁ ਸੁਹਾਵਣਾ ਸੁਭਰ ਸਰਵਰ ਕਵਲ ਫੁਲੰਦੇ॥ (1)
ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ॥ (2)
ਭਵਰਾ ਵਾਸਾ ਵੰਝ ਵਣਿ ਖੋਜਹਿ ਏਕੋ ਖੋਜਿ ਲਹੰਦੇ॥ (3)
ਲੋਭ ਲੁਭਤਿ ਮਕਰੰਦ ਰਸਿ ਦੂਰਿ ਦਿਸੰਤਰਿ ਆਇ ਮਿਲੰਦੇ॥ (4)
ਸੂਰਜੁ ਗਗਨਿ ਉਦੋਤ ਹੋਇ ਸਰਵਰਿ ਕਵਲ ਧਿਆਨੁ ਧਰੰਦੇ॥ (5)
ਡਡੂ ਚਿਕੜਿ ਵਾਸੁ ਹੈ ਕਵਲ ਸਿਞਾਣਿ ਨ ਮਾਣਿ ਸੁਕੰਦੇ॥ (6)
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਰਹਤ ਨ ਰਹੰਦੇ॥ (7)
ਮਸਤਕਿ ਭਾਗ ਜਿਨਾ ਦੇ ਮੰਦੇ॥ (8)

੩

ਤੀਰਥਿ ਪੁਰਬਿ ਸੰਜੋਗ ਲੋਗ ਚਹੁ ਕੁੰਡਾ ਦੇ ਆਦਿ ਜੁੜੰਦੇ॥ (1)
ਚਾਰਿ ਵਰਨ ਛਿਅ ਦਰਸਨਾ ਨਾਮੁ ਦਾਨੁ ਇਸਨਾਨੁ ਕਰੰਦੇ॥ (2)
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਕਰਿ ਵੇਦ ਸੁਣੰਦੇ॥ (3)
ਗਿਆਨ ਧਿਆਨ ਸਿਮਰਣ ਜੁਗਤਿ ਦੇਵੀ ਦੇਵ ਸਥਾਨ ਪੂਜੰਦੇ॥ (4)
ਬਗਾ ਬਗੇ ਕਪੜੇ ਕਰਿ ਸਮਾਧਿ ਅਪਰਾਧਿ ਨਿਵੰਦੇ॥ (5)
ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ॥ (6)
ਕਪਟ ਸਨੇਹੀ ਫਲੁ ਨ ਲਹੰਦੇ ॥ (7)

੪

ਸਾਵਣਿ ਵਣਿ ਹਰੀਆਵਲੇ ਵੁਠੇ ਸੁਕੈ ਅਕੁ ਜਵਾਹਾ॥ (1)
ਤ੍ਰਿਪਤਿ ਬਬੀਹੇ ਸ੍ਵਾਤਿ ਬੂੰਦ ਸਿਪ ਅੰਦਰਿ ਮੋਤੀ ਉਮਾਹਾ॥ (2)
ਕਦਲੀ ਵਣਹੁ ਕਪੂਰ ਹੋਇ ਕਲਰਿ ਕਵਲੁ ਨ ਹੋਇ ਸਮਾਹਾ॥ (3)
ਬਿਸੀਅਰ ਮੁਹਿ ਕਾਲਕੂਟ ਹੋਇ ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ॥ (4)
ਸਾਧਸੰਗਤਿ ਗੁਰ ਸਬਦੁ ਸੁਣਿ ਸਾਤਿ ਨ ਆਵੈ ਉਭੈ ਸਾਹਾ॥ (5)

(ਪਰ) ਸੰਖ ਸਮੁੰਦਰ ਵਿਚੋਂ ਸਖਣਾ ਹੀ ਨਿਕਲਿਆ ਹੈ, (ਇਸ ਲਈ) ਧਾਹਾਂ ਮਾਰ ਮਾਰ ਕੇ ਲੋਕਾਂ ਨੂੰ ਸੁਣਾਉਂਦਾ ਹੈ।6। (ਜੋ ਵਿਅਕਤੀ)ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਹਿਰਦੇ ਵਿਚ ਨਹੀਂ ਵਸਾਉਂਦਾ।7। (ਉਹ) ਮਨੁੱਖ ਜਨਮ ਵਿਅਰਥ ਵਿਚ ਗੰਵਾ ਦਿੰਦਾ ਹੈ।8।

੨

ਨਿਰਮਲ ਅਤੇ ਸੋਹਣੇ ਜਲ ਨਾਲ ਚੰਗੀ ਤਰ੍ਹਾਂ ਭਰੇ ਹੋਏ ਸਰੋਵਰ ਵਿਚ ਕਮਲ ਖਿੜਦੇ ਹਨ।1। (ਉਨ੍ਹਾਂ ਦਾ) ਰੂਪ ਅਨੂਪਮ ਹੈ, ਸਰੂਪ ਬਹੁਤ ਸੁੰਦਰ ਹੈ, ਸੁਗੰਧੀ ਵਾਲੇ ਹੋ ਕੇ ਸੁਗੰਧਿਤ ਕਰਦੇ ਹਨ।2। ਭੌਰਿਆਂ ਦਾ ਵਾਸਾ ਬਾਸਾਂ ਦੇ ਜੰਗਲ ਵਿਚ ਹੁੰਦਾ ਹੈ, (ਪਰ) ਖੋਜ ਕੇ ਇਕ (ਕਮਲ) ਨੂੰ ਲਭ ਲੈਂਦੇ ਹਨ।3। (ਕਮਲ ਦੇ) ਮਕਰੰਦ ਰਸ ਦੇ ਲੋਭਾਏ ਹੋਏ ਦੂਰ ਦੁਰਾਡਿਓਂ ਆ ਮਿਲਦੇ ਹਨ।4। ਸੂਰਜ ਆਕਾਸ਼ ਵਿਚ ਚੜ੍ਹਦਾ ਹੈ, ਸਰੋਵਰ ਵਿਚਲੇ ਕਮਲ (ਉਸ ਦਾ) ਧਿਆਨ ਧਰਦੇ ਹਨ।5। ਡੱਡੂ (ਸਰੋਵਰ ਦੇ) ਚਿਕੜ ਵਿਚ ਵਾਸ ਕਰਦੇ ਹਨ (ਪਰ) ਕਮਲ ਨੂੰ ਪਛਾਣ ਕੇ ਮਾਣ ਨਹੀਂ ਕਰਦੇ।6। ਸਾਧ ਸੰਗਤ ਵਿਚ ਗੁਰੂ ਸ਼ਬਦ ਸੁਣ ਕੇ ਗੁਰੂ ਦੇ ਉਪਦੇਸ਼ ਅਨੁਸਾਰ ਜੀਵਨ ਨੂੰ ਨਹੀਂ ਢਾਲਦੇ।7। (ਜਿਨ੍ਹਾਂ ਦੇ) ਮੱਥੇ ਉਤੇ ਮਾੜੇ ਭਾਗ ਹਨ।8।

੩

ਤੀਰਥਾਂ ਉਪਰ ਪੁਰਬਾਂ ਦੇ ਸੰਯੋਗ ਕਰਕੇ ਚੌਹਾਂ ਪਾਸਿਆਂ ਤੋਂ ਲੋਕੀ ਆ ਜੁੜਦੇ ਹਨ।1। ਚਾਰ ਵਰਣਾਂ ਅਤੇ ਛੇ ਦਰਸ਼ਨਾਂ ਵਾਲੇ ਨਾਮ ਦਾਨ ਇਸ਼ਨਾਨ ਕਰਦੇ ਹਨ।2। ਜਪ, ਤਪ, ਸੰਜਮ, ਹੋਮ, ਜਗ, ਵਰਤ, ਨੇਮ ਕਰਕੇ ਵੇਦ ਸੁਣਦੇ ਹਨ।3। ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤ ਕਰਦੇ ਹਨ ਅਤੇ ਦੇਵੀ ਦੇਵਤਿਆਂ ਦੇ ਸਥਾਨ ਪੂਜਦੇ ਹਨ।4। ਬਗਲੇ ਸਫ਼ੈਦ ਖੰਭਾਂ ਦੇ ਬਸਤ੍ਰਾਂ ਨਾਲ ਸਮਾਧੀ ਲਗਾਉਂਦੇ ਅਤੇ ਅਪਰਾਧ ਲਈ ਨਿਉਂਦੇ ਹਨ।5। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਗੁਰਮੁਖ ਦੇ ਮਾਰਗ ਉਪਰ (ਮਨਮੁਖ ਵਿਅਕਤੀ) ਨਹੀਂ ਚਲਦੇ।6। ਕਪਟ ਨਾਲ ਸਨੇਹ ਕਰਨ ਵਾਲੇ ਫਲ ਪ੍ਰਾਪਤ ਨਹੀਂ ਕਰ ਸਕਦੇ।7।

੪

ਸਾਵਣ ਵਿਚ ਮੀਂਹ ਵਸਣ ਨਾਲ ਜੰਗਲ ਹਰੇ ਭਰੇ ਹੋ ਜਾਂਦੇ ਹਨ, (ਪਰ) ਅਕ ਅਤੇ ਜਵਾਹਾ ਸੁਕ ਜਾਂਦੇ ਹਨ।1। ਸ੍ਵਾਂਤੀ ਬੂੰਦ ਪਪੀਹੇ (ਦੇ ਮੂੰਹ ਵਿਚ ਪੈਣ ਨਾਲ ਉਸ ਨੂੰ) ਤ੍ਰਿਪਤੀ ਹੋ ਜਾਂਦੀ ਹੈ, ਸਿਪ ਵਿਚ ਪੈਣ ਨਾਲ ਮੋਤੀ ਉਤਪੰਨ ਹੁੰਦਾ ਹੈ।2। ਕੇਲੇ ਦੇ ਬੂਟੇ ਵਿਚ ਪੈਣ ਨਾਲ ਕਪੂਰ ਬਣ ਜਾਂਦੀ ਹੈ, (ਪਰ) ਕਲਰੀ ਭੂਮੀ ਵਿਚ ਕਮਲ ਨਹੀਂ ਖਿੜ ਸਕਦੇ।3। ਸੱਪ ਦੇ ਮੂੰਹ ਵਿਚ ਜ਼ਹਿਰ ਬਣ ਜਾਂਦੀ ਹੈ, (ਇਸ ਲਈ) ਵਸਤੂ ਦੇ ਅਨੁਕੂਲ ਅਤੇ ਪ੍ਰਤਿਕੂਲ ਦੇ ਭੇਦ ਕਰਕੇ ਦੋ ਰਾਹ ਹਨ।4। ਸਾਧ ਸੰਗਤ ਵਿਚ ਸ਼ਬਦ ਸੁਣ ਕੇ (ਮਨਮੁਖਾਂ ਨੂੰ) ਸ਼ਾਂਤੀ ਨਹੀਂ ਮਿਲਦੀ, ਉਭੇ ਸਾਹ ਲੈਂਦੇ ਹਨ।5।

ਗੁਰਮੁਖਿ ਸੁਖ ਫਲੁ ਪਿਰਮਰਸੁ ਮਨਮੁਖ ਬਦਰਾਹੀ ਬਦਰਾਹਾ॥ (6)
ਮਨਮੁਖ ਟੋਟਾ ਗੁਰਮੁਖਿ ਲਾਹਾ ॥ (7)

ਪ

ਵਣ ਵਣ ਵਿਚਿ ਵਣਾਸਪਤਿ ਇਕੋ ਧਰਤੀ ਇਕੋ ਪਾਣੀ॥ (1)
ਰੰਗ ਬਿਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ॥ (2)
ਉੱਚਾ ਸਿੰਮਲੁ ਝਟੁਲਾ ਨਿਹਫਲ ਚੀਲੁ ਚੜ੍ਹੇ ਅਸਮਾਣੀ॥ (3)
ਜਲਦਾ ਵਾਸੁ ਵਢਾਈਐ ਵੰਝਲੀਆ ਵਜਨਿ ਬੇਬਾਣੀ॥ (4)
ਚੰਦਨ ਵਾਸ ਵਣਾਸਪਤਿ ਵਾਸੁ ਰਹੈ ਨਿਰਗੰਧ ਰਵਾਣੀ॥ (5)
ਸਾਧਸੰਗਤਿ ਗੁਰ ਸਬਦੁ ਸੁਣਿ ਰਿਦੈ ਨ ਵਸੈ ਅਭਾਗ ਪਰਾਣੀ॥ (6)
ਹਉਮੈ ਅੰਦਰਿ ਭਰਮਿ ਭੁਲਾਣੀ ॥ (7)

੬

ਸੂਰਜ ਜੋਤਿ ਉਦੋਤ ਕਰਿ ਚਾਨਣੁ ਕਰੈ ਅਨੇਰੁ ਗਵਾਏ॥ (1)
ਕਿਰਤਿ ਵਿਰਤਿ ਜਗ ਵਰਤਮਾਨ ਸਭਨਾ ਬੰਧਨ ਮੁਕਤਿ ਕਰਾਏ॥ (2)
ਪਸੁ ਪੰਖੁ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ॥ (3)
ਬਾਂਗਾ ਬੁਰਗੂ ਸਿੰਙੀਅ ਨਾਦ ਬਾਦ ਨੀਸਾਣ ਵਜਾਏ॥ (4)
ਘੁਘੂ ਸੁਝੁ ਨ ਸੁਝਈ ਜਾਇ ਉਜਾੜੀ ਝਥਿ ਵਲਾਏ॥ (5)
ਸਾਧਸੰਗਤਿ ਗੁਰ ਸਬਦ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ॥ (6)
ਮਨਮੁਖ ਬਿਰਥਾ ਜਨਮੁ ਗਵਾਏ ॥ (7)

੭

ਚੰਦ ਚਕੋਰ ਪਰੀਤਿ ਹੈ ਜਗਮਗ ਜੋਤਿ ਉਦੋਤੁ ਕਰੰਦਾ॥ (1)
ਕਿਰਖ ਬਿਰਖ ਹੁਇ ਸਫਲੁ ਫਲਿ ਸੀਤਲ ਸਾਤ ਅਮਿਉ ਵਰਸੰਦਾ॥ (2)
ਨਾਰਿ ਭਤਾਰਿ ਪਿਆਰੁ ਕਰਿ ਸਿਹਜਾ ਭੋਗ ਸੰਜੋਗੁ ਬਣੰਦਾ॥ (3)
ਸਭਨਾ ਰਾਤਿ ਮਿਲਾਵੜਾ ਚਕਵੀ ਚਕਵਾ ਮਿਲਿ ਵਿਛੁੜੰਦਾ॥ (4)
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹਿ ਨ ਥੇਹੁ ਲਹੰਦਾ॥ (5)
ਮਜਲਸਿ ਆਵੈ ਲਸਣੁ ਖਾਇ ਗੰਦੀ ਵਾਸੁ ਮਚਾਏ ਗੰਦਾ॥ (6)
ਦੂਜਾ ਭਾਉ ਮੰਦੀ ਹੂੰ ਮੰਦਾ ॥ (7)

ਗੁਰਮੁਖ ਸੁਖ ਫਲ ਰੂਪ ਪ੍ਰੇਮ ਰਸ ਪ੍ਰਾਪਤ ਕਰਕੇ (ਪ੍ਰਸੰਨ ਹੁੰਦੇ ਹਨ), ਵਿਕਾਰੀ ਮਨਮੁਖ ਮਾੜੇ ਪਾਸੇ ਵਲ ਹੀ ਤੁਰਦੇ ਹਨ।6। ਮਨਮੁਖਾਂ ਨੂੰ ਘਾਟਾ ਹੁੰਦਾ ਹੈ ਅਤੇ ਗੁਰਮੁਖਾਂ ਨੂੰ ਸਦਾ ਲਾਭ ਪ੍ਰਾਪਤ ਹੁੰਦਾ ਹੈ।7।

੫

ਬਨ ਬਨ ਵਿਚ ਬਨਸਪਤੀ ਨੂੰ ਇਕੋ ਧਰਤੀ ਅਤੇ ਇਕੋ ਹੀ ਪਾਣੀ ਮਿਲਦਾ ਹੈ।1। ਫੁਲ ਅਤੇ ਫਲ ਰੰਗ ਬਿਰੰਗੇ ਹਨ, ਸੁਆਦ ਅਤੇ ਸੁਗੰਧੀ ਦਾ ਸੰਬੰਧ ਅਸਚਰਜ ਭਰਿਆ ਹੈ।2। ਸਿੰਮਲ ਦਾ ਬ੍ਰਿਛ ਉੱਚਾ ਫੈਲਾਓ ਵਾਲਾ ਹੁੰਦਾ ਹੈ ਅਤੇ ਫਲਹੀਨ ਚੀਲ ਆਕਾਸ਼ ਨੂੰ ਛੋਹੰਦੀ ਹੈ।3। (ਆਪਣੀ ਵਡਿਆਈ ਵਿਚ) ਸੜਦਾ ਬਾਂਸ ਵਧਿਆ ਜਾਂਦਾ ਹੈ, (ਉਸ ਦੀਆਂ) ਬੰਸਰੀਆਂ ਜੰਗਲਾਂ ਵਿਚ ਵਜਦੀਆਂ ਹਨ।4। ਚੰਦਨ ਦੀ ਸੁਗੰਧ ਨਾਲ ਬਨਸਪਤੀ (ਸੁਗੰਧਿਤ ਹੋ ਜਾਂਦੀ ਹੈ), ਬਾਂਸ ਨਿਰਗੰਧ ਰਹਿ ਕੇ ਸ਼ਾਂ ਸ਼ਾਂ ਕਰਦਾ ਰਹਿੰਦਾ ਹੈ।5। (ਮਨਮੁਖ) ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ ਹਿਰਦੇ ਵਿਚ ਨਹੀਂ ਵਸਾਉਂਦੇ, ਅਭਾਗੇ ਪ੍ਰਾਣੀ ਹਨ।6। ਹਉਮੈ ਅੰਦਰ (ਉਨ੍ਹਾਂ ਦੀ ਬੁੱਧੀ) ਭੁਲੀ ਰਹਿੰਦੀ ਹੈ।7।

੬

ਸੂਰਜ ਜੋਤਿ ਨੂੰ ਪੈਦਾ ਕਰਕੇ ਪ੍ਰਕਾਸ਼ ਕਰਦਾ ਹੈ ਅਤੇ ਹਨੇਰੇ ਨੂੰ ਭਜਾ ਦਿੰਦਾ ਹੈ।1। (ਲੋਕਾਂ ਨੂੰ) ਕਿਰਤ ਕਰਮ ਵਿਚ ਲਗਾਉਂਦਾ ਅਤੇ ਉਨ੍ਹਾਂ ਦੇ ਬੰਧਨ ਖੋਲ ਦਿੰਦਾ ਹੈ।2। ਪਸ਼ੂ, ਪੰਛੀ, ਹਿਰਨ ਆਦਿ (ਆਪਣੀਆਂ) ਬੋਲੀਆਂ ਵਿਚ ਪ੍ਰੇਮ ਨਾਲ ਅਲਾਪ ਕਰਦੇ ਹਨ।3। ਕਾਜ਼ੀ ਬਾਗਾਂ ਦਿੰਦੇ ਹਨ, (ਜੋਗੀ) ਸਿੰਗੀਆਂ ਨਾਲ ਨਾਦ ਪੂਰਦੇ ਹਨ ਅਤੇ ਬਾਦਸ਼ਾਹਾਂ (ਦੇ ਦੁਆਰ ਉਪਰ) ਨਗਾਰੇ ਵਜਦੇ ਹਨ।4। ਉਲੂ ਨੂੰ ਸੂਰਜ ਸੁਝਦਾ ਨਹੀਂ ਉਜਾੜ ਵਿਚ ਜਾ ਕੇ ਝਟ ਕਟਦਾ ਹੈ।5। (ਮਨਮੁਖ) ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਪ੍ਰੇਮ ਭਗਤੀ ਅਤੇ ਭੈ ਨੂੰ ਮਨ ਵਿਚ ਨਹੀਂ ਵਸਾਉਂਦਾ।6। ਮਨਮੁਖ ਵਿਅਕਤੀ ਵਿਅਰਥ ਵਿਚ ਜਨਮ ਗੰਵਾ ਦਿੰਦਾ ਹੈ।7।

੭

ਚੰਦ੍ਰਮਾ (ਜਦੋਂ ਆਪਣੀ) ਜੋਤਿ ਦਾ ਪ੍ਰਕਾਸ਼ ਕਰਦਾ ਹੈ (ਤਦੋਂ) ਚਕੋਰ ਪ੍ਰੀਤ ਕਰਦਾ ਹੈ।1। ਖੇਤੀਆਂ ਅਤੇ ਬ੍ਰਿਛਾਂ ਨੂੰ ਫਲ ਲਗਦੇ ਹਨ, ਸ਼ੀਤਲ (ਚੰਦ੍ਰਮਾ) ਸ਼ਾਂਤ ਹੈ ਅਤੇ ਅੰਮ੍ਰਿਤ ਦੀ ਬਰਖਾ ਕਰਦਾ ਹੈ।2। ਇਸਤਰੀ ਅਤੇ ਪਤੀ ਵਿਚ ਪਿਆਰ ਜਗਾ ਕੇ ਸੰਜੋਗ ਲਈ ਸੇਜ ਵਿਛਾਉਂਦਾ ਹੈ।3। ਰਾਤ ਨੂੰ ਸਭ ਦਾ ਮਿਲਾਪ ਹੁੰਦਾ ਹੈ, (ਪਰ) ਚਕਵਾ ਚਕਵੀ ਮਿਲੇ ਹੋਏ ਵਿਛੜ ਜਾਂਦੇ ਹਨ।4। ਕਪਟ ਸਨੇਹੀ ਸਾਧ ਸੰਗਤ ਵਿਚ ਸ਼ਬਦ ਨੂੰ ਸੁਣ ਕੇ ਥਹੁ ਨਹੀਂ ਲੈਂਦਾ।5। (ਜੋ ਕੋਈ) ਸਭਾ ਵਿਚ ਲਸਣ ਖਾ ਕੇ ਆਉਂਦਾ ਹੈ, (ਤਾਂ ਉਹ) ਗੰਦਾ ਬਦਬੋ ਫੈਲਾਉਂਦਾ ਹੈ।6। ਦ੍ਵੈਤ-ਭਾਵ ਵਾਲਾ (ਕਪਟ ਸਨੇਹੀ) ਮੰਦੇ ਤੋਂ ਵੀ ਮੰਦਾ ਹੈ।7।

੮

ਖਟ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ੍ ਰਸੋਈ॥ (1)
ਜੇਵਣਹਾਰ ਜਿਵਾਲੀਐ ਚਾਰਿ ਵਰਨ ਛਿਅ ਦਰਸਨ ਲੋਈ॥ (2)
ਤ੍ਰਿਪਤਿ ਭੁਗਤਿ ਕਰਿ ਹੋਇ ਜਿਸੁ ਜਿਹਬਾ ਸਾਉ ਸਿਞਾਣੈ ਸੋਈ॥ (3)
ਕੜਛੀ ਸਾਉ ਨ ਸੰਭਲੈ ਛਤੀਹ ਬਿੰਜਨ ਵਿਚਿ ਸੰਜੋਈ॥ (4)
ਰਤੀ-ਰਤਕ ਨ ਰਲੈਂ ਰਤਨਾ ਅੰਦਰਿ ਹਾਰਿ ਪਰੋਈ॥ (5)
ਸਾਧਸੰਗਤਿ ਗੁਰਸਬਦੁ ਸੁਣਿ ਗੁਰ ਉਪਦੇਸੁ ਅਵੇਸੁ ਨ ਹੋਈ॥ (6)
ਕਪਟ ਸਨੇਹ ਨ ਦਰਗਹ ਢੋਈ ॥ (7)

੯

ਨਦੀਆ ਨਾਲੇ ਵਾਹੜੇ ਗੰਗ ਸੰਗ ਮਿਲ ਗੰਗ ਹੁਵੰਦੇ॥ (1)
ਅਠਸਠਿ ਤੀਰਥ ਸੇਵਦੇ ਦੇਵੀ ਦੇਵਾ ਸੇਵ ਕਰੰਦੇ॥ (2)
ਲੋਕ ਵੇਦ ਗੁਣ ਗਿਆਨ ਵਿਚਿ ਪਤਿਤ ਉਧਾਰਣ ਨਾਉ ਸੁਣੰਦੇ॥ (3)
ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਛਾਰ ਛਣੰਦੇ॥ (4)
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸ ਨ ਚਿਤਿ ਧਰੰਦੇ॥ (5)
ਤੁੰਮੇ ਅੰਮ੍ਰਿਤ ਸੰਜੀਐ ਬੀਜੈ ਅੰਮ੍ਰਿਤ ਫਲ ਨ ਫਲੰਦੇ॥ (6)
ਕਪਟ ਸਨੇਹ ਨ ਸੇਹ ਪੂਜੰਦੇ ॥ (7)

੧੦

ਰਾਜੇ ਦੇ ਸਉ ਰਾਣੀਆ ਸੇਜੈ ਆਵੈ ਵਾਰੋ ਵਾਰੀ॥ (1)
ਸਭੇ ਹੀ ਪਟਰਾਣੀਆ ਰਾਜੇ ਇਕ ਦੂੰ ਇਕ ਪਿਆਰੀ॥ (2)
ਸਭਨਾ ਰਾਜਾ ਰਾਵਣਾ ਸੁੰਦਰਿ ਮੰਦਰ ਸੇਜ ਸਵਾਰੀ॥ (3)
ਸੰਤਤ ਸਭਨਾ ਰਾਣੀਆ ਇਕ ਅਧ ਕਾ ਸੰਢਿ ਵਿਚਾਰੀ॥ (4)
ਦੋਸੁ ਨ ਰਾਜੇ ਰਾਣੀਐ ਪੂਰਬ ਲਿਖਤੁ ਨ ਮਿਟੈ ਲਿਖਾਰੀ॥ (5)
ਸਾਧਸੰਗਤਿ ਗੁਰੁ ਸਬਦੁ ਸੁਣਿ ਗੁਰੁ ਉਪਦੇਸੁ ਨ ਮਨਿ ਉਰਧਾਰੀ॥ (6)
ਕਰੰਮ ਹੀਣ ਦੁਰਮਤਿ ਹਿਤਕਾਰੀ ॥ (7)

੧੧

ਅਸਟ ਧਾਤੁ ਇਕ ਧਾਤੁ ਹੋਇ ਸਭ ਕੋ ਕੰਚਨੁ ਆਖਿ ਵਖਾਣੈ॥ (1)

੮

ਖਟੇ ਅਤੇ ਮਿਠੇ ਰਸ ਮਿਲਾ ਕੇ ਛਤੀਹ ਪ੍ਰਕਾਰ ਦੇ ਭੋਜਨ ਰਸੋਈ ਵਿਚ ਹੁੰਦੇ ਹਨ।1। ਰਸੋਈਆ ਚਾਰ ਵਰਣਾਂ ਅਤੇ ਛੇ ਦਰਸ਼ਨਾਂ ਵਾਲੇ ਲੋਕਾਂ ਨੂੰ ਖਵਾਉਂਦਾ ਹੈ।2। (ਭੋਜਨ ਕਰਨ ਉਪਰੰਤ) ਜਿਸ ਦੀ ਤ੍ਰਿਪਤੀ ਹੁੰਦੀ ਹੈ, ਉਸੇ ਦੀ ਜੀਭ ਸੁਆਦ (ਸਾਉ) ਨੂੰ ਪਛਾਣਦੀ ਹੈ।3। ਛਤੀਹ ਪ੍ਰਕਾਰ ਦੇ ਭੋਜਨਾਂ ਵਿਚ ਫਿਰਦੀ ਕੜਛੀ ਸੁਆਦ ਨੂੰ ਨਹੀਂ ਸਮਝਦੀ।4। ਰਤੀ ਰਤਨਾਂ ਨਾਲ ਜ਼ਰਾ ਜਿੰਨੀ ਵੀ ਨਹੀਂ ਰਲਦੀ (ਭਾਵੇਂ) ਰਤਨਾਂ ਦੇ ਹਾਰ ਵਿਚ ਪਰੋ ਦਿਓ।5। (ਇਸੇ ਤਰ੍ਹਾਂ) ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ, ਗੁਰੂ ਦੇ ਉਪਦੇਸ਼ ਦਾ (ਕਪਟ ਸਨੇਹੀ ਦੇ ਮਨ ਵਿਚ) ਪ੍ਰਵੇਸ਼ ਨਹੀਂ ਹੁੰਦਾ।6। ਕਪਟ ਸਨੇਹੀ ਨੂੰ ਈਸ਼ਵਰੀ ਦਰਗਾਹ ਵਿਚ ਢੋਈ ਨਹੀਂ ਮਿਲਦੀ।7।

੯

ਨਦੀਆਂ, ਨਾਲੇ ਅਤੇ ਵਹਿਣ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੇ ਹਨ।1। (ਪਰ ਕਪਟ ਸਨੇਹੀ ਭਾਵੇਂ) ਅਠਸਠ ਤੀਰਥਾਂ ਨੂੰ ਪੂਜਦੇ ਹਨ ਅਤੇ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ।2। ਲੋਕਾਂ ਦੇ ਗਿਆਨ ਪ੍ਰਸੰਗਾਂ ਦੇ ਗੁਣਾਂ ਅਤੇ ਵੇਦਾਂ ਤੋਂ ਪਤਿਤਾਂ ਨੂੰ ਉਧਾਰਣ (ਵਾਲੇ ਪ੍ਰਭੂ) ਦਾ ਨਾਮ ਸੁਣਦੇ ਹਨ।3। (ਪਰ ਉਨ੍ਹਾਂ ਦੀ ਸਥਿਤੀ) ਹਾਥੀਆਂ ਵਰਗੀ ਹੈ, (ਜੋ) ਜਲ ਵਿਚ ਨ੍ਹਵਾਣ ਤੇ ਵੀ ਬਾਹਰ ਨਿਕਲ ਕੇ ਮਿਟੀ ਉਡਾਂਦੇ ਹਨ।4। (ਉਹ) ਸਾਧ ਸੰਗਤ ਵਿਚ ਗੁਰੂ ਸ਼ਬਦ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਚਿਤ ਵਿਚ ਨਹੀਂ ਧਰਦੇ।5। ਤੁੰਮੇ ਨੂੰ ਬੀਜ ਕੇ ਅੰਮ੍ਰਿਤ ਨਾਲ ਸਿੰਜ ਲਵੋ, (ਤਾਂ ਵੀ ਉਸ ਨੂੰ) ਅੰਮ੍ਰਿਤ ਵਰਗੇ ਮਿਠੇ ਫਲ ਨਹੀਂ ਲਗਦੇ।6। (ਜੋ) ਕਪਟ ਸਨੇਹੀ ਹਨ, ਉਹ (*ਸੋਹ*) (ਆਪਣੇ ਨਿਸ਼ਾਣੇ ਉਤੇ) ਨਹੀਂ ਪਹੁੰਚਦੇ।7।

੧੦

ਰਾਜੇ ਦੀਆਂ ਸੌ ਰਾਣੀਆਂ ਵਾਰੀ ਸਿਰ ਸੇਜ ਉਤੇ ਆਉਂਦੀਆਂ ਹਨ।1। ਸਾਰੀਆਂ ਹੀ (ਆਪਣੇ ਆਪ ਵਿਚ) ਪਟਰਾਣੀਆਂ ਹਨ ਅਤੇ ਰਾਜੇ ਨੂੰ ਇਕ ਤੋਂ ਇਕ ਵਧ ਪਿਆਰੀ ਹੈ।2। ਸੁੰਦਰ ਨਿਵਾਸਾਂ ਵਿਚ ਸੋਹਣੀ ਸੇਜ ਸਜਾ ਕੇ ਸਭ ਰਾਜੇ ਨੂੰ ਮਾਣਦੀਆਂ ਹਨ।3। ਸਾਰੀਆਂ ਰਾਣੀਆਂ ਦੀ ਸੰਤਾਨ ਹੁੰਦੀ ਹੈ, ਇਕ ਅੱਧ ਕੋਈ ਵਿਚਾਰੀ ਬਾਂਝ ਵੀ ਰਹਿ ਜਾਂਦੀ ਹੈ।4। (ਇਸ ਵਿਚ) ਰਾਜੇ ਅਤੇ ਰਾਣੀਆਂ ਨੂੰ ਦੋਸ਼ ਨਹੀਂ, ਲਿਖਾਰੀ (ਪ੍ਰਭੂ) ਦੀ ਪੂਰਬਲੀ ਲਿਖਤ ਮਿਟਦੀ ਨਹੀਂ ਹੈ।5। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੁਣ ਕੇ (ਜੋ) ਗੁਰੂ-ਉਪਦੇਸ਼ ਨੂੰ ਮਨ ਵਿਚ ਧਾਰਨ ਨਹੀਂ ਕਰਦਾ।6। (ਉਹ) ਕਰਮ ਹੀਨ ਖੋਟੀ ਮਤ ਵਾਲਾ ਅਤੇ ਧਿਕਾਰਨ ਯੋਗ ਹੈ।7।

੧੧

(ਪਾਰਸ ਨਾਲ ਛੋਹ ਕੇ) ਅੱਠ ਧਾਤਾਂ ਦੀ ਇਕ ਧਾਤ ਹੋ ਜਾਂਦੀ ਹੈ, ਸਭ ਕੋਈ ਉਸ ਨੂੰ ਸੋਨਾ ਕਹਿ ਕੇ ਬਖਾਨ ਕਰਦੇ ਹਨ।1।

ਰੂਪ ਅਨੂਪੁ ਸਰੂਪੁ ਹੋਇ ਮੁਲਿ ਅਮੁਲੁ ਪੰਚ ਪਰਵਾਣੈ॥ (2)
ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ॥ (3)
ਪਾਣੀ ਅੰਦਰਿ ਸਟੀਐ ਤੜਭੜ ਡੁਬੈ ਭਾਰ ਭੁਲਾਣੈ॥ (4)
ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੇ ਭੰਨਿ ਜਾਣੈ॥ (5)
ਅਗੀ ਅੰਦਰਿ ਫੁਟਿ ਜਾਇ ਅਹਿਰਣਿ ਘਣ ਅੰਦਰਿ ਹੈਰਾਣੈ॥ (6)
ਸਾਧਸੰਗਤਿ ਗੁਰੁ ਸਬਦੁ ਸੁਣਿ ਗੁਰ ਉਪਦੇਸ ਨ ਅੰਦਰਿ ਆਣੈ॥ (7)
ਕਪਟ ਸਨੇਹੁ ਨ ਹੋਹਿ ਧਿਙਾਣੈ ॥ (8)

੧੨

ਮਾਣਕ ਮੋਤੀ ਮਾਨਸਰਿ ਨਿਰਮਲ ਨੀਰ ਸੁਥਾਉ ਸੁਹੰਦਾ॥ (1)
ਹੰਸੁ ਵੰਸੁ ਨਿਹਚਲ ਮਤੀ ਸੰਗਤਿ ਪੰਗਤਿ ਸਾਥੁ ਬਣੰਦਾ॥ (2)
ਮਾਣਕ ਮੋਤੀ ਚੋਗ ਚੁਗਿ ਮਾਣੁ ਮਹਤੁ ਅਨੰਦੁ ਵਧੰਦਾ॥ (3)
ਕਾਉਂ ਨਿਥਾਉ ਨਿਨਾਉ ਹੈ ਹੰਸਾਂ ਵਿਚਿ ਉਦਾਸੁ ਹੋਵੰਦਾ॥ (4)
ਭਖੁ ਅਭਖੁ ਅਭਖੁ ਭਖੁ ਵਣ ਵਣ ਅੰਦਰਿ ਭਰਮਿ ਭਵੰਦਾ॥ (5)
ਸਾਧਸੰਗਤਿ ਗੁਰ ਸਬਦੁ ਸੁਣਿ ਤਨ ਅੰਦਰਿ ਮਨੁ ਥਿਰੁ ਨ ਰਹੰਦਾ॥ (6)
ਬਜਰ ਕਪਾਟ ਨ ਖੁਲੈ ਜੰਦਾ ॥ (7)

੧੩

ਰੋਗੀ ਮਾਣਸੁ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ॥ (1)
ਕਚੈ ਵੈਦ ਨ ਜਾਣਨੀ ਵੇਦਨ ਦਾਰੂ ਰੋਗੀ ਸੰਦਾ॥ (2)
ਹੋਰੋ ਦਾਰੂ ਰੋਗੁ ਹੋਰੁ ਹੋਇ ਪਚਾਇੜ ਦੁਖ ਸਹੰਦਾ॥ (3)
ਆਵੈ ਵੈਦੁ ਸੁਵੈਦੁ ਘਰਿ ਦਾਰੂ ਦਸੈ ਰੋਗੁ ਲਾਹੰਦਾ॥ (4)
ਸੰਜਮਿ ਰਹੈ ਨ ਖਾਇ ਪਥੁ ਖਟਾ ਮਿਠਾ ਸਾਉ ਚਖੰਦਾ॥ (5)
ਦੋਸੁ ਨ ਦਾਰੂ ਵੈਦ ਨੋ ਵਿਣੁ ਸੰਜਮਿ ਨਿਤ ਰੋਗੁ ਵਧੰਦਾ॥ (6)
ਕਪਟ ਸਨੇਹੀ ਹੋਇ ਕੈ ਸਾਧਸੰਗਤਿ ਵਿਚਿ ਆਇ ਬਹੰਦਾ॥ (7)
ਦੁਰਮਤਿ ਦੂਜੈ ਭਾਇ ਪਚੰਦਾ ॥ (8)

੧੪

ਚੋਆ ਚੰਦਨੁ ਮੇਦ ਲੈ ਮੇਲੁ ਕਪੂਰ ਕਥੂਰੀ ਸੰਦਾ॥ (1)

(ਉਹ) ਅਨੂਪ ਰੂਪ ਅਤੇ ਸੁੰਦਰ ਸਰੂਪ ਵਾਲਾ ਹੋ ਜਾਂਦਾ ਹੈ ਅਤੇ ਸਰਾਫ਼ (*ਪੰਚ*) ਦੁਆਰਾ ਪ੍ਰਮਾਣਿਕ ਸਿਧ ਕਰਨ ਤੇ ਅਮੋਲਕ ਮੁਲ ਵਾਲਾ ਹੋ ਜਾਂਦਾ ਹੈ।2। ਪੱਥਰ ਨੂੰ ਪਾਰਸ ਨਾਲ ਛੋਹਣ ਨਾਲ ਪਾਰਸ ਨਹੀਂ ਹੁੰਦਾ, (ਕਿਉਂਕਿ ਉਸ ਨੂੰ) ਕੁਲ ਦਾ ਅਭਿਮਾਨ ਹੈ।3। ਪਾਣੀ ਵਿਚ ਸੁਟਣ ਨਾਲ ਤੁਰਤ ਡੁਬ ਜਾਂਦਾ ਹੈ, (ਉਸ ਨੂੰ ਆਪਣੇ) ਭਾਰੀਪਨ ਦਾ ਭੁਲੇਖਾ ਹੁੰਦਾ ਹੈ।4। ਚਿਤ ਦਾ ਕਠੋਰ ਹੋਣ ਕਰਕੇ ਭਿਜਦਾ ਨਹੀਂ ਹੈ, ਕੋਰਾ ਰਹਿੰਦਾ ਹੈ, (ਬਸ) ਘੜੇ ਭੰਨਣੇ ਜਾਣਦਾ ਹੈ।5। ਅਗਨੀ ਵਿਚ ਪਾਣ ਨਾਲ ਫੁਟ ਜਾਂਦਾ ਹੈ ਅਤੇ ਅਹਰਣ ਉਪਰ ਰਖਣ ਤੇ ਹਥੌੜਾ ਵਜਣ ਨਾਲ ਹੈਰਾਨ ਪਰੇਸ਼ਾਨ ਹੁੰਦਾ ਹੈ।6। ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਗੁਰੂ ਦੇ ਉਪਦੇਸ਼ ਨੂੰ ਮਨ ਅੰਦਰ ਨਹੀਂ ਲਿਆਉਂਦਾ।7। ਕਪਟ ਸਨੇਹੀ ਧਕੇ ਨਾਲ ਪ੍ਰੇਮੀ ਨਹੀਂ ਬਣ ਸਕਦਾ।8।

੧੨

(ਸਤਿਸੰਗਤ ਰੂਪ) ਮਾਨਸਰੋਵਰ ਵਿਚ (ਸ਼ੁਭ ਗੁਣਾਂ ਰੂਪ) ਮਾਣਕ ਮੋਤੀ ਅਤੇ ਨਿਰਮਲ ਜਲ ਹੈ ਅਤੇ (ਉਹ) ਸ਼ੁਭ ਥਾਂ ਸ਼ੁਭਾਇਮਾਨ ਹੈ।1। ਹੰਸ ਵੰਸ ਦੇ ਸਥਿਰ ਮਤ ਵਾਲੇ (ਗੁਰਮੁਖ ਸਿੱਖ) ਸੰਗਤ/ਪੰਗਤ ਦਾ ਸਾਥ ਬਣਾਉਂਦੇ ਹਨ।2। (ਚੰਗੇ ਗੁਣਾਂ ਰੂਪ) ਮਾਣਕ ਅਤੇ ਮੋਤੀ ਦੀ ਚੋਗ ਚੁਗ ਕੇ ਪ੍ਰਤਿਸ਼ਠਾ ਅਤੇ ਆਨੰਦ ਨੂੰ ਵਧਾਉਂਦੇ ਹਨ।3। ਕਾਂ ਨਿਥਾਵਾਂ ਅਤੇ ਨਿਨਾਵਾਂ ਹੈ, ਹੰਸਾਂ ਵਿਚ ਨਿਮੋਝੂਣਾ ਹੋ ਕੇ ਬਹਿੰਦਾ ਹੈ।4। ਖਾਣ ਯੋਗ ਵਸਤੂਆਂ ਨੂੰ ਨਹੀਂ ਖਾਂਦਾ, (ਪਰ) ਅਭੱਖ ਵਸਤੂਆਂ ਨੂੰ ਖਾ ਕੇ ਬਨ ਬਨ ਵਿਚ ਭੌਂਦਾ ਫਿਰਦਾ ਹੈ।5। (ਮਨਮੁਖ) ਸਾਧ ਸੰਗਤ ਵਿਚ ਸ਼ਬਦ ਨੂੰ ਸੁਣਦਾ (ਤਾਂ ਹੈ ਪਰ) ਸ਼ਰੀਰ ਵਿਚ ਮਨ ਸਥਿਰ ਨਹੀਂ ਰਹਿੰਦਾ।6। (ਫਲਸਰੂਪ) ਕਰੜੇ ਤਖ਼ਤਿਆਂ ਨੂੰ ਲਗਾ ਜੰਦਰਾ ਖੁਲ੍ਹਦਾ ਨਹੀਂ ਹੈ।7।

੧੩

ਮਨੁੱਖ ਰੋਗੀ ਹੋ ਕੇ ਬਹੁਤੇ ਵੈਦਾਂ ਨੂੰ ਪੁਛਦਾ ਫਿਰਦਾ ਹੈ।1। ਕੱਚਾ ਵੈਦ ਉਸ ਰੋਗੀ ਦੀ ਪੀੜ (ਵੇਦਨ) ਦਾ ਦਾਰੂ ਨਹੀਂ ਜਾਣਦਾ।2। ਰੋਗ ਹੋਰ ਹੁੰਦਾ ਹੈ ਅਤੇ ਦਾਰੂ ਹੋਰ ਹੁੰਦਾ ਹੈ, (ਇਸ ਕਰਕੇ) ਲਾਚਾਰ (*ਪਚਾਇੜ*) ਹੋ ਕੇ ਦੁਖ ਸਹਿੰਦਾ ਹੈ।3। ਜਦੋਂ ਚੰਗੇ ਵੈਦ ਦੇ ਘਰ ਆਉਂਦਾ ਹੈ, (ਤਾਂ ਉਹ) ਦਾਰੂ ਦਸਦਾ ਹੈ ਅਤੇ ਰੋਗ ਦੂਰ ਹੋ ਜਾਂਦਾ ਹੈ।4। ਜੇ ਪ੍ਰਹੇਜ਼ ਨ ਰਖੇ ਅਤੇ ਦਵਾਈ ਅਨੁਰੂਪ ਖਾਣਾ ਨ ਖਾਵੇ, (ਸਗੋਂ) ਖਟੇ ਮਿਠੇ ਸੁਆਦ ਚਖਦਾ ਫਿਰੇ।5। (ਇਸ ਦਾ) ਦੋਸ਼ ਨ ਵੈਦ ਨੂੰ ਹੈ, ਨ ਦਾਰੂ ਨੂੰ, ਸੰਜਮ ਤੋਂ ਬਿਨਾ ਨਿਤ ਰੋਗ ਵਧਦਾ ਜਾਂਦਾ ਹੈ।6। ਕਪਟੀ ਸਨੇਹ ਵਾਲਾ ਹੋ ਕੇ ਸਾਧ ਸੰਗਤ ਵਿਚ ਆ ਕੇ ਬੈਠ ਜਾਂਦਾ ਹੈ।7। (ਪਰ) ਮਾੜੀ ਬੁੱਧੀ ਕਰਕੇ ਦ੍ਵੈਤ-ਭਾਵ ਵਿਚ ਸੜਦਾ ਹੈ।8।

੧੪

ਚੋਆ, ਚੰਦਨ, ਮੁਸ਼ਕ ਬਿਲਾਈ (*ਮੇਦ*) ਲੈ ਕੇ ਕਪੂਰ ਅਤੇ ਕਸਤੂਰੀ ਨੂੰ ਨਾਲ ਮਿਲਾਉਂਦਾ ਹੈ।1।

ਸਭ ਸੁਗੰਧ ਰਲਾਇ ਕੈ ਗੁਰ ਗੰਧੀ ਅਰਗਜਾ ਕਰੰਦਾ॥ (2)
ਮਜਲਸ ਆਵੇ ਸਾਹਿਬਾ ਗੁਣ ਅੰਦਰਿ ਹੋਇ ਗੁਣ ਮਹਕੰਦਾ॥ (3)
ਗਦਹਾ ਦੇਹੀ ਖਉਲੀਐ ਸਾਰ ਨ ਜਾਣੈ ਨਰਕ ਭਵੰਦਾ॥ (4)
ਸਾਧਸੰਗਤਿ ਗੁਰਸਬਦੁ ਸੁਣਿ ਭਾਉ ਭਗਤਿ ਹਿਰਦੈ ਨ ਧਰੰਦਾ॥ (5)
ਅੰਨ੍ਹਾ ਅਖੀ ਹੋਦਈ ਬੋਲਾ ਕੰਨਾ ਸਣੁ ਨ ਸੁਣੰਦਾ॥ (6)
ਬਧਾ ਚਟੀ ਜਾਇ ਭਰੰਦਾ ॥ (7)

੧੫

ਧੋਤੇ ਹੋਵਨਿ ਉਜਲੇ ਪਾਠ ਪਟੰਬਰ ਖਰੈ ਅਮੋਲੇ॥ (1)
ਰੰਗ ਬਰੰਗੀ ਰੰਗੀਅਨ ਸਭੇ ਰੰਗ ਸੁਰੰਗੁ ਅਡੋਲੇ॥ (2)
ਸਾਹਿਬ ਲੈ ਲੈ ਪੈਨਦੇ ਰੂਪ ਰੰਗ ਰਸ ਵਸ ਨਿਕੋਲੇ॥ (3)
ਸੋਭਾਵੰਤ ਸੁਹਾਵਣੇ ਚਜ ਅਚਾਰ ਸੀਗਾਰ ਵਿਚੋਲੇ॥ (4)
ਕਾਲਾ ਕੰਬਲੁ ਉਜਲਾ ਹੋਇ ਨ ਧੋਤੇ ਰੰਗ ਨਿਰੋਲੇ॥ (5)
ਸਾਧਸੰਗਤਿ ਗੁਰ ਸਬਦੁ ਸੁਣਿ ਝਾਕੈ ਅੰਦਰਿ ਨੀਰੁ ਵਿਰੋਲੇ॥ (6)
ਕਪਟ ਸਨੇਹੀ ਉਜੜ ਖੋਲੇ ॥ (7)

੧੬

ਖੇਤੈ ਅੰਦਰ ਜੰਮ ਕੈ ਸਭ ਦੂੰ ਉਚਾ ਹੋਇ ਵਿਖਾਲੇ॥(1)
ਬੂਟੁ ਵਡਾ ਕਰਿ ਫੈਲਦਾ ਹੋਇ ਚੁਹਚਹਾ ਆਪੁ ਸਮ੍ਹਾਲੇ॥ (2)
ਖੇਤਿ ਸਫਲ ਹੋਇ ਲਾਵਣੀ ਛੁਟਨਿ ਤਿਲੁ ਬੂਆੜ ਨਿਰਾਲੇ॥ (3)
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ ਕਮਾਦ ਵਿਚਾਲੇ॥ (4)
ਸਾਧਸੰਗਤਿ ਗੁਰ ਸਬਦ ਸੁਣਿ ਕਪਟ ਸਨੇਹੁ ਕਰਨ ਬੇਤਾਲੇ॥ (5)
ਨਿਹਫਲ ਜਨਮੁ ਅਕਾਰਥਾ ਹਲਤਿ ਪਲਤਿ ਹੋਵਹਿ ਮੁਹ ਕਾਲੇ॥ (6)
ਜਮ ਪੁਰਿ ਜਮ ਜੰਦਾਰਿ ਹਵਾਲੇ ॥ (7)

੧੭

ਉਜਲ ਕੈਹਾ ਚਿਲਕਣਾ ਥਾਲੀ ਜੇਵਣਿ ਜੂਠੀ ਹੋਵੈ॥ (1)
ਜੂਠਿ ਸੁਆਹੂ ਮਾਜੀਐ ਗੰਗਾ ਜਲ ਅੰਦਰਿ ਲੈ ਧੋਵੈ॥ (2)
ਬਾਹਰੁ ਸੁਚਾ ਧੋਤਿਆ ਅੰਦਰਿ ਕਾਲਖ ਅੰਤਿ ਵਿਗੋਵੈ॥ (3)

ਸਾਰੀਆਂ ਸੁਗੰਧਾਂ ਨੂੰ ਰਲਾ ਕੇ ਵੱਡਾ ਅਤਾਰ ਅਰਗਜਾ (*ਸੁੰਗਧਿਤ ਪਦਾਰਥ*) ਬਣਾਉਂਦਾ ਹੈ।2। ਗੁਣਾਂ ਦੀ ਪਛਾਣ ਕਰਨ ਵਾਲੇ ਵੱਡੇ ਲੋਕਾਂ ਦੀ ਮਜਲਸ ਵਿਚ (ਜਦੋਂ) ਲਿਆਇਆ ਜਾਂਦਾ ਹੈ (ਤਾਂ ਉਸ ਦੀ) ਸੁਗੰਧੀ ਪ੍ਰਗਟ ਹੁੰਦੀ ਹੈ।3। (ਜੇ ਉਹ ਅਰਗਜਾ) ਖੋਤੇ ਦੀ ਦੇਹ ਉਪਰ ਮਲੀਏ (*ਖਉਲੀਐ*), (ਤਾਂ ਖੋਤਾ ਉਸ ਦੀ) ਸਾਰ ਨਹੀਂ ਜਾਣਦਾ ਅਤੇ ਰੂੜੀਆਂ ਉਤੇ ਭੌਂਦਾ ਹੈ।4। (ਤਿਵੇਂ) ਸਾਧ ਸੰਗਤ ਵਿਚ ਗੁਰੂ-ਸ਼ਬਦ ਨੂੰ ਸੁਣ ਕੇ (ਮਨਮੁਖ) ਹਿਰਦੇ ਵਿਚ ਪ੍ਰੇਮ ਭਗਤੀ ਨਹੀਂ ਧਾਰਦਾ।5। ਅੱਖਾਂ ਹੁੰਦੇ ਹੋਇਆਂ ਵੀ ਅੰਨ੍ਹਾ, ਕੰਨ ਹੁੰਦੇ ਹੋਏ ਵੀ ਬੋਲਾ ਸੁਣਦਾ ਨਹੀਂ ਹੈ।6। (ਸੰਗਤ ਵਿਚ) ਜਾ ਕੇ ਬੰਨ੍ਹੇ ਹੋਏ ਵਾਂਗ ਚਟੀ ਭਰ ਛਡਦਾ ਹੈ।7।

੧੫

ਰੇਸ਼ਮ ਅਤੇ ਰੇਸ਼ਮੀ ਬਸਤ੍ਰ ਧੋਣ ਨਾਲ ਉਜਲੇ ਅਤੇ ਬਹੁਤ ਕੀਮਤੀ ਹੋ ਜਾਂਦੇ ਹਨ।1। ਅਨੇਕ ਰੰਗਾਂ ਵਿਚ ਰੰਗੇ ਜਾਂਦੇ ਹਨ, ਸਾਰੇ ਰੰਗਾਂ ਵਿਚ ਚੰਗੇ ਰੰਗ ਵਾਲੇ ਹੁੰਦੇ ਹਨ।2। ਅਮੀਰ ਲੋਕ (ਉਨ੍ਹਾਂ ਨੂੰ) ਲੈ ਲੈ ਕੇ ਪਹਿਨਦੇ ਹਨ ਅਤੇ ਰੂਪ, ਰੰਗ, ਰਸ ਵਿਚ ਕੁਲੀਨ (*ਨਿਕੋਲੇ*) ਪ੍ਰਤੀਤ ਹੁੰਦੇ ਹਨ।3। (ਇਹ ਬਸਤ੍ਰ) ਵਿਆਹ ਸ਼ਾਦੀਆਂ ਦੇ ਸ਼ਿੰਗਾਰਾਂ ਆਚਾਰਾਂ ਵਿਚ ਸੋਹਣੇ ਲਗਦੇ ਹਨ।4। ਕਾਲਾ ਕੰਬਲ ਧੋਣ ਨਾਲ ਉਜਲਾ/ਸਫ਼ੈਦ ਨਹੀਂ ਹੁੰਦਾ, ਨ ਹੀ ਕੋਈ ਸ਼ੁੱਧ ਰੰਗ ਚੜ੍ਹਦਾ ਹੈ।5। ਸਾਧ ਸੰਗਤ ਵਿਚ ਗੁਰ ਸ਼ਬਦ ਸੁਣ ਕੇ ਅੰਦਰ ਨੂੰ ਝਾਕਦਾ ਹੋਇਆ ਕੇਵਲ ਪਾਣੀ ਰਿੜਕਦਾ ਹੈ।6। ਕਪਟ ਸਨੇਹੀ ਉਜੜੇ ਹੋਏ ਘਰ (*ਖੋਲੇ*) ਵਰਗਾ ਹੈ।7।

੧੬

(ਤਿਲ ਬੂਆੜ) ਖੇਤ ਵਿਚ ਜੰਮ ਕੇ ਸਭ ਨਾਲੋਂ ਉੱਚਾ ਹੋ ਕੇ ਦਿਸਦਾ ਹੈ।1। ਵੱਡਾ ਬੂਟਾ ਹੋ ਕੇ ਫੈਲਦਾ ਹੈ ਅਤੇ ਲਹਿਲਹਾ ਕੇ ਆਪਣੇ ਆਪ ਨੂੰ ਸੰਭਾਲਦਾ ਹੈ।2। ਖੇਤ ਦੇ ਪਕਣ ਤੇ ਕਟਾਈ ਕਰਨ ਵੇਲੇ ਤਿਲ ਬੂਆੜ ਨੂੰ ਵਖਰਾ ਹੀ ਛਡ ਦਿੱਤਾ ਜਾਂਦਾ ਹੈ।3। (ਉਹ) ਸਾਰੇ ਖੇਤ ਵਿਚ ਨਿਸਫਲ ਹੁੰਦਾ ਹੈ ਜਿਵੇਂ ਸਰਕੰਡਾ ਕਮਾਦ ਦੇ ਖੇਤ ਵਿਚ ਹੁੰਦਾ ਹੈ।4। ਸਾਧ-ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਵੀ ਕਪਟ ਸਨੇਹੀ ਬੇਥਵੀਆਂ ਮਾਰਦੇ ਹਨ।5। ਉਨ੍ਹਾਂ ਦਾ ਨਿਸਫਲ ਜਨਮ ਵਿਅਰਥ ਹੁੰਦਾ ਹੈ (ਅਤੇ ਉਨ੍ਹਾਂ ਦੇ) ਲੋਕ ਪਰਲੋਕ ਵਿਚ ਮੂੰਹ ਕਾਲੇ ਹੁੰਦੇ ਹਨ।6। (ਉਨ੍ਹਾਂ ਨੂੰ) ਜਮਪੁਰੀ ਵਿਚ ਜਮ-ਦੂਤਾਂ ਦੇ ਹਵਾਲੇ ਕੀਤਾ ਜਾਂਦਾ ਹੈ।7।

੧੭

ਕੈਂਹਾਂ ਧਾਤੂ ਬਹੁਤ ਉਜਲਾ ਅਤੇ ਲਿਸ਼ਕਦਾ ਹੈ, (ਪਰ ਉਸ ਦੀ ਬਣੀ) ਥਾਲੀ ਵਿਚ ਭੋਜਨ ਕਰਨ ਨਾਲ (ਉਹ) ਜੂਠੀ ਹੋ ਜਾਂਦੀ ਹੈ।1। ਜੂਠ ਨੂੰ ਸੁਆਹ ਨਾਲ ਮਾਂਜਿਆ ਜਾਂਦਾ ਹੈ ਅਤੇ ਲੈ ਕੇ ਗੰਗਾ ਜਲ ਵਿਚ ਧੋਇਆ ਜਾਂਦਾ ਹੈ।2। (ਉਹ ਬਰਤਨ) ਬਾਹਰੋਂ ਤਾਂ ਧੋਣ ਨਾਲ ਸੁੱਚਾ ਹੋ ਜਾਂਦਾ ਹੈ, (ਪਰ) ਅੰਦਰੋਂ ਕਾਲਖ ਕਰਕੇ ਖ਼ਰਾਬ ਹੁੰਦਾ ਹੈ।3।

ਮਨਿ ਜੂਠੇ ਤਨਿ ਜੂਠਿ ਹੈ ਥੁਕਿ ਪਵੈ ਮੂਹਿ ਵਜੈ ਰੋਵੈ॥ (4)
ਸਾਧਸੰਗਤਿ ਗੁਰ ਸਬਦੁ ਸੁਣ ਕਪਟ ਸਨੇਹੀ ਗਲਾ ਗੋਵੈ॥ (5)
ਗਲੀ ਤ੍ਰਿਪਤਿ ਨ ਹੋਵਈ ਖੰਡੁ ਖੰਡੁ ਕਰਿ ਸਾਉ ਨ ਭੋਵੈ॥ (6)
ਮਖਨੁ ਖਾਇ ਨ ਨੀਰੁ ਵਿਲੋਵੈ ॥ (7)

੧੮

ਰੁਖਾ ਵਿਚਿ ਕੁਰੁਖ ਹਨਿ ਦੋਵੈ ਅਰੰਡ ਕਨੇਰ ਦੁਆਲੇ॥ (1)
ਅਰੰਡੁ ਫਲੈ ਅਰਡੋਲੀਆ ਫਲ ਅੰਦਰਿ ਬੀ ਚਿਤਮਿਤਾਲੇ॥ (2)
ਨਿਬਹੈ ਨਾਹੀ ਨਿਜੜਾ ਹਰਵਰਿ ਆਈ ਹੋਇ ਉਚਾਲੇ॥ (3)
ਕਲੀਆ ਪਵਨ ਕਨੇਰ ਨੋ ਦੁਰਮਤਿ ਵਿਚ ਦੁਰੰਧ ਦਿਖਾਲੇ॥ (4)
ਬਾਹਰੁ ਲਾਲੁ ਗੁਲਾਲ ਹੋਇ ਅੰਦਰੁ ਚਿਟਾ ਦੁਬਿਧਾ ਨਾਲੇ॥ (5)
ਸਾਧਸੰਗਤਿ ਗੁਰ ਸਬਦ ਸੁਣਿ ਗਣਤੀ ਵਿਚਿ ਭਵੈ ਭਰਨਾਲੇ॥ (6)
ਕਪਟ ਸਨੇਹ ਖੇਹ ਮੁਹਿ ਕਾਲੇ ॥ (7)

੧੯

ਵਣ ਵਿਚ ਫਲੈ ਵਣਾਸਪਤਿ ਬਹੁ ਰਸੁ ਗੰਧ ਸੁਗੰਧ ਸੁਹੰਦੇ॥ (1)
ਅੰਬ ਸਦਾ ਫਲ ਸੋਹਣੈ ਆੜੂ ਸੇਵ ਅਨਾਰ ਫਲੰਦੇ॥ (2)
ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ॥ (3)
ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਰੋਟ ਬਣੰਦੇ॥ (4)
ਮੂਲ ਨ ਭਾਵਨਿ ਅਕਟਿੜਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ॥ (5)
ਜੇ ਥਣ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ॥ (6)
ਸਾਧਸੰਗਤਿ ਗੁਰ ਸਬਦ ਸੁਣਿ ਗਣਤੀ ਅੰਦਰਿ ਝਾਕ ਝਖੰਦੇ॥ (7)
ਕਪਟ ਸਨੇਹਿ ਨ ਥੇਹਿ ਜੜੰਦੇ ॥ (8)

੨੦

ਡਡੂ ਬਗੁਲੇ ਸੰਖ ਲਖ ਅਕ ਜਵਾਹੇ ਬਿਸੀਅਰ ਕਾਲੇ॥ (1)
ਸਿੰਬਲ ਘੁਘੂ ਚਕਵੀਆ ਕੜਛ ਹਸਤਿ ਲਖ ਸੰਢੀ ਨਾਲੇ॥ (2)
ਪਥਰ ਕਾਂਵ ਰੋਗੀ ਘਣੇ ਗਦਹੁ ਕਾਲੇ ਕੰਬਲ ਭਾਲੇ॥ (3)
ਕੈਹੈ ਤਿਲ ਬੂਆੜਿ ਲਖ ਅਕਤਿਡ ਅਰੰਡ ਤੁੰਮੇ ਚਿਤਰਾਲੇ॥ (4)
ਕਲੀ ਕਨੇਰ ਵਖਾਣੀਐ ਸਭ ਅਵਗੁਣ ਮੈ ਤਨਿ ਭੀਹਾਲੇ॥ (5)

(ਸੰਖ) ਮਨ ਦਾ ਜੂਠਾ ਹੈ, ਤਨ ਦਾ ਵੀ ਜੂਠਾ ਹੈ ਕਿਉਂਕਿ ਵਜਾਉਣ ਵੇਲੇ ਮੂੰਹ ਵਿਚ ਥੁਕਾਂ ਪੈਂਦੀਆਂ ਹਨ ਅਤੇ ਰੋਂਦਾ ਹੈ।4। ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਕਪਟ ਸਨੇਹੀ ਕੇਵਲ ਗੱਲਾਂ ਹੀ ਮਾਰਦਾ ਹੈ।5। ਗੱਲਾਂ ਨਾਲ ਤ੍ਰਿਪਤੀ ਨਹੀਂ ਹੁੰਦੀ, ਖੰਡ ਖੰਡ ਕਹਿਣ ਨਾਲ ਸੁਆਦ ਨਹੀਂ ਆਉਂਦਾ।6। ਪਾਣੀ ਰਿੜਕਣ ਨਾਲ ਕੋਈ ਮੱਖਣ ਨਹੀਂ ਖਾ ਸਕਦਾ।7।

੧੮

ਰੁਖਾਂ ਵਿਚੋਂ ਅਰੰਡ ਅਤੇ ਕਨੇਰ ਦੋ ਭੈੜੇ ਰੁਖ ਚੌਗਿਰਦੇ ਵਿਚ (ਨਜ਼ਰ ਆਉਂਦੇ ਹਨ)।1। ਅਰੰਡ ਡੋਡੀਆਂ ਨਾਲ ਫਲਦਾ ਹੈ ਅਤੇ ਉਸ ਦੇ ਅੰਦਰ ਚਿਤਰ ਮਿਤਰੇ ਬੀਜ ਹੁੰਦੇ ਹਨ।2। (ਉਹ ਬਹੁਤਾ ਚਿਰ) ਟਿਕਦਾ ਨਹੀਂ (ਕਿਉਂਕਿ) ਬਿਨਾ ਜੜ੍ਹਾਂ ਦੇ ਹੁੰਦਾ ਹੈ, ਪੌਣ ਦੇ ਬੁਲ੍ਹੇ ਨਾਲ (*ਹਰਵਗਿ*) ਉਖੜ ਜਾਂਦਾ ਹੈ।3। ਕਨੇਰ ਨੂੰ ਕਲੀਆਂ ਪੈਂਦੀਆਂ ਹਨ, (ਪਰ) ਖੋਟੀ ਮਤਿ ਕਾਰਣ ਦੁਰਗੰਧ ਖਿਲਾਰਦੀਆਂ ਹਨ।4। ਬਾਹਰੋਂ ਲਾਲੋ ਲਾਲ ਹੁੰਦੀਆਂ ਹਨ, (ਪਰ) ਅੰਦਰੋਂ ਦੁਬਿਧਾ ਕਰਕੇ ਚਿੱਟੀਆਂ ਹੁੰਦੀਆਂ ਹਨ।5। ਸਾਧ ਸੰਗਤ ਵਿਚ ਗੁਰ-ਸ਼ਬਦ ਸੁਣ ਕੇ ਵੀ (ਕਪਟ ਸਨੇਹੀ) ਗਿਣਤੀ ਮਿਣਤੀਆਂ ਦੇ ਭਾਰ ਨਾਲ ਭੌਂਦਾ ਫਿਰਦਾ ਹੈ।6। ਝੂਠਾ ਸਨੇਹ ਕਰਨ ਵਾਲੇ ਮੂੰਹ ਵਿਚ ਖੇਹ ਪੈਂਦੀ ਹੈ ਅਤੇ ਕਾਲਾ ਕੀਤਾ ਜਾਂਦਾ ਹੈ।7।

੧੯

ਬਨ ਵਿਚ ਬਨਸਪਤੀ ਫਲਦੀ ਹੈ ਅਤੇ ਬਹੁਤ ਰਸਾਂ, ਰੰਗਾਂ ਅਤੇ ਸੁਗੰਧਾਂ ਨਾਲ ਸ਼ੋਭਦੀ ਹੈ।1। ਅੰਬ ਦਾ ਫਲ ਸਦਾ ਸੋਹਣਾ ਹੁੰਦਾ ਹੈ, ਆੜੂ, ਸੇਬ ਅਤੇ ਅਨਾਰ ਵੀ ਫਲਦੇ ਹਨ।2। ਬਿਜੋੜੀ ਅੰਗੂਰ, ਜਾਮਨ, ਖਿਰਣੀ, ਤੂਤ ਅਤੇ ਖਜੂਰ ਆਨੰਦ ਦਾਇਕ ਹਨ।3। ਪੀਲੂ, ਪੇਂਝੂ, ਬਹੁਤ ਤਰ੍ਹਾਂ ਦੇ ਬੇਰ, ਕੇਲੇ ਅਤੇ ਅਖਰੋਟ ਵੀ ਲਗਦੇ ਹਨ।4। (ਪਰ) ਅਕ ਦੇ ਟਿੱਡੇ ਨੂੰ ਬਿਲਕੁਲ ਚੰਗੇ ਨਹੀਂ ਲਗਦੇ, (ਉਹ) ਅੰਮ੍ਰਿਤ ਤੁਲ ਫਲ ਤਿਆਗ ਕੇ ਅਕ ਉਤੇ ਵਸਦਾ ਹੈ।5। ਜੇ ਥਣ ਨਾਲ ਜੋਕ ਲਗਵਾ ਲਈਏ (ਤਾਂ ਉਹ) ਦੁਧ ਨਹੀਂ ਪੀਂਦੀ, ਗੰਦਾ ਲਹੂ (ਹੀ ਪੀਂਦੀ ਹੈ)।6। ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਸੁਣ ਕੇ ਵੀ ਗਿਣਤੀਆਂ ਵਿਚ ਝਖਾਂ ਮਾਰਦੇ ਹਨ।7। ਕਪਟ ਸਨੇਹੀ ਕਿਸੇ ਠਕਾਣੇ ਤੇ ਨਹੀਂ ਪਹੁੰਚਦੇ।8।

੨੦

ਲੱਖਾਂ ਡੱਡੂ, ਬਗਲੇ, ਲੱਖਾਂ ਸੰਖ, ਅਕ, ਜਵਾਹੇ, ਕਾਲੇ ਨਾਗ (ਬਿਸੀਅਰ)।1। ਸਿੰਬਲ ਬਿਛ, ਉਲੂ, ਚਕਵੀਆਂ, ਕੜਛੇ, ਲੱਖਾਂ ਹਾਥੀ, ਸੰਢ ਇਸਤਰੀਆਂ।2। ਪੱਥਰ, ਕਾਂ, ਬਹੁਤ ਰੋਗੀ, ਖੋਤੇ, ਕਾਲੇ ਕੰਬਲ ਤੇ ਰਿਛ (*ਭਾਲੇ*)।3। ਕੈਹਾਂ, ਤਿਲ ਬੂਆੜ, ਲੱਖਾਂ ਅਕਟਿਡੇ, ਅਰੰਡ, ਚਿਤ੍ਰ ਮਿਤ੍ਰੇ ਤੁੰਮੇ,।4। ਕਨੇਰ ਦੀਆਂ ਕਲੀਆਂ ਆਦਿ ਦਸੀਆਂ ਜਾਂਦੀਆਂ ਹਨ, (ਉਨ੍ਹਾਂ ਦੇ) ਸਾਰੇ ਭਿਆਨਕ ਔਗੁਣ ਮੇਰੇ ਤਨ ਵਿਚ ਹਨ।5।

ਸਾਧਸੰਗਤਿ ਗੁਰ ਸਬਦੁ ਸੁਣ ਗੁਰ ਉਪਦੇਸੁ ਨ ਰਿਦੇ ਸਮ੍ਹਾਲੇ॥ (6)
ਧ੍ਰਿਗ ਜੀਵਣੁ ਬੇਮੁਖ ਬੇਤਾਲੇ ॥ (7)

੨੧

ਲਖ ਨਿੰਦਕ ਲਖ ਬੇਮੁਖਾ ਦੂਤ ਦੁਸਟ ਲਖ ਲੂਣ ਹਰਾਮੀ॥ (1)
ਸ੍ਵਾਮਿ ਧ੍ਰੋਹੀ ਅਕਿਰਤਘਣਿ ਚੋਰ ਜਾਰ ਲਖ ਲਖ ਪਹਿਨਾਮੀ॥ (2)
ਬਾਮਣ ਗਾਈ ਵੰਸ ਘਾਤ ਲਾਇਤਬਾਰ ਹਜਾਰ ਅਸਾਮੀ॥ (3)
ਕੂੜਿਆਰ ਗੁਰੂ ਗੋਪ ਲਖ ਗੁਨਹਗਾਰ ਲਖ ਲਖ ਬਦਨਾਮੀ॥ (4)
ਅਪਰਾਧੀ ਬਹੁ ਪਤਿਤ ਲਖ ਅਵਗੁਣਿਆਰ ਖੁਆਰ ਖੁਨਾਮੀ॥ (5)
ਲਖ ਲਿਬਾਸੀ ਦਗਾਬਾਜ ਲਖ ਸੈਤਾਨ ਸਲਾਮਿ ਸਲਾਮੀ॥ (6)
ਤੂੰ ਦੇਖਹਿ ਹਉ ਮੁਕਰਾ ਹਉ ਕਪਟੀ ਤੂੰ ਅੰਤਰਜਾਮੀ॥ (7)
ਪਤਿਤ ਉਧਾਰਣੁ ਬਿਰਦੁ ਸੁਆਮੀ ॥ (8)

# ਵਾਰ ੧੮

## ਪਉੜੀ ੧

ਇਕ ਕਵਾਉ ਪਸਾਉ ਕਰਿ ਓਅੰਕਾਰ ਅਨੇਕ ਅਕਾਰਾ॥ (1)
ਪਉਣ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ॥ (2)
ਜਲ ਥਲ ਤਰਵਰ ਪਰਬਤਾ ਜੀਅ ਜੰਤ ਅਗਣਤ ਅਪਾਰਾ॥ (3)
ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ॥ (4)
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ॥ (5)
ਅੰਤੁ ਬਿਅੰਤੁ ਨ ਪਾਰਾਵਾਰਾ ॥(6)

੨

ਕੇਵਡੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ॥ (1)
ਵਡੀ ਹੂੰ ਵਡਾ ਵਖਾਣੀਐ ਸੁਣਿ ਸੁਣਿ ਆਖਣੁ ਆਖ ਸੁਣਾਈ॥ (2)
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜ ਸਮਾਈ॥ (3)
ਇਕੁ ਕਵਾਓ ਪਸਾਓ ਜਿਸੁ ਤੋਲਿ ਅਤੋਲੁ ਨ ਤੁਲਿ ਤੁਲਾਈ॥ (4)
ਵੇਦ ਕਤੇਬਹੁੰ ਬਾਹਰਾ ਅਕਥ ਕਹਾਣੀ ਕਥੀ ਨ ਜਾਈ॥ (5)
ਅਬਿਗਤਿ ਗਤਿ ਕਿਵ ਅਲਖੁ ਲਖਾਈ ॥ (6)

(ਕਿਉਂਕਿ) ਸਾਧ ਸੰਗਤ ਵਿਚ ਗੁਰੂ ਦਾ ਉਪਦੇਸ਼ ਸੁਣ ਕੇ ਹਿਰਦੇ ਵਿਚ ਸੰਭਾਲਿਆ ਨਹੀਂ ਹੈ।6। ਬੇਮੁਖਾਂ, ਬੇਤਾਲਿਆਂ ਦਾ ਜੀਵਨ ਧਿੱਕਾਰਯੋਗ ਹੈ।7।

੨੧

ਲੱਖਾਂ ਨਿੰਦਕ, ਲੱਖਾਂ ਬੇਮੁਖ, ਲੱਖਾਂ ਦੂਤ, ਦੁਸ਼ਟ ਅਤੇ ਲੂਣ ਹਰਾਮੀ।1। ਲੱਖਾਂ ਹੀ ਸੁਆਸੀ ਧ੍ਰੋਹੀ, ਅਕ੍ਰਿਤਘਨ, ਚੋਰ, ਯਾਰ ਅਤੇ ਬਦਖੋਹੀਆਂ ਕਰਨ ਵਾਲੇ।2। ਬ੍ਰਾਹਮਣ, ਗਊਆਂ, ਕੁਲਘਾਤਕ, ਬੇਇਤਬਾਰ ਅਤੇ ਹਜ਼ਾਰਾਂ ਐਬੀ ਲੋਕ।3। ਲੱਖਾਂ ਹੀ ਝੂਠੇ, ਗੁਰੂ-ਨਿੰਦਕ, ਗੁਨਹਗਾਰ, ਬਦਨਾਮੀ ਕਰਨ ਵਾਲੇ।4। ਬਹੁਤ ਅਪਰਾਧੀ, ਪਤਿਤ ਅਤੇ ਲੱਖਾਂ ਔਗੁਣਹਾਰ, ਖ਼ੁਆਰ ਕਰਨ ਵਾਲੇ ਕਸੂਰਵਾਰ ਲੋਕ।5। ਲੱਖਾਂ ਭੇਖਧਾਰੀ, ਧੋਖੇਬਾਜ਼, ਲੱਖਾਂ ਸ਼ੈਤਾਨ ਸਲਾਮਾਂ ਕਰਨ ਵਾਲੇ।6। (ਇਨ੍ਹਾਂ ਸਾਰਿਆਂ ਦੇ ਔਗੁਣ ਮੇਰੇ ਵਿਚ ਹਨ) ਤੂੰ ਵੇਖਦਾ ਹੈਂ ਅਤੇ ਮੈਂ ਮੁਕਰਦਾ ਹਾਂ, ਮੈਂ ਕਪਟੀ ਹਾਂ ਤੂੰ ਅੰਤਰਯਾਮੀ ਹੈਂ।7। ਹੇ ਸੁਆਮੀ! ਤੇਰੀ ਮਰਯਾਦਾ ਪਤਿਤਾਂ ਨੂੰ ਉਧਾਰਨ ਵਾਲੀ ਹੈ।8।

## ਵਾਰ ੧੮

### ਪਉੜੀ ੧

ਓਅੰਕਾਰ ਸਰੂਪ ਬ੍ਰਹਮ ਨੇ ਇਕ ਵਾਕ ਤੋਂ ਅਨੇਕ ਆਕਾਰਾਂ ਦੀ ਸਿਰਜਨਾ ਕੀਤੀ ਹੈ।1। ਪੌਣ, ਪਾਣੀ, ਅਗਨੀ, ਧਰਤੀ ਅਤੇ ਆਕਾਸ਼ ਨੂੰ ਨਿਵਾਸ ਲਈ ਵਿਸਤਾਰਿਆ ਹੈ।2। ਜਲਾਂ, ਥਲਾਂ, ਬ੍ਰਿਛਾਂ, ਪਰਬਤਾਂ ਵਿਚ ਅਪਾਰ ਜੀਵਾਂ ਦੀ ਰਚਨਾ ਕਰ ਦਿੱਤੀ ਹੈ।3। ਇਕ ਪਰਮਾਤਮਾ ਅਖੰਡ ਰੂਪ ਹੈ, (ਉਹ) ਲੱਖਾਂ ਬ੍ਰਹਮੰਡਾਂ ਨੂੰ ਅੱਖ ਦੇ ਪਲਕਾਰੇ ਵਿਚ ਪੈਦਾ ਕਰ ਦਿੰਦਾ ਹੈ।4। ਕੁਦਰਤ ਦੀ ਕੀਮਤ ਨਹੀਂ ਪਾਈ ਜਾ ਸਕਦੀ, (ਉਸ ਦਾ) ਸਿਰਜਨ ਵਾਲਾ ਕਾਦਰ ਕਿਤਨਾ ਵੱਡਾ ਹੋਵੇਗਾ।5। ਉਸ ਬੇਅੰਤ (ਪ੍ਰਭੂ) ਦਾ ਅੰਤ ਨਹੀਂ ਪਾਇਆ ਜਾ ਸਕਦਾ।6।

੨

(ਪ੍ਰਭੂ ਨੂੰ) ਕਿਤਨਾ ਕੁ ਵੱਡਾ ਕਹੀਏ, (ਉਸ) ਵੱਡੇ ਦੀ ਵਡਿਆਈ ਵੀ ਵੱਡੀ ਹੈ।1। (ਉਸ ਨੂੰ) ਵੱਡੇ ਤੋਂ ਵੱਡਾ ਕਿਹਾ ਜਾਂਦਾ ਹੈ, (ਸਭ) ਸੁਣ ਸੁਣ ਕੇ ਆਖਦੇ ਅਤੇ ਆਖ ਕੇ ਸੁਣਾਉਂਦੇ ਹਨ।2। (ਉਸ ਨੇ) ਰੋਮ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦੀ ਸਮਾਈ ਕਰ ਦਿੱਤੀ ਹੈ।3। ਇਕ ਵਾਕ ਤੋਂ (ਜਿਸ ਨੇ ਇਤਨਾ) ਪਸਾਰਾ ਕੀਤਾ ਹੈ, (ਉਹ) ਤੋਲਾਂ ਨਾਲ ਤੋਲਿਆ ਨਹੀਂ ਜਾ ਸਕਦਾ, ਨ ਹੀ ਤਕੜੀ ਉਤੇ ਤੋਲਿਆ ਜਾ ਸਕਦਾ ਹੈ।4। (ਉਹ) ਵੇਦਾਂ ਅਤੇ ਕਤੇਬਾਂ ਤੋਂ ਬਾਹਰ ਹੈ, (ਉਸ ਦੀ) ਅਕਥ ਕਹਾਣੀ ਕਿਸੇ ਤੋਂ ਕਥੀ ਨਹੀਂ ਜਾ ਸਕਦੀ।5। ਅਵਿਅਕਤ (ਪ੍ਰਭੂ) ਦੀ ਗਤਿ ਅਲੱਖ ਹੈ, ਕਿਵੇਂ ਲਖੀ ਨਹੀਂ ਜਾ ਸਕਦੀ ਹੈ।6।

੩

ਜੀਉ ਪਾਇ ਤਨੁ ਸਾਜਿਆ ਮੁਹੁ ਅਖੀ ਨਕੁ ਕੰਨ ਸਵਾਰੇ॥ (1)
ਹਥ ਪੈਰ ਦੇ ਦਾਤਿ ਕਰਿ ਸਬਦ ਸੁਰਤਿ ਸੁਭ ਦਿਸਟਿ ਦੁਆਰੇ॥ (2)
ਕਿਰਤਿ ਵਿਰਤਿ ਪਰਕਿਰਤਿ ਬਹੁ ਸਾਸਿ ਗਿਰਾਸਿ ਨਿਵਾਸ ਸੰਜਾਰੇ॥ (3)
ਰਾਗ ਰੰਗ ਰਸ ਪਰਸਦੇ ਗੰਧ ਸੁਗੰਧ ਸੰਧਿ ਪਰਕਾਰੇ॥ (4)
ਛਾਦਨ ਭੋਜਨ ਬੁਧਿ ਬਲੁ ਟੇਕ ਬਿਬੇਕ ਵੀਚਾਰਿ ਵੀਚਾਰੇ॥ (5)
ਦਾਨੇ ਕੀਮਤਿ ਨਾ ਪਵੈ ਬੇਸੁਮਾਰ ਦਾਤਾਰ ਪਿਆਰੇ॥ (6)
ਲੇਖ ਅਲੇਖ ਅਸੰਖ ਅਪਾਰ ॥ (7)

੪

ਪੰਜਿ ਤਤੁ ਪਰਵਾਣੁ ਕਰਿ ਖਾਣੀ ਚਾਰਿ ਜਗਤੁ ਉਪਾਇਆ॥ (1)
ਲਖ ਚਉਰਾਸੀਹ ਜੂਨਿ ਵਿਚ ਆਵਾਗਵਣ ਚਲਤੁ ਵਰਤਾਇਆ॥ (2)
ਇਕਸ ਇਕਸ ਜੂਨਿ ਵਿਚ ਜੀਅ ਜੰਤ ਅਣਗਣਤ ਵਧਾਇਆ॥ (3)
ਲੇਖੈ ਅੰਦਰਿ ਸਭ ਕੋ ਸਭਨਾ ਮਸਤਕਿ ਲੇਖੁ ਲਿਖਾਇਆ॥ (4)
ਲੇਖੈ ਸਾਸ ਗਿਰਾਸ ਦੇ ਲੇਖ ਲਿਖਾਰੀ ਅੰਤੁ ਨ ਪਾਇਆ॥ (5)
ਆਪਿ ਅਲੇਖ ਨ ਅਲਖੁ ਲਖਾਇਆ ॥ (6)

੫

ਭੈ ਵਿਚਿ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰਿ ਧਰਾਇਆ॥ (1)
ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ॥ (2)
ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮਾ ਆਗਾਸੁ ਰਹਾਇਆ॥ (3)
ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਤੁ ਸੁਫਲੁ ਫਲਾਇਆ॥ (4)
ਨਵੀ ਦੁਆਰੀ ਪਵਣੁ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ॥ (5)
ਨਿਰਭਉ ਆਪਿ ਨਿਰੰਜਨੁ ਰਾਇਆ ॥ (6)

੬

ਲਖ ਅਸਮਾਨ ਉਚਾਣਿ ਚੜ੍ਹਿ ਉਚਾ ਹੋਇ ਨ ਅੰਬੜਿ ਸਕੈ॥ (1)
ਉਚੀ ਹੂੰ ਉਚਾ ਘਣਾ ਥਾਉ ਗਿਰਾਉ ਨ ਨਾਉ ਅਥਕੈ॥ (2)
ਲਖ ਪਾਤਾਲ ਨੀਵਾਣਿ ਜਾਇ ਨੀਵਾ ਹੋਇ ਨ ਨੀਵੈ ਤਕੈ॥ (3)
ਪੂਰਬਿ ਪਛਮਿ ਉਤਰਾਧਿ ਦਖਣਿ ਫੇਰਿ ਚਉਫੇਰਿ ਨ ਢਕੈ॥ (4)
ਓੜਕ ਮੂਲੁ ਨ ਲਭਈ ਓਪਤਿ ਪਰਲਉ ਅਖਿ ਫਰਕੈ॥ (5)

ੜ

(ਪ੍ਰਭੂ ਨੂੰ) ਜੀਵ ਪੈਦਾ ਕਰਨ ਲਈ (ਉਸ ਦਾ) ਸ਼ਰੀਰ ਬਣਾਇਆ, ਮੂੰਹ, ਅੱਖਾਂ, ਨੱਕ ਅਤੇ ਕੰਨ ਸਵਾਰ ਦਿੱਤੇ।1। ਹੱਥਾਂ ਪੈਰਾਂ ਦੀ ਦਾਤ ਦੇ ਕੇ ਸ਼ਬਦ ਨੂੰ ਸੁਣਨ ਅਤੇ ਅੱਖਾਂ ਦੇ ਦੁਆਰ ਬਣਾਏ।2। ਸੁਭਾ ਅਨੁਸਾਰ ਰੋਜ਼ੀ ਕਮਾਉਣ ਦੀ ਵਿਧੀ ਬਣਾਈ, ਸੁਆਸ ਅਤੇ ਗ੍ਰਾਸ ਦਾ ਸੰਬੰਧ ਜੋੜਿਆ।3। ਰਾਗ, ਰੰਗ, ਰਸ, ਸਪਰਸ਼, ਗੰਧਾਂ ਵਿਚ ਸੁਗੰਧਾਂ ਮਿਲਾਣ ਦਾ ਢੰਗ ਦਸਿਆ।4। ਬਸਤ੍ਰ, ਭੋਜਨ, ਬੁੱਧੀ, ਬਲ, ਗਿਆਨ ਦੀ ਟੇਕ ਅਤੇ ਵਿਚਾਰਨ ਦੀ ਸ਼ਕਤੀ ਦਿੱਤੀ।5। (ਉਸ ਦੇ) ਦਾਨ ਦੀ ਕੀਮਤ ਨਹੀਂ ਪਾਈ ਜਾ ਸਕਦੀ, (ਉਹ) ਪਿਆਰਾ ਦਾਤਾਰ ਬੇਸ਼ੁਮਾਰ ਹੈ।6। ਲੇਖੇ ਵਿਚ ਨ ਆਉਣ ਵਾਲਾ (ਪ੍ਰਭੂ) ਅਸੰਖ ਅਤੇ ਅਪਾਰ ਹੈ।7।

੪

(ਪ੍ਰਭੂ ਨੇ) ਪੰਜ ਤਤ੍ਵਾਂ ਨੂੰ ਪ੍ਰਵਾਨ ਕਰਕੇ ਚਾਰ ਖਾਣੀਆਂ ਵਾਲਾ ਜਗਤ ਸਿਰਜਿਆ।1। ਚੌਰਾਸੀ ਲੱਖ ਜੂਨਾਂ ਵਿਚ ਆਵਾਗਵਣ ਦਾ ਚਲਨ ਵਰਤਾ ਦਿੱਤਾ।2। ਇਕ ਇਕ ਜੂਨ ਵਿਚ ਅਣਗਿਣਤ ਜੀਵ-ਜੰਤ ਵਧਾ ਦਿੱਤੇ।3। ਸਭ ਕੋਈ ਲੇਖੇ ਦੇ ਅੰਦਰ ਹੈ, ਸਭ ਦੇ ਮੱਥੇ ਉਤੇ ਲੇਖ ਲਿਖ ਦਿੱਤਾ ਹੈ।4। ਸੁਆਸ ਅਤੇ ਗ੍ਰਾਸ (ਸਭ) ਲੇਖੇ ਵਿਚ ਹਨ, ਲੇਖ ਲਿਖਣ ਵਾਲੇ ਲਿਖਾਰੀ ਦਾ ਅੰਤ (ਕਿਸ ਨੇ) ਨਹੀਂ ਪਾਇਆ।5। ਆਪ ਅਲੇਖ ਹੈ, (ਉਸ) ਅਲੱਖ ਨੂੰ ਕਿਸੇ ਨੇ ਨਹੀਂ ਲਖਿਆ।6।

੫

ਨਿਰਾਧਾਰ ਪ੍ਰਭੂ ਨੇ (ਆਪਣੇ) ਭੈ ਦੇ ਭਾਰ ਨਾਲ (ਸਭ ਨੂੰ) ਧਾਰਿਆ ਹੋਇਆ ਹੈ, ਭੈ ਵਿਚ ਹੀ ਧਰਤੀ ਅਤੇ ਆਕਾਸ਼ ਰਖੇ ਹੋਏ ਹਨ।1। ਪੌਣ, ਪਾਣੀ ਅਤੇ ਅਗਨੀ ਨੂੰ ਭੈ ਵਿਚ ਰਖ ਕੇ (ਆਪਸ ਵਿਚ ਉਨ੍ਹਾਂ ਦਾ) ਮੇਲ ਕਰਾ ਦਿੱਤਾ ਹੈ।2। ਪਾਣੀ ਵਿਚ ਧਰਤੀ ਨੂੰ ਰਖਿਆ ਹੈ ਅਤੇ ਥੰਮਾਂ ਤੋਂ ਬਿਨਾ ਆਕਾਸ਼ ਨੂੰ ਟਿਕਾਇਆ ਹੈ।3। ਕਾਠ ਵਿਚ ਅਗਨੀ ਧਰ ਕੇ ਬ੍ਰਿਛਾਂ ਨੂੰ ਪ੍ਰਫੁਲਿਤ ਕਰਦਾ ਅਤੇ ਫਲਾਂ ਨਾਲ ਭਰ ਦਿੰਦਾ ਹੈ।4। (ਮਨੁੱਖ ਦੇ) ਨੌ ਦੁਆਰਾ ਵਿਚ ਪੌਣ ਧਰੀ ਹੋਈ ਹੈ ਅਤੇ ਭੈ ਅਧੀਨ ਸੂਰਜ ਅਤੇ ਚੰਦ੍ਰਮਾ ਨੂੰ ਚਲਾਇਆ ਹੈ।5। ਪ੍ਰਭੂ ਰਾਜਾ ਆਪ ਨਿਰਭੈ ਹੈ।6।

੬

ਲੱਖਾਂ ਉਚੇ ਆਸਮਾਨ ਉਤੇ ਚੜ੍ਹ ਕੇ (ਕੋਈ) ਉੱਚਾ ਹੋ ਜਾਵੇ, (ਪਰ ਪ੍ਰਭੂ ਨੂੰ) ਪਹੁੰਚ ਨਹੀਂ ਸਕਦਾ।1। (ਉਹ) ਉਚਿਆਂ ਤੋਂ ਵੀ ਬਹੁਤ ਉੱਚਾ ਹੈ, (ਉਸ ਦੇ) ਸਥਾਨ ਜਾਂ ਪਿੰਡ ਦਾ ਕੋਈ ਨਾਮ ਨਹੀਂ ਹੈ, (ਸਭ ਵਿਚ ਵਿਚਰਦਾ ਹੋਇਆ ਵੀ) ਥਕਦਾ ਨਹੀਂ ਹੈ।2। ਲੱਖਾਂ ਪਾਤਾਲਾਂ ਦੀ ਨੀਵਾਣ ਵਿਚ ਜਾ ਕੇ ਨੀਵਾਂ ਹੋਣ ਤੇ ਵੀ (ਗਹਿਰ ਗੰਭਰ ਪ੍ਰਭੂ ਨੂੰ) ਤਕ ਜਾਂ ਲਭ ਨਹੀਂ ਸਕਦਾ।3। ਉਤਰ, ਦਖਣ, ਪੂਰਬ, ਪੱਛਮ ਦੇ ਚੌਫੇਰ ਵਿਚ ਵੀ ਢਕਿਆ ਨਹੀਂ ਜਾਂਦਾ।4। (ਉਸ ਦਾ) ਅੰਤ ਨਹੀਂ ਲਭਦਾ, ਉਤਪੱਤੀ ਅਤੇ ਪਰਲੋ ਅੱਖ ਦੇ ਪਲਕਾਰੇ (ਵਿਚ ਲਿਆ ਸਕਦਾ ਹੈ)।5।

ਫੁਲਾ ਅੰਦਰਿ ਵਾਸੁ ਮਹਕੈ ॥ (6)

੭

ਓਅੰਕਾਰਿ ਅਕਾਰੁ ਕਰਿ ਥਿਤਿ ਨ ਵਾਰੁ ਨ ਮਾਹੁ ਜਣਾਇਆ॥ (1)
ਨਿਰੰਕਾਰੁ ਅਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ॥ (2)
ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ॥ (3)
ਆਦਿ ਪੁਰਖੁ ਅਦੇਸੁ ਹੈ ਹੈ ਭੀ ਹੋਸੀ ਹੋਦਾ ਆਇਆ॥ (4)
ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ॥ (5)
ਆਪੇ ਆਪੁ ਉਪਾਇ ਸਮਾਇਆ ॥ (6)

੮

ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ॥ (1)
ਕੇਵਡੁ ਵਡਾ ਆਖੀਐ ਕਿਤੁ ਘਰਿ ਵਸੈ ਕੇਵਡੁ ਜਾਈ॥ (2)
ਇਕੁ ਕਵਾਉ ਅਮਾਉ ਹੈ ਲਖ ਦਰੀਆਉ ਨ ਕੀਮਤਿ ਪਾਈ॥ (3)
ਪਰਵਦਗਾਰੁ ਅਪਾਰੁ ਹੈ ਪਾਰਾਵਾਰੁ ਨ ਅਲਖੁ ਲਖਾਈ॥ (4)
ਏਵਡੁ ਵਡਾ ਹੋਇ ਕੈ ਕਿਥੇ ਰਹਿਆ ਆਪੁ ਲੁਕਾਈ॥ (5)
ਸੁਰ ਨਰ ਨਾਥ ਰਹੇ ਲਿਵ ਲਾਈ ॥(6)

੯

ਲਖ ਦਰਿਆਉ ਕਵਾਉ ਵਿਚਿ ਅਤਿ ਅਸਗਾਹ ਅਥਾਹ ਵਹੰਦੇ॥ (1)
ਆਦਿ ਨ ਅੰਤ ਬਿਅੰਤੁ ਹੈ ਅਗਮ ਅਗੋਚਰ ਫੇਰ ਫਿਰੰਦੇ॥ (2)
ਅਲਖੁ ਅਪਾਰੁ ਵਖਾਣੀਐ ਪਾਰਾਵਾਰੁ ਨ ਪਾਰ ਲਹੰਦੇ॥ (3)
ਲਹਿਰ ਤਰੰਗ ਨਿਸੰਗ ਲਖ ਸਾਗਰ ਸੰਗਮ ਰੰਗ ਰਵੰਦੇ॥ (4)
ਰਤਨ ਪਦਾਰਥ ਲਖ ਲਖ ਮੁਲਿ ਅਮੁਲਿ ਨ ਤੁਲਿ ਤੁਲੰਦੇ॥ (5)
ਸਦਕੇ ਸਿਰਜਣਹਾਰਿ ਸਿਰੰਦੇ ॥ (6)

(ਈਸ਼ਵਰ ਸਭ ਅੰਦਰ ਇੰਜ ਵਿਆਪਤ ਹੈ ਜਿਵੇਂ) ਫੁਲਾਂ ਵਿਚ ਸੁਗੰਧ ਮਹਿਕਦੀ ਹੈ।6।

੭

ਜਦੋਂ ਨਿਰਾਕਾਰ ਪ੍ਰਭੂ ਨੇ ਜਗਤ ਦਾ ਪ੍ਰਪੰਚ ਰਚਿਆ (ਤਾਂ ਉਦੋਂ ਦੀ) ਥਿਤ, ਵਾਰ ਜਾਂ ਮਹੀਨਾ ਕਿਸੇ ਨੂੰ ਨਹੀਂ ਜਣਾਇਆ।1। (ਉਹ) ਨਿਰਾਕਾਰ ਆਕਾਰ ਤੋਂ ਬਿਨਾ ਪਰਮ ਸੱਤਾ ਹੈ, (ਉਸ) ਅਲੱਖ ਨੇ (ਆਪਣੇ ਆਪ ਨੂੰ) ਕਿਸੇ ਨੂੰ ਨਹੀਂ ਲਖਾਇਆ।2। (ਉਸ ਨੇ) ਆਪ ਹੀ ਆਪਣੇ ਆਪ ਨੂੰ ਪੈਦਾ ਕਰਕੇ ਆਪ ਹੀ ਆਪਣਾ ਨਾਮ ਰਖਿਆ।3। (ਉਸ) ਆਦਿ ਪੁਰਖ ਨੂੰ ਆਦੇਸ ਹੈ, (ਜੋ) ਹੈ, ਹੋਵੇਗਾ ਅਤੇ ਹੁੰਦਾ ਆਇਆ ਹੈ।4। (ਉਸ ਦਾ) ਨ ਆਦਿ ਹੈ, ਨ ਅੰਤ, (ਉਹ) ਬੇਅੰਤ ਹੈ, (ਉਹ ਸਭ ਕੁਝ) ਆਪ ਹੀ ਆਪ ਹੈ, (ਪਰ) ਆਪਣੇ ਆਪ ਨੂੰ ਜਤਾਉਂਦਾ ਨਹੀਂ ਹੈ।5। (ਉਹ ਆਪ ਹੀ) ਆਪਣੇ ਆਪ ਨੂੰ ਪੈਦਾ ਕਰਕੇ (ਉਸ ਵਿਚ) ਸਮਾਇਆ ਹੋਇਆ ਹੈ।6।

੮

(ਉਸ ਪ੍ਰਭੂ ਨੇ) ਰੋਮ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦੀ ਸਿਰਜਨਾ ਕਰਕੇ ਰਖਿਆ ਹੈ।1। (ਉਸ ਨੂੰ) ਕਿਤਨਾ ਕੁ ਵਡਾ ਕਹੀਏ, (ਉਹ) ਕਿਸ ਘਰ ਵਿਚ ਵਸਦਾ ਹੈ ਅਤੇ ਕਿਤਨੀ ਕੁ ਥਾਂ ਹੈ।2। (ਉਸ ਦਾ) ਇਕ ਵਾਕ ਅਮਿਣਵਾਂ ਹੈ, (ਫਿਰ) ਲੱਖਾਂ ਦਰਿਆਵਾਂ ਦੀ ਕੀਮਤ ਕਿਵੇਂ ਪਾਈ ਜਾ ਸਕਦੀ ਹੈ।3। (ਉਹ) ਸਭ ਦੀ ਪਾਲਣਾ ਕਰਨ ਵਾਲਾ ਅਪਾਰ ਹੈ, (ਉਸ ਦਾ ਕੋਈ) ਆਰ-ਪਾਰ ਨਹੀਂ ਹੈ, (ਉਸ) ਅਲੱਖ ਨੂੰ ਲਖਿਆ ਨਹੀਂ ਜਾ ਸਕਦਾ।4। ਇਤਨਾ ਵੱਡਾ ਹੋ ਕੇ ਕਿਥੇ ਆਪਣੇ ਆਪ ਨੂੰ ਲੁਕਾ ਰਿਹਾ ਹੈ।5। ਦੇਵਤੇ, ਮਨੁੱਖ, ਨਾਥ ਲਿਵ ਲਗਾ ਕੇ ਥਕ ਗਏ ਹਨ (ਪਰ ਉਸ ਦਾ ਅੰਤ ਨਹੀਂ ਪਾ ਸਕੇ)।6।

੯

(ਉਸ ਦੇ) ਇਕ ਵਾਕ/ਹੁਕਮ ਵਿਚ ਲੱਖਾਂ ਅਥਾਹ ਅਤੇ ਅਸਗਾਹ ਦਰਿਆ ਵਗਦੇ ਹਨ।1। (ਉਨ੍ਹਾਂ ਦਰਿਆਵਾਂ ਦਾ) ਨ ਆਦਿ ਹੈ, ਨ ਅੰਤ, ਬੇਅੰਤ ਹਨ, (ਉਹ) ਅਗੰਮ ਅਗੋਚਰ (ਪ੍ਰਭੂ ਦੇ ਬਣਾਏ) ਫੇਰ ਵਿਚ ਫਿਰਦੇ ਹਨ।2। (ਉਸ ਪ੍ਰਭੂ ਨੂੰ) ਅਲੱਖ ਅਪਾਰ ਕਿਹਾ ਜਾਂਦਾ ਹੈ, (ਉਸ ਦਾ) ਆਰ ਪਾਰ ਨਹੀਂ ਹੈ, ਨ (ਉਸ ਦਾ) ਪਾਰ ਪਾਇਆ ਜਾ ਸਕਦਾ ਹੈ।3। ਲੱਖਾਂ ਲਹਿਰਾਂ ਅਤੇ ਤਰੰਗਾਂ ਵਾਲੇ ਦਰਿਆ ਸਮੁੰਦਰ ਨਾਲ ਮਿਲ ਕੇ (ਉਸ ਦਾ) ਰੂਪ ਹੀ ਹੋ ਜਾਂਦੇ ਹਨ।4। (ਸਮੁੰਦਰ ਵਿਚ) ਲੱਖਾਂ ਰਤਨ (ਆਦਿ) ਪਦਾਰਥ ਹਨ, (ਉਨ੍ਹਾਂ ਦਾ) ਮੁਲ ਅਮੋਲਕ ਹੈ, ਤੋਲਾਂ ਨਾਲ ਤੋਲੇ ਨਹੀਂ ਜਾ ਸਕਦੇ।5। (ਉਸ) ਸਿਰਜਨਹਾਰ ਪ੍ਰਭੂ ਤੋਂ (ਅਸੀਂ) ਸਦਕੇ ਜਾਂਦੇ ਹਾਂ।6।

੧੦

ਪਰਵਦਗਾਰੁ ਸਲਾਹੀਐ ਸਿਰਠਿ ਉਪਾਈ ਰੰਗ ਬਿਰੰਗੀ॥ (1)
ਰਾਜਿਕੁ ਰਿਜਕੁ ਸੰਬਾਹਿਦਾ ਸਭਨਾ ਦਾਤਿ ਕਰੇ ਅਣਮੰਗੀ॥ (2)
ਕਿਸੈ ਜਿਵੇਹਾ ਨਾਹਿ ਕੋ ਦੁਬਿਧਾ ਅੰਦਰਿ ਮੰਦੀ ਚੰਗੀ॥ (3)
ਪਾਰਬ੍ਰਹਮੁ ਨਿਰਲੇਪੁ ਹੈ ਪੂਰਨੁ ਬ੍ਰਹਮੁ ਸਦਾ ਸਹਲੰਗੀ॥ (4)
ਵਰਨਾ ਚਿਹਨਾ ਬਾਹਿਰਾ ਸਭਨਾ ਅੰਦਰ ਹੈ ਸਰਬੰਗੀ॥ (5)
ਪਉਣੁ ਪਾਣੀ ਬੈਸੁੰਤਰੁ ਸੰਗੀ ॥ (6)

੧੧

ਓਅੰਕਾਰ ਅਕਾਰੁ ਕਰਿ ਮਖੀ ਇਕ ਉਪਾਈ ਮਾਇਆ॥(1)
ਤਿਨਿ ਲੋਅ ਚਉਦਹ ਭਵਨੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ॥ (2)
ਬ੍ਰਹਮਾ ਬਿਸਨ ਮਹੇਸ ਤ੍ਰੈ ਦਸ ਅਵਤਾਰ ਬਜਾਰਿ ਨਚਾਇਆ॥ (3)
ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ॥ (4)
ਕਾਮ ਕਰੋਧ ਵਿਰੋਧ ਵਿਚਿ ਲੋਭ ਮੋਹ ਕਰਿ ਧ੍ਰੋਹੁ ਲੜਾਇਆ॥ (5)
ਹਉਮੈ ਅੰਦਰ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ॥ (6)
ਕਾਰਣੁ ਕਰਤੇ ਆਪੁ ਲੁਕਾਇਆ ॥ (7)

੧੨

ਪਾਤਿਸਾਹਾ ਪਤਿਸਾਹੁ ਹੈ ਅਬਿਚਲੁ ਰਾਜੁ ਵਡੀ ਪਾਤਿਸਾਹੀ॥ (1)
ਕੇਵਡੁ ਤਖਤੁ ਵਖਾਣੀਐ ਕੇਵਡੁ ਮਹਲੁ ਕੇਵਡੁ ਦਰਗਾਹੀ॥ (2)
ਕੇਵਡੁ ਸਿਫਤਿ ਸਲਾਹੀਐ ਕੇਵਡੁ ਮਾਲੁ ਮੁਲਖੁ ਅਵਗਾਹੀ॥ (3)
ਕੇਵਡੁ ਮਾਣੁ ਮਹਤੁ ਹੈ ਕੇਵਡੁ ਲਸਕਰ ਸੇਵ ਸਿਪਾਹੀ॥ (4)
ਹੁਕਮੈ ਅੰਦਰਿ ਸਭ ਕੋ ਕੇਵਡੁ ਹੁਕਮੁ ਨ ਬੇਪਰਵਾਹੀ॥ (5)
ਹੋਰਸੁ ਪੁਛਿ ਨ ਮਤਾ ਨਿਬਾਹੀ ॥ (6)

੧੩

ਲਖ ਲਖ ਬ੍ਰਹਮੇ ਵੇਦ ਪੜਿ ਇਕਸ ਅਖਰ ਭੇਦੁ ਨ ਜਾਤਾ॥ (1)
ਜੋਗ ਧਿਆਨ ਮਹੇਸ ਲਖ ਰੂਪ ਨ ਰੇਖ ਨ ਭੇਖੁ ਪਛਾਤਾ॥ (2)

੧੦

(ਉਸ) ਪ੍ਰਭੂ ਦੀ ਸਰਾਹਨਾ ਕਰੀਏ (ਜਿਸ ਨੇ) ਰੰਗ ਬਿਰੰਗੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ।1। (ਉਹ) ਰਾਜ਼ਕ ਸਭ ਨੂੰ ਰੋਜ਼ੀ ਪਹੁੰਚਾਉਂਦਾ ਹੈ ਅਤੇ ਸਾਰਿਆਂ ਨੂੰ ਅਣਮੰਗੀ ਦਾਤ ਦਿੰਦਾ ਹੈ।2। ਕਿਸੇ ਜਿਹਾ ਕੋਈ ਨਹੀਂ ਹੈ, ਦ੍ਵੈਤ ਭਾਵ ਕਾਰਣ ਚੰਗੀ ਮਾੜੀ ਸਥਿਤੀ ਬਣਦੀ ਹੈ।3। ਪਾਰਬ੍ਰਹਮ ਸਦਾ ਨਿਰਲੇਪ ਹੈ, ਪੂਰਣ ਬ੍ਰਹਮ ਸਦਾ ਸਭ ਨਾਲ ਮਿਲਿਆ ਹੋਇਆ ਹੈ।4। (ਉਹ) ਵਰਣਾਂ ਚਿੰਨ੍ਹਾਂ ਤੋਂ ਬਾਹਰ ਹੈ, (ਪਰ) ਸਾਰਿਆਂ ਸ਼ਰੀਰਾਂ ਵਿਚ ਵਿਆਪਕ ਹੈ।5। ਪੌਣ, ਪਾਣੀ ਅਤੇ ਅਗਨੀ ਨਾਲ ਵੀ ਮਿਲਿਆ ਹੋਇਆ ਹੈ।6।

੧੧

ਪ੍ਰਭੂ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਅਤੇ ਮਾਇਆ ਰੂਪ ਵਿਚ ਇਕ ਮੱਖੀ ਪੈਦਾ ਕਰ ਦਿੱਤੀ।1। (ਮਾਇਆ ਨੇ) ਤਿੰਨ ਲੋਕਾਂ, ਚੌਦਾਂ ਭਵਨਾਂ ਅਤੇ ਧਰਤੀ ਤੇ ਖਗੋਲ ਦੀ ਛਲ ਪੂਰਵਕ ਛਾਇਆ ਕੀਤੀ।2। ਤਿੰਨ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਅਤੇ ਦਸ ਅਵਤਾਰ ਪੈਦਾ ਕਰਕੇ (ਉਨ੍ਹਾਂ ਨੂੰ) ਸ੍ਰਿਸ਼ਟੀ ਦੇ ਬਾਜ਼ਾਰ ਵਿਚ ਨਚਾਇਆ ਹੈ।3। ਜਤੀਂ, ਸਤੀ, ਸੰਤੋਖੀ, ਸਿਧ, ਨਾਥ ਕਰਕੇ (ਉਨ੍ਹਾਂ ਨੂੰ) ਬਹੁਤ ਮਾਰਗਾਂ ਵਿਚ ਫਿਰਾਇਆ ਹੈ।4। ਕਾਮ, ਕ੍ਰੋਧ ਦੇ ਵਿਰੋਧ ਵਿਚ ਮੋਹ ਅਤੇ ਲੋਭ ਨੂੰ ਧ੍ਰੋਹ ਕਰਕੇ ਪਰਸਪਰ ਲੜਾਇਆ ਹੈ।5। ਹਉਮੈ ਵਿਚ ਸਭ ਕੋਈ ਗਲਤਾਨ ਹੈ, ਕਿਸੇ ਨੇ ਵੀ ਆਪਣੇ ਆਪ ਨੂੰ ਸੇਰ ਤੋਂ ਘਟ ਨਹੀਂ ਕਿਹਾ।6। (ਸਾਰੇ) ਕਾਰਣ ਕਰਤਾ ਪੁਰਖ ਨੇ ਆਪ ਲੁਕਾ ਕੇ ਰਖੇ ਹਨ।7।

੧੨

(ਪਰਮਾਤਮਾ) ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ, (ਉਸ ਦਾ) ਰਾਜ ਸਥਾਈ ਹੈ, (ਉਸ ਦੀ) ਵਡਿਆਈ ਵੱਡੀ ਹੈ।1। (ਉਸ ਦਾ) ਤਖਤ ਕਿਤਨਾ ਕੁ ਵਡਾ ਦਸੀਏ, (ਉਸ ਦਾ) ਕਿਤਨਾ ਕੁ ਵੱਡਾ ਮਹਲ ਹੈ ਅਤੇ ਕਿਤਨੀ ਕੁ ਵਡੀ ਦਰਗਾਹ ਹੈ।2। ਕਿਤਨੀ ਵੱਡੀ ਉਸ ਦੀ ਉਸਤਤ ਕਰੀਏ, ਕਿਤਨਾ, ਮਾਲ ਅਤੇ ਮਿਲਖ ਦਾ ਵਿਚਾਰ ਕਰੀਏ (*ਅਵਗਾਹੀ*)।3। (ਉਸ ਦਾ) ਕਿਤਨਾ ਕੁ ਮਾਣ ਅਤੇ ਮਹਤਵ ਹੈ ਅਤੇ ਕਿਤਨਾ ਵੱਡਾ ਲਸ਼ਕਰ ਅਤੇ ਸੇਵਾ ਕਰਨ ਵਾਲੇ ਸਿਪਾਹੀ ਹਨ।4। (ਉਸ ਦੇ) ਹੁਕਮ ਵਿਚ ਸਭ ਕੋਈ ਹੈ, ਹੁਕਮ ਕਿਤਨਾ ਵੱਡਾ ਹੈ (ਜਿਸ ਵਿਚ) ਬੇਪਰਵਾਹੀ ਨਹੀਂ ਹੁੰਦੀ।5। (ਉਹ) ਹੋਰ ਕਿਸੇ ਨੂੰ ਪੁਛਦਾ ਅਤੇ ਸਲਾਹ ਮਸ਼ਵਰਾ ਨਹੀਂ ਕਰਦਾ।6।

੧੩

ਲੱਖਾਂ ਬ੍ਰਹਮੇ ਵੇਦ ਪੜ੍ਹ ਪੜ੍ਹ ਥਕ ਗਏ (ਪਰ ਉਨ੍ਹਾਂ ਨੇ) ਇਕ ਅੱਖਰ ਦਾ ਭੇਦ ਵੀ ਨਹੀਂ ਸਮਝਿਆ।1। ਲੱਖਾਂ ਸ਼ਿਵ ਜੋਗ ਸਾਧਨਾ ਅਧੀਨ ਧਿਆਨ ਮਗਨ ਰਹੇ, (ਪਰ ਉਨ੍ਹਾਂ ਨੇ ਵੀ ਪ੍ਰਭੂ ਦਾ) ਰੂਪ, ਰੇਖਾ ਜਾਂ ਭੇਦ ਨਹੀਂ ਪਛਾਣਿਆ।2।

ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ॥ (3)
ਲਖ ਲਖ ਨਉਤਨ ਨਾਉ ਲੈ ਲਖ ਲਖ ਸੇਖ ਵਿਸੇਖ ਨ ਤਾਤਾ॥ (4)
ਚਿਰ ਜੀਵਣ ਬਹੁ ਹੰਢਣੇ ਦਰਸਨ ਪੰਥ ਨ ਸਬਦੁ ਸਿਞਾਤਾ॥ (5)
ਦਾਤਿ ਲੁਭਾਇ ਵਿਸਾਰਨਿ ਦਾਤਾ ॥ (6)

੧੪

ਨਿਰੰਕਾਰੁ ਆਕਾਰ ਕਰਿ ਗੁਰ ਮੂਰਤਿ ਹੋਇ ਧਿਆਨ ਧਰਾਇਆ॥ (1)
ਚਾਰਿ ਵਰਨ ਗੁਰਸਿਖ ਕਰਿ ਸਾਧਸੰਗਤਿ ਸਚਖੰਡੁ ਵਸਾਇਆ॥ (2)
ਵੇਦ ਕਤੇਬਹੁ ਬਾਹਰਾ ਅਕਥ ਕਥਾ ਗੁਰ ਸਬਦੁ ਸੁਣਾਇਆ॥ (3)
ਵੀਹਾ ਅੰਦਰਿ ਵਰਤਮਾਨ ਗੁਰਮੁਖਿ ਹੋਇ ਅਕੀਹ ਲਖਾਇਆ॥ (4)
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ॥ (5)
ਬਾਰਹ ਪੰਥ ਇਕਤ੍ਰ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ॥ (6)
ਪਤਿ ਪਉੜੀ ਚੜਿ ਨਿਜ ਘਰਿ ਆਇਆ ॥ (7)

੧੫

ਗੁਰਮੁਖਿ ਮਾਰਗਿ ਪੈਰ ਧਰੁ ਦੁਬਿਧਾ ਵਾਟ ਕੁਵਾਟ ਨ ਧਾਇਆ॥ (1)
ਸਤਿਗੁਰ ਦਰਸਨੁ ਦੇਖਿ ਕੈ ਮਰਦਾ ਜਾਦਾ ਨਦਰਿ ਨ ਆਇਆ॥ (2)
ਕੰਨੀ ਸਤਿਗੁਰ ਸਬਦ ਸੁਣਿ ਅਨਹਦ ਰੁਣ ਝੁਣਕਾਰ ਸੁਣਾਇਆ॥ (3)
ਸਤਿਗੁਰ ਸਰਣੀ ਆਇ ਕੈ ਨਿਹਚਲ ਸਾਧੂ ਸੰਗਿ ਮਿਲਾਇਆ॥ (4)
ਚਰਨ ਕਵਲ ਮਕਰੰਦ ਰਸਿ ਸੁਖ ਸੰਪਟ ਵਿਚਿ ਸਹਜਿ ਸਮਾਇਆ॥ (5)
ਪਿਰਮ ਪਿਆਲਾ ਅਪਿਉ ਪੀਆਇਆ ॥ (6)

੧੬

ਸਾਧਸੰਗਤਿ ਕਰਿ ਸਾਧਨਾ ਪਿਰਮ ਪਿਆਲਾ ਅਜਰੁ ਜਰਣਾ॥ (1)
ਪੈਰੀ ਪੈ ਪਾਖਾਕੁ ਹੋਇ ਆਪੁ ਗਵਾਇ ਜੀਵੰਦਿਆ ਮਰਣਾ॥ (2)
ਜੀਵਣ ਮੁਕਤਿ ਵਖਾਣੀਐ ਮਰਿ ਮਰਿ ਜੀਵਣ ਡੁਬਿ ਡੁਬਿ ਤਰਣਾ॥ (3)
ਸਬਦ ਸੁਰਤਿ ਲਿਵਲੀਣੁ ਹੋਇ ਅਪਿਓ ਪੀਅਣ ਤੇ ਅਉਚਰ ਚਰਣਾ॥ (4)
ਅਨਹਦ ਨਾਦ ਅਵੇਸੁ ਕਰਿ ਅੰਮ੍ਰਿਤ ਵਾਣੀ ਨਿਝਰ ਝਰਣਾ॥ (5)

ਵਿਸ਼ਨੂ ਨੇ ਲੱਖਾਂ ਅਵਤਾਰ ਧਾਰਣ ਕਰਕੇ (ਪ੍ਰਭੂ ਦਾ) ਤਿਲ-ਮਾਤ੍ਰ ਵਿਚਾਰ ਨਹੀਂ ਸਮਝਿਆ।3। ਲੱਖਾਂ ਸ਼ੇਸ਼ਨਾਗ ਨੇ ਲੱਖਾਂ ਨਵੇਂ ਨਾਂ ਰੋਜ਼ ਲੈ ਕੇ ਵੀ (ਉਸ ਨੂੰ) ਨਹੀਂ ਪਛਾਣਿਆ।4। ਚਿਰਜੀਵੀਆਂ ਨੇ ਬਹੁਤ ਉਮਰ ਗੁਜ਼ਾਰੀ, ਛੇ ਸ਼ਾਸਤ੍ਰ ਅਤੇ ਬਾਰ੍ਹਾਂ ਪੰਥਾਂ ਨੇ ਸ਼ਬਦ ਨੂੰ ਨਹੀਂ ਪਛਾਣਿਆ।5। (ਪ੍ਰਭੂ ਦੀ) ਦਾਤ ਵਿਚ ਲੁਭਿਤ ਹੋ ਕੇ ਦਾਤੇ ਨੂੰ ਵਿਸਾਰ ਦਿੱਤਾ ਹੈ।6।

੧੪

ਨਿਰੰਕਾਰ ਨੇ ਗੁਰੂ (ਨਾਨਕ) ਦੇ ਸਰੂਪ ਦਾ ਆਕਾਰ ਧਾਰਣ ਕਰਕੇ (ਲੋਕਾਂ ਨੂੰ ਪ੍ਰਭੂ ਦਾ) ਧਿਆਨ ਧਰਾਇਆ।1। (ਗੁਰੂ ਜੀ ਨੇ) ਚਾਰ ਵਰਣਾਂ ਵਾਲਿਆਂ ਨੂੰ ਗੁਰੂ ਦਾ ਸਿੱਖ ਬਣਾ ਕੇ ਸਾਧ-ਸੰਗਤ ਰੂਪ ਸੱਚਖੰਡ ਦੀ ਸਿਰਜਨਾ ਕੀਤੀ।2। (ਜੋ ਪ੍ਰਭੂ) ਵੇਦਾਂ ਕਤੇਬਾਂ ਤੋਂ ਬਾਹਰ ਅਕਥ ਕਥਾ ਵਾਲਾ ਹੈ, (ਉਸ ਦਾ) ਗੁਰੂ ਜੀ ਨੇ ਸ਼ਬਦ ਦੁਆਰਾ ਉਪਦੇਸ਼ ਸੁਣਾਇਆ।3। (ਜੋ ਲੋਕ) ਸੰਸਾਰਿਕਤਾ (*ਵੀਹਾ*) ਵਿਚ ਮਗਨ ਸਨ (ਉਨ੍ਹਾਂ ਨੂੰ) ਗੁਰਮੁਖ ਬਣਾ ਕੇ ਇਕ ਈਸ਼ਵਰ ਲਖਾ ਦਿੱਤਾ।4। (ਉਨ੍ਹਾਂ ਨੂੰ) ਮਾਇਆ ਵਿਚ ਉਦਾਸ ਰਖ ਕੇ ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕੀਤਾ।5। (ਜੋਗੀਆਂ ਦੇ) ਬਾਰ੍ਹਾਂ ਪੰਥਾਂ ਨੂੰ ਇਕੱਠਾ ਕਰਕੇ ਗੁਰਮੁਖਾਂ ਨੂੰ ਗਾਡੀ ਰਾਹ ਉਤੇ ਤੋਰ ਦਿੱਤਾ।6। (ਗੁਰਮੁਖ ਸਾਧਕ) ਪ੍ਰਤਿਸ਼ਠਾ ਦੀਆਂ ਪੌੜੀਆਂ ਚੜ੍ਹ ਕੇ ਆਪਣੇ ਵਾਸਤਵਿਕ ਘਰ ਵਿਚ ਆ ਗਿਆ।7।

੧੫

ਗੁਰਮੁਖ (ਗੁਰੂ ਦੇ ਦਸੇ) ਮਾਰਗ ਉਪਰ ਪੈਰ ਧਰ ਕੇ ਦ੍ਵੈਤ ਭਾਵ ਦੇ ਕੁਮਾਰਗ ਉਪਰ ਨਹੀਂ ਚਲਦਾ।1। ਸਤਿਗੁਰੂ ਦਾ ਦਰਸ਼ਨ ਵੇਖ ਕੇ (ਉਨ੍ਹਾਂ ਨੂੰ ਸੰਸਾਰ ਵਿਚ) ਜੰਮਦਾ ਮਰਦਾ ਨਜ਼ਰ ਨਹੀਂ ਆਉਂਦਾ (ਅਰਥਾਤ ਜੰਮਣ-ਮਰਨ ਦੇ ਗੇੜ ਤੋਂ ਉਪਰ ਹੋ ਜਾਂਦੇ ਹਨ)।2। ਕੰਨਾਂ ਨਾਲ ਗੁਰੂ ਦਾ ਸ਼ਬਦ ਸੁਣ ਕੇ (ਉਨ੍ਹਾਂ ਨੂੰ) ਅਨਹਦ ਸ਼ਬਦ ਦੀ ਰੁਣ-ਝੁਣਕਾਰ ਸੁਣਾਈ ਦਿੰਦੀ ਹੈ।3। ਸਤਿਗੁਰੂ ਦੀ ਸ਼ਰਣ ਵਿਚ ਆ ਕੇ ਸਾਧ ਸੰਗਤ ਵਿਚ ਸਥਾਈ ਤੌਰ ਤੇ ਮਿਲ ਜਾਂਦੇ ਹਨ।4। (ਗੁਰੂ ਦੇ)ਚਰਣ ਕਮਲਾਂ ਦੇ ਮਕਰੰਦ ਰਸ ਰੂਪ ਸੁਖਾਂ ਦੇ ਡੱਬੇ ਵਿਚ ਸਹਿਜ ਭਾਵ ਨਾਲ ਸਮਾਏ ਰਹਿੰਦੇ ਹਨ।5। ਪ੍ਰੇਮ ਦੇ ਪਿਆਲੇ ਦੇ ਅੰਮ੍ਰਿਤ ਨੂੰ ਪੀ ਲੈਂਦੇ ਹਨ।6।

੧੬

(ਗੁਰਮੁਖ) ਸਾਧ ਸੰਗਤ ਵਿਚ ਸਾਧਨਾ ਕਰਕੇ ਪ੍ਰੇਮ ਦੇ ਅਜਰ ਪਿਆਲੇ ਨੂੰ ਜਰਦੇ ਹਨ।1। ਪੈਰੀਂ ਪੈ ਕੇ ਪੈਰਾਂ ਦੀ ਮਿੱਟੀ ਹੋ ਕੇ ਆਪਾ ਭਾਵ ਗੰਵਾਉਂਦੇ ਹਨ ਅਤੇ ਜੀਉਂਦੇ ਜੀ ਮਰਦੇ ਹਨ।2। ਜੀਵਨ ਮੁਕਤ ਉਨ੍ਹਾਂ ਨੂੰ ਆਖੀਦਾ ਹੈ ਜੋ (ਆਪਾ ਭਾਵ ਤੋਂ) ਮਰ ਮਰ ਕੇ ਜੀਉਂਦੇ ਹਨ (ਪ੍ਰੇਮ ਵਿਚ) ਡੁਬ ਡੁਬ ਕੇ ਤਰਦੇ ਹਨ।3। ਸ਼ਬਦ ਸੁਰਤਿ ਵਿਚ ਲੀਨ ਹੋ ਕੇ ਅਤੇ ਅੰਮ੍ਰਿਤ ਨੂੰ ਪੀ ਕੇ ਹੰਕਾਰ ਨੂੰ ਮਸਲ ਦਿੰਦੇ ਹਨ।4। ਅਨਹਦ ਸ਼ਬਦ ਵਿਚ ਪ੍ਰਵੇਸ਼ ਕਰਨ ਤੇ ਅੰਮ੍ਰਿਤ ਬਾਣੀ ਦਾ ਝਰਨਾ ਝਰਦਾ ਹੈ।5।

ਕਰਣ ਕਾਰਣ ਸਮਰਥੁ ਹੋਇ ਕਾਰਣ ਕਰਣ ਨ ਕਾਰਣੁ ਕਰਣਾ॥ (6)
ਪਤਿਤ ਉਧਾਰਣ ਅਸਰਣ ਸਰਣਾ ॥ (7)

੧੭

ਗੁਰਮੁਖਿ ਭੈ ਵਿਚਿ ਜੰਮਣਾ ਭੈ ਵਿਚਿ ਰਹਿਣਾ ਭੈ ਵਿਚਿ ਚਲਣਾ॥ (1)
ਸਾਧਸੰਗਤਿ ਭੈ ਭਾਇ ਵਿਚਿ ਭਗਤਿ ਵਛਲੁ ਕਰਿ ਅਛਲੁ ਛਲਣਾ॥ (2)
ਜਲ ਵਿਚਿ ਕਵਲ ਅਲਿਪਤ ਹੋਇ ਆਸ ਨਿਰਾਸ ਵਲੇਵੇ ਵਲਣਾ॥ (3)
ਅਹਰਣਿ ਘਣ ਹੀਰੇ ਜੁਗਤਿ ਗੁਰਮਤਿ ਨਿਹਚਲੁ ਅਟਲੁ ਨ ਟਲਣਾ॥ (4)
ਪਰਉਪਕਾਰ ਵੀਚਾਰ ਵਿਚਿ ਜੀਅ ਦੈਅ ਮੋਮ ਵਾਂਗੀ ਢਲਣਾ॥ (5)
ਚਾਰਿ ਵਰਨ ਤੰਬੋਲ ਰਸੁ ਆਪੁ ਗਵਾਇ ਰਲਾਇਆ ਰਲਣਾ॥ (6)
ਵਟੀ ਤੇਲ ਦੀਵਾ ਹੋਇ ਬਲਣਾ ॥ (7)

੧੮

ਸਤ ਸੰਤੋਖ ਦਇਆ ਧਰਮੁ ਅਰਥ ਕਰੋੜਿ ਨ ਓੜਕੁ ਜਾਣੈ॥ (1)
ਚਾਰ ਪਦਾਰਥ ਆਖੀਅਨਿ ਹੋਇ ਲਖੂਣਿ ਨ ਪਲੁ ਪਰਵਾਣੈ॥ (2)
ਰਿਧੀ ਸਿਧੀ ਲਖ ਲਖ ਨਿਧਿ ਨਿਧਾਨ ਲਖ ਤਿਲੁ ਨ ਤੁਲਾਣੈ॥ (3)
ਦਰਸਨ ਦਿਸਟ ਸੰਜੋਗ ਲਖ ਸਬਦ ਸੁਰਤਿ ਲਿਵ ਲਖ ਹੈਰਾਣੈ॥ (4)
ਗਿਆਨ ਧਿਆਨ ਸਿਮਰਣ ਅਸੰਖ ਭਗਤਿ ਜੁਗਤਿ ਲਖ ਨੇਤ ਵਖਾਣੈ॥ (5)
ਪਿਰਮ ਪਿਆਲਾ ਸਹਜਿ ਘਰੁ ਗੁਰਮੁਖਿ ਸੁਖ ਫਲ ਚੋਜ ਵਿਡਾਣੈ॥ (6)
ਮਤਿ ਬੁਧਿ ਸੁਧਿ ਲਖ ਮੇਲ ਮਿਲਾਣੈ ॥ (7)

੧੯

ਜਪ ਤਪ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ॥ (1)
ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ॥ (2)
ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ॥ (3)
ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ॥ (4)
ਦਰਸਨ ਵਰਨ ਅਵਰਣ ਲਖ ਪੂਜਾ ਅਰਚਾ ਬੰਧਨ ਤੋੜੀ॥ (5)
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ॥ (6)

ਕਰਨ ਕਾਰਨ ਸਮਰਥ ਹੋ ਕੇ, ਕਾਰਣ ਦੇ ਕਰਨ ਵਾਲੇ ਦੇ ਕਾਰਣ ਨੂੰ ਨਹੀਂ ਕਰਦੇ।6। (ਗੁਰਮੁਖ) ਪਾਪੀਆਂ ਨੂੰ ਉਧਾਰਨ ਵਾਲੇ ਅਤੇ ਅਸ਼ਰਣਾਂ ਨੂੰ ਸ਼ਰਣ ਦੇਣ ਵਾਲੇ ਹਨ।7।

੧੭

ਗੁਰਮੁਖ ਭੈ ਵਿਚ ਜੰਮਦੇ, ਭੈ ਵਿਚ ਰਹਿੰਦੇ ਅਤੇ ਭੈ ਵਿਚ ਚਲਦੇ ਹਨ।1। ਸਾਧ ਸੰਗਤ ਵਿਚ ਭੈ ਅਤੇ ਪ੍ਰੇਮ-ਭਗਤੀ ਨਾਲ ਅਛਲ ਭਗਤ-ਵਛਲ (ਪ੍ਰਭੂ) ਨੂੰ ਛਲ ਲੈਂਦੇ ਹਨ।2। ਜਲ ਵਿਚ ਕਮਲ ਦੇ ਸਮਾਨ ਅਲਿਪਤ ਰਹਿ ਕੇ ਆਸਾ ਵਿਚ ਨਿਰਾਸ ਹੋ ਕੇ ਵਿਚਰਦੇ ਹਨ।3। ਅਹਿਰਣ ਅਤੇ ਹਥੌੜੇ ਵਿਚ ਹੀਰੇ ਵਾਂਗ ਅਟਲ ਰਹਿ ਕੇ ਗੁਰਮਤਿ ਸਥਿਰ ਰਹਿੰਦੇ ਹਨ ਅਤੇ ਟਲਦੇ ਨਹੀਂ ਹਨ।4। ਪਰਉਪਕਾਰ ਦੇ ਵਿਚਾਰ ਅਤੇ ਜੀਆਂ ਉਪਰ ਦਇਆ ਕਰਨ ਵੇਲੇ ਮੋਮ ਵਾਂਗ ਢਲ ਜਾਂਦੇ ਹਨ।5। ਪਾਨ ਦੇ ਬੀੜੇ ਵਾਂਗ ਚਾਰ ਵਰਣ ਆਪਾ ਭਾਵ ਗੰਵਾ ਕੇ ਸਾਰੇ ਮੇਲ ਵਿਚ ਮਿਲ ਜਾਂਦੇ ਹਨ।6। ਤੇਲ ਦੀ ਵੱਟੀ ਹੋ ਕੇ ਦੀਵੇ ਵਿਚ ਬਲਦੇ ਹਨ।7।

੧੮

ਸਤ, ਸੰਤੋਖ, ਦਇਆ, ਧਰਮ, ਅਰਥ (ਭਾਵੇਂ) ਕਰੋੜਾਂ ਹੋਣ, (ਜਿਨ੍ਹਾਂ ਦਾ) ਅੰਤ ਨ ਪਾਇਆ ਜਾ ਸਕੇ।1। (ਜੋ) ਚਾਰ ਪਦਾਰਥ ਕਹੇ ਜਾਂਦੇ ਹਨ, (ਉਹ) ਲੱਖਾਂ ਹੋਣ, (ਤਾਂ ਵੀ) ਸਾਧ ਸੰਗਤ ਦੇ ਪਲ ਬਰਾਬਰ ਵੀ ਨਹੀਂ ਹਨ।2। ਰਿਧੀਆਂ ਸਿਧੀਆਂ ਲਖ ਹੋਣ ਅਤੇ ਲੱਖਾਂ ਨਿਧੀਆਂ ਅਤੇ ਖ਼ਜ਼ਾਨੇ ਹੋਣ, (ਪਰ ਸਾਧ ਸੰਗਤ ਦੇ ਸੁਖ ਦੇ) ਤਿਲ ਮਾਤ੍ਰ ਨਾਲ ਵੀ ਨਹੀਂ ਤੋਲੇ ਜਾ ਸਕਦੇ।3। ਦ੍ਰਿਸ਼ਟੀ ਦੇ ਸੰਯੋਗ ਕਾਰਣ ਦਰਸ਼ਨ ਕਰਕੇ ਅਤੇ ਗੁਰੂ-ਸ਼ਬਦ ਵਿਚ ਸੁਰਤਿ ਅਤੇ ਲਿਵ ਨੂੰ ਵੇਖ ਕੇ (ਸਭ) ਹੈਰਾਨ ਹੁੰਦੇ ਹਨ।4। ਅਸੰਖਾਂ ਗਿਆਨ, ਧਿਆਨ, ਸਿਮਰਨ ਅਤੇ ਭਗਤੀ ਦੀਆਂ ਜੁਗਤਾਂ ਨੂੰ ਵੇਖ ਕੇ (ਸਭ) ਨੇਤਿ ਨੇਤਿ ਕਹਿੰਦੇ ਹਨ।5। ਪ੍ਰੇਮ ਪਿਆਲਾ ਪੀਣ ਨਾਲ ਪ੍ਰਾਪਤ ਹੋਈ ਸਹਿਜ ਅਵਸਥਾ ਦਾ ਸੁਖ ਫਲ ਅਸਚਰਜ ਰੂਪ ਵਾਲਾ ਹੈ।6। ਲੱਖਾਂ ਮਤਾਂ, ਬੁੱਧੀਆਂ, ਸੁਧੀਆਂ (ਪ੍ਰਭੂ ਦੇ) ਮੇਲ ਵਿਚ ਹਾਸਲ ਹੋ ਜਾਂਦੀਆਂ ਹਨ।7।

੧੯

ਲੱਖਾਂ ਜਪ, ਤਪ, ਸੰਜਮ, ਲੱਖਾਂ ਹੀ ਹੋਮ, ਯੱਗ ਅਤੇ ਕਰੋੜਾਂ ਨਈਵੇਦ ਹੋਣ।1। ਬਹੁਤ ਵਰਤ, ਨੇਮ, ਸੰਜਮ ਅਤੇ ਲੱਖਾਂ ਕ਼ਰਮ, ਧਰਮ ਤੰਦ ਦੀ ਮਰੋੜੀ ਵਾਂਗ ਹਨ।2। ਤੀਰਥਾਂ ਦੇ ਲੱਖਾਂ ਪੂਰਬ ਅਤੇ ਸੰਜੋਗ ਵੇਲੇ ਕੀਤੇ ਪੁੰਨ ਦਾਨ ਅਤੇ ਉਪਕਾਰ ਦਾ ਅੰਤ ਵੀ ਨ ਹੋਵੇ।3। ਦੇਵੀ, ਦੇਵਤਿਆਂ ਦੀ ਸੇਵਾ ਕਰਕੇ ਲੱਖਾਂ ਸੰਜੋਗ ਅਤੇ ਵਿਛੋੜੇ ਹੋਣ।4। (ਛੇ) ਦਰਸ਼ਨ, ਵਰਣ ਅਤੇ ਅਵਰਣ (ਹੋਣ ਅਤੇ) ਲੱਖਾਂ ਪੂਜਾ, ਅਰਚਨਾ ਦੇ ਬੰਧਨਾਂ ਨੂੰ ਤੋੜਨ ਵਾਲੇ ਹੋਣ।5। ਲੋਕ-ਗਿਆਨ ਅਤੇ ਵੇਦ-ਗਿਆਨ, ਲੱਖਾਂ ਜੋਗ ਅਤੇ ਲੱਖਾਂ ਭੋਗ ਝਾੜ ਕੇ ਪਰੇ ਸੁਟ ਦਿੱਤੇ ਹੋਣ।6।

ਸਚਹੁੰ ਓਰੈ ਸਭ ਕਿਹੁ ਲਖ ਸਿਆਣਪ ਸਭਾ ਥੋੜੀ॥ (7)
ਉਪਰਿ ਸਚੁ ਅਚਾਰੁ ਚਮੋੜੀ ॥ (8)

੨੦

ਸਤਿਗੁਰ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਤਖਤੁ ਸੁਹੇਲਾ॥ (1)
ਸਚੁ ਸਬਦੁ ਟਕਸਾਲ ਸਚੁ ਅਸਟ ਧਾਤ ਇਕ ਪਾਰਸ ਮੇਲਾ॥ (2)
ਸਚਾ ਅਬਿਚਲ ਰਾਜੁ ਹੈ ਸਚ ਮਹਲ ਨਵ ਹਾਣਿ ਨਵੇਲਾ॥ (3)
ਸਚਾ ਹੁਕਮ ਵਰਤਦਾ ਸਚਾ ਅਮਰੁ ਸਚੋ ਰਸ ਕੇਲਾ॥ (4)
ਸਚੀ ਸਿਫਤਿ ਸਲਾਹ ਸਚੁ ਸਚੁ ਸਲਾਹਣੁ ਅੰਮ੍ਰਿਤ ਵੇਲਾ॥ (5)
ਸਚਾ ਗੁਰਮੁਖਿ ਪੰਥ ਹੈ ਸਚੁ ਉਪਦੇਸ ਨ ਗਰਬਿ ਗਹੇਲਾ॥ (6)
ਆਸਾ ਵਿਚਿ ਨਿਰਾਸ ਗਤਿ ਸਚਾ ਖੇਲੁ ਮੇਲੁ ਸਚੁ ਖੇਲਾ॥ (7)
ਗੁਰਮੁਖਿ ਸਿਖੁ ਗੁਰੂ ਗੁਰੁ ਚੇਲਾ ॥ (8)

੨੧

ਗੁਰਮੁਖਿ ਹਉਮੈ ਪਰਹਰੈ ਮਨ ਭਾਵੈ ਖਸਮੈ ਦਾ ਭਾਣਾ॥ (1)
ਪੈਰੀ ਪੈ ਪਾਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ॥ (2)
ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥ (3)
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ॥ (4)
ਰਾਜੀ ਹੋਇ ਰਜਾਇ ਵਿਚ ਦੁਨੀਆ ਅੰਦਰਿ ਜਿਉ ਮਿਹਮਾਣਾ॥ (5)
ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ॥ (6)
ਲੇਪ ਅਲੇਪ ਸਦਾ ਨਿਰਬਾਣਾ ॥ (7)

੨੨

ਹੁਕਮੀ ਬੰਦਾ ਹੋਇ ਕੈ ਸਾਹਿਬੁ ਦੇ ਹੁਕਮੈ ਵਿਚਿ ਰਹਿਣਾ॥ (1)
ਹੁਕਮੈ ਅੰਦਰਿ ਸਭ ਕੋ ਸਭਨਾ ਆਵਟਣ ਹੈ ਸਹਿਣਾ॥ (2)
ਦਿਲੁ ਦਰਆਉ ਸਮਾਉ ਕਰਿ ਗਰਬੁ ਗਵਾਇ ਗਰੀਬੀ ਵਹਣਾ॥ (3)
ਵੀਹ ਇਕੀਹ ਉਲੰਘਿ ਕੈ ਸਾਧਸੰਗਤਿ ਸਿੰਘਾਸਣਿ ਬਹਣਾ॥ (4)
ਸਬਦ ਸੁਰਤਿ ਲਿਵਲੀਣੁ ਹੋਇ ਅਨਭਉ ਅਘੜ ਘੜਾਏ ਗਹਿਣਾ॥ (5)
ਸਿਦਕ ਸਬੂਰੀ ਸਾਬਤਾ ਸਾਕਰੁ ਸੁਕਰਿ ਨ ਦੇਣਾ ਲਹਣਾ॥ (6)

(ਇਨ੍ਹਾਂ ਵਿਚੋਂ) ਸਭ ਸੱਚ ਤੋਂ ਉਰੇ ਉਰੇ ਹੀ ਹਨ, (ਇਸ ਲਈ) ਲੱਖਾਂ ਸਿਆਣਪਾਂ ਸਭ ਥੋੜੀਆਂ ਹਨ।7। ਸੱਚਾ ਆਚਾਰ ਸਭ ਤੋਂ ਉਪਰ ਰਖਿਆ ਜਾਂਦਾ ਹੈ।8।

੨੦

ਸਤਿਗੁਰੂ ਸੱਚਾ ਪਾਤਿਸ਼ਾਹ ਹੈ ਅਤੇ ਸਾਧ ਸੰਗਤ ਰੂਪੀ ਸੱਚਾ ਤਖ਼ਤ ਸੁਖਦਾਇਕ ਹੈ।1। ਸੱਚੇ ਸ਼ਬਦ ਦੀ ਟਕਸਾਲੀ ਵੀ ਸੱਚੀ ਹੈ, ਪਾਰਸ ਅਸ਼ਟਧਾਤਾਂ ਦਾ ਪਰਸਪਰ ਮੇਲ ਕਰਾ ਦਿੰਦਾ ਹੈ।2। (ਸਤਿਗੁਰੂ ਦਾ) ਰਾਜ ਸੱਚਾ ਅਤੇ ਸਥਾਈ ਹੈ, ਸੱਚਾ ਮਹਲ ਨਵਾਂ ਅਤੇ ਸੁੰਦਰ ਹੈ।3। (ਗੁਰੂ ਦੀ ਬਾਦਸ਼ਾਹਤ ਵਿਚ) ਸੱਚਾ ਹੁਕਮ ਵਰਤਦਾ ਹੈ, ਫੁਰਮਾਨ (*ਅਮਰੁ*) ਵੀ ਸੱਚਾ ਅਤੇ ਸੱਚਾ ਆਨੰਦ (*ਕੇਲਾ*) ਦੇਣ ਵਾਲਾ ਹੈ।4। (ਪ੍ਰਭੂ ਦੀ) ਸਿਫ਼ਤ ਸੱਚੀ ਹੈ, ਸਰਾਹਨਾ ਸੱਚੀ ਹੈ, ਅੰਮ੍ਰਿਤ ਵੇਲੇ ਦੀ ਉਸਤਤ ਵੀ ਚੰਗੀ ਹੈ।5। ਗੁਰਮੁਖਾਂ ਦਾ ਮਾਰਗ ਸੱਚਾ ਹੈ, ਉਪਦੇਸ਼ ਸੱਚਾ ਹੈ ਅਤੇ ਹਉਮੈ ਵਿਚ ਗ੍ਰਸਿਆ ਹੋਇਆ ਵੀ ਨਹੀਂ ਹੈ।6। (ਉਨ੍ਹਾਂ ਦੀ) ਸਥਿਤੀ ਆਸਾ ਵਿਚ ਨਿਰਾਸਾ ਵਾਲੀ ਹੈ, ਸੱਚੇ ਨੂੰ ਮਿਲਾਉ ਵਾਲਾ ਸੱਚਾ ਖੇਲ ਖੇਲਦੇ ਹਨ।7। ਗੁਰਮੁਖ ਸਾਧਕ (ਸਿੱਖ) ਆਪ ਗੁਰੂ ਹਨ ਅਤੇ (ਆਪ ਹੀ) ਚੇਲਾ ਰੂਪ ਹਨ।8।

੨੧

ਗੁਰਮੁਖ ਹਉਮੈ ਨੂੰ ਤਿਆਗਦੇ ਹਨ ਅਤੇ (ਉਨ੍ਹਾਂ ਦੇ) ਮਨ ਵਿਚ ਖਸਮ ਦਾ ਭਾਣਾ ਚੰਗਾ ਲਗਦਾ ਹੈ।1। (ਗੁਰਸਿੱਖਾਂ ਦੇ) ਪੈਰੀਂ ਪੈ ਕੇ ਮਿੱਟੀ ਹੁੰਦੇ ਹਨ ਅਤੇ ਈਸ਼ਵਰੀ ਦਰਗਾਹ ਵਿਚ ਨਿਮਾਣੇ ਹੋ ਕੇ ਮਾਣ ਪ੍ਰਾਪਤ ਕਰਦੇ ਹਨ।2। (ਜੋ) ਵਰਤਮਾਨ ਵਿਚ ਵਰਤ ਰਿਹਾ ਹੈ, ਉਹੀ ਭਾਵੀ (*ਹੋਵਣਹਾਰ*) (ਉਸ ਨੂੰ) ਪ੍ਰਵਾਨ ਹੈ।3। ਕਰਤਾ (ਜੋ) ਕਾਰਣ ਕਰਦਾ ਹੈ, (ਉਸ ਨੂੰ) ਸਿਰ ਮੱਥੇ ਮੰਨ ਕੇ ਸ਼ੁਕਰਾਨਾ ਕਰਦੇ ਹਨ।4। (ਪ੍ਰਭੂ ਦੀ) ਰਜ਼ਾ ਵਿਚ ਰਾਜ਼ੀ ਹੁੰਦੇ ਹਨ ਅਤੇ ਦੁਨੀਆ ਵਿਚ ਪ੍ਰਾਹੁਣੇ ਵਾਂਗ (ਵਿਚਰਦੇ) ਹਨ।5। ਕੁਦਰਤ ਵਿਚ ਅਸਚਰਜ (ਬ੍ਰਹਮ) ਨੂੰ ਵੇਖ ਕੇ ਕਰਤਾ ਪੁਰਖ (ਕਾਦਰ) ਤੋਂ ਕੁਰਬਾਨ ਜਾਂਦੇ ਹਨ।6। (ਉਹ ਮਾਇਆਵੀ) ਲੇਪ ਤੋਂ ਸਦਾ ਨਿਰਲਿਪਤ ਹੋ ਕੇ ਨਿਰਬੰਧ ਰਹਿੰਦੇ ਹਨ।7।

੨੨

(ਗੁਰਮੁਖ ਸਾਧਕ) ਹੁਕਮ ਦਾ ਪਾਲਨ ਕਰਨ ਵਾਲਾ ਹੋ ਕੇ ਸੁਆਮੀ ਦੇ ਹੁਕਮ ਵਿਚ ਰਹਿੰਦਾ ਹੈ।1। ਸਭ ਕੋਈ ਹੁਕਮ ਦੇ ਵਸ ਵਿਚ ਹੈ, ਸਭ ਨੇ (ਹੁਕਮ ਦਾ) ਸੇਕ ਸਹਿਣਾ ਹੈ।2। ਦਿਲ ਵਿਚ (ਸੰਕਲਪਾਂ ਵਿਕਲਪਾਂ ਨੂੰ) ਸਮੋ ਕੇ ਹੰਕਾਰ ਨੂੰ ਤਿਆਗਦਾ ਹੋਇਆ ਗ਼ਰੀਬੀ ਵਿਚ ਰਹਿੰਦਾ ਹੈ।3। ਲੋਕ ਪਰਲੋਕ ਲੰਘ ਕੇ ਸਾਧ ਸੰਗਤ ਰੂਪ ਸਿੰਘਾਸਨ ਉਪਰ ਬਹਿੰਦਾ ਹੈ।4। ਸ਼ਬਦ ਸੁਰਤਿ ਵਿਚ ਮਗਨ ਹੋ ਕੇ ਗੁਰੂ ਦੇ ਗਿਆਨ (*ਅਨਭਉ*) ਦੁਆਰਾ ਅਘੜ ਮਨ ਨੂੰ ਘੜ ਕੇ ਗਹਿਣਾ ਬਣਾਉਂਦਾ ਹੈ।5। ਸਿਦਕ ਅਤੇ ਸੰਤੋਖ ਵਿਚ ਸਾਬਤ ਰਹਿੰਦਾ ਹੈ, ਸ਼ੁਕਰ ਵਿਚ ਸ਼ਾਕਰ ਰਹਿ ਕੇ ਹੋਰ ਕਿਸੇ ਲੈਣ ਦੇਣ ਦਾ ਸਰੋਕਾਰ ਨਹੀਂ ਰਖਦਾ।6।

ਨੀਰਿ ਨ ਡੁਬਣੁ ਅਗਿ ਨ ਦਹਣਾ ॥ (7)

੨੩

ਮਿਹਰ ਮੁਹਬਤਿ ਆਸਕੀ ਇਸਕ ਮੁਸਕ ਕਿਉਂ ਲੁਕੈ ਲੁਕਾਇਆ॥ (1)
ਚੰਦਨ ਵਾਸੁ ਵਣਾਸਪਤਿ ਹੋਇ ਸੁਗੰਧੁ ਨ ਆਪ ਗਣਾਇਆ॥ (2)
ਨਦੀਆ ਨਾਲੇ ਗੰਗ ਮਿਲਿ ਹੋਇ ਪਵਿਤ੍ਰ ਨ ਆਖਿ ਸੁਣਾਇਆ॥ (3)
ਹੀਰੇ ਹੀਰਾ ਬੇਧਿਆ ਅਣੀ ਕਣੀ ਹੋਇ ਰਿਦੈ ਸਮਾਇਆ॥ (4)
ਸਾਧਸੰਗਤਿ ਹੋਇ ਸਾਧੁ ਹੋਇ ਪਾਰਸ ਮਿਲਿ ਪਾਰਸ ਹੋਇ ਆਇਆ॥ (5)
ਨਿਹਚਲਉ ਨੇਹਚਲੁ ਗੁਰਮਤੀ ਭਗਤਿ ਵਛਲੁ ਹੁਇ ਅਛਲੁ ਛਲਾਇਆ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ (7)

# ਵਾਰ ੧੯

## ਪਉੜੀ ੧

ਗੁਰਮੁਖਿ ਏਕੰਕਾਰ ਆਪਿ ਉਪਾਇਆ॥ (1)
ਓਅੰਕਾਰਿ ਆਕਾਰੁ ਪਰਗਟੀ ਆਇਆ॥ (2)
ਪੰਚ ਤਤ ਵਿਸਥਾਰੁ ਚਲਿਤੁ ਰਚਾਇਆ॥ (3)
ਖਾਣੀ ਬਾਣੀ ਚਾਰਿ ਜਗਤੁ ਉਪਾਇਆ॥ (4)
ਕੁਦਰਤਿ ਅਗਮ ਅਪਾਰੁ ਅੰਤੁ ਨ ਪਾਇਆ॥ (5)
ਸਚੁ ਨਾਉ ਕਰਤਾਰੁ ਸਚਿ ਸਮਾਇਆ ॥ (6)

੨

ਲਖ ਚਉਰਾਸੀਹ ਜੂਨਿ ਫੇਰ ਫਿਰਾਇਆ॥ (1)
ਮਾਨਸ ਜਨਮੁ ਦੁਲੰਭੁ ਕਰਮੀ ਪਾਇਆ॥ (2)
ਉਤਮ ਗੁਰਮੁਖਿ ਪੰਥੁ ਆਪੁ ਗਵਾਇਆ॥ (3)
ਸਾਧਸੰਗਤਿ ਰਹਿਰਾਸਿ ਪੈਰੀ ਪਾਇਆ॥ (4)
ਨਾਮੁ ਦਾਨ ਇਸਨਾਨ ਸਚੁ ਦ੍ਰਿੜਾਇਆ॥ (5)
ਸਬਦੁ ਸੁਰਤਿ ਲਿਵਲੀਣ ਭਾਣਾ ਭਾਇਆ ॥ (6)

੩

ਗੁਰਮੁਖਿ ਸੁਘੜੁ ਸੁਜਾਣੁ ਗੁਰਿ ਸਮਝਾਇਆ॥ (1)
ਮਿਹਮਾਣੀ ਮਿਹਮਾਣੁ ਮਜਲਸਿ ਆਇਆ॥ (2)

(ਉਹ) ਜਲ ਵਿਚ ਡੁਬਦਾ ਨਹੀਂ, ਨ ਅੱਗ ਵਿਚ ਸੜਦਾ ਹੈ।7।

੨੩

(ਗੁਰੂ ਦੀ) ਮਿਹਰ ਅਤੇ (ਸਿੱਖ ਦਾ) ਪ੍ਰੇਮ (ਲੁਕਿਆ ਨਹੀਂ ਰਹਿੰਦਾ), ਇਸ਼ਕ ਅਤੇ ਮੁਸ਼ਕ ਕਿਵੇਂ ਲੁਕਾਇਆ ਲੁਕ ਸਕਦੇ ਹਨ।1। ਚੰਦਨ ਦੀ ਵਾਸਨਾ ਨਾਲ ਬਨਸਪਤੀ ਸੁਗੰਧਿਤ ਹੋ ਕੇ ਆਪਣੇ ਆਪ ਨੂੰ ਗਿਣਾਉਂਦੀ ਨਹੀਂ ਹੈ।2। ਨਦੀਆਂ ਅਤੇ ਨਾਲੇ ਗੰਗਾ ਵਿਚ ਮਿਲ ਕੇ ਪਵਿਤਰ ਹੋ ਜਾਂਦੇ ਹਨ, (ਪਰ ਆਪਣੇ ਆਪ) ਆਖ ਕੇ ਨਹੀਂ ਕਹਿੰਦੇ।3। ਹੀਰਾ ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ (ਪਰ ਵਰਮੇ ਦੀ) ਅਣੀ ਬਣ ਕੇ ਹੀਰੇ ਦੀ ਕਣੀ ਹਿਰਦੇ ਵਿਚ ਸਮਾ ਜਾਂਦੀ ਹੈ।4। (ਗੁਰਮੁਖ) ਸਾਧ ਸੰਗਤ ਵਿਚ ਮਿਲ ਕੇ ਸਾਧ ਹੋ ਜਾਂਦਾ ਹੈ, ਪਾਰਸ ਨਾਲ ਮਿਲ ਕੇ ਪਾਰਸ ਰੂਪ ਧਾਰ ਲੈਂਦਾ ਹੈ।5। ਗੁਰੂ ਦੀ ਨਿਸ਼ਚਲ ਮਤਿ ਨੂੰ (ਪ੍ਰਾਪਤ ਕਰਕੇ ਗੁਰਮੁਖ ਦਾ ਮਨ) ਸਥਿਰ ਹੋ ਜਾਂਦਾ ਹੈ ਅਤੇ ਭਗਤ ਵਛਲ ਹੋਣ ਕਰਕੇ ਅਛਲ (ਪ੍ਰਭੂ ਆਪਣੇ ਆਪ ਭਗਤਾਂ ਦੁਆਰਾ) ਛਲਾ ਲੈਂਦਾ ਹੈ।6। ਅਲੱਖ (ਪ੍ਰਭੂ ਦਾ ਆਪਣੇ ਆਪ) ਨੂੰ ਲਖਾ ਦੇਣਾ ਹੀ ਗੁਰਮੁਖ ਦਾ ਸੁਖ-ਫਲ ਹੈ।7।

## ਵਾਰ ੧੯

### ਪਉੜੀ ੧

ਨਿਰਾਕਾਰ (ਪ੍ਰਭੂ) ਨੇ ਗੁਰਮੁਖ (ਗੁਰੂ ਨਾਨਕ ਦੇਵ) ਨੂੰ ਆਪ ਪੈਦਾ ਕੀਤਾ ਹੈ।1। (ਇੰਜ ਲਗਦਾ ਹੈ ਕਿ) ਪ੍ਰਭੂ ਆਪ ਹੀ ਆਕਾਰ ਧਾਰਨ ਕਰ ਕੇ ਪ੍ਰਗਟ ਹੋਣ ਆਇਆ ਹੈ।2। ਪੰਜ ਤੱਤ੍ਵਾਂ ਦਾ ਵਿਸਤਾਰ ਕਰਕੇ ਕੌਤਕ ਰਚਿਆ ਹੈ।3। (ਫਿਰ) ਚਾਰ ਖਾਣੀਆਂ ਅਤੇ ਚਾਰ ਬਾਣੀਆਂ ਦਾ ਜਗਤ ਸਿਰਜ ਦਿੱਤਾ ਹੈ।4। (ਪ੍ਰਭੂ ਦੀ) ਕੁਦਰਤ ਅਗੰਮ ਅਪਾਰ ਹੈ, (ਉਸ ਦਾ) ਅੰਤ ਨਹੀਂ ਪਾਇਆ ਜਾ ਸਕੀਦਾ।5। ਸੱਚੇ ਨਾਮ ਵਾਲਾ ਕਰਤਾਰ ਸੱਚ ਰੂਪ ਹੋ ਕੇ (ਸੰਸਾਰ ਵਿਚ) ਵਿਆਪਤ ਹੈ।6।

੨

ਚੌਰਾਸੀ ਲੱਖ ਜੂਨਾਂ ਦਾ ਇਕ ਚਕਰ ਫਿਰਾਇਆ ਹੋਇਆ ਹੈ।1। ਮਨੁੱਖ ਜਨਮ ਦੁਰਲਭ ਹੈ, ਕਰਮਾਂ ਨਾਲ ਹੀ ਪਾਈਦਾ ਹੈ।2। ਗੁਰਮੁਖਾਂ ਦਾ ਮਾਰਗ ਉਤਮ ਹੈ (ਕਿਉਂਕਿ ਉਨ੍ਹਾਂ ਨੇ) ਆਪਣੇ ਆਪ ਨੂੰ ਗੰਵਾਇਆ ਹੁੰਦਾ ਹੈ।3। ਸਾਧ ਸੰਗਤ ਦੀ ਮਰਯਾਦਾ ਅਨੁਸਾਰ (ਉਨ੍ਹਾਂ ਨੂੰ) ਪੈਰੀਂ ਪਾਇਆ ਜਾਂਦਾ ਹੈ (ਅਰਥਾਤ ਨਿਮਰਤਾਂ ਵਲ ਪ੍ਰੇਰਿਆ ਜਾਂਦਾ ਹੈ)।4। (ਉਹ) ਨਾਮ ਦਾਨ ਇਸ਼ਨਾਨ ਦੁਆਰਾ ਸੱਚ ਨੂੰ ਦ੍ਰਿੜ੍ਹ ਕਰਾਉਂਦੇ ਹਨ।5। ਸ਼ਬਦ-ਸੁਰਤਿ ਵਿਚ ਲੀਨ ਹੋ ਕੇ ਭਾਣੇ ਨੂੰ ਮੰਨਦੇ ਹਨ।6।

੩

ਗੁਰੂ ਦੇ ਸਮਝਾਉਣ ਕਰਕੇ ਗੁਰਮੁਖ ਸੁਘੜ ਅਤੇ ਸੁਜਾਨ ਹੁੰਦੇ ਹਨ।1। (ਉਹ ਸੰਸਾਰ ਰੂਪ) ਮਜਲਸ ਵਿਚ ਪ੍ਰਾਹੁਣੇ ਵਾਂਗ ਮਿਹਮਾਨੀ ਮਾਣਨ ਲਈ ਆਉਂਦੇ ਹਨ।2।

ਖਾਵਾਲੇ ਸੋ ਖਾਣੁ ਪੀਐ ਪੀਆਇਆ॥ (3)
ਕਰੈ ਨ ਗਰਬੁ ਗੁਮਾਣ ਹਸੈ ਹਸਾਇਆ॥ (4)
ਪਾਹੁਨੜਾ ਪਰਵਾਣੁ ਕਾਜੁ ਸੁਹਾਇਆ॥ (5)
ਮਜਲਸ ਕਰਿ ਹੈਰਾਣ ਉਠਿ ਸਿਧਾਇਆ ॥ (6)

੪

ਗੋਇਲੜਾ ਦਿਨ ਚਾਰਿ ਗੁਰਮੁਖਿ ਜਾਣੀਐ॥ (1)
ਮੰਝੀ ਲੈ ਮਿਹਰਵਾਨ ਚੋਜ ਵਿਡਾਣੀਐ॥ (2)
ਵਰਸੈ ਨਿਝਰ ਧਾਰਿ ਅੰਮ੍ਰਿਤ ਵਾਣੀਐ॥ (3)
ਵੰਝਲੀਆ ਝੀਗਾਰਿ ਮਜਲਸ ਮਾਣੀਐ॥ (4)
ਗਾਵਨਿ ਮਾਝ ਮਲਾਰਿ ਸੁਘੜੁ ਸੁਜਾਣੀਐ॥ (5)
ਹਉਮੈ ਗਰਬੁ ਨਿਵਾਰਿ ਮਨਿ ਵਸਿ ਆਣੀਐ॥ (6)
ਗੁਰਮੁਖਿ ਸਬਦੁ ਵੀਚਾਰਿ ਸਚ ਸਿਵਾਣੀਐ ॥(7)

੫

ਵਾਟ ਵਟਾਉ ਰਾਤਿ ਸਰਾਈ ਵਸਿਆ॥ (1)
ਉਠ ਚਲਿਆ ਪਰਭਾਤਿ ਮਾਰਗ ਦਸਿਆ॥ (2)
ਨਾਹਿ ਪਰਾਈ ਤਾਤਿ ਨ ਚਿਤਿ ਰਹਸਿਆ॥ (3)
ਮੁਏ ਨ ਪੁਛੈ ਜਾਤਿ ਵਿਵਾਹਿ ਨ ਹਸਿਆ॥ (4)
ਦਾਤਾ ਕਰੈ ਜੁ ਦਾਤਿ ਨ ਭੁਖਾ ਤਸਿਆ॥ (5)
ਗੁਰਮੁਖਿ ਸਿਮਰਣੁ ਵਾਤਿ ਕਵਲੁ ਵਿਗਸਿਆ ॥ (6)

੬

ਦੀਵਾਲੀ ਦੀ ਰਾਤ ਦੀਵੇ ਬਾਲੀਅਨਿ॥ (1)
ਤਾਰੇ ਜਾਤਿ ਸਨਾਤਿ ਅੰਬਰਿ ਭਾਲੀਅਨਿ॥ (2)
ਫੁਲਾ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ॥ (3)
ਤੀਰਥਿ ਜਾਤੀ ਜਾਤਿ ਨੈਣ ਨਿਹਾਲੀਅਨਿ॥ (4)
ਹਰਿ ਚੰਦਉਰੀ ਝਾਤਿ ਵਸਾਇ ਉਚਾਲੀਅਨਿ॥ (5)
ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮਾਲੀਅਨਿ ॥ (6)

੭

ਗੁਰਮੁਖਿ ਮਨਿ ਪਰਗਾਸੁ ਗੁਰੂ ਉਪਦੇਸਿਆ॥ (1)
ਪੇਈਅੜੈ ਘਰਿ ਵਾਸੁ ਮਿਟੇ ਅੰਦੇਸਿਆ॥ (2)

(ਜਗਤ ਦਾ ਸੁਆਮੀ ਜੋ ਕੁਝ) ਖਵਾਉਂਦਾ ਹੈ, ਉਹੀ ਖਾਂਦੇ ਹਨ (ਅਤੇ ਜੋ) ਪਿਲਾਉਂਦਾ ਹੈ, (ਉਹੀ) ਪੀਂਦੇ ਹਨ।3। (ਉਹ) ਗਰਬ ਗੁਮਾਨ ਨਹੀਂ ਕਰਦੇ ਅਤੇ (ਜਿਤਨਾ ਉਨ੍ਹਾਂ ਨੂੰ ਪ੍ਰਭੂ) ਹਸਾਉਂਦਾ ਹੈ, (ਉਤਨਾ ਹੀ) ਹਸਦੇ ਹਨ।4। (ਸੰਸਾਰ ਵਿਚ ਆਇਆ ਉਹੀ) ਪ੍ਰਾਹੁਣਾ ਪ੍ਰਵਾਨ ਚੜ੍ਹਦਾ ਹੈ, (ਜੋ) ਸ਼ੋਭਾਸ਼ਾਲੀ ਕੰਮ ਕਰਦਾ ਹੈ।5। (ਉਹ ਸੰਸਾਰ ਰੂਪ) ਮਜਲਸ ਨੂੰ ਹੈਰਾਨ ਕਰ ਕੇ ਚਲਾ ਜਾਂਦਾ ਹੈ।6।

੪

ਗੁਰਮੁਖ ਸੰਸਾਰ ਨੂੰ ਗੋਇਲ (ਚਰਵਾਹੇ ਦੇ ਡੇਰੇ) ਵਾਂਗ ਸਮਝਦੇ ਹਨ।1। (ਗੋਇਲ ਵਿਚ) ਮਾਹੀ ਲੋਕ ਮੱਝਾਂ ਲੈ ਜਾਂਦੇ ਹਨ ਅਤੇ ਅਸਚਰਜ ਖੇਡਾਂ ਰਚਾਉਂਦੇ ਹਨ।2। (ਉਥੇ) ਅੰਮ੍ਰਿਤ ਮਈ ਬਾਣੀ ਦੀ ਨਿਰੰਤਰ ਧਾਰਾ ਵਗਦੀ ਹੈ।3। (ਉਥੇ) ਮਜਲਸ ਵਿਚ ਬੰਸਰੀਆਂ ਦੀ ਧੁਨੀ ਨੂੰ ਮਾਣਦੇ ਹਨ।4। (ਉਦੋਂ) ਸੁਘੜ ਸੁਜਾਨ ਮਾਹੀ ਲੋਕ ਮਾਂਝ ਅਤੇ ਮਲਾਰ ਗਾਉਂਦੇ ਹਨ।5। ਹਉਮੈ ਅਤੇ ਗਰਬ ਨੂੰ ਦੂਰ ਕਰਕੇ ਮਨ ਨੂੰ ਵਸ ਵਿਚ ਲਿਆਉਂਦੇ ਹਨ।6। ਗੁਰਮੁਖ (ਸਾਧਕ) ਸ਼ਬਦ ਦਾ ਵਿਚਾਰ ਕਰਕੇ ਸਤਿਸਰੂਪ ਪ੍ਰਭੂ ਨੂੰ ਪਛਾਣਦੇ ਹਨ।7।

੫

ਰਾਤ ਪੈਣ ਤੇ ਯਾਤ੍ਰੀ ਸਰਾਂ ਵਿਚ ਜਾ ਠਹਿਰਦਾ ਹੈ।1। (ਜਦੋਂ) ਸਵੇਰ ਹੋਣ ਤੇ ਰਸਤਾ ਦਿਸਦਾ ਹੈ (ਤਾਂ) ਉਠ ਕੇ ਤੁਰ ਪੈਂਦਾ ਹੈ।2। (ਉਸ ਨੂੰ) ਨ ਪਰਾਈ ਈਰਖਾ ਹੁੰਦੀ ਹੈ ਅਤੇ ਨ ਹੀ ਚਿਤ ਪ੍ਰਸੰਨ ਹੁੰਦਾ ਹੈ।3। (ਕਿਸੇ) ਮਰੇ ਹੋਏ ਦੀ ਜਾਂਤਿ ਨਹੀਂ ਪੁਛਦਾ ਅਤੇ ਨ ਹੀ (ਕਿਸੇ ਦੇ) ਵਿਆਹ ਉਤੇ ਹਸਦਾ ਹੈ।4। ਪ੍ਰਭੂ ਦਾਤਾਰ ਜੋ ਦਾਤ ਕਰਦਾ ਹੈ, (ਉਸ ਨੂੰ ਪ੍ਰਾਪਤ ਕਰਕੇ) ਨ ਭੁਖਾ ਅਤੇ ਨ ਹੀ ਪਿਆਸਾ ਰਹਿੰਦਾ ਹੈ।5। ਸਿਮਰਨ ਕਰਕੇ ਗੁਰਮੁਖ ਦਾ ਮੁਖ (*ਵਾਤਿ*) ਰੂਪ ਕਮਲ ਸਦਾ ਖਿੜਿਆ ਰਹਿੰਦਾ ਹੈ।6।

੬

ਦੀਵਾਲੀ ਦੀ ਰਾਤ ਨੂੰ (ਘਰਾਂ ਵਿਚ) ਦੀਵੇ ਜਗਾਏ ਜਾਂਦੇ ਹਨ।1। ਨਿੱਕੇ ਵੱਡੇ ਤਾਰੇ (ਰਾਤ ਨੂੰ) ਆਕਾਸ਼ ਵਿਚ ਚਮਕਦੇ ਹਨ।2। ਫੁਲਾਂ ਦੀ ਬਾਗ਼ੀਚੀ ਵਿਚੋਂ ਫੁਲ ਚੁਣ ਚੁਣ ਕੇ ਤੋੜ ਲਏ ਜਾਂਦੇ ਹਨ।3। ਤੀਰਥਾਂ ਉਪਰ ਯਾਤ੍ਰੀ ਜਾਂਦੇ ਹਨ, ਅੱਖਾਂ ਨਾਲ ਵਿਖੀਂਦੇ ਹਨ (ਪਰ ਜਲਦੀ ਹੀ ਲੋਪ ਹੋ ਜਾਂਦੇ ਹਨ)।4। ਹਰਿ ਚੰਦੌਰੀ ਨਗਰੀ ਦਿਖਾਵੇ ਲਈ ਵਸਦੀ (ਅਤੇ ਜਲਦੀ ਹੀ) ਨਸ਼ਟ ਹੋ ਜਾਂਦੀ (*ਉਚਾਲੀਅਨਿ*) ਹੈ।5। ਗੁਰਮੁਖਾਂ ਨੂੰ ਸ਼ਬਦ ਦੀ ਸੰਭਾਲ ਦੀ ਦਾਤ ਵਜੋਂ ਸੁਖ ਫਲ ਪ੍ਰਾਪਤ ਹੁੰਦਾ ਹੈ।6।

੭

ਗੁਰੂ ਦੇ ਉਪਦੇਸ਼ ਨਾਲ ਗੁਰਮੁਖਾਂ ਦੇ ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।1। (ਸੰਸਾਰ ਨੂੰ) ਪੇਕੇ ਘਰ ਦਾ ਵਾਸਾ ਸਮਝਣ ਨਾਲ (ਉਨ੍ਹਾਂ ਦੀਆਂ) ਚਿੰਤਾਵਾਂ ਮਿਟ ਜਾਂਦੀਆਂ ਹਨ।2।

ਆਸਾ ਵਿਚਿ ਨਿਰਾਸੁ ਗਿਆਨੁ ਅਵੇਸਿਆ॥ (3)
ਸਾਧਸੰਗਤਿ ਰਹਿਰਾਸਿ ਸਬਦਿ ਸੰਦੇਸਿਆ॥ (4)
ਗੁਰਮੁਖਿ ਦਾਸਨਿ ਦਾਸ ਮਤ ਪਰਵੇਸਿਆ॥ (5)
ਸਿਮਰਣ ਸਾਸਿ ਗਿਰਾਸਿ ਦੇਸ ਵਦੇਸਿਆ ॥ (6)

੮

ਨਦੀ ਨਾਵ ਸੰਜੋਗ ਮੇਲ ਮਿਲਾਇਆ॥ (1)
ਸੁਹਣੇ ਅੰਦਰਿ ਭੋਗੁ ਰਾਜੁ ਕਮਾਇਆ॥ (2)
ਕਦੇ ਹਰਖੁ ਕਦੇ ਸੋਗੁ ਤਰਵਰ ਛਾਇਆ॥ (3)
ਕਟੈ ਹਉਮੈ ਰੋਗ ਨ ਆਪੁ ਗਣਾਇਆ॥ (4)
ਘਰ ਹੀ ਅੰਦਰਿ ਜੋਗੁ ਗੁਰਮੁਖਿ ਪਾਇਆ॥(5)
ਹੋਵਣਹਾਰ ਸੁ ਹੋਗੁ ਗੁਰ ਸਮਝਾਇਆ ॥ (6)

੯

ਗੁਰਮੁਖਿ ਸਾਧੂ ਸੰਗੁ ਚਲਣੁ ਜਾਣਿਆ॥ (1)
ਚੇਤਿ ਬਸੰਤੁ ਸੁਰੰਗੁ ਸਭ ਰੰਗ ਮਾਣਿਆ॥ (2)
ਸਾਵਣ ਲਹਰਿ ਤਰੰਗ ਨੀਰੁ ਨਿਵਾਣਿਆ॥ (3)
ਸਜਣ ਮੇਲੁ ਸੁ ਢੰਗ ਚੋਜ ਵਿਡਾਣਿਆ॥ (4)
ਗੁਰਮੁਖਿ ਪੰਥੁ ਨਿਪੰਗੁ ਦਰ ਪਰਵਾਣਿਆ॥ (5)
ਗੁਰਮਤਿ ਮੇਲੁ ਅਭੰਗੁ ਸਤਿ ਸੁਹਾਣਿਆ ॥ (6)

੧੦

ਗੁਰਮੁਖਿ ਸਫਲ ਜਨੰਮੁ ਜਗਿ ਵਿਚਿ ਆਇਆ॥ (1)
ਗੁਰਮਤਿ ਪੂਰ ਕਰੰਮ ਆਪੁ ਗਵਾਇਆ॥ (2)
ਭਾਉ ਭਗਤਿ ਕਰਿ ਕੰਮੁ ਸੁਖ ਫਲੁ ਪਾਇਆ॥ (3)
ਗੁਰ ਉਪਦੇਸੁ ਅਗੰਮੁ ਰਿਦੈ ਵਸਾਇਆ॥ (4)
ਧੀਰਜੁ ਧੁਜਾ ਧਰੰਮੁ ਸਹਜਿ ਸੁਭਾਇਆ॥ (5)
ਸਹੈ ਨ ਦੂਖ ਸਹੰਮੁ ਭਾਣਾ ਭਾਇਆ ॥ (6)

੧੧

ਗੁਰਮੁਖਿ ਦੁਰਲਭ ਦੇਹ ਅਉਸਰੁ ਜਾਣਦੇ॥ (1)

ਆਸਾ ਵਿਚ ਨਿਰਾਸ ਰਹਿੰਦੇ ਹਨ ਅਤੇ ਗਿਆਨ ਵਿਚ ਪ੍ਰਵੇਸ਼ ਕਰਦੇ ਹਨ।3। ਸਾਧ ਸੰਗਤ ਦੀ ਮਰਯਾਦਾ ਅਨੁਸਾਰ ਸ਼ਬਦ ਦਾ ਸੰਦੇਸ਼ ਦਿੰਦੇ ਹਨ।4। ਗੁਰਮੁਖਾਂ ਦੀ ਮਤ ਵਿਚ ਦਾਸਨ-ਦਾਸ ਭਾਵ ਪ੍ਰਵੇਸ਼ ਕਰਦਾ ਹੈ।5। (ਉਹ) ਸੁਆਸ ਗ੍ਰਾਸ ਸਿਮਰਨ ਕਰਦੇ ਹਨ ਅਤੇ (ਸੰਸਾਰ ਰੂਪ) ਦੇਸ਼ ਵਿਚ ਰਹਿੰਦੇ ਹੋਏ ਵੀ (ਇਸ ਨੂੰ) ਵਿਦੇਸ਼ ਸਮਝਦੇ ਹਨ।6।

੮

(ਸੰਸਾਰ ਵਿਚ ਸੰਬੰਧੀਆਂ ਦਾ) ਮੇਲ ਇਸ ਤਰ੍ਹਾਂ ਮਿਲਾਇਆ ਹੁੰਦਾ ਹੈ (ਜਿਵੇਂ) ਨਦੀ ਵਿਚ ਬੇੜੀ ਦੇ ਪੂਰ ਦਾ ਸੰਯੋਗ (ਨਾਲ ਮੇਲ ਹੁੰਦਾ ਹੈ)।1। ਸੁਪਨੇ (*ਸੁਹਣੇ*) ਅੰਦਰ ਕਮਾਏ ਰਾਜ ਭੋਗ (ਵਾਂਗ ਸੰਸਾਰ ਦੀ ਸਥਿਤੀ ਹੈ)।2। ਬ੍ਰਿਛ ਦੀ ਛਾਂ ਵਾਂਗ ਖ਼ੁਸ਼ੀ ਅਤੇ ਗ਼ਮੀ (ਅਸਥਾਈ) ਹੈ।3। (ਜੋ ਆਪਣੇ) ਹਉਮੈ ਰੋਗ ਨੂੰ ਕਟ ਦਿੰਦੇ ਹਨ, (ਉਹ) ਆਪਣੇ ਆਪ ਨੂੰ ਗਿਣਾਉਂਦੇ ਨਹੀਂ ਹਨ।4। ਗੁਰਮੁਖ (ਸਾਧਕ) ਘਰ (ਗ੍ਰਿਹਸਥ) ਵਿਚ ਹੀ ਯੋਗ ਪਾ ਲੈਂਦੇ ਹਨ।5। (ਉਨ੍ਹਾਂ ਨੂੰ) ਗੁਰੂ ਨੇ ਸਮਝਾ ਦਿੱਤਾ ਹੈ ਕਿ ਜੋ ਹੋਣਹਾਰ ਹੈ, ਉਹ ਹੋਣੀ ਹੀ ਹੈ।6।

੯

ਗੁਰਮੁਖ ਨੇ ਸਾਧੂ ਦੇ ਸੰਗ ਕਰਕੇ (ਸੰਸਾਰ ਤੋਂ) ਚਲੇ ਜਾਣ (ਦੇ ਤੱਥ ਨੂੰ) ਜਾਣ ਲਿਆ ਹੈ।1। (ਸੰਸਾਰ ਵਿਚ ਮਨੁੱਖ ਜਨਮ ਦੀ) ਬਸੰਤ ਦਾ ਹਰ ਪ੍ਰਕਾਰ ਨਾਲ ਰੰਗ ਮਾਣ ਲਿਆ ਹੈ।2। ਸਾਵਣ (ਮਹੀਨੇ ਵਿਚ ਜਲ ਦੀਆਂ) ਲਹਿਰਾਂ ਅਤੇ ਤਰੰਗਾਂ ਦੀ ਮੌਜ ਮਾਣ ਕੇ ਜਲ ਵਾਂਗ ਨਿਮਰਤਾ ਵਲ ਵਧਿਆ ਹੈ।3। ਸਜਣਾਂ ਦਾ ਮੇਲ ਸ੍ਰੇਸ਼ਠ ਢੰਗ ਵਾਲਾ ਹੈ। ਇਹ ਅਸਚਰਜਮਈ ਕੌਤਕ ਹੈ।4। ਗੁਰਮੁਖ ਦਾ ਮਾਰਗ ਚਿਕੜ ਤੋਂ ਰਹਿਤ (*ਨਿਪੰਗ*) ਹੈ, (ਉਹ ਈਸ਼ਵਰ) ਦਰਗਾਹ ਵਿਚ ਪ੍ਰਵਾਨਿਤ ਹੈ।5। ਗੁਰਮਤਿ (ਦਾ ਜਿਸ ਨੂੰ) ਮੇਲ ਪ੍ਰਾਪਤ ਹੋਇਆ ਹੈ, (ਉਸ ਨੇ) ਨਿਰੰਤਰ ਸਤਿ ਸਰੂਪ ਪ੍ਰਭੂ ਦਾ ਆਨੰਦ ਮਾਣਿਆ ਹੈ।6।

੧੦

ਗੁਰਮੁਖ ਨੇ ਜਗ ਵਿਚ ਆ ਕੇ ਜਨਮ ਸਫਲ ਕੀਤਾ ਹੈ।1। (ਉਸ ਨੇ) ਗੁਰਮਤਿ ਅਨੁਸਾਰ ਪੂਰੇ/ਸ੍ਰੇਸ਼ਠ ਕਰਮ ਕੀਤੇ ਹਨ ਅਤੇ ਆਪਾ-ਭਾਵ ਗੰਵਾ ਦਿੱਤਾ ਹੈ।2। ਪ੍ਰੇਮ-ਭਗਤੀ ਰੂਪ ਕੰਮ ਕਰਕੇ (ਆਤਮਿਕ) ਸੁਖ ਫਲ ਪਾਇਆ ਹੈ।3। (ਉਸ ਨੇ) ਗੁਰੂ ਦੇ ਅਗੰਮ ਉਪਦੇਸ਼ ਨੂੰ ਹਿਰਦੇ ਵਿਚ ਵਸਾਇਆ ਹੋਇਆ ਹੈ।4। ਧੀਰਜ ਅਤੇ ਧਰਮ ਦੀ ਧੁਜਾ ਨੂੰ ਸਹਿਜ ਸੁਭਾ ਧਾਰਣ ਕੀਤਾ ਹੋਇਆ ਹੈ।5। (ਉਹ) ਦੁਖ ਅਤੇ ਸਹਿਮ ਨਹੀਂ ਸਹਿੰਦਾ (ਕਿਉਂਕਿ ਉਸ ਨੂੰ) ਭਾਣਾ ਚੰਗਾ ਲਗਿਆ ਹੈ।6।

੧੧

ਗੁਰਮੁਖ (ਮਨੁੱਖ) ਦੇਹ ਨੂੰ ਦੁਰਲਭ ਸਮੇਂ ਵਜੋਂ ਜਾਣਦੇ ਹਨ।1।

ਸਾਧਸੰਗਤਿ ਅਸਨੇਹ ਸਭ ਰੰਗ ਮਾਣਦੇ॥ (2)
ਸਬਦ ਸੁਰਤਿ ਲਿਵਲੇਹ ਆਖਿ ਅਖਾਣਦੇ॥ (3)
ਦੇਹੀ ਵਿਚਿ ਬਿਦੇਹ ਸਚੁ ਸਿਞਾਣਦੇ॥ (4)
ਦੁਬਿਧਾ ਓਹੁ ਨ ਏਹੁ ਇਕੁ ਪਛਾਣਦੇ॥ (5)
ਚਾਰ ਦਿਹਾੜੇ ਥੇਹੁ ਮਨ ਵਿਚਿ ਆਣਦੇ ॥ (6)

੧੨

ਗੁਰਮੁਖਿ ਪਰਉਪਕਾਰੀ ਵਿਰਲਾ ਆਇਆ॥ (1)
ਗੁਰਮੁਖਿ ਸੁਖ ਫਲੁ ਪਾਇ ਆਪੁ ਗਵਾਇਆ॥ (2)
ਗੁਰਮੁਖਿ ਸਾਖੀ ਸਬਦ ਸਿਖਿ ਸੁਣਾਇਆ॥ (3)
ਗੁਰਮੁਖਿ ਸਬਦੁ ਵੀਚਾਰਿ ਸਚੁ ਕਮਾਇਆ॥(4)
ਸਚੁ ਰਿਦੈ ਮੁਹਿ ਸਚੁ ਸਚਿ ਸੁਹਾਇਆ॥ (5)
ਗੁਰਮੁਖਿ ਜਨਮੁ ਸਵਾਰਿ ਜਗਤੁ ਤਰਾਇਆ ॥ (6)

੧੩

ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ॥ (1)
ਗੁਰਮੁਖਿ ਸਤਿ ਸੰਤੋਖੁ ਸਹਜਿ ਸਮਾਣਿਆ॥ (2)
ਗੁਰਮੁਖਿ ਧੀਰਜੁ ਧਰਮੁ ਦਇਆ ਸੁਖੁ ਮਾਣਿਆ॥ (3)
ਗੁਰਮੁਖਿ ਅਰਥੁ ਵੀਚਾਰਿ ਸਬਦੁ ਵਖਾਣਿਆ॥ (4)
ਗੁਰਮੁਖਿ ਹੋਂਦੇ ਤਾਣਿ ਰਹੇ ਨਿਤਾਣਿਆ॥ (5)
ਗੁਰਮੁਖਿ ਦਰਗਹ ਮਾਣੁ ਹੋਇ ਨਿਮਾਣਿਆ ॥ (6)

੧੪

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ॥ (1)
ਸਚੀ ਦਰਗਹ ਜਾਇ ਸਚਾ ਪਿੜੁ ਮਲਿਆ॥ (2)
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ॥ (3)
ਗੁਰਮੁਖਿ ਨਿਹਚਲ ਚਿਤੁ ਨ ਹਲੈ ਹਲਿਆ॥ (4)
ਗੁਰਮੁਖਿ ਸਚੁ ਅਲਾਉ ਭਲੀ ਹੂ ਭਲਿਆ॥ (5)
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥ (6)

੧੫

ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ॥ (1)
ਗੁਰਮੁਖਿ ਬੁਧਿ ਬਿਬੇਕ ਬਿਬੇਕੀ ਜਾਣੀਐ॥ (2)
ਗੁਰਮੁਖਿ ਭਾਉ ਭਗਤਿ ਭਗਤੁ ਪਛਾਣੀਐ॥ (3)

ਸਾਧ-ਸੰਗਤ ਨਾਲ ਪ੍ਰੇਮ ਕਰਕੇ ਸਭ ਤਰ੍ਹਾਂ ਦੇ ਆਨੰਦ ਮਾਣਦੇ ਹਨ।2। ਸ਼ਬਦ-ਸੁਰਤਿ ਦੀ ਲਿਵਲੀਨਤਾ ਦੇ ਸੁਆਦ ਨੂੰ ਕਹਿ ਕੇ ਬਖਾਨ ਕਰਦੇ ਹਨ।3। ਦੇਹ ਵਿਚ ਵਿਦੇਹੀ ਪ੍ਰਭੂ ਨੂੰ ਸਥਿਤ ਸਮਝਦੇ ਹਨ। 4। ਲੋਕ ਪਰਲੋਕ ਦੀ ਦੁਬਿਧਾ ਵਿਚ ਨ ਪੈ ਕੇ ਇਕ ਪ੍ਰਭੂ ਨੂੰ ਪਛਾਣਦੇ ਹਨ।5। (ਸੰਸਾਰ ਦੇ) ਚਾਰ ਦਿਨਾਂ ਵਿਚ ਥੇਹ ਬਣ ਜਾਣ ਦਾ ਵਿਚਾਰ ਮਨ ਵਿਚ ਲਿਆਉਂਦੇ ਹਨ।6।

੧੨

ਪਰਉਪਕਾਰੀ ਗੁਰਮੁਖ ਜਗਤ ਵਿਚ ਕੋਈ ਵਿਰਲਾ ਹੀ ਆਇਆ ਹੈ।1। ਗੁਰਮੁਖ ਆਪਾ ਭਾਵ ਗੰਵਾ ਕੇ (ਆਤਮਿਕ) ਸੁਖ ਫਲ ਪ੍ਰਾਪਤ ਕਰ ਲੈਂਦੇ ਹਨ।2। ਗੁਰਮੁਖ ਸਾਖੀਆਂ ਅਤੇ ਸ਼ਬਦ ਸਿੱਖਾਂ ਨੂੰ ਸੁਣਾਉਂਦੇ ਹਨ।3। ਗੁਰਮੁਖ ਸ਼ਬਦ ਦਾ ਵਿਚਾਰ ਕਰਦੇ ਹਨ ਅਤੇ ਸੱਚ ਦੀ ਕਮਾਈ ਕਰਦੇ ਹਨ।4। (ਗੁਰਮੁਖਾਂ ਦੇ) ਹਿਰਦੇ ਵਿਚ ਸੱਚ ਹੈ, ਮੂੰਹ ਵਿਚ ਸੱਚ ਹੈ ਅਤੇ ਸੱਚ ਹੀ ਉਨ੍ਹਾਂ ਨੂੰ ਚੰਗਾ ਲਗਦਾ ਹੈ।5। ਗੁਰਮੁਖਾਂ ਨੇ ਆਪਣਾ ਜਨਮ ਸੰਵਾਰ ਕੇ (ਸਾਰੇ) ਜਗਤ ਨੂੰ (ਭਵ ਸਾਗਰ ਵਿਚੋਂ) ਤਾਰਿਆ ਹੈ।6।

੧੩

ਗੁਰਮੁਖ ਨੇ ਆਪਾ-ਭਾਵ ਗੰਵਾ ਕੇ ਆਪਣੇ (ਵਾਸਤਵਿਕ) ਰੂਪ ਨੂੰ ਪਛਾਣਿਆ ਹੈ।1। ਗੁਰਮੁਖ ਸਤਿ ਅਤੇ ਸੰਤੋਖ ਨੂੰ ਧਾਰਣ ਕਰਕੇ ਸਹਿਜ ਅਵਸਥਾ ਵਿਚ ਸਮਾਇਆ ਹੋਇਆ ਹੈ।2। ਗੁਰਮੁਖ ਨੇ ਧੀਰਜ, ਧਰਮ ਅਤੇ ਦਇਆ ਦਾ ਆਨੰਦ ਮਾਣਿਆ ਹੈ।3। ਗੁਰਮੁਖ (ਸ਼ਬਦ ਦਾ) ਅਰਥ ਵਿਚਾਰ ਕੇ ਸ਼ਬਦ ਦਾ ਬਖਾਨ ਕਰਦਾ ਹੈ।4। ਗੁਰਮੁਖ ਬਲ ਹੁੰਦਿਆਂ ਵੀ ਨਿਤਾਣਾ ਬਣਿਆ ਰਹਿੰਦਾ ਹੈ।5। ਗੁਰਮੁਖ ਨਿਮਾਣਾ ਹੋ ਕੇ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ।6।

੧੪

ਗੁਰਮੁਖ (ਆਪਣਾ) ਜਨਮ ਸਵਾਰ ਕੇ ਈਸ਼ਵਰੀ ਦਰਗਾਹ ਵਿਚ ਚਲਾ ਜਾਂਦਾ ਹੈ।1। ਸੱਚੀ ਦਰਗਾਹ ਵਿਚ ਜਾ ਕੇ ਸੱਚਾ ਸਥਾਨ ਗ੍ਰਹਿਣ ਕਰ ਲੈਂਦਾ ਹੈ।2। ਗੁਰਮੁਖ ਦਾ ਭੋਜਨ ਪ੍ਰੇਮ ਹੈ (ਅਤੇ ਉਸ ਦਾ) ਚਾਉ ਸਥਿਰ (*ਅਲਲਿਆ*) ਹੈ।3। ਗੁਰਮੁਖ ਦਾ ਚਿਤ ਨਿਸਚਲ ਹੈ, ਡੋਲਾਉਣ ਤੇ ਵੀ ਨਹੀਂ ਡੋਲਦਾ।4। ਗੁਰਮੁਖ ਦਾ ਅਲਾਪ ਸੱਚਾ ਹੈ ਅਤੇ ਚੰਗੇ ਤੋਂ ਚੰਗਾ ਹੈ।5। ਗੁਰਮੁਖ (ਜਾਣਦਾ ਹੈ ਕਿ ਜੀਵ ਪ੍ਰਭੂ ਵਲੋਂ) ਸਦੇ ਹੋਏ ਜਾਂਦੇ ਹਨ ਅਤੇ ਘਲੇ ਹੋਏ ਆਉਂਦੇ ਹਨ।6।

੧੫

ਗੁਰਮੁਖ ਅਸਾਧ (ਮਨੋਵਿਕਾਰਾਂ) ਨੂੰ ਕਾਬੂ ਕਰਨ ਕਰਕੇ ਸਾਧ ਕਿਹਾ ਜਾਂਦਾ ਹੈ।1। ਗੁਰਮੁਖ ਦੀ ਬੁੱਧੀ ਵਿਚਾਰ ਵਾਲੀ ਹੋਣ ਕਰਕੇ ਵਿਵੇਕੀ ਵਜੋਂ ਜਾਣਿਆ ਜਾਂਦਾ ਹੈ।2। ਗੁਰਮੁਖ ਪ੍ਰੇਮ-ਭਗਤੀ ਕਰਦਾ ਹੈ, (ਇਸ ਕਰਕੇ) ਭਗਤ ਵਜੋਂ ਪਛਾਣਿਆ ਜਾਂਦਾ ਹੈ।3।

ਗੁਰਮੁਖਿ ਬ੍ਰਹਮ ਗਿਆਨ ਗਿਆਨੀ ਬਾਣੀਐ॥ (4)
ਗੁਰਮੁਖਿ ਪੂਰਣ ਮਤਿ ਸਬਦਿ ਨੀਸਾਣੀਐ॥ (5)
ਗੁਰਮੁਖਿ ਪਉੜੀ ਪਤਿ ਪਿਰਮ ਰਸੁ ਮਾਣੀਐ ॥ (6)

੧੬

ਸਚ ਨਾਉ ਕਰਤਾਰੁ ਗੁਰਮੁਖਿ ਪਾਈਐ॥ (1)
ਗੁਰਮੁਖਿ ਓਅੰਕਾਰੁ ਸਬਦਿ ਧਿਆਈਐ॥ (2)
ਗੁਰਮੁਖਿ ਸਬਦੁ ਵੀਚਾਰੁ ਸਦਾ ਲਿਵ ਲਾਈਐ॥ (3)
ਗੁਰਮੁਖਿ ਸਚੁ ਅਚਾਰੁ ਸਚੁ ਕਮਾਈਐ॥ (4)
ਗੁਰਮੁਖਿ ਮੋਖ ਦੁਆਰੁ ਸਹਜਿ ਸਮਾਈਐ॥ (5)
ਗੁਰਮੁਖਿ ਨਾਮੁ ਅਧਾਰੁ ਨ ਪਛੋਤਾਈਐ ॥ (6)

੧੭

ਗੁਰਮੁਖਿ ਪਾਰਸੁ ਪਰਸਿ ਪਾਰਸੁ ਹੋਈਐ॥ (1)
ਗੁਰਮੁਖਿ ਹੋਇ ਅਪਰਸੁ ਦਰਸੁ ਅਲੋਈਐ॥ (2)
ਗੁਰਮੁਖਿ ਬ੍ਰਹਮ ਧਿਆਨੁ ਦੁਬਿਧਾ ਖੋਈਐ॥ (3)
ਗੁਰਮੁਖਿ ਪਰ ਧਨ ਰੂਪੁ ਨਿੰਦ ਨ ਗੋਈਐ॥ (4)
ਗੁਰਮੁਖਿ ਅੰਮ੍ਰਿਤ ਨਾਉ ਸਬਦੁ ਵਿਲੋਈਐ॥ (5)
ਗੁਰਮੁਖਿ ਹਸਦਾ ਜਾਇ ਅੰਤ ਨ ਰੋਈਐ ॥ (6)

੧੮

ਗੁਰਮੁਖਿ ਪੰਡਿਤੁ ਹੋਇ ਜਗ ਪਰਬੋਧੀਐ॥ (1)
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ॥ (2)
ਗੁਰਮੁਖਿ ਸਤੁ ਸੰਤੋਖੁ ਨ ਕਾਮੁ ਕਰੋਧੀਐ॥(3)
ਗੁਰਮੁਖਿ ਹੈ ਨਿਰਵੈਰੁ ਨ ਵੈਰੁ ਵਿਰੋਧੀਐ॥ (4)
ਚਹੁ ਵਰਨਾ ਉਪਦੇਸੁ ਸਹਿਜਿ ਸਮੋਧੀਐ॥ (5)
ਧੰਨੁ ਜਣੇਦੀ ਮਾਉ ਜੋਧਾ ਜੋਧੀਐ ॥ (6)

੧੯

ਗੁਰਮੁਖਿ ਸਤਿਗੁਰ ਵਾਹੁ ਸਬਦਿ ਸਲਾਹੀਐ॥ (1)
ਗੁਰਮੁਖਿ ਸਿਫਤਿ ਸਲਾਹ ਸਚੀ ਪਾਤਿਸ਼ਾਹੀਐ॥ (2)
ਗੁਰਮੁਖਿ ਸਚ ਸਨਾਹੁ ਦਾਦਿ ਇਲਾਹੀਐ॥ (3)
ਗੁਰਮੁਖਿ ਗਾਡੀ ਰਾਹੁ ਸਚ ਨਿਬਾਹੀਐ॥ (4)
ਗੁਰਮੁਖਿ ਮਤਿ ਅਗਾਹੁ ਨ ਗਾਹਣਿ ਗਾਹੀਐ॥ (5)
ਗੁਰਮੁਖਿ ਬੇਪਰਵਾਹੁ ਨ ਬੇਪਰਵਾਹੀਐ ॥ (6)

ਗੁਰਮੁਖ ਬ੍ਰਹਮ ਗਿਆਨ ਨੂੰ ਜਾਣਨ ਕਰਕੇ ਗਿਆਨੀ ਕਿਹਾ ਜਾਂਦਾ ਹੈ।4। ਗੁਰਮੁਖ ਦੀ ਮਤਿ ਪੂਰਣ ਹੋਣ ਕਰਕੇ ਸ਼ਬਦ ਹੀ (ਉਸ ਦੀ) ਨਿਸ਼ਾਨੀ ਹੈ।5। ਗੁਰਮੁਖ ਪ੍ਰਤਿਸ਼ਠਾ ਦੀ ਪੌੜੀ ਚੜ੍ਹ ਕੇ ਪ੍ਰੇਮ ਦਾ ਰਸ ਮਾਣਦਾ ਹੈ।6।

੧੬

ਪ੍ਰਭੂ ਦਾ ਸੱਚਾ ਨਾਮ ਗੁਰਮੁਖ ਤੋਂ ਪਾਈਦਾ ਹੈ।1। ਗੁਰਮੁਖ ਦੁਆਰਾ ਓਅੰਕਾਰ ਸ਼ਬਦ ਧਿਆਇਆ ਜਾਂਦਾ ਹੈ।2। ਗੁਰਮੁਖ ਤੋਂ ਸ਼ਬਦ ਦਾ ਵਿਚਾਰ (ਪ੍ਰਾਪਤ ਕਰਕੇ) ਹਮੇਸ਼ਾ ਲਿਵ ਲਗਾਈਦੀ ਹੈ।3। ਗੁਰਮੁਖ ਦਾ ਆਚਾਰ ਸੱਚਾ ਹੈ, (ਉਸ ਤੋਂ ਸਿਖ ਕੇ) ਸੱਚੀ ਕਮਾਈ ਕੀਤੀ ਜਾਂਦੀ ਹੈ।4। ਗੁਰਮੁਖ ਮੁਕਤੀ ਦਾ ਦੁਆਰ ਹੈ, (ਉਸ ਦੁਆਰਾ) ਸਹਿਜ ਵਿਚ ਸਮਾਈਦਾ ਹੈ।5। ਗੁਰਮੁਖ ਤੋਂ ਨਾਮ ਦਾ ਆਧਾਰ ਲੈਣ ਤੇ ਅੰਤ ਨੂੰ ਪਛਤਾਣਾ ਨਹੀਂ ਪੈਂਦਾ।6।

੧੭

ਗੁਰਮੁਖ ਰੂਪ ਪਾਰਸ ਨੂੰ ਪਰਸ ਕੇ ਪਾਰਸ ਹੋਈਦਾ ਹੈ।1। ਗੁਰਮੁਖ ਦਾ ਦਰਸ਼ਨ ਵੇਖਣ ਨਾਲ (ਵਿਸ਼ਿਆਂ ਤੋਂ) ਅਪਰਸ ਹੋ ਜਾਈਦਾ ਹੈ।2। ਗੁਰਮੁਖ ਦੇ ਬ੍ਰਹਮ ਧਿਆਨ ਦੁਆਰਾ ਦੁਬਿਧਾ ਨਸ਼ਟ ਹੁੰਦੀ ਹੈ।3। ਗੁਰਮੁਖ ਪਰਾਏ ਧਨ ਅਤੇ ਪਰਾਈ ਇਸਤਰੀ ਵੱਲ ਨਹੀਂ ਝਾਕਦਾ ਅਤੇ ਨ ਹੀ ਨਿੰਦਿਆ ਕਰਦਾ ਹੈ।4। ਗੁਰਮੁਖ ਨਾਮ ਰੂਪ ਅੰਮ੍ਰਿਤ ਨੂੰ ਰਿੜਕਦਾ ਹੈ।5। ਗੁਰਮੁਖ ਸੰਸਾਰ ਤੋਂ ਹਸਦਾ ਹੋਇਆ ਜਾਂਦਾ ਹੈ ਅਤੇ ਅੰਤ ਨੂੰ ਰੋਂਦਾ ਨਹੀਂ ਹੈ।6।

੧੮

ਗੁਰਮੁਖ ਵਿਦਵਾਨ ਹੋ ਕੇ ਜਗਤ ਨੂੰ ਉਪਦੇਸ਼ ਦਿੰਦਾ ਹੈ।1। ਗੁਰਮੁਖ ਆਪਾ-ਭਾਵ ਗੰਵਾ ਕੇ ਅੰਦਰ ਨੂੰ ਸੋਧਦਾ ਹੈ।2। ਗੁਰਮੁਖ ਸਤਿ ਅਤੇ ਸੰਤੋਖ ਨੂੰ ਧਾਰਨ ਕਰਦਾ ਹੈ, (ਉਸ ਨੂੰ) ਕਾਮ ਕ੍ਰੋਧ ਵਿਆਪਦਾ ਨਹੀਂ ਹੈ।3। ਗੁਰਮੁਖ ਨਿਰਵੈਰ ਹੁੰਦਾ ਹੈ, (ਕੋਈ) ਵੈਰ ਵਿਰੋਧ ਨਹੀਂ ਰਖਦਾ।4। (ਗੁਰਮੁਖ) ਚੌਹਾਂ ਵਰਣਾਂ ਨੂੰ ਉਪਦੇਸ਼ ਦੇ ਕੇ (ਉਨ੍ਹਾਂ ਦੀ) ਸਹਿਜ ਅਵਸਥਾ ਵਿਚ ਸਮਾਈ ਕਰਾਉਂਦਾ ਹੈ।5। ਗੁਰਮੁਖ ਜੋਧਿਆਂ ਦਾ ਜੋਧਾ ਹੁੰਦਾ ਹੈ, (ਉਸ ਦੀ) ਜਨਨੀ ਧੰਨ ਹੈ।6।

੧੯

ਗੁਰਮੁਖ ਵਾਹਿਗੁਰੂ ਸ਼ਬਦ ਨੂੰ ਨਿਸਚੇ ਪੂਰਵਕ ਸਲਾਹੁੰਦਾ ਹੈ।1। ਗੁਰਮੁਖ ਕੋਲ ਸਿਫ਼ਤ-ਸਲਾਹ ਦੀ ਸੱਚੀ ਪਾਤਿਸ਼ਾਹੀ ਹੈ।2। ਗੁਰਮੁਖ ਪਾਸ ਸੱਚ ਦਾ ਕਵਚ (*ਸਨਾਹੁ*) ਹੈ, (ਇਹ ਉਸ ਨੂੰ) ਪ੍ਰਭੂ ਦੀ ਦਾਤ ਹੈ।3। ਗੁਰਮੁਖ ਦਾ ਰਸਤਾ ਸਿਧਾ ਹੈ, ਸੱਚ ਤਕ ਪਹੁੰਚਾ ਦਿੰਦਾ ਹੈ।4। ਗੁਰਮੁਖ਼ ਦੀ ਮਤਿ ਬਹੁਤ ਡੂੰਘੀ ਹੈ, ਪਕੜਨ ਤੇ ਪਕੜੀ ਨਹੀਂ ਜਾਂਦੀ।5। ਗੁਰਮੁਖ ਬੇਪਰਵਾਹ ਹੈ, (ਪਰ ਨਾਮ ਜਪਣ ਤੋਂ) ਬੇਪਰਵਾਹੀ ਨਹੀਂ ਕਰਦਾ।6।

੨੦

ਗੁਰਮੁਖਿ ਪੂਰਾ ਤੋਲੁ ਨ ਤੋਲਣਿ ਤੋਲੀਐ॥ (1)
ਗੁਰਮੁਖਿ ਪੂਰਾ ਬੋਲੁ ਨ ਬੋਲਣਿ ਬੋਲੀਐ॥ (2)
ਗੁਰਮੁਖਿ ਮਤਿ ਅਡੋਲ ਨ ਡੋਲਣਿ ਡੋਲੀਐ॥ (3)
ਗੁਰਮੁਖਿ ਪਿਰਮੁ ਅਮੋਲੁ ਨ ਮੋਲਣਿ ਮੋਲੀਐ॥ (4)
ਗੁਰਮੁਖਿ ਪੰਥੁ ਨਿਰੋਲੁ ਨ ਰੋਲਣਿ ਰੋਲੀਐ॥ (5)
ਗੁਰਮੁਖਿ ਸਬਦੁ ਅਲੋਲੁ ਪੀ ਅੰਮ੍ਰਿਤ ਝੋਲੀਐ ॥ (6)

੨੧

ਗੁਰਮੁਖਿ ਸੁਖ ਫਲ ਪਾਇ ਸਭ ਫਲ ਪਾਇਆ॥ (1)
ਰੰਗ ਸੁਰੰਗ ਚੜਾਇ ਸਭ ਰੰਗ ਲਾਇਆ॥ (2)
ਗੰਧ ਸੁਗੰਧ ਸਮਾਇ ਬੋਹਿ ਬੋਹਾਇਆ॥ (3)
ਅੰਮ੍ਰਿਤ ਰਸ ਤ੍ਰਿਪਤਾਇ ਸਭ ਰਸ ਆਇਆ॥ (4)
ਸਬਦਿ ਸੁਰਤਿ ਲਿਵ ਲਾਇ ਅਨਹਦ ਵਾਇਆ॥ (5)
ਨਿਜ ਘਰਿ ਨਿਹਚਲ ਜਾਇ ਨ ਦਹ ਦਿਸ ਧਾਇਆ ॥ (6)

## ਵਾਰ ੨੦

### ਪਉੜੀ ੧

ਸਤਿਗੁਰ ਨਾਨਕ ਦੇਉ ਆਪੁ ਉਪਾਇਆ॥ (1)
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ॥ (2)
ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ॥ (3)
ਰਾਮਦਾਸੁ ਗੁਰਸਿਖੁ ਗੁਰੁ ਸਦਵਾਇਆ॥ (4)
ਗੁਰੂ ਅਰਜਨੁ ਗੁਰਸਿਖੁ ਪਰਗਟੀ ਆਇਆ॥ (5)
ਗੁਰਸਿਖੁ ਹਰ ਗੋਵਿੰਦ ਨ ਲੁਕੈ ਲੁਕਾਇਆ ॥ (6)

੨

ਗੁਰਮੁਖਿ ਪਾਰਸੁ ਹੋਇ ਪੂਜ ਕਰਾਇਆ॥ (1)
ਅਸਟ ਧਾਤੁ ਇਕੁ ਧਾਤੁ ਜੋਤਿ ਜਗਾਇਆ॥ (2)
ਬਾਵਨ ਚੰਦਨੁ ਹੋਇ ਬਿਰਖ ਬੋਹਾਇਆ॥ (3)
ਗੁਰਸਿਖੁ ਸਿਖੁ ਗੁਰ ਹੋਇ ਅਚਰਜੁ ਦਿਖਾਇਆ॥ (4)
ਜੋਤੀ ਜੋਤਿ ਜਗਾਇ ਦੀਪ ਦੀਪਾਇਆ॥ (5)
ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ ॥ (6)

੨੦

ਗੁਰਮੁਖ ਦਾ ਤੋਲ ਪੂਰਾ ਹੈ, ਤਕੜੀ ਉਤੇ ਤੋਲਿਆ ਨਹੀਂ ਜਾ ਸਕਦਾ।1। ਗੁਰਮੁਖ ਦਾ ਬੋਲ ਪੂਰਾ ਹੁੰਦਾ ਹੈ, (ਕੇਵਲ) ਬੋਲਣ ਲਈ ਬੋਲਿਆ ਨਹੀਂ ਜਾਂਦਾ।2। ਗੁਰਮੁਖ ਦੀ ਮਤਿ ਅਡੋਲ ਹੈ, ਡੋਲਾਉਣ ਤੇ ਡੋਲਦੀ ਨਹੀਂ ਹੈ।3। ਗੁਰਮੁਖ ਦਾ ਪ੍ਰੇਮ ਅਮੋਲਕ ਹੈ, (ਉਸ ਦਾ) ਮੁੱਲ ਨਹੀਂ ਪਾਇਆ ਜਾ ਸਕੀਦਾ।4। ਗੁਰਮੁਖ ਦਾ ਰਸਤਾ ਨਿਵੇਕਲਾ ਹੈ, (ਕਿਸੇ ਦੇ) ਰੋਲਣ ਨਾਲ ਰੋਲਿਆ ਨਹੀਂ ਜਾ ਸਕਦਾ।5। ਗੁਰਮੁਖ ਦਾ ਸ਼ਬਦ ਸਥਿਰ (*ਅਲੌਲੁ*) ਹੈ, (ਉਸ ਨੂੰ) ਝੱਲ ਕੇ ਅੰਮ੍ਰਿਤ ਪੀਣਾ ਚਾਹੀਦਾ ਹੈ।6।

੨੧

ਗੁਰਮੁਖ (ਆਤਮਿਕ) ਸੁਖ-ਫਲ ਪ੍ਰਾਪਤ ਕਰਕੇ ਮਾਨੋ ਸਾਰੇ ਫਲਾਂ ਨੂੰ ਪਾ ਲੈਂਦਾ ਹੈ।1। (ਗੁਰਮੁਖ) ਪ੍ਰੇਮ ਦਾ ਰੰਗ ਚੜ੍ਹਾ ਕੇ ਮਾਨੋ ਸਭ ਰੰਗ ਚੜ੍ਹਾ ਲੈਂਦਾ ਹੈ।2। (ਗੁਰਮੁਖ ਭਗਤੀ ਰੂਪ) ਗੰਧ ਵਿਚ ਸਮਾਈ ਕਰਕੇ ਸਭ ਨੂੰ ਮਹਿਕਾ ਦਿੰਦਾ ਹੈ।3। (ਗੁਰਮੁਖ ਨੂੰ) ਅੰਮ੍ਰਿਤ ਰਸ ਵਿਚ ਤ੍ਰਿਪਤ ਹੋਣ ਤੇ ਸਾਰੇ ਰਸ ਮਿਲ ਜਾਂਦੇ ਹਨ।4। ਸ਼ਬਦ-ਸੁਰਤਿ ਵਿਚ ਲਿਵ ਲਗਾਉਣ ਨਾਲ (ਗੁਰਮੁਖ ਨੂੰ) ਅਨਹਦ ਸ਼ਬਦ ਪ੍ਰਗਟ ਹੁੰਦਾ ਹੈ।5। (ਗੁਰਮੁਖ) ਆਪਣੇ ਨਿਜ ਘਰ ਵਿਚ ਜਾਂਦਾ ਹੈ ਅਤੇ ਦਸਾਂ ਦਿਸ਼ਾਵਾਂ ਵਿਚ ਭਟਕਦਾ ਨਹੀਂ ਹੈ।6।

## ਵਾਰ ੨੦

### ਪਉੜੀ ੧

ਸਤਿਗੁਰੂ ਨਾਨਕ ਦੇਵ ਨੂੰ (ਪ੍ਰਭੂ ਨੇ) ਆਪ ਪੈਦਾ ਕੀਤਾ ਹੈ।1। ਗੁਰੂ ਅੰਗਦ ਗੁਰੂ ਦੇ ਸਿੱਖ ਰੂਪ ਵਿਚ ਬਾਬੇ ਦੀ ਸ਼ਰਣ ਵਿਚ ਆਏ।2। (ਫਿਰ) ਗੁਰੂ ਅਮਰ ਦਾਸ ਗੁਰੂ ਦੇ ਸਿੱਖ ਹੋਏ ਅਤੇ ਸਤਿਗੁਰੂ (ਅੰਗਦ ਦੇਵ) ਨੂੰ ਚੰਗੇ ਲਗੇ।3। ਗੁਰੂ ਰਾਮ ਦਾਸ ਨੇ ਵੀ ਗੁਰੂ ਦਾ ਸਿੱਖ ਹੋ ਕੇ ਗੁਰੂ ਸਦਵਾਇਆ।4। ਗੁਰੂ ਅਰਜਨ ਦੇਵ ਵੀ ਗੁਰੂ ਦੇ ਸਿੱਖ ਹੋ ਕੇ ਪ੍ਰਗਟ ਹੋਏ।5। ਗੁਰੂ ਹਰਿ ਗੋਬਿੰਦ ਗੁਰੂ ਦੇ ਸਿੱਖ ਹੋ ਕੇ (ਗੁਰੂ ਬਣੇ ਜੋ ਕਿਸੇ ਦੇ) ਲੁਕਾਇਆਂ ਲੁਕਦੇ ਨਹੀਂ ਹਨ।6।

੨

ਗੁਰਮੁਖ ਪਾਰਸ ਹੋ ਕੇ (ਗੁਰੂ ਦੇ ਸਿੱਖਾਂ ਦੀ ਵੀ) ਪੂਜਾ ਕਰਾਉਂਦੇ ਹਨ।1। (ਵਰਣਾਂ ਅਤੇ ਮਜ਼੍ਹਬਾਂ ਰੂਪ) ਅਸਟ ਧਾਤਾਂ ਨੂੰ ਇਕ ਧਾਤ (ਧਰਮ) ਕਰਕੇ (ਉਨ੍ਹਾਂ ਵਿਚ ਅਧਿਆਤਮਿਕ) ਜੋਤਿ ਜਗਾ ਦਿੰਦੇ ਹਨ।2। (ਉਹ) ਬਾਵਨ ਚੰਦਨ ਹੋ ਕੇ ਹੋਰਨਾਂ ਬ੍ਰਿਛਾਂ ਨੂੰ ਵੀ ਸੁਗੰਧਿਤ ਕਰ ਦਿੰਦੇ ਹਨ।3। ਗੁਰਸਿੱਖ ਸਿਖੋਂ ਗੁਰੂ ਹੋ ਕੇ ਅਸਚਰਜ ਖੇਲ ਵਿਖਾ ਦਿੰਦੇ ਹਨ।4। (ਉਹ) ਜੋਤਿ ਤੋਂ ਜੋਤਿ ਜਗਾ ਦਿੰਦੇ ਹਨ ਅਤੇ ਦੀਵੇ ਤੋਂ ਦੀਵਾ ਬਾਲ ਦਿੰਦੇ ਹਨ।5। ਜਲ ਵਿਚ ਜਲ ਵਾਂਗ ਮਿਲ ਕੇ (ਹੋਰਨਾਂ ਨੂੰ) ਮਿਲਾ ਲੈਂਦੇ ਹਨ।6।

੩

ਗੁਰਮੁਖਿ ਸੁਖ ਫਲੁ ਜਨਮੁ ਸਤਿਗੁਰੁ ਪਾਇਆ॥ (1)
ਗੁਰਮੁਖਿ ਪੂਰ ਕਰੰਮੁ ਸਰਣੀ ਆਇਆ॥ (2)
ਸਤਿਗੁਰ ਪੈਰੀ ਪਾਇ ਨਾਉ ਦਿੜਾਇਆ॥ (3)
ਘਰ ਹੀ ਵਿਚਿ ਉਦਾਸੁ ਨ ਵਿਆਪੈ ਮਾਇਆ॥ (4)
ਗੁਰ ਉਪਦੇਸੁ ਕਮਾਇ ਅਲਖੁ ਲਖਾਇਆ॥ (5)
ਗੁਰਮੁਖਿ ਜੀਵਨ ਮੁਕਤ ਆਪ ਗਵਾਇਆ ॥ (6)

੪

ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ॥ (1)
ਦੂਜਾ ਭਾਉ ਮਿਟਾਇ ਇਕੁ ਧਿਆਇਆ॥ (2)
ਗੁਰ ਪਰਮੇਸਰੁ ਜਾਣਿ ਸਬਦੁ ਕਮਾਇਆ॥ (3)
ਸਾਧ ਸੰਗਤਿ ਚਲਿ ਜਾਇ ਸੀਸ ਨਿਵਾਇਆ॥(4)
ਗੁਰਮੁਖਿ ਕਾਰ ਕਮਾਇ ਸੁਖ ਫਲੁ ਪਾਇਆ॥ (5)
ਪਿਰਮ ਪਿਆਲਾ ਪਾਇ ਅਜਰੁ ਜਰਾਇਆ ॥ (6)

੫

ਅੰਮ੍ਰਿਤ ਵੇਲੇ ਉਠਿ ਜਾਗ ਜਗਾਇਆ॥ (1)
ਗੁਰਮੁਖਿ ਤੀਰਥ ਨਾਇ ਭਰਮ ਗਵਾਇਆ॥ (2)
ਗੁਰਮੁਖਿ ਮੰਤੁ ਸਮਾਲਿ ਜਪੁ ਜਪਾਇਆ॥ (3)
ਗੁਰਮੁਖਿ ਨਿਹਚਲੁ ਹੋਇ ਇਕ ਮਨਿ ਧਿਆਇਆ॥ (4)
ਮਥੈ ਟਿਕਾ ਲਾਲੁ ਨੀਸਾਣੁ ਸੁਹਾਇਆ॥ (5)
ਪੈਰੀ ਪੈ ਗੁਰਸਿਖ ਪੈਰੀ ਪਾਇਆ ॥ (6)

੬

ਪੈਰੀ ਪੈ ਗੁਰਸਿਖ ਪੈਰ ਧੁਆਇਆ॥ (1)
ਅੰਮ੍ਰਿਤ ਵਾਣੀ ਚਖਿ ਮਨੁ ਵਸਿ ਆਇਆ॥ (2)
ਪਾਣੀ ਪਖਾ ਪੀਹਿ ਭਠੁ ਝੁਕਾਇਆ॥ (3)
ਗੁਰਬਾਣੀ ਸੁਣਿ ਸਿਖਿ ਲਿਖਿ ਲਿਖਾਇਆ॥ (4)
ਨਾਮੁ ਦਾਨੁ ਇਸਨਾਨੁ ਕਰਮ ਕਮਾਇਆ॥ (5)
ਨਿਵ ਚਲਣੁ ਮਿਠ ਬੋਲ ਘਾਲਿ ਖਵਾਇਆ ॥ (6)

੭

ਗੁਰਸਿਖਾ ਗੁਰਸਿਖ ਮੇਲਿ ਮਿਲਾਇਆ॥ (1)
ਭਾਇ ਭਗਤਿ ਗੁਰਪੁਰਬ ਕਰੈ ਕਰਾਇਆ॥ (2)

੩

ਗੁਰਮੁਖ ਦਾ ਜਨਮ ਸਫਲ ਹੈ (ਜਿਸ ਨੇ) ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ।1। ਗੁਰਮੁਖ ਕਰਮਾਂ ਦਾ ਪੂਰਾ ਹੈ (ਜੋ ਸਤਿਗੁਰੂ ਦੀ) ਸ਼ਰਣ ਵਿਚ ਆਇਆ ਹੈ।2। ਸਤਿਗੁਰੂ ਨੇ (ਉਸ ਨੂੰ) ਪੈਰੀਂ ਪੈਣ ਤੇ ਨਾਮ ਦ੍ਰਿੜ੍ਹ ਕਰਾਇਆ ਹੈ।3। (ਗੁਰਮੁਖ) ਗ੍ਰਿਹਸਤ ਵਿਚ ਉਦਾਸ ਰਹਿੰਦਾ ਹੈ। (ਉਸ ਨੂੰ) ਮਾਇਆ ਪ੍ਰਭਾਵਿਤ ਨਹੀਂ ਕਰ ਸਕਦੀ।4। ਗੁਰੂ ਦੇ ਉਪਦੇਸ਼ ਅਨੁਸਾਰ ਕਮਾਈ ਕਰਦਿਆਂ (ਉਸ ਨੇ) ਅਲੱਖ ਪ੍ਰਭੂ ਨੂੰ ਲਖ ਲਿਆ ਹੈ।5। ਗੁਰਮੁਖ ਜੀਵਨ-ਮੁਕਤ ਹੈ (ਕਿਉਂਕਿ ਉਸ ਨੇ) ਆਪਾ-ਭਾਵ ਗੰਵਾ ਦਿੱਤਾ ਹੈ।6।

੪

ਗੁਰਮੁਖ ਆਪਾ-ਭਾਵ ਗੰਵਾ ਕੇ ਆਪਣੇ ਆਪ ਨੂੰ ਨਹੀਂ ਗਿਣਾਉਂਦਾ ਹੈ।1। (ਉਹ) ਦ੍ਵੈਤ ਭਾਵ ਮਿਟਾ ਕੇ ਇਕ ਪ੍ਰਭੂ ਦੀ ਆਰਾਧਨਾ ਕਰਦਾ ਹੈ।2। ਗੁਰੂ ਨੂੰ ਪ੍ਰਭੂ ਦਾ ਰੂਪ ਜਾਣ ਕੇ (ਉਸ ਦੇ) ਸ਼ਬਦ ਨੂੰ ਕਮਾਉਂਦਾ ਹੈ।3। ਸਾਧਸੰਗਤ ਵਿਚ ਚਲ ਕੇ ਜਾਂਦਾ ਅਤੇ ਸਿਰ ਝੁਕਾਉਂਦਾ ਹੈ।4। ਗੁਰਮੁਖ ਕਾਰ-ਸੇਵਾ ਕਰਕੇ (ਆਤਮਿਕ) ਸੁਖ ਫਲ ਪ੍ਰਾਪਤ ਕਰ ਲੈਂਦਾ ਹੈ।5। ਪ੍ਰੇਮ ਦਾ ਪਿਆਲਾ ਪੀ ਕੇ ਨ ਜਰੇ ਜਾ ਸਕਣ ਵਾਲੇ ਪਦਾਰਥ ਨੂੰ ਜਰ ਲੈਂਦਾ ਹੈ।6।

੫

(ਗੁਰਮੁਖ) ਅੰਮ੍ਰਿਤ ਵੇਲੇ ਉਠ ਕੇ ਜਾਗਦਾ ਅਤੇ (ਹੋਰਨਾਂ ਨੂੰ) ਜਗਾਉਂਦਾ ਹੈ।1। ਗੁਰਮੁਖ ਤੀਰਥਾਂ ਉਪਰ ਇਸ਼ਨਾਨ ਕਰਨ ਦੇ ਭਰਮ ਨੂੰ ਖ਼ਤਮ ਕਰਦਾ ਹੈ।2। ਗੁਰਮੁਖ (ਵਾਹਿਗੁਰੂ) ਮੰਤਰ ਨੂੰ ਸਿਮਰ ਕੇ ਜਾਪ ਜਪਦਾ ਅਤੇ ਜਪਾਉਂਦਾ ਹੈ।3। ਗੁਰਮੁਖ ਸਥਿਰ ਹੋ ਕੇ ਇਕਾਗਰ ਮਨ ਨਾਲ ਇਕ ਪ੍ਰਭੂ ਨੂੰ ਧਿਆਉਂਦਾ ਹੈ।4। (ਉਸ ਦੇ) ਮੱਥੇ ਉਤੇ ਲਾਲ ਟਿਕਾ ਚਿੰਨ੍ਹ ਵਜੋਂ ਸ਼ੋਭਦਾ ਹੈ।5। (ਉਹ) ਗੁਰ ਸਿੱਖਾਂ ਨੂੰ ਪੈਰੀਂ ਪੈਣਾ ਕਹਿ ਕੇ (ਉਨ੍ਹਾਂ ਨੂੰ) ਪੈਰੀਂ ਪਾਉਂਦਾ ਹੈ।6।

੬

(ਗੁਰਮੁਖ) ਗੁਰ-ਸਿੱਖ ਦੇ ਪੈਰੀਂ ਪੈ ਕੇ ਪੈਰ ਧੋਂਦਾ ਹੈ।1। ਅੰਮ੍ਰਿਤ ਰੂਪ ਬਾਣੀ ਨੂੰ ਚਖਦਾ ਹੈ (ਜਿਸ ਨਾਲ) ਮਨ ਵਸ ਵਿਚ ਆ ਜਾਂਦਾ ਹੈ।2। ਪਾਣੀ ਭਰਨ, ਪੱਖਾ ਝਲਣ, ਆਟਾ ਪੀਹਣ ਅਤੇ (ਲੋਹ ਹੇਠਾਂ) ਬਾਲਣ ਡਾਹੁਣ ਦੀ (ਸੇਵਾ ਕਰਦਾ ਹੈ)।3। ਗੁਰਬਾਣੀ ਨੂੰ ਸਿੱਖਾਂ ਤੋਂ ਸੁਣ ਕੇ ਲਿਖਦਾ ਅਤੇ ਲਿਖਾਉਂਦਾ ਹੈ।4। ਨਾਮ, ਦਾਨ ਅਤੇ ਇਸ਼ਨਾਨ ਆਦਿ ਕਰਮਾਂ ਨੂੰ ਕਮਾਉਂਦਾ ਹੈ।5। (ਉਹ) ਨਿਵ ਕੇ ਚਲਦਾ ਹੈ, ਮਿਠਾ ਬੋਲਦਾ ਹੈ ਅਤੇ ਘਾਲਣਾ ਕਰਕੇ ਖਾਂਦਾ ਖਵਾਉਂਦਾ ਹੈ।6।

੭

ਗੁਰਸਿੱਖਾਂ ਦਾ ਗੁਰਸਿੱਖਾਂ ਨਾਲ ਹੀ ਮੇਲ ਮਿਲਦਾ ਹੈ।1। (ਉਹ) ਪ੍ਰੇਮ-ਭਗਤੀ ਅਤੇ ਗੁਰਪੁਰਬ ਕਰਦੇ ਕਰਾਉਂਦੇ ਹਨ।2।

ਗੁਰਸਿਖ ਦੇਵੀ ਦੇਵ ਜਠੇਰੇ ਭਾਇਆ॥ (3)
ਗੁਰਸਿਖ ਮਾ ਪਿਉ ਵੀਰ ਕੁਟੰਬ ਸਬਾਇਆ॥ (4)
ਗੁਰਸਿਖ ਖੇਤੀ ਵਣਜੁ ਲਾਹਾ ਪਾਇਆ॥ (5)
ਹੰਸ ਵੰਸ ਗੁਰਸਿਖ ਗੁਰਸਿਖ ਜਾਇਆ ॥ (6)

੮

ਸਜਾ ਖਬਾ ਸਉਣੁ ਨ ਮੰਨਿ ਵਸਾਇਆ॥ (1)
ਨਾਰਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ॥ (2)
ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ॥ (3)
ਦੇਵੀ ਦੇਵ ਨ ਸੇਵਿ ਨ ਪੂਜ ਕਰਾਇਆ॥ (4)
ਭੰਭਲ ਭੂਸੇ ਖਾਇ ਨ ਮਨੁ ਭਰਮਾਇਆ॥ (5)
ਗੁਰਸਿਖ ਸਚਾ ਖੇਤੁ ਬੀਜ ਫਲਾਇਆ ॥ (6)

੯

ਕਿਰਤਿ ਵਿਰਤਿ ਮਨੁ ਧਰਮੁ ਸਚੁ ਦਿੜਾਇਆ॥ (1)
ਸਚੁ ਨਾਉ ਕਰਤਾਰ ਆਪੁ ਉਪਾਇਆ॥ (2)
ਸਤਿਗੁਰ ਪੁਰਖੁ ਦਇਆਲੁ ਦਇਆ ਕਰਿ ਆਇਆ॥ (3)
ਨਿਰੰਕਾਰ ਆਕਾਰੁ ਸਬਦੁ ਸੁਣਾਇਆ॥ (4)
ਸਾਧਸੰਗਤਿ ਸਚੁਖੰਡ ਥੇਹੁ ਵਸਾਇਆ॥ (5)
ਸਚਾ ਤਖਤੁ ਬਣਾਇ ਸਲਾਮੁ ਕਰਾਇਆ ॥ (6)

੧੦

ਗੁਰਸਿਖਾ ਗੁਰਸਿਖ ਸੇਵਾ ਲਾਇਆ॥ (1)
ਸਾਧਸੰਗਤਿ ਕਰਿ ਸੇਵ ਸੁਖ ਫਲੁ ਪਾਇਆ॥ (2)
ਤਪੜੁ ਝਾੜਿ ਵਿਛਾਇ ਧੂੜੀ ਨਾਇਆ॥ (3)
ਕੋਰੇ ਮਟ ਅਣਾਇ ਨੀਰੁ ਭਰਾਇਆ॥ (4)
ਆਣਿ ਮਹਾ ਪਰਸਾਦੁ ਵੰਡਿ ਖੁਆਇਆ ॥ (5)

੧੧

ਹੋਇ ਬਿਰਖ ਸੰਸਾਰੁ ਸਿਰ ਤਲਵਾਇਆ॥ (1)
ਨਿਹਚਲੁ ਹੋਇ ਨਿਵਾਸੁ ਸੀਸੁ ਨਿਵਾਇਆ॥ (2)
ਹੋਇ ਸੁਫਲ ਫਲੁ ਸਫਲੁ ਵਟ ਸੁਹਾਇਆ॥ (3)
ਸਿਰਿ ਕਰਵਤੁ ਧਰਾਇ ਜਹਾਜੁ ਬਣਾਇਆ॥ (4)
ਪਾਣੀ ਦੇ ਸਿਰਿ ਵਾਟ ਰਾਹੁ ਚਲਾਇਆ॥ (5)

(ਉਨ੍ਹਾਂ ਨੂੰ) ਗੁਰ-ਸਿੱਖ ਹੀ ਦੇਵੀ ਦੇਵਤਿਆਂ ਅਤੇ ਵਡੇਰਿਆਂ ਵਰਗੇ ਲਗਦੇ ਹਨ।3। (ਉਨ੍ਹਾਂ ਲਈ) ਗੁਰ-ਸਿੱਖ ਹੀ ਮਾਤਾ, ਪਿਤਾ, ਭਰਾ ਅਤੇ ਸਾਰਾ ਪਰਿਵਾਰ ਹਨ।4। ਗੁਰ-ਸਿੱਖਾਂ ਨੂੰ ਹੀ ਖੇਤੀ ਅਤੇ ਵਣਜ ਵਪਾਰ ਸਮਝ ਕੇ ਨਫ਼ਾ ਕਮਾਉਂਦੇ ਹਨ।5। ਗੁਰਸਿੱਖਾਂ ਦੇ ਜਨਮੇ ਹੰਸ-ਵੰਸ਼ ਵਾਂਗ (ਪੂਰੇ) ਗੁਰਸਿੱਖ ਹਨ।6।

੮

(ਗੁਰਸਿੱਖ) ਮਾੜਾ ਚੰਗਾ ਸ਼ਗਨ (*ਸਉਣ*) ਮਨ ਵਿਚ ਨਹੀਂ ਵਸਾਉਂਦੇ।1। ਇਸਤਰੀ ਜਾਂ ਪੁਰਸ਼ ਨੂੰ ਵੇਖ ਕੇ ਪੈਰ ਪਿਛੇ ਨਹੀਂ ਹਟਾਉਂਦੇ (ਅਰਥਾਤ ਸ਼ਗਨ ਕੁਸ਼ਗਨ ਨਹੀਂ ਵਿਚਾਰਦੇ।)।2। ਬੋਲ ਕੁਬੋਲ ਦਾ ਵਿਚਾਰ ਨਹੀਂ ਕਰਦੇ, ਨ ਹੀ ਛਿਕਾਂ ਨੂੰ (ਮਾੜਾ) ਮੰਨਦੇ ਹਨ।3। ਨ ਦੇਵੀ ਦੇਵਤਿਆਂ ਨੂੰ ਸੇਵਦੇ ਹਨ, ਨ ਹੀ ਪੂਜਾ ਕਰਦੇ ਹਨ।4। (ਪ੍ਰਭੂ ਤੋਂ ਬਿਨਾ ਕਿਸੇ ਹੋਰ ਨੂੰ) ਮੰਨ ਕੇ ਮਨ ਨੂੰ ਭੰਭਲ ਭੂਸਿਆਂ ਵਿਚ ਨਹੀਂ ਭਟਕਾਉਂਦੇ।5। ਗੁਰਸਿੱਖ (ਸਿੱਖੀ ਦਾ) ਸੱਚਾ ਖੇਤ ਬੀਜ ਕੇ ਖੇਤ ਫਲਾਉਂਦੇ ਹਨ।6।

੯

(ਗੁਰਸਿੱਖ) ਧਰਮ ਦੀ ਕਿਰਤ ਕਰਦੇ ਹਨ ਅਤੇ ਮਨ ਵਿਚ ਸੱਚੇ ਨਾਮ ਨੂੰ ਦ੍ਰਿੜ੍ਹ ਕਰਦੇ ਹਨ।1। (ਉਹ ਜਾਣਦੇ ਹਨ ਕਿ) ਸੱਚਾ ਨਾਮ ਪਰਮਾਤਮਾ ਨੇ ਆਪ ਪੈਦਾ ਕੀਤਾ ਹੈ।2। (ਪ੍ਰਭੂ ਆਪ ਹੀ) ਦਇਆ ਕਰਕੇ ਸਤਿਗੁਰੂ ਪੁਰਖ ਦਾ ਦਿਆਲੂ ਰੂਪ ਧਾਰ ਕੇ ਆਇਆ ਹੈ।3। ਨਿਰਾਕਾਰ (ਪਰਮਾਤਮਾ ਨੇ ਸਤਿਗੁਰੂ ਦੇ ਰੂਪ ਵਿਚ) ਆਕਾਰ ਧਾਰਨ ਕਰਕੇ ਸ਼ਬਦ ਸੁਣਾਇਆ ਹੈ।4। ਸਾਧਸੰਗਤ ਰੂਪ ਸੱਚਖੰਡ ਦਾ ਸਥਾਨ/ਨਗਰ ਵਸਾਇਆ ਹੈ।5। ਸੱਚਾ ਤਖ਼ਤ ਬਣਾ ਕੇ (ਸਭ ਤੋਂ) ਪ੍ਰਣਾਮ ਕਰਵਾਇਆ ਹੈ।6।

੧੦

ਗੁਰਸਿੱਖ (ਆਪਣੇ ਆਪ ਨੂੰ) ਗੁਰਸਿੱਖਾਂ ਦੀ ਸੇਵਾ ਵਿਚ ਲਗਾਉਂਦੇ ਹਨ।1। ਸਾਧ-ਸੰਗਤ ਦੀ ਸੇਵਾ ਕਰਕੇ (ਆਤਮਿਕ) ਸੁਖ ਦਾ ਫਲ ਪਾਉਂਦੇ ਹਨ।2। ਤਪੜਾਂ ਨੂੰ ਝਾੜ ਕੇ ਵਿਛਾਉਂਦੇ ਹਨ ਅਤੇ ਚਰਣ ਧੂੜ ਵਿਚ ਇਸ਼ਨਾਨ ਕਰਦੇ ਹਨ।3। ਕੋਰੇ ਮਟ ਲਿਆ ਕੇ ਜਲ ਨਾਲ ਭਰਦੇ ਹਨ।4। ਮਹਾਂ ਪ੍ਰਸਾਦ (ਕੜਾਹ ਪ੍ਰਸਾਦ) ਲਿਆ ਕੇ ਵੰਡ ਕੇ ਛਕਾਉਂਦੇ ਹਨ।5।

੧੧

ਸੰਸਾਰ ਵਿਚ ਬ੍ਰਿਛ ਸਿਰ ਨੀਵਾਂ ਕਰਕੇ ਪੈਦਾ ਹੁੰਦਾ ਹੈ।1। ਸਿਰ ਨਿਵਾ ਕੇ ਸਥਿਰਤਾ ਪੂਰਵਕ ਖੜੋਂਦਾ ਹੈ।2। ਫਲ ਯੁਕਤ ਹੋਣ ਤੇ ਵਟੇ ਸਹਾਰਦਾ ਹੋਇਆ ਫਲ ਦਿੰਦਾ ਹੈ।3। ਸਿਰ ਉਪਰ ਆਰਾ ਧਰਵਾ ਕੇ ਜਹਾਜ਼ ਬਣਵਾਉਂਦਾ ਹੈ।4। ਪਾਣੀ ਦੇ ਉਪਰ ਰਸਤਾ ਬਣਾ ਕੇ ਰਾਹੋ ਰਾਹ ਚਲਦਾ ਜਾਂਦਾ ਹੈ।5।

ਸਿਰਿ ਕਰਵਤੁ ਧਰਾਇ ਸੀਸ ਚੜ੍ਹਾਇਆ ॥ (6)

੧੨

ਲੋਹੇ ਤਛਿ ਤਛਾਇ ਲੋਹਿ ਜੜਾਇਆ॥ (1)
ਲੋਹਾ ਸੀਸੁ ਚੜਾਇ ਨੀਰਿ ਤਰਾਇਆ॥ (2)
ਆਪਨੜਾ ਪੁਤੁ ਪਾਲਿ ਨ ਨੀਰਿ ਡੁਬਾਇਆ॥ (3)
ਅਗਰੈ ਡੋਬੈ ਜਾਣਿ ਡੋਬਿ ਤਰਾਇਆ॥ (4)
ਗੁਣ ਕੀਤੇ ਗੁਣ ਹੋਇ ਜਗੁ ਪਤੀਆਇਆ॥ (5)
ਅਵਗੁਣ ਸਹਿ ਗੁਣ ਕਰੈ ਘੋਲਿ ਘੁਮਾਇਆ ॥(6)

੧੩

ਮੰਨੈ ਸਤਿਗੁਰ ਹੁਕਮੁ ਹੁਕਮਿ ਮਨਾਇਆ॥ (1)
ਭਾਣਾ ਮੰਨੈ ਹੁਕਮਿ ਗੁਰ ਫੁਰਮਾਇਆ॥ (2)
ਪਿਰਮ ਪਿਆਲਾ ਪੀਵਿ ਅਲਖੁ ਲਖਾਇਆ॥ (3)
ਗੁਰਮੁਖਿ ਅਲਖੁ ਲਖਾਇ ਨ ਅਲਖੁ ਲਖਾਇਆ॥ (4)
ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ॥ (5)
ਗੁਰਮੁਖਿ ਸੁਖ ਫਲੁ ਪਾਇ ਬੀਜ ਫਲਾਇਆ ॥ (6)

੧੪

ਸਤਿਗੁਰ ਦਰਸਨੁ ਦੇਖਿ ਧਿਆਨੁ ਧਰਾਇਆ॥ (1)
ਸਤਿਗੁਰ ਸਬਦੁ ਵੀਚਾਰਿ ਗਿਆਨੁ ਕਮਾਇਆ॥ (2)
ਚਰਣ ਕਵਲ ਗੁਰ ਮੰਤੁ ਚਿਤਿ ਵਸਾਇਆ॥ (3)
ਸਤਿਗੁਰ ਸੇਵ ਕਮਾਇ ਸੇਵ ਕਰਾਇਆ॥ (4)
ਗੁਰ ਚੇਲਾ ਪਰਚਾਇ ਜਗੁ ਪਰਚਾਇਆ॥ (5)
ਗੁਰਮੁਖਿ ਪੰਥੁ ਚਲਾਇ ਨਿਜ ਘਰਿ ਛਾਇਆ ॥ (6)

੧੫

ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ॥ (1)
ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ॥ (2)
ਥੋੜਾ ਪਾਣੀ ਅੰਨੁ ਖਾਇ ਪੀਆਇਆ॥ (3)
ਥੋੜਾ ਬੋਲਣ ਬੋਲਿ ਨ ਝਖਿ ਝਖਾਇਆ॥ (4)
ਥੋੜੀ ਰਾਤੀ ਨੀਦ ਨ ਮੋਹਿ ਫਹਾਇਆ॥ (5)
ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ ॥ (6)

ਸਿਰ ਉਪਰ (ਲੋਹੇ ਦੇ) ਆਰੇ ਨੂੰ ਚੜ੍ਹਾ ਕੇ (ਫਿਰ ਲੋਹੇ ਨੂੰ ਜਹਾਜ਼ ਰਾਹੀਂ) ਸਿਰ ਉਪਰ ਧਾਰਨ ਕਰਦਾ ਹੈ।6। (ਇਹੀ ਗੁਰਸਿੱਖ ਦੀ ਕਰਨੀ ਹੈ)।

੧੨

(ਬ੍ਰਿਛ ਨੂੰ) ਲੋਹੇ ਦੇ ਸੰਦਾਂ ਨਾਲ ਕਟ ਵਢ ਕੇ (ਬੇੜਾ ਬਣਾਉਣ ਲਈ) ਲੋਹੇ ਨਾਲ ਹੀ ਜੜ੍ਹ ਦਿੰਦੇ ਹਨ।1। (ਉਹ ਬੇੜਾ) ਲੋਹੇ ਨੂੰ ਸਿਰ ਉਪਰ ਚੜ੍ਹਾ ਕੇ ਜਲ ਤੋਂ ਤਾਰਦਾ ਹੈ।2। ਆਪਣੇ ਪੁੱਤਰ ਵਾਂਗ ਪਾਲ ਕੇ ਪਾਣੀ ਵਿਚ ਡੋਬਦਾ ਨਹੀਂ ਹੈ।3। ਅਗਰ ਚੰਦਨ ਨੂੰ ਜਾਣ-ਬੁਝ ਕੇ ਡੋਬਦਾ ਹੈ (ਇਸ ਤਰ੍ਹਾਂ ਪ੍ਰਕਾਰ ਅੰਤਰ ਨਾਲ ਉਸ ਨੂੰ) ਡੋਬ ਕੇ ਤਾਰਦਾ ਹੈ (ਅਰਥਾਤ ਮੁੱਲਵਾਨ ਬਣਾਉਂਦਾ ਹੈ)।4। ਗੁਣ ਕਰਨ ਨਾਲ ਹੀ ਗੁਣ ਹੁੰਦਾ ਹੈ, (ਇਸ ਨਾਲ ਸਾਰਾ) ਜਗਤ ਪਤੀਜਦਾ ਹੈ।5। (ਪਰ) ਔਗੁਣ ਸਹਿਨ ਕਰਕੇ (ਜੋ) ਗੁਣ ਕਰਦਾ ਹੈ, (ਉਸ ਤੋਂ ਅਸੀਂ) ਬਲਿਹਾਰ ਜਾਂਦੇ ਹਾਂ।6।

੧੩

(ਜੋ) ਸਤਿਗੁਰੂ ਦਾ ਹੁਕਮ ਮੰਨਦਾ ਹੈ, (ਉਹ ਜਗਤ ਤੋਂ) ਆਪਣਾ ਹੁਕਮ ਮੰਨਵਾਉਂਦਾ ਹੈ।1। ਸਤਿਗੁਰੂ ਨੇ ਫਰਮਾਇਆ ਹੈ ਕਿ ਭਾਣਾ ਮੰਨਣਾ ਹੀ ਹੁਕਮ ਹੈ।2। (ਉਹ) ਪ੍ਰੇਮ ਦਾ ਪਿਆਲਾ ਪੀ ਕੇ ਅਲੱਖ ਨੂੰ ਲਖ ਲੈਂਦੇ ਹਨ।3। ਗੁਰਮੁਖ ਅਲਖ ਨੂੰ ਲਖ ਕੇ ਵੀ (ਦਾਵਾ ਨਹੀਂ ਕਰਦੇ ਕਿ ਅਸੀਂ) ਅਲਖ ਨੂੰ ਲਖ ਲਿਆ ਹੈ।4। (ਗੁਰਮੁਖ) ਆਪਾ-ਭਾਵ ਗੰਵਾ ਕੇ ਵੀ ਆਪਣੇ ਆਪ ਨੂੰ ਪ੍ਰਗਟ ਨਹੀਂ ਕਰਦੇ।5। ਗੁਰਮੁਖ (ਨਾਮ ਦਾ) ਬੀਜ ਫਲਾ ਕੇ (ਆਤਮਿਕ) ਸੁਖ ਰੂਪ ਫਲ ਪਾਉਂਦੇ ਹਨ।6।

੧੪

(ਗੁਰਸਿੱਖ) ਸਤਿਗੁਰੂ ਦਾ ਦਰਸ਼ਨ ਵੇਖ ਕੇ (ਮਨ ਵਿਚ) ਧਿਆਨ ਧਰਦਾ ਹੈ।1। ਸਤਿਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਗਿਆਨ ਨੂੰ ਕਮਾਉਂਦਾ ਹੈ।2। ਗੁਰੂ ਦੇ ਚਰਣ ਕਮਲ ਅਤੇ ਮੰਤਰ ਨੂੰ ਚਿਤ ਵਿਚ ਵਸਾਉਂਦਾ ਹੈ।3। ਸਤਿਗੁਰੂ ਦੀ ਸੇਵਾ ਕਰਕੇ (ਆਪਣੀ) ਸੇਵਾ ਕਰਾਉਂਦਾ ਹੈ।4। ਚੇਲਾ ਗੁਰੂ ਨੂੰ ਪ੍ਰੇਮ ਕਰਦਾ ਹੈ ਅਤੇ ਜਗਤ (ਉਸ ਨੂੰ) ਪਿਆਰਦਾ ਹੈ।5। ਗੁਰਮੁਖ ਦੇ ਮਾਰਗ ਉਪਰ ਚਲਣ ਵਾਲਾ ਆਪਣੇ ਵਾਸਤਵਿਕ ਘਰ ਵਿਚ ਸਥਿਤ ਹੁੰਦਾ ਹੈ।6।

੧੫

ਗੁਰਸਿੱਖਾਂ ਨੂੰ ਗੁਰੂ ਨੇ ਜੋਗ ਦੀ ਜੁਗਤ ਸਮਝਾਈ ਹੈ।1। ਆਸਾ ਵਿਚ ਨਿਰਾਸ ਰਹਿ ਕੇ ਨਿਰਾਸਤਾ ਵਿਚ ਹੀ (ਸਮਾਂ) ਬਤੀਤ ਕਰਦੇ ਹਨ।2। ਥੋੜਾ ਅੰਨ ਖਾਂਦੇ ਅਤੇ ਥੋੜਾ ਪਾਣੀ ਪੀਂਦੇ ਹਨ।3। ਥੋੜਾ ਬੋਲ ਬੋਲਦੇ ਹਨ, (ਵਾਧੂ) ਝੱਖਾਂ ਨਹੀਂ ਮਾਰਦੇ।4। ਰਾਤ ਨੂੰ ਥੋੜੀ ਨੀਂਦਰ ਕਰਦੇ ਹਨ ਅਤੇ (ਉਹ) ਮੋਹ ਵਿਚ ਫਸਾਉਂਦੇ ਨਹੀਂ ਹਨ।5। ਸੁਪਨੇ (*ਸੁਹਣੇ*) ਵਿਚ ਜਾ ਕੇ ਵੀ ਲੋਭ ਵਿਚ ਲੁਭਾਇਮਾਨ ਨਹੀਂ ਹੁੰਦੇ।6।

੧੬

ਮੁੰਦ੍ਰਾ ਗੁਰ ਉਪਦੇਸੁ ਮੰਤ੍ਰ ਸੁਣਾਇਆ॥ (1)
ਖਿੰਥਾ ਖਿਮਾ ਸਿਵਾਇ ਝੋਲੀ ਪਤਿ ਮਾਇਆ॥ (2)
ਪੈਰੀ ਪੈ ਪਾਖਾਕ ਬਿਭੂਤ ਬਣਾਇਆ॥ (3)
ਪਿਰਮ ਪਿਆਲਾ ਪਤ ਭੋਜਨੁ ਭਾਇਆ॥ (4)
ਡੰਡਾ ਗਿਆਨ ਵਿਚਾਰੁ ਦੂਤ ਸਧਾਇਆ॥(5)
ਸਹਜ ਗੁਫਾ ਸਤਿਸੰਗੁ ਸਮਾਧਿ ਸਮਾਇਆ ॥ (6)

੧੭

ਸਿੰਙੀ ਸੁਰਤਿ ਵਿਸੇਖੁ ਸਬਦੁ ਵਜਾਇਆ॥ (1)
ਗੁਰਮੁਖਿ ਆਈ ਪੰਥੁ ਨਿਜ ਘਰੁ ਪਾਇਆ॥ (2)
ਆਦਿ ਪੁਰਖੁ ਆਦੇਸੁ ਅਲਖੁ ਲਖਾਇਆ॥ (3)
ਗੁਰ ਚੇਲੇ ਰਹਰਾਸਿ ਮਨੁ ਪਰਚਾਇਆ॥ (4)
ਵੀਹ ਇਕੀਹ ਚੜਾਇ ਸਬਦੁ ਮਿਲਾਇਆ ॥ (5)

੧੮

ਗੁਰ ਸਿਖ ਸੁਣਿ ਗੁਰਸਿਖ ਸਿਖੁ ਸਦਾਇਆ॥ (1)
ਗੁਰਸਿਖੀ ਗੁਰਸਿਖ ਸਿਖ ਸੁਣਾਇਆ॥ (2)
ਗੁਰ ਸਿਖ ਸੁਣਿ ਕਰਿ ਭਾਉ ਮੰਨਿ ਵਸਾਇਆ॥ (3)
ਗੁਰਸਿਖਾ ਗੁਰ ਸਿਖ ਗੁਰਸਿਖ ਭਾਇਆ॥ (4)
ਗੁਰ ਸਿਖ ਗੁਰਸਿਖ ਸੰਗੁ ਮੇਲਿ ਮਿਲਾਇਆ॥ (5)
ਚਉਪੜਿ ਸੋਲਹ ਸਾਰ ਜੁਗ ਜਿਣਿ ਆਇਆ ॥ (6)

੧੯

ਸਤਰੰਜ ਬਾਜੀ ਖੇਲੁ ਬਿਸਾਤਿ ਬਣਾਇਆ॥ (1)
ਹਾਥੀ ਘੋੜੇ ਰਥ ਪਿਆਦੇ ਆਇਆ॥ (2)
ਹੁਇ ਪਤਿਸਾਹੁ ਵਜੀਰ ਦੁਇ ਦਲ ਛਾਇਆ॥ (3)
ਹੋਇ ਗਡਾਵਡਿ ਜੋਧ ਜੁਧੁ ਮਚਾਇਆ॥ (4)
ਗੁਰਮੁਖਿ ਚਾਲ ਚਲਾਇ ਹਾਲ ਪੁਜਾਇਆ॥ (5)
ਪਾਇਕ ਹੋਇ ਵਜੀਰੁ ਗੁਰਿ ਪਹੁਚਾਇਆ ॥ (6)

੨੦

ਭੈ ਵਿਚਿ ਨਿਮਣਿ ਨਿਮਿ ਭੈ ਵਿਚਿ ਜਾਇਆ॥ (1)

੧੬

ਗੁਰੂ ਨੇ (ਜੋ) ਉਪਦੇਸ਼ ਰੂਪ ਮੰਤਰ ਸੁਣਾਇਆ ਹੈ, (ਉਹ ਗੁਰਸਿੱਖਾਂ ਲਈ) ਮੁੰਦ੍ਰਾ ਹਨ।1। ਖਿਮਾ ਦੀ ਕਫ਼ਨੀ ਸਿਵਾਈ ਹੈ ਅਤੇ ਮਾਇਆ ਵਿਚ ਪ੍ਰਤਿਸ਼ਠਾ ਦਾ ਬਣਿਆ ਰਹਿਣਾ ਹੀ ਝੋਲੀ ਹੈ।2। ਪੈਰਾਂ ਵਿਚ ਪੈ ਕੇ ਚਰਣ ਧੂੜ ਬਣਨਾ ਹੀ ਵਿਭੂਤੀ ਹੈ।3। ਪ੍ਰੇਮ ਦਾ ਪਿਆਲਾ ਹੀ ਤੂੰਬਾ (*ਪਤ*) ਹੈ ਅਤੇ (ਪ੍ਰਭੂ ਵਿਚ) ਵਿਸ਼ਵਾਸ (*ਭਾਇਆ*) ਹੀ ਭੋਜਨ ਹੈ।4। ਗਿਆਨ ਦਾ ਵਿਚਾਰ ਮਾਨੋ ਡੰਡਾ ਹੈ (ਜੋ ਕਾਮ ਆਦਿਕ) ਵਿਕਾਰਾਂ (*ਦੂਤ*) ਨੂੰ ਵਸ ਵਿਚ ਰਖਦਾ ਹੈ।5। ਸਹਿਜ ਸਥਿਤੀ ਮਾਨੋ ਗੁਫਾ ਹੈ ਅਤੇ ਸਤਿਸੰਗ ਮਾਨੋ ਸਮਾਧੀ ਵਿਚ ਸਥਿਤ ਹੋਣਾ ਹੈ।6।

੧੭

ਸ਼ਬਦ ਵਿਚ ਸੁਰਤਿ ਵਿਸ਼ੇਸ਼ ਰੂਪ ਵਿਚ (ਟਿਕਾਣਾਂ ਹੀ ਗੁਰਸਿੱਖਾਂ ਲਈ ਮਾਨੋ) ਸਿੰਗੀ ਦਾ ਵਜਾਉਣਾ ਹੈ।1। ਗੁਰਮੁਖਾਂ (ਦਾ ਮੇਲ ਹੀ) ਮਾਨੋ ਆਈ ਪੰਥ ਹੈ ਅਤੇ (ਉਹ) ਅੰਦਰ ਹੀ ਈਸ਼ਵਰ ਨੂੰ ਲਭਦੇ ਹਨ।2। ਆਦਿ ਪੁਰਸ਼ ਨੂੰ ਆਦੇਸ਼ ਕਰਨ ਵਿਚ ਹੀ ਅਲਖ ਨੂੰ ਲਖ ਲੈਂਦੇ ਹਨ।3। ਗੁਰੂ ਦੁਆਰਾ ਚੇਲੇ ਦੇ ਮਨ ਨੂੰ ਪਰਚਾਉਣਾ ਮਾਨੋ 'ਰਹਿਰਾਸ' ਹੈ।4। (ਗੁਰੂ ਚੇਲੇ ਨੂੰ) ਸੰਸਾਰ ਅਤੇ ਤੁਰੀਆ ਅਵਸਥਾ ਤੋਂ ਲੰਘਾ ਕੇ ਸ਼ਬਦ ਨਾਲ ਮਿਲਾ ਦਿੰਦਾ ਹੈ।5।

੧੮

ਗੁਰੂ ਦੀ ਸਿਖਿਆ ਸੁਣ ਕੇ ਗੁਰੂ ਦੇ ਸਿੱਖ (ਆਪਣੇ ਆਪ ਨੂੰ) ਸਿੱਖ ਅਖਵਾਉਂਦਾ ਹੈ।1। ਗੁਰ-ਸਿੱਖੀ ਨੂੰ ਗੁਰ ਪਾਸੋਂ ਸਿੱਖ ਕੇ (ਹੋਰਨਾਂ) ਸਿੱਖਾਂ ਨੂੰ ਸੁਣਾਉਂਦਾ ਹੈ।2। ਗੁਰ ਸਿੱਖ ਨੇ (ਗੁਰੂ ਦੀ) ਸਿਖਿਆ ਸੁਣ ਕੇ ਪ੍ਰੇਮ ਨੂੰ ਮਨ ਵਿਚ ਵਸਾਉਂਦਾ ਹੈ।3। ਗੁਰ ਸਿੱਖ ਨੂੰ ਗੁਰੂ ਦੀ ਸਿਖਿਆ ਅਤੇ ਗੁਰਸਿੱਖ ਚੰਗੇ ਲਗਦੇ ਹਨ।4। ਗੁਰ ਸਿੱਖ ਗੁਰਸਿੱਖਾਂ ਨਾਲ ਆਪਣਾ ਸੰਪਰਕ ਕਾਇਮ ਕਰਦਾ ਹੈ।5। ਸੋਲ੍ਹਾ ਨਰਦਾਂ (*ਸਾਰ*) ਵਾਲੀ ਚੌਪੜ ਵਰਗੇ ਜਗਤ (*ਜੁਗ*) ਨੂੰ ਜਿਤ ਕੇ ਆਉਂਦਾ ਹੈ।6।

੧੯

(ਪ੍ਰਭੂ ਨੇ ਜਗਤ ਦੇ ਰੂਪ ਵਿਚ) ਸ਼ਤਰੰਜ ਦੀ ਬਾਜ਼ੀ ਦੀ ਖੇਡ ਦਾ ਕਪੜਾ ਬਣਾਇਆ ਹੈ।1। (ਉਸ ਵਿਚ) ਹਾਥੀ, ਘੋੜੇ, ਰਥ ਅਤੇ ਪਿਆਦੇ ਆਏ ਹਨ।2। ਪਾਤਿਸ਼ਾਹ ਅਤੇ ਵਜ਼ੀਰ ਦੇ ਦੋ ਦਲ ਸਜ ਰਹੇ ਹਨ।3। ਜੋਧਿਆਂ ਨੇ ਆਪਸ ਵਿਚ ਖਹਿ ਕੇ ਖੂਬ ਯੁੱਧ ਮਚਾਇਆ ਹੈ।4। ਗੁਰਮੁਖਾਂ ਨੇ (ਖੇਡ ਦੀ) ਚਾਲ ਚਲ ਕੇ ਵਰਤਮਾਨ ਜਨਮ (*ਹਾਲ*) ਨੂੰ ਸਿਰੇ ਲਗਾਇਆ ਹੈ।5। ਪਿਆਦਾ (*ਪਾਇਕ*) ਵਜ਼ੀਰ ਹੋ ਜਾਂਦਾ ਹੈ (ਇਸ ਤਰ੍ਹਾਂ) ਗੁਰੂ (ਸਿੱਖ ਨੂੰ ਆਪਣੇ ਵਾਸਤਵਿਕ) ਘਰ ਵਿਚ ਪਹੁੰਚਾ ਦਿੰਦਾ ਹੈ।6।

੨੦

(ਪਰਮਾਤਮਾ ਦੇ) ਭੈ ਵਿਚ (ਮਨੁੱਖ) ਗਰਭ ਵਿਚ ਸਥਿਤ ਹੁੰਦਾ ਹੈ ਅਤੇ ਭੈ ਵਿਚ ਹੀ ਜਨਮ ਲੈਂਦਾ ਹੈ।1।

ਭੈ ਵਿਚਿ ਗੁਰਮੁਖਿ ਪੰਥਿ ਸਰਣੀ ਆਇਆ॥ (2)
ਭੈ ਵਿਚਿ ਸੰਗਤਿ ਸਾਧ ਸਬਦੁ ਕਮਾਇਆ॥ (3)
ਭੈ ਵਿਚਿ ਜੀਵਨੁ ਮੁਕਤਿ ਭਾਣਾ ਭਾਇਆ॥ (4)
ਭੈ ਵਿਚਿ ਜਨਮੁ ਸਵਾਰਿ ਸਹਜਿ ਸਮਾਇਆ॥ (5)
ਭੈ ਵਿਚਿ ਨਿਜ ਘਰਿ ਜਾਇ ਪੂਰਾ ਪਾਇਆ ॥ (6)

੨੧

ਗੁਰ ਪਰਮੇਸਰੁ ਜਾਨਿ ਸਰਣੀ ਆਇਆ॥ (1)
ਗੁਰ ਚਰਣੀ ਚਿਤੁ ਲਾਇ ਨ ਚਲੈ ਚਲਾਇਆ॥ (2)
ਗੁਰਮਤਿ ਨਿਹਚਲੁ ਹੋਇ ਨਿਜੁ ਪਦੁ ਪਾਇਆ॥ (3)
ਗੁਰਮੁਖਿ ਕਾਰ ਕਮਾਇ ਭਾਣਾ ਭਾਇਆ॥ (4)
ਗੁਰਮੁਖਿ ਆਪੁ ਗਵਾਇ ਸਚਿ ਸਮਾਇਆ॥ (5)
ਸਫਲੁ ਜਨਮੁ ਜਗਿ ਆਇ ਜਗਤੁ ਤਰਾਇਆ ॥ (6)

## ਵਾਰ ੨੧

### ਪਉੜੀ ੧

ਪਾਤਿਸਾਹਾ ਪਾਤਿਸਾਹੁ ਸਤਿ ਸੁਹਾਣੀਐ॥ (1)
ਵਡਾ ਬੇਪਰਵਾਹਿ ਅੰਤੁ ਨ ਜਾਣੀਐ॥ (2)
ਲਉਬਾਲੀ ਦਰਗਾਹ ਆਖਿ ਵਖਾਣੀਐ॥ (3)
ਕੁਦਰਤ ਅਗਮੁ ਅਥਾਹੁ ਚੋਜ ਵਿਡਾਣੀਐ॥ (4)
ਸਚੀ ਸਿਫਤਿ ਸਲਾਹ ਅਕਥ ਕਹਾਣੀਐ॥ (5)
ਸਤਿਗੁਰ ਸਚੇ ਵਾਹੁ ਸਦ ਕੁਰਬਾਣੀਐ ॥(6)

੨

ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ॥ (1)
ਨਾਰਦ ਸਾਰਦ ਸੇਸ ਕੀਰਤਿ ਗਾਇਦੇ॥ (2)
ਗਣ ਗੰਧਰਬ ਗਣੇਸ ਨਾਦ ਵਜਾਇਦੇ॥ (3)
ਛਿਅ ਦਰਸਨ ਕਰਿ ਵੇਸ ਸਾਂਗ ਬਣਾਇਦੇ॥ (4)
ਗੁਰ ਚੇਲੇ ਉਪਦੇਸ ਕਰਮ ਕਮਾਇਦੇ॥ (5)
ਆਦਿ ਪੁਰਖੁ ਆਦੇਸੁ ਪਾਰੁ ਨ ਪਾਇਦੇ ॥(6)

੩

ਪੀਰ ਪੈਕੰਬਰ ਹੋਇ ਕਰਦੇ ਬੰਦਗੀ॥ (1)
ਸੇਖ ਮਸਾਇਕ ਹੋਇ ਕਰਿ ਮੁਹਛੰਦਗੀ॥ (2)
ਗਉਸ ਕੁਤਬ ਕਈ ਲੋਇ ਦਰ ਬਖਸੰਦਗੀ॥ (3)

ਭੈ ਵਿਚ ਹੀ ਗੁਰਮੁਖ ਦੇ ਮਾਰਗ ਉਪਰ ਚਲ ਕੇ (ਗੁਰੂ ਦੀ) ਸ਼ਰਣ ਵਿਚ ਆਉਂਦਾ ਹੈ।2। ਭੈ ਵਿਚ ਹੀ ਸਾਧ ਸੰਗਤ ਵਿਚ ਜਾ ਕੇ ਸ਼ਬਦ ਦੀ ਕਮਾਈ ਕਰਦਾ ਹੈ।3। ਭੈ ਵਿਚ ਹੀ ਭਾਣੇ ਨੂੰ ਮੰਨਣ ਨਾਲ ਜੀਵਨ ਮੁਕਤ ਹੁੰਦਾ ਹੈ।4। ਭੈ ਵਿਚ ਹੀ (ਮਨੁੱਖ) ਜਨਮ ਨੂੰ ਸੰਵਾਰ ਕੇ ਸਹਿਜ ਅਵਸਥਾ ਵਿਚ ਸਮਾਉਂਦਾ ਹੈ।5। ਭੈ ਵਿਚ ਹੀ ਆਪਣੇ ਵਾਸਤਵਿਕ ਘਰ ਵਿਚ ਜਾ ਕੇ ਪੂਰੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ।6।

੨੧

(ਜੋ) ਗੁਰੂ ਨੂੰ ਪਰਮੇਸ਼ੁਰ ਰੂਪ ਸਮਝ ਕੇ ਸ਼ਰਣ ਵਿਚ ਆਉਂਦਾ ਹੈ।1। ਗੁਰੂ ਦੇ ਚਰਣਾਂ ਵਿਚ ਚਿਤ ਲਗਾ ਕੇ (ਕਿਸੇ ਦੁਆਰਾ) ਚਲਾਏ ਜਾਣ ਤੇ ਵੀ ਵਿਚਲਿਤ ਨਹੀਂ ਹੁੰਦਾ।2। ਗੁਰਮਤਿ ਵਿਚ ਸਥਿਰ ਹੋ ਕੇ ਨਿਜ-ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।3। ਗੁਰਮੁਖਾਂ ਵਾਲੀ ਕਾਰ ਕਰਕੇ ਭਾਣੇ ਨੂੰ ਮੰਨਦਾ ਹੈ।4। ਗੁਰਮੁਖ ਹੋ ਕੇ ਆਪਾ ਭਾਵ ਗੰਵਾਉਂਦਾ ਹੈ ਅਤੇ ਸਤਿ ਸਰੂਪ ਵਿਚ ਸਮਾ ਜਾਂਦਾ ਹੈ।5। (ਉਸ ਦਾ) ਸੰਸਾਰ ਵਿਚ ਜਨਮ ਲੈਣਾ ਸਫਲ ਹੈ, (ਉਹ ਆਪ ਤਰ ਕੇ) ਜਗਤ ਨੂੰ ਵੀ ਤਾਰ ਦਿੰਦਾ ਹੈ।6।

## ਵਾਰ ੨੧

### ਪਉੜੀ ੧

(ਪ੍ਰਭੂ) ਪਾਤਿਸਾਹਾਂ ਦਾ ਪਾਤਿਸ਼ਾਹ, ਸਤਿਸਰੂਪ ਅਤੇ ਸੁੰਦਰ ਹੈ।1। (ਉਹ) ਵੱਡਾ ਬੇਪਰਵਾਹ ਹੈ, (ਉਸ ਦਾ) ਅੰਤ ਜਾਣਿਆ ਨਹੀਂ ਜਾਂਦਾ।2। (ਉਸ ਦੀ) ਦਰਗਾਹ ਵੀ ਬੇਪਰਵਾਹ (*ਲਉਬਾਲੀ*) ਕਹਿ ਕੇ ਬਖਾਨ ਕੀਤੀ ਜਾਂਦੀ ਹੈ।3। (ਉਸ ਦੀ) ਕੁਦਰਤ ਅਗੰਮ ਅਤੇ ਅਥਾਹ ਹੈ, ਕੌਤਕ ਅਸਚਰਜਮਈ ਹਨ।4। (ਉਸ ਦੀ) ਸਿਫ਼ਤ ਅਤੇ ਮਹਿਮਾ ਸੱਚੀ ਹੈ ਅਤੇ ਕਥਾ ਅਕੱਥ ਹੈ।5। ਸੱਚਾ ਸਤਿਗੁਰੂ ਵਿਸਮਾਦੀ ਰੂਪ ਵਾਲਾ ਹੈ, (ਉਸ ਤੋਂ) ਸਦਾ ਕੁਰਬਾਨ ਜਾਂਦਾ ਹਾਂ।6।

੨

(ਆਦਿ ਪੁਰਖ ਨੂੰ) ਲੱਖਾਂ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਧਿਆਉਂਦੇ ਹਨ।1। ਨਾਰਦ, ਸਰਸਵਤੀ, ਸ਼ੇਸ਼ਨਾਗ (ਉਸ ਦਾ) ਯਸ਼ ਗਾਉਂਦੇ ਹਨ।2। ਗਣ, ਗੰਧਰਬ ਅਤੇ ਗਣੇਸ਼ (ਉਸ ਦੇ ਦੁਆਰ ਉਪਰ) ਨਾਦ ਵਜਾਉਂਦੇ ਹਨ।3। ਛੇ ਦਰਸ਼ਨ ਆਪਣਾ ਆਪਣਾ ਵੇਸ਼ ਧਾਰਣ ਕਰਕੇ ਸਾਂਗ ਰਚਦੇ ਹਨ।4। ਗੁਰੂ ਚੇਲੇ ਨੂੰ ਉਪਦੇਸ਼ ਕਰਦੇ ਹਨ (ਅਤੇ ਚੇਲੇ ਉਸ ਅਨੁਸਾਰ) ਕਾਰ ਕਰਦੇ ਹਨ।5। ਆਦਿ ਪੁਰਖ ਨੂੰ ਪ੍ਰਣਾਮ ਹੈ (ਉਸ ਦਾ ਕੋਈ ਵੀ) ਪਾਰ ਨਹੀਂ ਪਾ ਸਕਦੇ।6।

੩

ਪੀਰ ਪੈਗੰਬਰ ਹੋ ਕੇ (ਆਦਿ ਪੁਰਖ ਦੀ) ਬੰਦਗੀ ਕਰਦੇ ਹਨ।1। ਸ਼ੇਖ ਅਤੇ ਮਸਾਇਕ ਹੋ ਕੇ ਮੁਥਾਜੀ (*ਮੁਹਛੰਦਗੀ*) ਕਰਦੇ ਹਨ।2। ਗੌਸ ਅਤੇ ਕੁਤਬ (*ਮੁਖੀਏ*) ਆਦਿ ਕਈ ਲੋਕ (ਉਸ ਦੀ) ਦਰਗਾਹ ਤੋਂ ਬਖਸ਼ਿਸ਼ ਮੰਗਦੇ ਹਨ।3।

ਦਰ ਦਰਵੇਸ ਖਲੋਇ ਮਸਤ ਮਸੰਦਗੀ॥ (4)
ਵਲੀਉਲਹ ਸੁਣਿ ਸੋਇ ਕਰਨਿ ਪਸੰਦਗੀ॥ (5)
ਦਰਗਹ ਵਿਰਲਾ ਕੋਇ ਬਖਤ ਬਿਲੰਦਗੀ ॥ (6)

੪

ਸੁਣਿ ਆਖਣ ਵਖਾਣੁ ਆਖਿ ਵਖਾਣਿਆ॥ (1)
ਹਿੰਦੂ ਮੁਸਲਮਾਣੁ ਨ ਸਚੁ ਸਿਞਾਣਿਆ॥ (2)
ਦਰਗਹ ਪਤਿ ਪਰਵਾਣੁ ਮਾਣੁ ਨਿਮਾਣਿਆ॥ (3)
ਵੇਦ ਕਤੇਬ ਕੁਰਾਣੁ ਨ ਅਖਰ ਜਾਣਿਆ॥ (4)
ਦੀਨ ਦੁਨੀ ਹੈਰਾਣੁ ਚੋਜ ਵਿਡਾਣਿਆ॥ (5)
ਕਾਦਰ ਨੋ ਕੁਰਬਾਣੁ ਕੁਦਰਤਿ ਮਾਣਿਆ ॥ (6)

੫

ਲਖ ਲਖ ਰੂਪ ਸਰੂਪ ਅਨੂਪ ਸਿਧਾਵਹੀ॥ (1)
ਰੰਗ ਬਿਰੰਗ ਸੁਰੰਗ ਤਰੰਗ ਬਣਾਵਹੀ॥ (2)
ਰਾਗ ਨਾਦ ਵਿਸਮਾਦ ਗੁਣ ਨਿਧਿ ਗਾਵਹੀ॥ (3)
ਰਸ ਕਸ ਲਖ ਸੁਆਦ ਚਖਿ ਚਖਾਵਹੀ॥ (4)
ਗੰਧ ਸੁਗੰਧ ਕਰੋੜਿ ਮਹ ਮਹਕਾਵਈ॥ (5)
ਗੈਰ ਮਹਲਿ ਸੁਲਤਾਨ ਮਹਲੁ ਨ ਪਾਵਹੀ ॥ (6)

੬

ਸਿਵ ਸਕਤੀ ਦਾ ਮੇਲੁ ਦੁਬਿਧਾ ਹੋਵਈ॥ (1)
ਤ੍ਰੈਗੁਣ ਮਾਇਆ ਖੇਲੁ ਭਰਿ ਭਰਿ ਧੋਵਈ॥ (2)
ਚਾਰਿ ਪਦਾਰਥ ਭੇਲੁ ਹਾਰ ਪਰੋਵਈ॥ (3)
ਪੰਜਿ ਤਤ ਪਰਵੇਲ ਅੰਤਿ ਵਿਗੋਵਈ॥ (4)
ਛਿਅ ਰੁਤਿ ਬਾਰਹ ਮਾਹ ਹਸਿ ਹਸਿ ਰੋਵਈ॥ (5)
ਰਿਧਿ ਸਿਧਿ ਨਵ ਨਿਧਿ ਨੀਦ ਨ ਸੋਵਈ ॥ (6)

੭

ਸਹਸ ਸਿਆਣਪ ਲਖ ਕੰਮਿ ਨ ਆਵਹੀ॥ (1)
ਗਿਆਨ ਧਿਆਨ ਉਨਮਾਨੁ ਅੰਤੁ ਨ ਪਾਵਹੀ॥ (2)
ਲਖ ਸਸੀਅਰ ਲਖ ਭਾਨੁ ਅਹਿਨਿਸਿ ਧਿਆਵਹੀ॥ (3)
ਲਖ ਪਰਕਿਰਤਿ ਪਰਾਣ ਕਰਮ ਕਮਾਵਹੀ॥ (4)
ਲਖ ਲਖ ਗਰਬ ਗੁਮਾਨ ਲਜ ਲਜਾਵਹੀ॥ (5)

(ਕਈ ਉਸ ਦੇ) ਦੁਆਰ ਉਪਰ ਖੜੋ ਦੇ ਮਸਤੀ ਵਿਚ ਫ਼ਕੀਰੀ ਕਰਦੇ ਹਨ।4। ਅੱਲਹ ਦੇ ਵਲੀ (ਉਸ ਦੀ) ਸ਼ੋਭਾ (*ਸੋਇ*) ਸੁਣ ਕੇ ਪ੍ਰਸੰਨ ਹੁੰਦੇ ਹਨ।5। (ਉਸ ਦੀ) ਦਰਗਾਹ ਵਿਚ ਸ੍ਰੇਸ਼ਠ ਭਾਗਾਂ ਵਾਲਾ ਕੋਈ ਵਿਰਲਾ ਹੀ ਹੁੰਦਾ ਹੈ।6।

੪

(ਲੋਕੀਂ ਧਰਮ ਪੁਸਤਕਾਂ ਦੇ) ਕਥਨ ਅਤੇ ਵਿਖਿਆਨ ਸੁਣ ਸੁਣ ਕੇ (ਉਸ ਦਾ) ਬਖਾਨ ਕਰਦੇ ਹਨ।1। ਹਿੰਦੂ ਅਤੇ ਮੁਸਲਮਾਨ ਸੱਚ ਨੂੰ ਪਛਾਣਦੇ ਨਹੀਂ ਹਨ।2। (ਜੋ) ਮਾਣ ਵਾਲਾ ਹੁੰਦਾ ਹੋਇਆ ਵੀ ਨਿਮਾਣਾ (ਬਣਿਆ ਰਹਿੰਦਾ ਹੈ, ਉਹੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।3। ਵੇਦ, ਕਤੇਬ ਅਤੇ ਕੁਰਾਨ (ਆਦਿ ਧਰਮ ਗ੍ਰੰਥਾਂ ਨੇ ਉਸ ਦਾ) ਅੰਤ (*ਅਖਰ*) ਨਹੀਂ ਜਾਣਿਆ ਹੈ।4। ਲੋਕ ਪਰਲੋਕ ਦੇ ਅਸਚਰਜਮਈ ਕੌਤਕ ਹੈਰਾਨ ਕਰਨ ਵਾਲੇ ਹਨ।5। ਕਾਦਰ ਤੋਂ ਕੁਰਬਾਨ (ਜਾਂਦੇ ਹਾਂ ਜੋ) ਕੁਦਰਤ ਦਾ ਮਾਣ ਹੈ।6।

੫

ਲੱਖਾਂ ਅਨੂਪ ਸਰੂਪਾਂ ਵਾਲੇ (ਸੰਸਾਰ ਤੋਂ) ਚਲੇ ਜਾਂਦੇ ਹਨ।1। ਰੰਗਾਂ ਬੇਰੰਗਾਂ ਅਤੇ ਸੁੰਦਰ ਰੰਗਾਂ ਵਾਲੇ ਕੌਤਕ ਬਣਾਉਂਦੇ ਹਨ।2। ਕਈ ਰਾਗ ਅਤੇ ਨਾਦ ਅਸਚਰਜਮਈ ਗੁਣੀਨਿਧਾਨ (ਪ੍ਰਭੂ) ਨੂੰ ਗਾਉਂਦੇ ਹਨ।3। (ਕਈ) ਲੱਖਾਂ ਰਸਾਂ ਕਸਾਂ ਦੇ ਸੁਆਦ ਆਪ ਚਖ ਕੇ (ਹੋਰਾਂ ਨੂੰ) ਚਖਾਉਂਦੇ ਹਨ।4। ਕਰੋੜਾਂ ਗੰਧਾਂ ਸੁਗੰਧਾਂ ਦੇ ਰਸੀਏ ਧਰਤੀ (*ਮਹ*) ਨੂੰ ਸੁਗੰਧਿਤ ਕਰਦੇ ਹਨ।5। (ਜੋ) ਸੁਲਤਾਨ ਦੇ ਮਹਲ ਤੋਂ ਗ਼ੈਰ ਹੋ ਗਏ ਹਨ, (ਉਹ ਈਸ਼ਵਰੀ) ਮਹਲ ਨੂੰ ਪ੍ਰਾਪਤ ਨਹੀਂ ਕਰ ਸਕਦੇ।6।

੬

ਸ਼ਿਵ ਸ਼ਕਤੀ ਦੇ ਮੇਲ ਨਾਲ (ਸੰਸਾਰ ਵਿਚ) ਦੁਬਿਧਾ ਵਿਆਪ ਰਹੀ ਹੈ।1। (ਦ੍ਵੈਤ-ਭਾਵ ਕਾਰਣ) ਤ੍ਰਿਗੁਣਾਤਮਕ ਮਾਇਆ ਦੇ ਖੇਲ ਨਾਲ (ਪਹਿਲਾਂ ਆਪਣੇ ਆਪ ਨੂੰ) ਭਰ ਭਰ ਕੇ ਫਿਰ ਧੋਂਦੇ ਹਨ।2। ਚਾਰ ਪਦਾਰਥਾਂ ਨੂੰ ਮਿਲਾ ਕੇ (ਉਨ੍ਹਾਂ ਦਾ) ਹਾਰ ਪਰੋਂਦੇ ਹਨ।3। ਪੰਜ ਤੱਤ੍ਹਾਂ ਦੇ ਪੁਤਲੇ (ਸੰਸਾਰਿਕਤਾ ਵਿਚ ਪੈ ਕੇ ਆਪਣਾ) ਅੰਤ ਵਿਗਾੜ ਲੈਂਦੇ ਹਨ।4। ਛੇ ਰੁਤਾਂ ਅਤੇ ਬਾਰ੍ਹਾਂ ਮਹੀਨਿਆਂ ਵਿਚ ਹਸ ਹਸ ਕੇ (ਅੰਤ ਨੂੰ) ਰੋਂਦੇ ਹਨ।5। ਰਿਧੀਆਂ, ਸਿਧੀਆਂ ਅਤੇ ਨੌ ਨਿਧੀਆਂ (ਪ੍ਰਾਪਤ ਕਰਕੇ ਵੀ) ਨੀਂਦਰ ਵਿਚ ਸੌਂਦੇ ਨਹੀਂ ਹਨ (ਅਰਥਾਤ ਅਸ਼ਾਂਤ ਰਹਿੰਦੇ ਹਨ)।6।

੭

(ਪ੍ਰਭੂ ਪ੍ਰਾਪਤੀ ਲਈ) ਹਜ਼ਾਰਾਂ ਲੱਖਾਂ ਸਿਆਣਪਾਂ ਕੰਮ ਨਹੀਂ ਆਉਂਦੀਆਂ।1। ਗਿਆਨ, ਧਿਆਨ ਅਤੇ ਅਨੁਮਾਨ ਵਾਲੇ ਵੀ ਅੰਤ ਨੂੰ ਨਹੀਂ ਪਾ ਸਕਦੇ।2। ਲੱਖਾਂ ਚੰਦ੍ਰਮੇ ਲੱਖਾਂ ਸੂਰਜ ਦਿਨ ਰਾਤ (ਪ੍ਰਭੂ ਨੂੰ) ਧਿਆਉਂਦੇ ਹਨ।3। ਲੱਖਾਂ ਮਾਇਆ (*ਪਰਕਿਰਤ*) ਦੇ ਆਸਰੇ ਵਿਚ ਕਰਮ ਕਮਾਉਂਦੇ ਹਨ।4। ਲੱਖਾਂ ਹੀ ਹੰਕਾਰ ਅਤੇ ਮਗ਼ਰੂਰੀ ਵਿਚ ਹਨ ਅਤੇ ਲੱਖਾਂ ਲਜਾ ਕੇ ਸਿਰ ਨੀਵਾਂ ਕਰਦੇ ਹਨ।5।

ਲਖ ਲਖ ਦੀਨ ਈਮਾਨ ਤਾੜੀ ਲਾਵਹੀ॥ (6)
ਭਾਉ ਭਗਤਿ ਭਗਵਾਨ ਸਚਿ ਸਮਾਵਹੀ॥(7)

੮

ਲਖ ਪੀਰ ਪਤਿਸਾਹ ਪਰਚੇ ਲਾਵਹੀ॥ (1)
ਜੋਗ ਭੋਗ ਲਖ ਰਾਹ ਸੰਗਿ ਚਲਾਵਹੀ॥ (2)
ਦੀਨ ਦੁਨੀ ਅਸਗਾਹ ਹਾਥਿ ਨ ਪਾਵਹੀ॥ (3)
ਕਟਕ ਮੁਰੀਦ ਪਨਾਹ ਸੇਵ ਕਮਾਵਹੀ॥ (4)
ਅੰਤੁ ਨ ਸਿਫਤਿ ਸਲਾਹ ਆਖਿ ਸੁਣਾਵਹੀ॥ (5)
ਲਉਬਾਲੀ ਦਰਗਾਹ ਖੜੇ ਧਿਆਵਹੀ ॥ (6)

੯

ਲਖ ਸਾਹਿਬਿ ਸਿਰਦਾਰ ਆਵਣ ਜਾਵਣੇ॥ (1)
ਲਖ ਵਡੇ ਦਰਬਾਰ ਬਣਤ ਬਣਾਵਣੇ॥ (2)
ਦਰਬ ਭਰੇ ਭੰਡਾਰ ਗਣਤ ਗਣਾਵਣੇ॥ (3)
ਪਰਵਾਰੈ ਸਾਧਾਰ ਬਿਰਦ ਸਦਾਵਣੇ॥ (4)
ਲੋਭ ਮੋਹ ਅਹੰਕਾਰ ਧੋਹ ਕਮਾਵਣੇ॥ (5)
ਕਰਦੇ ਚਾਰ ਵੀਚਾਰਿ ਦਹ ਦਿਸਿ ਧਾਵਣੇ॥ (6)
ਲਖ ਲਖ ਬੁਜਰਕਵਾਰ ਮਨ ਪਰਚਾਵਣੇ ॥ (7)

੧੦

ਲਖ ਦਾਤੇ ਦਾਤਾਰ ਮੰਗਿ ਮੰਗਿ ਦੇਵਹੀ॥ (1)
ਅਉਤਰਿ ਲਖ ਅਵਤਾਰ ਕਾਰ ਕਰੇਵਹੀ॥ (2)
ਅੰਤੁ ਨ ਪਾਰਾਵਾਰ ਖੇਵਟ ਖੇਵਹੀ॥ (3)
ਵੀਚਾਰੀ ਵਿਚਾਰਿ ਭੇਤੁ ਨ ਦੇਵਹੀ॥ (4)
ਕਰਤੂਤੀ ਆਚਾਰਿ ਕਰਿ ਜਸੁ ਲੇਵਹੀ॥ (5)
ਲਖ ਲਖ ਜੇਵਣਹਾਰ ਜੇਵਣ ਜੇਵਹੀ॥ (6)
ਲਖ ਦਰਗਹ ਦਰਬਾਰ ਸੇਵਕ ਸੇਵਹੀ॥(7)

੧੧

ਸੂਰ ਵੀਰ ਵਰੀਆਮ ਜੋਰੁ ਜਣਾਵਹੀ॥ (1)
ਸੁਣਿ ਸੁਣਿ ਸੁਰਤੇ ਲਖ ਆਖਿ ਸੁਣਾਵਹੀ॥ (2)
ਖੋਜੀ ਖੋਜਨਿ ਖੋਜਿ ਦਹਿ ਦਿਸਿ ਧਾਵਹੀ॥ (3)
ਚਿਰ ਜੀਵੈ ਲਖ ਹੋਇ ਨ ਓੜਕੁ ਪਾਵਹੀ॥ (4)
ਖਰੇ ਸਿਆਣੇ ਹੋਇ ਨ ਮਨੁ ਸਮੁਝਾਵਹੀ॥ (5)

ਲੱਖਾਂ ਦੀਨ ਈਮਾਨ ਵਾਲੇ ਹੋ ਕੇ ਤਾੜੀ ਲਗਾਉਂਦੇ ਹਨ।6। (ਜੋ) ਭਗਵਾਨ ਦੀ ਪ੍ਰੇਮ ਪੂਰਵਕ ਭਗਤੀ ਕਰਦੇ ਹਨ, (ਉਹੀ) ਸੱਚ ਵਿਚ ਸਮਾਉਂਦੇ ਹਨ।7।

੮

ਲੱਖਾਂ ਸ਼ਿਰੋਮਣੀ ਪੀਰ ਕਰਾਮਾਤਾਂ ਵਿਖਾਉਂਦੇ ਹਨ।1। ਜੋਗ ਭੋਗ ਦੇ ਲੱਖਾਂ ਰਾਹ ਕਢ ਕੇ ਸੰਗ-ਸਾਥ ਜਾਂ ਮੰਡਲੀਆਂ ਚਲਾਉਂਦੇ ਹਨ।2। (ਇਹ ਸਭ) ਦੀਨ ਅਤੇ ਦੁਨੀਆ ਦੇ ਅਸਗਾਹ ਸਮੁੰਦਰ ਦੀ ਹਾਥ ਨਹੀਂ ਪਾ ਸਕਦੇ।3। ਮੁਰੀਦਾਂ ਦੇ ਕਈ ਸਮੂਹ (ਪੀਰ ਦੀ) ਸ਼ਰਣ ਲੈ ਕੇ ਸੇਵਾ ਕਰਦੇ ਹਨ।4। ਕਈ ਇਹ ਕਹਿ ਕੇ ਸੁਣਾ ਦਿੰਦੇ ਹਨ ਕਿ (ਉਸ ਪ੍ਰਭੂ ਦੀ) ਸਿਫ਼ਤ ਅਤੇ ਸਰਾਹਨਾ ਦਾ ਕੋਈ ਅੰਤ ਨਹੀਂ ਹੈ।5। (ਕਈ) ਬੇਪਰਵਾਹ (*ਲਉਬਾਲੀ*) ਦੀ ਦਰਗਾਹ ਅਗੇ ਖੜੇ ਹੋ ਕੇ ਧਿਆਉਂਦੇ ਹਨ।6।

੯

ਲੱਖਾਂ ਸਭਾ ਦੇ ਸਰਦਾਰ ਆਉਂਦੇ ਜਾਂਦੇ ਹਨ।1। ਲੱਖਾਂ ਹੀ ਵੱਡੇ ਦਰਬਾਰਾਂ ਦੀ ਵਿਉਂਤ ਬਣਾਉਂਦੇ ਹਨ।2। (ਕਈ) ਧਨ ਦੌਲਤ ਦੇ ਭੰਡਾਰ ਭਰ ਕੇ ਗਿਣਤੀ ਕਰਾਉਂਦੇ ਹਨ।3। (ਕਈ) ਪਰਿਵਾਰਾਂ ਦੇ ਆਧਾਰ ਵਜੋਂ ਆਪਣਾ ਮਹਤਵ ਸਥਾਪਿਤ ਕਰਦੇ ਹਨ।4। (ਕਈ) ਲੋਭ, ਮੋਹ, ਹੰਕਾਰ ਕਰਕੇ ਧ੍ਰੋਹ ਕਮਾਉਂਦੇ ਹਨ।5। (ਕਈ) ਸੁੰਦਰ ਵਿਚਾਰ ਕਰਕੇ ਚੌਹਾਂ ਦਿਸ਼ਾਵਾਂ ਵਲ ਦੌੜਦੇ ਹਨ।6। ਲੱਖਾਂ ਬਜ਼ੁਰਗੀ ਵਾਲੇ (ਲੋਕਾਂ ਦਾ) ਮਨ ਪਰਚਾਉਂਦੇ ਹਨ।7।

੧੦

ਲੱਖਾਂ ਦਾਨ ਕਰਨ ਵਾਲੇ ਦਾਤੇ ਮੰਗਣ ਵਾਲਿਆ ਨੂੰ (ਮੂੰਹ) ਮੰਗੀ ਦਾਤ ਦਿੰਦੇ ਹਨ।1। ਲੱਖਾਂ ਅਵਤਾਰ ਅਵਤਰਿਤ ਹੋ ਕੇ ਕਾਰ ਕਰਦੇ ਹਨ।2। (ਲੱਖਾਂ) ਮਲਾਹ (*ਖੇਵਟ*) ਚਪੂ ਚਲਾਉਂਦੇ ਹਨ (ਪਰ ਪ੍ਰਭੂ ਦਾ) ਅੰਤ ਜਾਂ ਆਰ-ਪਾਰ ਨਹੀਂ ਪਾ ਸਕਦੇ।3। (ਕਈ) ਵਿਚਾਰ ਕਰਨ ਵਾਲੇ ਵਿਚਾਰਦੇ ਹਨ (ਪਰ) ਭੇਦ ਨਹੀਂ ਦਿੰਦੇ।4। ਕਰਮਾਚਾਰ ਕਰਨ ਵਾਲੇ ਆਚਾਰ ਕਰਕੇ ਜਸ ਖਟਦੇ ਹਨ।5। ਲੱਖਾਂ ਰਸੋਈਏ (*ਜੇਵਣਹਾਰ*) ਰਸੋਈ/ਭੋਜਨ ਤਿਆਰ ਕਰਕੇ ਛਕਾਉਂਦੇ ਹਨ।6। ਲੱਖਾਂ (ਲੋਕ) ਦਰਬਾਰਾਂ ਅਤੇ ਕਚਹਿਰੀਆਂ ਵਿਚ ਸੇਵਾ ਕਰਦੇ ਹਨ।7।

੧੧

(ਕਈ) ਸੂਰਮੇ, ਵੀਰ ਅਤੇ ਮਹਾਬਲੀ (ਆਪਣਾ) ਜ਼ੋਰ ਜਣਾਉਂਦੇ ਹਨ।1। ਲੱਖਾਂ ਸਰੋਤੇ ਸੁਣਦੇ ਹਨ ਅਤੇ ਸੁਣ ਸੁਣ ਕੇ (ਹੋਰਨਾਂ ਨੂੰ) ਕਹਿ ਕੇ ਸੁਣਾਉਂਦੇ ਹਨ।2। ਖੋਜੀ ਖੋਜ ਕਰਨ ਲਈ ਦਸਾਂ ਦਿਸ਼ਾਵਾਂ ਵਲ ਦੌੜਦੇ ਹਨ।3। ਲੱਖਾਂ ਚਿਰਜੀਵੇ ਹੋਏ ਹਨ, (ਪਰ ਪ੍ਰਭੂ ਦਾ) ਅੰਤ ਨਹੀਂ ਪਾ ਸਕੇ।4। ਚੰਗੇ ਸਿਆਣੇ ਹੋ ਕੇ ਵੀ ਮਨ ਨੂੰ ਨਹੀਂ ਸਮਝਾ ਸਕਦੇ।5।

ਲਉਬਾਲੀ ਦਰਗਾਹ ਚੋਟਾ ਖਾਵਹੀ ॥ (6)

੧੨

ਹਿਕਮਤਿ ਲਖ ਹਕੀਮ ਚਲਤ ਬਣਾਵਹੀ॥ (1)
ਆਕਲ ਹੋਇ ਫਹੀਮ ਮਤੇ ਮਤਾਵਹੀ॥ (2)
ਗਾਫਲ ਹੋਇ ਗਨੀਮ ਵਾਦ ਵਧਾਵਹੀ॥ (3)
ਲੜਿ ਲੜਿ ਕਰਨਿ ਮੁਹੀਮ ਆਪੁ ਜਣਾਵਹੀ॥ (4)
ਹੋਇ ਜਦ ਕਦੀਮ ਨ ਖੁਦੀ ਮਿਟਾਵਹੀ॥ (5)
ਸਾਬਰੁ ਹੋਇ ਹਲੀਮ ਆਪੁ ਗਵਾਵਹੀ ॥ (6)

੧੩

ਲਖ ਲਖ ਪੀਰ ਮੁਰੀਦ ਮੇਲ ਮਿਲਾਵਹੀ॥ (1)
ਸੁਹਦੇ ਲਖ ਸਹੀਦ ਜਾਰਤ ਲਾਵਹੀ॥ (2)
ਲਖ ਰੋਜੇ ਲਖ ਈਦ ਨਿਵਾਜ ਕਰਾਵਹੀ॥ (3)
ਕਰਿ ਕਰਿ ਗੁਫਤ ਸੁਨੀਦ ਮਨ ਪਰਚਾਵਹੀ॥ (4)
ਹੁਜਰੇ ਕੁਲਫ ਕਲੀਦ ਜੁਹਦ ਕਮਾਵਹੀ॥ (5)
ਦਰਿ ਦਰਵੇਸ ਰਸੀਦ ਨ ਆਪੁ ਜਣਾਵਹੀ ॥ (6)

੧੪

ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ॥ (1)
ਵਡੇ ਦੁਨੀਆਦਾਰ ਨਾਉ ਗਣਾਵਣੇ॥ (2)
ਕਰਿ ਗੜ ਕੋਟ ਹਜਾਰ ਰਾਜ ਕਮਾਵਣੇ॥ (3)
ਲਖ ਲਖ ਮਨਸਬਦਾਰ ਵਜਹ ਵਧਾਵਣੇ॥ (4)
ਪੂਰ ਭਰੇ ਅਹੰਕਾਰ ਆਵਨ ਜਾਵਣੇ॥ (5)
ਤਿਤੁ ਸਚੇ ਦਰਬਾਰ ਖਰੇ ਡਰਾਵਣੇ ॥ (6)

੧੫

ਤੀਰਥ ਲਖ ਕਰੋੜਿ ਪੁਰਬੀ ਨਾਵਣਾ॥ (1)
ਦੇਵੀ ਦੇਵ ਸਥਾਨ ਸੇਵ ਕਰਾਵਣਾ॥ (2)
ਜਪ ਤਪ ਸੰਜਮ ਲਖ ਸਾਧਿ ਸਧਾਵਣਾ॥ (3)
ਹੋਮ ਜਗ ਨਈਵੇਦ ਭੋਗ ਲਗਾਵਣਾ॥ (4)
ਵਰਤ ਨੇਮ ਲਖ ਦਾਨ ਕਰਮ ਕਮਾਵਣਾ॥ (5)
ਲਉਬਾਲੀ ਦਰਗਾਹ ਪਖੰਡ ਨ ਜਾਵਣਾ ॥ (6)

੧੬

ਪੋਪਲੀਆਂ ਭਰਨਾਲਿ ਲਖ ਤਰੰਦੀਆਂ॥ (1)
ਓੜਕ ਓੜਕ ਭਾਲਿ ਸੁਧਿ ਨ ਲਹੰਦੀਆਂ॥ (2)

(ਇਹ ਸਾਰੇ) ਬੇਪਰਵਾਹ (ਪ੍ਰਭੂ) ਦੀ ਦਰਗਾਹ ਵਿਚ ਚੋਟਾਂ ਖਾਂਦੇ ਹਨ।6।

੧੨

ਲੱਖਾਂ ਹਕੀਮ ਹਿਕਮਤ/ਚਿਕਿਤਸਾ ਦੇ ਚਰਿਤ੍ਰ ਬਣਾਉਂਦੇ ਹਨ।1। ਕਈ ਅਕਲਮੰਦ ਅਤੇ ਬੁੱਧੀਮਾਨ (*ਫਹੀਮ*) ਮਤੇ ਪਕਾਉਂਦੇ ਹਨ।2। (ਕਈ) ਗਾਫ਼ਲ ਹੋ ਕੇ ਵੈਰ ਵਾਲੇ ਝਗੜੇ ਵਧਾਉਂਦੇ ਹਨ।3। (ਕਈ) ਲੜ ਲੜ ਕੇ ਮੁਹਿਮਾਂ ਕਰਦੇ ਹਨ ਅਤੇ ਆਪਣੇ ਆਪ ਨੂੰ ਗਿਣਾਉਂਦੇ ਹਨ।4। (ਕਈ) ਜਵਾਨੀ ਤੋਂ ਬੁਢਾਪੇ ਤਕ ਖ਼ੁਦੀ ਨੂੰ ਖ਼ਤਮ ਨਹੀਂ ਕਰਦੇ।5। (ਜੋ) ਸਬਰ ਧਾਰਨ ਕਰਕੇ ਹਲੀਮੀ ਵਾਲੇ ਹੋਏ ਹਨ, (ਉਹ) ਆਪਾ-ਭਾਵ ਗੰਵਾ ਦਿੰਦੇ ਹਨ।6।

੧੩

ਲੱਖਾਂ ਪੀਰ ਲੱਖਾਂ ਮੁਰੀਦਾਂ ਦੇ ਮੇਲ ਮਿਲਾਉਂਦੇ ਹਨ।1। ਲੱਖਾਂ ਸ਼ੁਹਦੇ ਅਤੇ ਸ਼ਹੀਦ ਜ਼ਿਆਰਤਾਂ ਉਪਰ ਮੇਲੇ ਲਗਾਉਂਦੇ ਹਨ।2। ਲੱਖਾਂ ਰੋਜ਼ੇ, ਲੱਖਾਂ ਈਦਾਂ ਅਤੇ ਨਮਾਜ਼ਾਂ ਗੁਜ਼ਾਰਦੇ ਹਨ।3। (ਕਈ) ਪ੍ਰਸ਼ਨ ਉਤਰ (*ਗੁਫਤ ਸੁਨੀਦ*) ਕਰ ਕਰ ਕੇ ਮਨਾਂ ਨੂੰ ਪਰਚਾਉਂਦੇ ਹਨ।4। ਕਈ ਹੁਜਰਿਆਂ ਨੂੰ ਕੁੰਜੀਆਂ ਨਾਲ ਤਾਲੇ ਮਾਰ ਕੇ ਤਿਆਗਮਈ ਸਾਧਨਾ (*ਜ਼ੁਹਦ*) ਕਰਦੇ ਹਨ।5। (ਅਤੇ ਕਈ) ਆਪਣੇ ਆਪ ਨੂੰ ਪ੍ਰਭੂ ਦੇ ਦੁਆਰ ਉਤੇ ਸਵੀਕਾਰੇ ਹੋਏ ਦਸਦੇ ਹਨ।6।

੧੪

(ਕਈ) ਉੱਚੇ ਮਹਲ/ਭਵਨ ਉਸਾਰ ਕੇ (ਉਨ੍ਹਾਂ ਵਿਚ) ਵਿਛਾਉਣੇ ਵਿਛਾਉਂਦੇ ਹਨ।1। ਵੱਡੇ ਦੁਨੀਆਦਾਰ ਹੋ ਕੇ (ਆਪਣੇ) ਨਾਮ ਨੂੰ ਗਿਣਾਉਂਦੇ ਹਨ।2। ਹਜ਼ਾਰਾਂ ਕਿਲ੍ਹਿਆਂ ਅਤੇ ਕੋਟਾਂ ਦਾ ਨਿਰਮਾਣ ਕਰਵਾ ਕੇ ਰਾਜ ਕਮਾਉਂਦੇ ਹਨ।3। ਲੱਖਾਂ ਅਹੁਦੇਦਾਰ ਰਖ ਕੇ (ਉਨ੍ਹਾਂ ਦੀ) ਮਾਸਿਕ ਤਲਬ ਵਧਾਉਂਦੇ ਰਹਿੰਦੇ ਹਨ।4। (ਅਜਿਹੇ) ਹੰਕਾਰ-ਭਰਿਆਂ ਦੇ ਪੂਰਾਂ ਦੇ ਪੂਰ ਆਉਂਦੇ ਜਾਂਦੇ ਰਹਿੰਦੇ ਹਨ।5। (ਇਹ) ਉਸ ਸੱਚੇ (ਪ੍ਰਭੂ) ਦੁਆਰ ਉਪਰ ਬਹੁਤ ਹੀ ਭੈ-ਭੀਤ ਹੁੰਦੇ ਹਨ।6।

੧੫

(ਕੋਈ) ਲੱਖਾਂ ਕਰੋੜਾਂ ਵਾਰ ਪੁਰਬਾਂ ਦੇ ਅਵਸਰ ਤੇ ਤੀਰਥਾਂ ਉਪਰ ਇਸ਼ਨਾਨ ਕਰੇ।1। ਦੇਵੀ ਦੇਵਤਿਆਂ ਦੇ ਧਰਮ-ਧਾਮਾਂ ਉਤੇ ਸੇਵਾ ਕਰੇ।2। ਜਪ, ਤਪ, ਸੰਜਮ ਦੀਆਂ ਲੱਖਾਂ ਸਾਧਨਾਵਾਂ ਸਾਧਦਾ ਰਹੇ।3। ਹੋਮ, ਜਗ, ਨਈਵੇਦ ਅਤੇ (ਮੂਰਤੀਆਂ ਨੂੰ) ਭੋਗ ਲਗਾਉਂਦਾ ਰਹੇ।4। ਵਰਤ, ਨੇਮ ਅਤੇ ਦਾਨ ਆਦਿ ਲੱਖਾਂ ਕਰਮ ਕਰਦਾ ਰਹੇ।5। (ਪਰ) ਬੇਪਰਵਾਹ ਪ੍ਰਭੂ ਦੀ ਦਰਗਾਹ ਵਿਚ (ਇਹ) ਪਾਖੰਡ ਨਹੀਂ ਜਾਂਦੇ (ਅਰਥਾਤ ਇਨ੍ਹਾਂ ਦੀ ਕੋਈ ਮਾਨਤਾ ਨਹੀਂ ਹੈ)।6।

੧੬

ਸਮੁੰਦਰ ਵਿਚ ਲੱਖਾਂ ਬੇੜੀਆਂ (ਪੋਪਲੀਆਂ) ਤਰਦੀਆਂ ਹਨ।1। ਅੰਤ ਨੂੰ ਲਭਣ ਲਈ (ਯਤਨ ਕਰਨ ਤੇ ਵੀ) ਸਾਰ ਨਹੀਂ ਲੈਂਦੀਆਂ।2।

ਅਨਲ ਮਨਲ ਕਰਿ ਖਿਆਲ ਉਮਗਿ ਉਡੰਦੀਆਂ॥ (3)
ਉਛਲਿ ਕਰਨਿ ਉਛਾਲ ਨ ਉਭਿ ਚੜੰਦੀਆਂ॥ (4)
ਲਖ ਅਗਾਸ ਪਤਾਲ ਕਰਿ ਮੁਹਛੰਦੀਆਂ॥ (5)
ਦਰਗਹ ਇਕ ਰਵਾਲ ਬੰਦੇ ਬੰਦੀਆਂ ॥ (6)

੧੭

ਤ੍ਰੈ ਗੁਣ ਮਾਇਆ ਖੇਲੁ ਕਰਿ ਦੇਖਾਲਿਆ॥ (1)
ਖਾਣੀ ਬਾਣੀ ਚਾਰਿ ਚਲਤੁ ਉਠਾਲਿਆ॥ (2)
ਪੰਜਿ ਤਤ ਉਤਪਤਿ ਬੰਧਿ ਬਹਾਲਿਆ॥ (3)
ਛਿਅ ਰੁਤਿ ਬਾਹਰ ਮਾਹ ਸਿਰਜਿ ਸਮਾਲਿਆ॥ (4)
ਅਹਿਨਿਸਿ ਸੂਰਜ ਚੰਦੁ ਦੀਵੇ ਬਾਲਿਆ॥ (5)
ਇਕੁ ਕਵਾਉ ਪਸਾਉ ਨਦਰਿ ਨਿਹਾਲਿਆ ॥ (6)

੧੮

ਕੁਦਰਤਿ ਇਕੁ ਕਵਾਉ ਥਾਪ ਉਥਾਪਦਾ॥ (1)
ਤਿਦੂ ਲਖ ਦਰੀਆਉ ਨ ਓੜਕੁ ਜਾਪਦਾ॥ (2)
ਲਖ ਬ੍ਰਹਮੰਡ ਸਮਾਉ ਨ ਲਹਰਿ ਵਿਆਪਦਾ॥ (3)
ਕਰਿ ਕਰਿ ਵੇਖੈ ਚਾਉ ਲਖ ਪਰਤਾਪਦਾ॥ (4)
ਕਉਣੁ ਕਰੈ ਅਰਥਾਉ ਵਰ ਨ ਸਰਾਪ ਦਾ॥ (5)
ਲਹੈ ਨ ਪਛੋਤਾਉ ਪੁੰਨੁ ਨ ਪਾਪ ਦਾ ॥ (6)

੧੯

ਕੁਦਰਤਿ ਅਗਮੁ ਅਥਾਹੁ ਅੰਤੁ ਨ ਪਾਈਐ॥ (1)
ਕਾਦਰੁ ਬੇਪਰਵਾਹੁ ਕਿਨ ਪਰਚਾਈਐ॥ (2)
ਕੇਵਡੁ ਹੈ ਦਰਗਾਹ ਆਖਿ ਸੁਣਾਈਐ॥ (3)
ਕੋਇ ਨ ਦਸੈ ਰਾਹੁ ਕਿਤੁ ਬਿਧਿ ਜਾਈਐ॥ (4)
ਕੇਵਡੁ ਸਿਫਤਿ ਸਲਾਹ ਕਿਉ ਕਰਿ ਧਿਆਈਐ॥ (5)
ਅਬਿਗਤਿ ਗਤਿ ਅਸਗਾਹੁ ਨ ਅਲਖੁ ਲਖਾਈਐ ॥ (6)

੨੦

ਆਦਿ ਪੁਰਖੁ ਪਰਮਾਦਿ ਅਚਰਜੁ ਆਖੀਐ॥ (1)
ਆਦਿ ਅਨੀਲੁ ਅਨਾਦਿ ਸਬਦੁ ਨ ਸਾਖੀਐ॥ (2)
ਵਰਤੈ ਆਦਿ ਜੁਗਾਦਿ ਨ ਗਲੀ ਗਾਖੀਐ॥ (3)

ਅਨਲ ਮਨਲ (ਪੰਛੀਆਂ ਦੀਆਂ ਡਾਰਾਂ ਆਕਾਸ਼ ਦਾ ਅੰਤ ਪ੍ਰਾਪਤ ਕਰ ਲੈਣ ਦੇ) ਖਿਆਲ ਨਾਲ ਉਮਰ ਭਰ ਉਡਦੀਆਂ ਰਹਿੰਦੀਆਂ ਹਨ।3। ਵੇਗ ਨਾਲ ਉਛਲਦੀਆਂ ਹਨ (ਪਰ) ਆਕਾਸ਼ ਦੇ ਅੰਤ ਤਕ ਨਹੀਂ ਅਪੜ ਸਕਦੀਆਂ।4। ਲੱਖਾਂ ਆਕਾਸ਼ ਅਤੇ ਪਾਤਾਲ ਪਰਮਾਤਮਾ ਦੀ ਮੁਥਾਜੀ (ਮੁਹਛੰਦੀਆਂ) ਕਰਦੇ ਹਨ।5। (ਈਸ਼ਵਰੀ) ਦਰਗਾਹ ਦੇ ਸੇਵਕਾਂ ਸੇਵਿਕਾਵਾਂ ਲਈ (ਇਹ) ਇਕ ਜ਼ੱਰੇ ਦੇ ਸਮਾਨ ਹਨ।6।

੧੭

ਮਾਇਆ ਨੇ ਤਿੰਨ ਗੁਣਾਂ ਦੀ ਖੇਡ ਕਰਕੇ ਵਿਖਾਈ ਹੈ।1। ਚਾਰ ਖਾਣੀਆਂ ਬਾਣੀਆਂ ਦਾ ਕੌਤਕ ਬਣਾਇਆ ਹੈ।2। ਪੰਜ ਤੱਤ੍ਵ ਪੈਦਾ ਕਰਕੇ (ਉਨ੍ਹਾਂ ਨੂੰ) ਨਿਯਮ ਵਿਚ ਬੰਨ੍ਹ ਕੇ ਸਥਿਤ ਕੀਤਾ ਹੈ।3। ਛੇ ਰੁਤਾਂ ਅਤੇ ਬਾਰ੍ਹਾਂ ਮਹੀਨੇ ਸਿਰਜ ਕੇ ਸੰਭਾਲ ਕੀਤੀ ਹੈ।4। ਦਿਨ ਰਾਤ ਲਈ ਸੂਰਜ ਅਤੇ ਚੰਦ੍ਰਮਾ ਰੂਪ ਦੀਵੇ ਜਗਾਏ ਹਨ।5। ਇਕ ਵਾਕ ਤੋਂ ਪਸਾਰਾ ਕਰਕੇ (ਸਭ ਨੂੰ ਆਪ) ਨਜ਼ਰ ਨਾਲ ਵੇਖਦਾ ਹੈ।6।

੧੮

ਇਕ ਵਾਕ ਨਾਲ ਕੁਦਰਤ ਦੀ ਸਥਾਪਨਾ ਅਤੇ ਵਿਸਥਾਪਨਾ ਕਰਦਾ ਹੈ।1। ਉਸ ਤੋਂ ਲੱਖਾਂ ਦਰਿਆ (ਹੋ ਜਾਂਦੇ ਹਨ ਜਿਨ੍ਹਾਂ ਦਾ) ਅੰਤ ਪ੍ਰਤੀਤ ਨਹੀਂ ਹੁੰਦਾ।2। (ਉਸ ਵਿਚ) ਲੱਖਾਂ ਬ੍ਰਹਮੰਡਾਂ ਦੀ ਸਮਾਈ ਹੈ, (ਉਸ ਨੂੰ ਕੋਈ) ਲਹਿਰ ਵਿਆਪਦੀ ਨਹੀਂ ਹੈ।3। ਲੱਖਾਂ ਨੂੰ ਪ੍ਰਕਾਸ਼ਿਤ ਕਰ ਕਰ ਕੇ ਚਾਉ ਨਾਲ ਵੇਖਦਾ ਹੈ।4। ਉਸ ਦੇ ਵਰ ਸਰਾਪ ਨੂੰ ਕੌਣ ਦਸ ਸਕਦਾ ਹੈ।5। (ਉਹ) ਪਾਪ ਪੁੰਨ ਦਾ ਪਛਤਾਵਾ ਨਹੀਂ ਲੈਂਦਾ।6।

੧੯

ਕੁਦਰਤ ਅਗੰਮ ਅਤੇ ਅਥਾਹ ਹੈ, (ਉਸ ਦਾ) ਅੰਤ ਨਹੀਂ ਪਾਇਆ ਜਾ ਸਕਦਾ।1। ਪ੍ਰਭੂ ਬੇਪਰਵਾਹ ਹੈ, (ਉਸ ਨੂੰ) ਕਿਵੇਂ ਪਰਚਾਇਆ ਜਾ ਸਕਦਾ ਹੈ।2। (ਉਸ ਦੀ) ਦਰਗਾਹ ਕਿਤਨੀ ਵੱਡੀ ਹੈ, (ਭਲਾ) ਕਹਿ ਕੇ ਦਸੋ।3। (ਉਸ ਦੀ ਦਰਗਾਹ ਦਾ) ਕੋਈ ਰਾਹ ਨਹੀਂ ਦਸਦਾ, ਕਿਸ ਤਰ੍ਹਾਂ ਉਥੇ ਜਾਈਏ।4। (ਉਸ ਦੀ) ਕਿਤਨੀ ਕੁ ਵੱਡੀ ਸਿਫ਼ਤ-ਸਲਾਹ ਹੈ, ਕਿਸ ਤਰ੍ਹਾਂ (ਉਸ ਦੀ) ਆਰਾਧਨਾ ਕਰੀਏ।5। ਅਵਿਅਕਤ (ਪਰਮਾਤਮਾ) ਦੀ ਗਤਿ ਅਸਗਾਹ ਹੈ, (ਉਸ) ਅਲੱਖ ਨੂੰ ਲਖਿਆ ਨਹੀਂ ਜਾ ਸਕਦਾ।6।

੨੦

(ਉਹ) ਆਦਿ ਪੁਰਖ (ਪ੍ਰਭੂ) ਪਰਮ ਆਦਿ ਹੈ, (ਉਸ ਨੂੰ) ਅਸਚਰਜ ਕਹੀਦਾ ਹੈ।1। (ਉਹ) ਆਦਿ, ਅਨੀਲ (ਅਸੰਖ) ਅਤੇ ਅਨਾਦਿ ਹੈ, (ਉਸ ਨੂੰ) ਸ਼ਬਦਾਂ ਦੁਆਰਾ ਬਿਆਨ ਨਹੀਂ ਕੀਤਾ ਜਾ ਸਕਦਾ।2। (ਉਹ) ਆਦਿ ਜੁਗਾਦਿ ਤੋਂ ਵਰਤ ਰਿਹਾ ਹੈ, (ਪਰ) ਗੱਲਾਂ ਨਾਲ ਕਿਹਾ ਨਹੀਂ ਜਾ ਸਕਦਾ।3।

ਭਗਤਿ ਵਛਲੁ ਅਛਲਾਦਿ ਸਹਜਿ ਸਭਾਖੀਐ॥ (4)
ਉਨਮਨਿ ਅਨਹਦਿ ਨਾਦਿ ਲਿਵ ਅਭਿਲਾਖੀਐ॥ (5)
ਵਿਸਮਾਦੈ ਵਿਸਮਾਦ ਪੂਰਨ ਪਾਖੀਐ॥ (6)
ਪੂਰੈ ਗੁਰ ਪਰਸਾਦਿ ਕੇਵਲ ਕਾਖੀਐ ॥ (7)

## ਵਾਰ ੨੨

### ਪਉੜੀ ੧

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ॥ (1)
ਹੋਆ ਏਕੰਕਾਰੁ ਆਪੁ ਉਪਾਇਆ॥ (2)
ਓਅੰਕਾਰਿ ਅਕਾਰੁ ਚਲਿਤੁ ਰਚਾਇਆ॥ (3)
ਸਚੁ ਨਾਉ ਕਰਤਾਰੁ ਬਿਰਦੁ ਸਦਾਇਆ॥ (4)
ਸਚਾ ਪਰਵਦਗਾਰੁ ਤ੍ਰੈ ਗੁਣ ਮਾਇਆ॥ (5)
ਸਿਰਠਿ ਸਿਰਜਣਹਾਰੁ ਲੇਖੁ ਲਿਖਾਇਆ॥ (6)
ਸਭਸੈ ਦੇ ਆਧਾਰੁ ਨ ਤੋਲਿ ਤੁਲਾਇਆ॥ (7)
ਲਖਿਆ ਥਿਤਿ ਨ ਵਾਰੁ ਨ ਮਾਹੁ ਜਣਾਇਆ॥ (8)
ਵੇਦ ਕਤੇਬ ਵੀਚਾਰੁ ਨ ਆਖਿ ਸੁਣਾਇਆ ॥ (9)

### ੨

ਨਿਰਾਲੰਬੁ ਨਿਰਬਾਣੁ ਬਾਣੁ ਚਲਾਇਆ॥ (1)
ਉਡੈ ਹੰਸ ਉਚਾਣ ਕਿਨਿ ਪਹੁਚਾਇਆ॥ (2)
ਖੰਭੀ ਚੋਜ ਵਿਡਾਣੁ ਆਣਿ ਮਿਲਾਇਆ॥ (3)
ਧ੍ਰੂ ਚੜਿਆ ਅਸਮਾਣਿ ਨ ਟਲੈ ਟਲਾਇਆ॥ (4)
ਮਿਲੈ ਨਿਮਾਣੇ ਮਾਣੁ ਆਪੁ ਗਵਾਇਆ॥(5)
ਦਰਗਹ ਪਤਿ ਪਰਵਾਣੁ ਗੁਰਮੁਖਿ ਧਿਆਇਆ ॥ (6)

### ੩

ਓੜਕੁ ਓੜਕੁ ਭਾਲਿ ਨ ਓੜਕੁ ਪਾਇਆ॥ (1)
ਓੜਕੁ ਭਾਲਣਿ ਗਏ ਸਿ ਫੇਰ ਨ ਆਇਆ॥ (2)
ਓੜਕੁ ਲਖ ਕਰੋੜਿ ਭਰਮਿ ਭੁਲਾਇਆ॥ (3)
ਆਦੁ ਵਡਾ ਵਿਸਮਾਦੁ ਨ ਅੰਤ ਸੁਣਾਇਆ॥ (4)
ਹਾਥਿ ਨ ਪਾਰਾਵਾਰੁ ਲਹਰੀ ਛਾਇਆ॥ (5)

(ਉਹ) ਭਗਤ-ਵਛਲ, ਅਛਲ ਆਦਿ ਹੈ, (ਉਸ ਨੂੰ) ਸਹਿਜ ਭਾਵ ਨਾਲ ਉਚਾਰਨਾ ਚਾਹੀਦਾ ਹੈ।4। ਤੁਰੀਆ ਪਦ ਵਿਚ ਅਨਹਦ ਸ਼ਬਦ ਨਾਲ ਲਿਵ ਦੀ ਅਭਿਲਾਖਾ ਕਰਨੀ ਚਾਹੀਦੀ ਹੈ।5। (ਪ੍ਰਭੂ) ਅਸਚਰਜ ਦਾ ਵੀ ਅਸਚਰਜ ਹੈ ਅਤੇ ਪੂਰੇ ਪੱਖ ਵਾਲਾ ਹੈ।6। (ਉਸ ਪ੍ਰਭੂ ਦੀ ਪ੍ਰਾਪਤੀ ਲਈ) ਕੇਵਲ ਪੂਰੇ ਗੁਰੂ ਦੀ ਕ੍ਰਿਪਾ ਦੀ ਅਕਾਂਖਿਆ ਕਰਨੀ ਚਾਹੀਦੀ ਹੈ।7।

## ਵਾਰ ੨੨

### ਪਉੜੀ ੧

ਬਿਨਾ ਆਸਰੇ ਅਤੇ ਆਕਾਰ ਵਾਲੇ ਪ੍ਰਭੂ ਨੇ (ਆਪਣੇ ਆਪ ਨੂੰ) ਲਖਾਇਆ ਨਹੀਂ ਹੈ।1। (ਉਹ ਨਿਰਾਕਾਰ ਤੋਂ) ਇਕ ਓਅੰਕਾਰ ਹੋਇਆ ਹੈ ਅਤੇ ਆਪ ਹੀ (ਆਪਣੇ ਆਪ ਨੂੰ) ਪੈਦਾ ਕੀਤਾ ਹੈ।2। (ਫਿਰ) ਓਅੰਕਾਰ ਨੇ ਆਕਾਰ ਵਾਲਾ ਕੌਤਕ ਵਿਖਾਇਆ ਹੈ।3। ਅਤੇ ਸਤਿਨਾਮ ਅਤੇ ਕਰਤਾ ਪੁਰਖ ਵਾਲਾ ਬਿਰਦ ਅਖਵਾਇਆ ਹੈ।4। (ਉਹ) ਸੱਚਾ ਤ੍ਰਿਗੁਣਾਤਮਕ ਮਾਇਆ ਦੁਆਰਾ ਪਾਲਨ ਕਰਨ ਵਾਲਾ ਹੈ।5। ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੇ ਨੇ (ਸਭ ਦੇ ਮੱਥੇ ਉਤੇ ਕਰਮਾਂ ਦਾ) ਲੇਖ ਲਿਖ ਦਿੱਤਾ ਹੈ।6। ਸਭ ਨੂੰ ਆਧਾਰ ਦੇਣ ਵਾਲਾ ਹੈ, (ਕਿਸੇ) ਤੋਲ ਦੁਆਰਾ ਤੋਲਿਆ ਨਹੀਂ ਜਾ ਸਕਦਾ।7। (ਸ੍ਰਿਸ਼ਟੀ-ਰਚਨਾ ਦਾ) ਥਿਤ ਵਾਰ ਨਹੀਂ ਲਿਖਿਆ ਅਤੇ ਨ ਹੀ ਮਹੀਨਾ ਜਣਾਇਆ ਹੈ।8। (ਇਸ ਬਾਰੇ) ਵੇਦਾਂ ਕਤੇਬਾਂ ਦੇ ਵਿਚਾਰ ਨੇ ਵੀ ਕਥਨ ਕਰ ਕੇ ਨਹੀਂ ਸੁਣਾਇਆ।9।

### ੨

ਬਿਨਾ ਆਸਰੇ ਅਤੇ ਬਿਨਾ ਬਾਣ ਹੀ ਬਾਣ (ਕੌਣ) ਚਲਵਾਉਂਦਾ ਹੈ।1। ਹੰਸ ਉਪਰ ਵਲ ਉਡਦਾ ਹੈ, (ਉਸ ਨੂੰ ਮਾਨਸਰੋਵਰ ਵਿਚ) ਕਿਸ ਨੇ ਪਹੁੰਚਾਇਆ ਹੈ।2। (ਉਸ ਦੇ) ਖੰਭਾਂ ਦੀ ਅਸਚਰਜਤਾ ਹੈ, (ਜਿਸ ਨੇ ਮਾਨਸਰੋਵਰ ਨਾਲ) ਆ ਮਿਲਾਇਆ ਹੈ।3। ਧ੍ਰੂ ਆਕਾਸ਼ ਵਿਚ ਚੜ੍ਹਿਆ ਹੈ, (ਕਿਸੇ ਦੇ) ਟਾਲਿਆਂ ਟਲਦਾ ਨਹੀਂ ਹੈ।4। ਨਿਮਾਣੇ ਨੂੰ (ਦਰਗਾਹ ਵਿਚ) ਮਾਣ ਮਿਲਦਾ ਹੈ, (ਜਿਸ ਨੇ) ਆਪਾ ਭਾਵ ਖ਼ਤਮ ਕਰ ਦਿੱਤਾ ਹੈ।5। (ਜਿਸ) ਗੁਰਮੁਖ ਨੇ (ਪ੍ਰਭੂ ਦੀ) ਆਰਾਧਨਾ ਕੀਤੀ ਹੈ, (ਉਸ ਨੇ) ਦਰਗਾਹ ਵਿਚ ਪ੍ਰਵਾਨ ਚੜ੍ਹ ਕੇ ਪ੍ਰਤਿਸ਼ਠਾ ਪ੍ਰਾਪਤ ਕੀਤੀ ਹੈ।6।

### ੩

(ਕਈ) ਯਤਨਾਂ ਨਾਲ (ਪਰਮਾਤਮਾ ਦੇ) ਅੰਤ ਨੂੰ ਲਭਣ ਲਈ ਗਏ, (ਪਰ) ਅੰਤ ਨ ਪਾ ਸਕੇ।1। (ਜੋ) ਅੰਤ ਨੂੰ ਲਭਣ ਗਏ ਉਹ ਫਿਰ ਵਾਪਸ ਨਹੀਂ ਆਏ।2। ਅੰਤ ਨੂੰ ਪਾਣ ਲਈ ਕਰੋੜਾਂ ਭਰਮਾਂ ਵਿਚ ਭੁਲੇ ਹੋਏ ਹਨ।3। (ਪ੍ਰਭੂ ਦਾ) ਆਦਿ ਅਸਚਰਜ ਰੂਪ ਹੈ ਅਤੇ ਅੰਤ (ਕਿਸੇ) ਸੁਣਾਇਆ ਹੀ ਨਹੀਂ ਹੈ।4। (ਉਸ ਸਮੁੰਦਰ ਰੂਪ ਪ੍ਰਭੂ ਦੀ) ਹਾਥ ਜਾਂ ਆਰ-ਪਾਰ ਦਾ ਪਤਾ ਨਹੀਂ, (ਬਸ) ਲਹਿਰਾਂ ਹੀ (ਸਰਬਤ੍ਰ) ਵਿਆਪਤ ਹਨ।5।

ਇਕੁ ਕਵਾਉ ਪਸਾਉ ਨ ਅਲਖੁ ਲਖਾਇਆ॥ (6)
ਕਾਦਰੁ ਨੋ ਕੁਰਬਾਣੁ ਕੁਦਰਤਿ ਮਾਇਆ॥ (7)
ਆਪੇ ਜਾਣੈ ਆਪੁ ਗੁਰਿ ਸਮਝਾਇਆ ॥ (8)

੪

ਸਚਾ ਸਿਰਜਣਿਹਾਰੁ ਸਚਿ ਸਮਾਇਆ॥ (1)
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ॥ (2)
ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ॥ (3)
ਤੁਲਹਾ ਧਰਤਿ ਬਣਾਇ ਨੀਰ ਤਰਾਇਆ॥ (4)
ਨੀਰਹੁ ਉਪਜੀ ਅਗਿ ਵਣਖੰਡੁ ਛਾਇਆ॥ (5)
ਅਗੀ ਹੋਦੀ ਬਿਰਖੁ ਸੁਫਲ ਫਲਾਇਆ॥ (6)
ਪਉਣ ਪਾਣੀ ਬੈਸੰਤਰੁ ਮੇਲਿ ਮਿਲਾਇਆ॥ (7)
ਆਦਿ ਪੁਰਖੁ ਆਦੇਸੁ ਖੇਲੁ ਰਚਾਇਆ ॥ (8)

੫

ਕੇਵਡੁ ਆਖਾ ਸਚੁ ਸਚੇ ਭਾਇਆ॥ (1)
ਕੇਵਡੁ ਹੋਆ ਪਉਣ ਫਿਰੈ ਚਉਵਾਇਆ॥. (2)
ਚੰਦਨ ਵਾਸੁ ਨਿਵਾਸੁ ਬਿਰਖ ਬੋਹਾਇਆ॥ (3)
ਖਹਿ ਖਹਿ ਵੰਸੁ ਗਵਾਇ ਵਾਂਸੁ ਜਲਾਇਆ॥ (4)
ਸਿਵ ਸਕਤੀ ਸਹਲੰਗੁ ਅੰਗੁ ਜਣਾਇਆ॥ (5)
ਕੋਇਲ ਕਾਉ ਨਿਆਉ ਬਚਨ ਸੁਣਾਇਆ॥ (6)
ਖਾਣੀ ਬਾਣੀ ਚਾਰਿ ਸਾਹ ਗਣਾਇਆ॥ (7)
ਪੰਜਿ ਸਬਦ ਪਰਵਾਣੁ ਨੀਸਾਣੁ ਬਜਾਇਆ ॥(8)

੬

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ॥ (1)
ਨਉ ਦਰਵਾਜੇ ਸਾਧਿ ਸਾਧੁ ਸਦਾਇਆ॥ (2)
ਵੀਹ ਇਕੀਹ ਉਲੰਘਿ ਨਿਜ ਘਰਿ ਆਇਆ॥ (3)
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ॥ (4)
ਨਿਉਲੀ ਕਰਮ ਭੁਯੰਗੁ ਆਸਣ ਲਾਇਆ॥ (5)
ਇੜਾ ਪਿੰਗੁਲਾ ਝਾਗ ਸੁਖਮਨਿ ਛਾਇਆ॥ (6)
ਖੇਚਰ ਭੂਚਰ ਚਾਚਰ ਸਾਧਿ ਸਧਾਇਆ॥ (7)
ਸਾਧ ਅਗੋਚਰ ਖੇਲ ਉਨਮਨਿ ਆਇਆ ॥ (8)

ਇਕ ਵਾਕ ਤੋਂ ਸ੍ਰਿਸ਼ਟੀ ਦਾ ਪਸਾਰ ਕਰਕੇ ਪ੍ਰਭੂ ਨੇ (ਆਪਣੇ ਆਪ ਨੂੰ) ਪ੍ਰਗਟਾਇਆ ਨਹੀਂ ਹੈ।6। (ਉਸ) ਕਾਦਰ ਤੋਂ ਵਾਰਨੇ ਜਾਂਦੇ ਹਾਂ ਜਿਸ ਦੀ ਮਾਇਆ ਦੀ ਇਤਨੀ ਸ਼ਕਤੀ ਹੈ।7। (ਉਹ) ਆਪ ਹੀ ਆਪਣੇ ਆਪ ਨੂੰ ਜਾਣਦਾ ਹੈ, (ਇਹ ਗੱਲ) ਗੁਰੂ ਨੇ ਸਮਝਾਈ ਹੈ।8।

੪

ਸੱਚਾ ਸਿਰਜਨਹਾਰ ਸੱਚ ਰੂਪ ਹੋ ਕੇ (ਸਭ ਵਿਚ) ਸਮਾਇਆ ਹੋਇਆ ਹੈ।1। ਸੱਚ ਤੋਂ ਪੌਣ ਪੈਦਾ ਕਰਕੇ ਹਰ ਇਕ ਸ਼ਰੀਰ ਵਿਚ ਸਥਿਤ ਕਰ ਦਿੱਤਾ ਹੈ।2। ਪੌਣ ਤੋਂ ਪਾਣੀ ਦੀ ਸਿਰਜਨਾ ਕਰਕੇ (ਉਸ ਨੂੰ) ਨੀਵਾਣ ਵਲ ਚਲਾਇਆ ਹੈ।3। ਧਰਤੀ ਨੂੰ ਤੁਲਹਾ ਰੂਪ ਬਣਾ ਕੇ ਜਲ ਨੂੰ (ਉਸ ਉਪਰ) ਤਰਾਇਆ ਹੈ।4। ਜਲ ਤੋਂ ਅਗਨੀ ਪੈਦਾ ਹੋਈ ਅਤੇ (ਹਰ ਪਾਸੇ) ਬਨਸਪਤੀ ਛਾ ਗਈ।5। (ਉਸ) ਅੱਗ ਦੇ ਹੋਣ ਨਾਲ ਬ੍ਰਿਛ ਚੰਗੀ ਤਰ੍ਹਾਂ ਫਲਣ ਲਗੇ।6। (ਸਾਰੀ ਸ੍ਰਿਸ਼ਟੀ ਦਾ) ਮੇਲ ਜਲ, ਪੌਣ ਅਤੇ ਅਗਨੀ ਨਾਲ ਮਿਲਾਇਆ ਹੈ।7। ਆਦਿ ਪੁਰਖ ਪ੍ਰਭੂ ਨੂੰ ਪ੍ਰਣਾਮ ਹੈ, (ਜਿਸ ਨੇ ਇਹ) ਖੇਲ ਰਚਾਇਆ ਹੈ।8।

੫

ਸੱਚ ਦਾ ਕਿਤਨਾ ਕੁ ਵੱਡਾ ਬਖਾਨ ਕਰਾਂ (ਜੋ) ਸੱਚੇ ਪ੍ਰਭੂ ਨੂੰ ਚੰਗਾ ਲਗਦਾ ਹੋਵੇ।1। ਕਿਤਨਾ ਕੁ ਵੱਡਾ ਪੌਣ ਹੋਇਆ ਹੈ (ਜੋ) ਚੌਫੇਰੇ ਵਗ ਰਿਹਾ ਹੈ।2। ਚੰਦਨ ਬ੍ਰਿਛ ਵਿਚ ਸੁਗੰਧ ਨੂੰ ਵਸਾਇਆ ਹੈ (ਜੋ ਹੋਰਨਾਂ) ਬ੍ਰਿਛਾਂ ਨੂੰ ਸੁਗੰਧਿਤ ਕਰ ਰਿਹਾ ਹੈ।3। ਬਾਂਸ ਖਹਿ ਖਹਿ ਕੇ ਸੜਦਾ ਹੈ ਅਤੇ (ਆਪਣੇ) ਵੰਸ਼ ਨੂੰ ਸਾੜਦਾ ਹੈ।4। ਸ਼ਿਵ ਸ਼ਕਤੀ ਨੇ ਮਿਲ ਕੇ ਸ਼ਰੀਰਾਂ ਦੀ ਹੋਂਦ ਕਾਇਮ ਕੀਤੀ ਹੈ।5। ਕੋਇਲ ਅਤੇ ਕਾਂ ਦਾ ਨਿਰਣਾ (ਉਨ੍ਹਾਂ ਦੇ) ਬੋਲਾਂ ਰਾਹੀਂ ਹੋ ਜਾਂਦਾ ਹੈ।6। ਚਾਰ ਖਾਣੀਆਂ ਬਾਣੀਆਂ ਵਿਚ ਸੁਆਸਾਂ ਦੀ ਗਿਣਤੀ ਕਰਵਾਈ ਹੈ।7। ਪੰਜ ਸ਼ਬਦਾਂ ਨੂੰ ਪ੍ਰਵਾਨ ਕਰਕੇ (ਮਾਨੋ) ਧੌਂਸਾ ਵਜਾਇਆ ਹੈ।8।

੬

ਰਾਗ ਅਤੇ ਸ਼ਬਦ ਦੇ ਸੰਵਾਦ ਦੁਆਰਾ ਬ੍ਰਹਮ ਗਿਆਨ ਚੇਤੇ ਕਰਾਇਆ ਹੈ।1। ਨੌ ਗੋਲਕਾਂ (ਇੰਦ੍ਰਾਵੀ ਛਿਦ੍ਰਾਂ) ਨੂੰ ਸਾਧ ਕੇ (ਕਈ) ਸਾਧੂ ਸਦਵਾਉਂਦੇ ਹਨ।2। (ਕਈ) ਸੰਸਾਰਿਕਤਾ ਦੀਆਂ ਸੀਮਾਵਾਂ ਨੂੰ ਉਲੰਘ ਕੇ ਆਪਣੇ ਨਿਜ ਸਰੂਪ ਵਿਚ ਆਏ ਹਨ।3। (ਪ੍ਰਾਣ ਨੂੰ) ਪੂਰਕ ਕੁੰਭਕ ਅਤੇ ਰੇਚਕ (ਪ੍ਰਾਣਾਯਾਮ) ਦੁਆਰਾ ਤ੍ਰਿਕੁਟੀ ਵਲ ਦੌੜਾਇਆ ਹੈ।4। ਨਿਉਲੀ ਕਰਮ ਕਰਕੇ ਭੁਜੰਗ ਨੂੰ ਜਾਗ੍ਰਿਤ ਕਰਕੇ (ਦਸਮ ਦੁਆਰ ਵਿਚ) ਆਸਣ ਲਗਾਇਆ ਹੈ।5। ਇੜਾ ਪਿੰਗਲਾ (ਨਾੜੀਆਂ ਨੂੰ) ਸੁਖਮਨਾ ਨਾੜੀ ਵਿਚ ਸਥਿਤ ਕੀਤਾ ਹੈ।6। ਖੇਚਰ, ਭੂਚਰ, ਚਾਚਰੀ ਸਾਧ ਕੇ ਸਾਧ ਸਦਵਾਇਆ ਹੈ।7। (ਇਸ ਤਰ੍ਹਾਂ) ਅਗੋਚਰ ਖੇਡ ਨੂੰ ਖੇਡ ਕੇ ਸਾਧ ਉਨਮਨ ਅਵਸਥਾ ਵਿਚ ਆਇਆ ਹੈ।8।

੭

ਤ੍ਰੈ ਸਤੁ ਅੰਗੁਲ ਲੈ ਮਨੁ ਪਵਣੁ ਮਿਲਾਇਆ॥ (1)
ਸੋਹੰ ਸਹਜਿ ਸੁਭਾਇ ਅਲਖੁ ਲਖਾਇਆ॥ (2)
ਨਿਝਰਿ ਧਾਰਿ ਚੁਆਇ ਅਪਿਉ ਪੀਆਇਆ॥ (3)
ਅਨਹਦ ਧੁਨਿ ਲਿਵ ਲਾਇ ਨਾਦ ਵਜਾਇਆ॥ (4)
ਅਜਪਾ ਜਾਪੁ ਜਪਾਇ ਸੁੰਨ ਸਮਾਇਆ॥ (5)
ਸੁੰਨਿ ਸਮਾਧਿ ਸਮਾਇ ਆਪੁ ਗਵਾਇਆ॥ (6)
ਗੁਰਮੁਖਿ ਪਿਰਮੁ ਚਖਾਇ ਨਿਜ ਘਰੁ ਛਾਇਆ॥ (7)
ਗੁਰਸਿਖਿ ਸੰਧਿ ਮਿਲਾਇ ਪੂਰਾ ਪਾਇਆ ॥ (8)

੮

ਜੋਤੀ ਜੋਤਿ ਜਗਾਇ ਦੀਵਾ ਬਾਲਿਆ॥ (1)
ਚੰਦਨ ਵਾਸੁ ਨਿਵਾਸੁ ਵਣਾਸਪਤਿ ਫਾਲਿਆ॥ (2)
ਸਲਲੈ ਸਲਲਿ ਸੰਜੋਗੁ ਤ੍ਰਿਬੇਣੀ ਚਾਲਿਆ॥ (3)
ਪਵਣੈ ਪਵਣੁ ਸਮਾਇ ਅਨਹਦੁ ਭਾਲਿਆ॥ (4)
ਹੀਰੈ ਹੀਰਾ ਬੇਧਿ ਪਰੋਇ ਦਿਖਾਲਿਆ॥ (5)
ਪਥਰੁ ਪਾਰਸੁ ਹੋਇ ਪਾਰਸੁ ਪਾਲਿਆ॥ (6)
ਅਨਲ ਪੰਖਿ ਪੁਤੁ ਹੋਇ ਪਿਤਾ ਸਮਾਲਿਆ॥ (7)
ਬ੍ਰਹਮੈ ਬ੍ਰਹਮੁ ਮਿਲਾਇ ਸਹਜਿ ਸੁਖਾਲਿਆ ॥ (8)

੯

ਕੇਵਡੁ ਇਕੁ ਕਵਾਉ ਪਸਾਉ ਕਰਾਇਆ॥ (1)
ਕੇਵਡੁ ਕੰਡਾ ਤੋਲੁ ਤੋਲਿ ਤੁਲਾਇਆ॥ (2)
ਕਰਿ ਬ੍ਰਹਮੰਡ ਕਰੋੜਿ ਕਵਾਉ ਵਧਾਇਆ॥ (3)
ਲਖ ਲਖ ਧਰਤਿ ਅਗਾਸ ਅਧਰ ਧਰਾਇਆ॥ (4)
ਪਉਣੁ ਪਾਣੀ ਬੈਸੰਤਰੁ ਲਖ ਉਪਾਇਆ॥ (5)
ਲਖ ਚਉਰਾਸੀਹ ਜੋਨਿ ਖੇਲੁ ਰਚਾਇਆ॥ (6)
ਜੋਨਿ ਜੋਨਿ ਜੀਅ ਜੰਤ ਅੰਤੁ ਨ ਪਾਇਆ॥ (7)
ਸਿਰਿ ਸਿਰਿ ਲੇਖੁ ਲਿਖਾਇ ਅਲੇਖੁ ਧਿਆਇਆ ॥(8)

੧੦

ਸਤਿਗੁਰ ਸਚਾ ਨਾਉ ਆਖਿ ਸੁਣਾਇਆ॥ (1)
ਗੁਰ ਮੂਰਤਿ ਸਚੁ ਥਾਉ ਧਿਆਨੁ ਧਰਾਇਆ॥ (2)
ਸਾਧਸੰਗਤਿ ਅਸਰਾਉ ਸਚਿ ਸੁਹਾਇਆ॥ (3)
ਦਰਗਹ ਸਚੁ ਨਿਆਉ ਹੁਕਮੁ ਚਲਾਇਆ॥ (4)

੭

(ਜੋਗੀ ਨੇ) ਦਸ ਉਂਗਲ ਤਕ (ਬਾਹਰ ਜਾਂਦੀ) ਪੌਣ ਵਿਚ ਮਨ ਮਿਲਾ ਲਿਆ ਹੈ।1। 'ਸੋਹੰ' (ਜਾਪ) ਦੁਆਰਾ ਸਹਿਜ ਸੁਭਾ ਅਲੱਖ (ਪ੍ਰਭੂ) ਨੂੰ ਲਖ ਲਿਆ ਹੈ।2। (ਦਸਮ ਦੁਆਰ ਵਿਚੋਂ) ਨਿਰੰਤਰ (ਅੰਮ੍ਰਿਤ) ਧਾਰਾ ਚੁਆ ਕੇ (ਉਸ) ਅੰਮ੍ਰਿਤ ਦਾ ਪਾਨ ਕੀਤਾ ਹੈ।3। (ਦਸਮ ਦੁਆਰ ਦੀ) ਅਨਹਦ ਧੁਨੀ ਵਿਚ ਲਿਵ ਲਗਾ ਕੇ ਨਾਦ ਨੂੰ ਵਜਾਇਆ ਹੈ।4। ਅਜਪਾ ਜਾਪ ਜਪ ਕੇ ਸੁੰਨ ਅਵਸਥਾ ਵਿਚ ਸਮਾ ਜਾਂਦਾ ਹੈ।5। ਸੁੰਨ ਸਮਾਧ ਵਿਚ ਸਮਾ ਕੇ ਆਪਾ-ਭਾਵ ਖ਼ਤਮ ਕਰ ਦਿੰਦਾ ਹੈ।6। (ਪਰ) ਗੁਰਮੁਖ ਸਾਧਕ ਪ੍ਰੇਮ ਰਸ ਚਖ ਕੇ ਨਿਜ ਸਰੂਪੀ ਘਰ ਵਿਚ ਸਮਾ ਜਾਂਦਾ ਹੈ।7। ਗੁਰੂ ਅਤੇ ਸਿੱਖ ਦਾ ਮੇਲ ਹੋਣ ਨਾਲ ਪੂਰਣ ਬ੍ਰਹਮ ਪ੍ਰਾਪਤ ਹੋ ਜਾਂਦਾ ਹੈ।8।

੮

ਜੋਤਿ ਨਾਲ ਜੋਤਿ ਜਗਾ ਕੇ ਦੀਵਾ ਬਾਲਿਆ ਜਾਂਦਾ ਹੈ।1। ਚੰਦਨ ਦੀ ਸੁਗੰਧ ਦੇ ਨਿਵਾਸ ਨਾਲ ਬਨਸਪਤੀ (ਚੰਦਨ ਵਾਂਗ) ਸੁਗੰਧਿਤ ਹੁੰਦੀ ਹੈ।2। ਜਲ ਦੇ ਜਲ ਨਾਲ ਹੋਏ ਸੰਯੋਗ ਤੋਂ ਤ੍ਰਿਵੇਣੀ ਚਲਦੀ ਹੈ।3। ਪੌਣ ਵਿਚ ਪੌਣ ਸਮਾ ਕੇ ਇਕ-ਸਮਾਨ (ਅਨਹਦੁ) ਦਿਖੀਦੀ ਹੈ।4। ਹੀਰਾ ਹੀਰੇ ਨੂੰ ਵਿੰਨ੍ਹ ਕੇ ਮਾਲਾ ਵਿਚ ਪਰੋਇਆ ਹੋਇਆ ਦਿਸਦਾ ਹੈ।5। ਪਾਰਸ ਪੱਥਰਾਂ ਵਿਚ ਰਹਿ ਕੇ ਵੀ (ਆਪਣੇ) ਪਾਰਸੀ ਗੁਣ ਨੂੰ ਪਾਲਦਾ ਹੈ।6। ਅਨਲ ਪੰਛੀ ਦਾ ਪੁੱਤਰ ਪੈਦਾ ਹੋ ਕੇ ਪਿਤਾ ਨੂੰ ਸੰਭਾਲਦਾ ਅਥਵਾ ਯਾਦ ਕਰਦਾ ਹੈ।7। (ਤਿਵੇਂ) ਬ੍ਰਹਮ ਨੂੰ ਬ੍ਰਹਮ ਨਾਲ ਮਿਲਾ ਕੇ ਸਹਿਜ ਸੁਖ ਵਾਲਾ ਕਰ ਦਿੰਦਾ ਹੈ।8।

੯

(ਉਹ) ਇਕ ਵਾਕ ਕਿਤਨਾ ਕੁ ਵੱਡਾ ਹੈ (ਜਿਸ ਤੋਂ) ਸਾਰਾ ਪਸਾਰਾ ਕਰਾਇਆ ਹੈ।1। (ਉਹ) ਕੰਡਾ ਅਤੇ ਤੋਲ ਕਿਤਨਾ ਕੁ ਵੱਡਾ ਹੈ (ਜਿਸ ਨਾਲ) ਤੋਲ ਤੁਲਾਇਆ ਹੈ।2। ਕਰੋੜਾਂ ਬ੍ਰਹਮੰਡਾਂ ਦਾ ਇਕ ਵਾਕ ਨਾਲ ਵਿਸਤਾਰ ਕੀਤਾ ਹੈ।3। ਲੱਖਾਂ ਧਰਤੀਆਂ ਅਤੇ ਲੱਖਾਂ ਆਕਾਸ ਬਿਨਾ ਆਸਰੇ ਦੇ ਠਹਿਰਾਏ ਹਨ।4। ਲੱਖਾਂ ਪੌਣਾਂ, ਪਾਣੀ ਅਤੇ ਅਗਨੀਆਂ ਪੈਦਾ ਕੀਤੀਆਂ ਹਨ।5। ਚੌਰਾਸੀ ਲੱਖ ਜੂਨਾਂ ਦੀ ਖੇਡ ਰਚੀ ਹੈ।6। ਜੂਨਾਂ ਵਿਚ (ਹੋਰ) ਜੂਨਾਂ ਜੰਤੂਆਂ ਦਾ ਅੰਤ ਨਹੀਂ ਪਾਈਦਾ।7। (ਜਿਸ ਨੇ) ਸਿਰ ਸਿਰ ਤੇ ਲੇਖ ਲਿਖਿਆ ਹੈ, (ਪਰ ਆਪ) ਅਲੇਖ ਹੈ, (ਅਸਾਂ ਉਸ ਨੂੰ) ਧਿਆਇਆ ਹੈ।8।

੧੦

ਸਤਿਗੁਰੂ ਨੇ ਸੱਚਾ ਨਾਮ ਕਹਿ ਕੇ (ਸਿੱਖਾਂ ਨੂੰ) ਸੁਣਾਇਆ ਹੈ।1। (ਸਿੱਖ ਲਈ) ਗੁਰੂ ਦਾ ਸਰੂਪ ਹੀ ਸੱਚਾ ਸਥਾਨ ਹੈ, (ਉਸੇ ਦਾ) ਧਿਆਨ ਧਰਿਆ ਹੈ।2। ਸਾਧ-ਸੰਗਤ ਦੇ ਆਸਰੇ ਕਰਕੇ (ਸਿੱਖ ਨੂੰ) ਸੱਚਾ ਨਾਮ ਚੰਗਾ ਲਗਿਆ ਹੈ।3। ਈਸ਼ਵਰੀ ਦਰਗਾਹ ਵਿਚ ਸੱਚਾ ਨਿਆਉਂ ਹੁੰਦਾ ਹੈ, (ਉਥੇ ਪ੍ਰਭੂ ਦਾ) ਹੁਕਮ ਚਲਦਾ ਹੈ।4।

ਗੁਰਮੁਖਿ ਸਚੁ ਗਿਰਾਉ ਸਬਦ ਵਸਾਇਆ॥ (5)
ਮਿਟਿਆ ਗਰਬੁ ਗੁਆਉ ਗਰੀਬੀ ਛਾਇਆ॥ (6)
ਗੁਰਮਤਿ ਸਚੁ ਹਿਆਉ ਅਜਰੁ ਜਰਾਇਆ॥ (7)
ਤਿਸੁ ਬਲਿਹਾਰੈ ਜਾਉ ਸੁ ਭਾਣਾ ਭਾਇਆ ॥(8)

੧੧

ਸਚੀ ਖਸਮ ਰਜਾਇ ਭਾਣਾ ਭਾਵਣਾ॥ (1)
ਸਤਿਗੁਰ ਪੈਰੀ ਪਾਇ ਆਪੁ ਗੁਵਾਵਣਾ॥ (2)
ਗੁਰ ਚੇਲਾ ਪਰਚਾਇ ਮਨੁ ਪਤੀਆਵਣਾ॥ (3)
ਗੁਰਮੁਖਿ ਸਹਜਿ ਸੁਭਾਇ ਨ ਅਲਖ ਲਖਾਵਣਾ॥ (4)
ਗੁਰਸਿਖ ਤਿਲ ਨ ਤਮਾਇ ਕਾਰ ਕਮਾਵਣਾ॥ (5)
ਸਬਦ ਸੁਰਤਿ ਲਿਵ ਲਾਇ ਹੁਕਮੁ ਮਨਾਵਣਾ॥ (6)
ਵੀਹ ਇਕੀਹ ਲੰਘਾਇ ਨਿਜ ਘਰਿ ਜਾਵਣਾ॥ (7)
ਗੁਰਮੁਖਿ ਸੁਖ ਫਲ ਪਾਇ ਸਹਜਿ ਸਮਾਵਣਾ ॥(8)

੧੨

ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ॥ (1)
ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ॥ (2)
ਸੋ ਸਤਿਗੁਰ ਸੋ ਸਿਖੁ ਸਬਦਿ ਵਖਾਣਿਆ॥ (3)
ਅਚਰਜ ਭੂਰ ਭਵਿਖੁ ਸਚੁ ਸੁਹਾਣਿਆ॥ (4)
ਲੇਖੁ ਅਲੇਖੁ ਅਲਿਖੁ ਮਾਣੁ ਨਿਮਾਣਿਆ॥ (5)
ਸਮਸਰਿ ਅੰਮ੍ਰਿਤੁ ਵਿਖੁ ਨ ਆਵਣ ਜਾਣਿਆ॥ (6)
ਨੀਸਾਣਾ ਹੋਇ ਲਿਖੁ ਹਦ ਨੀਸਾਣਿਆ॥ (7)
ਗੁਰ ਸਿਖਹੁ ਗੁਰਸਿਖੁ ਹੋਇ ਹੈਰਾਣਿਆ ॥(8)

੧੩

ਪਿਰਮ ਪਿਆਲਾ ਪੂਰਿ ਅਪਿਓ ਪੀਆਵਣਾ॥ (1)
ਮਹਰਮੁ ਹਕੁ ਹਜੂਰਿ ਅਲਖੁ ਲਖਾਵਣਾ॥ (2)
ਘਟ ਅਵਘਟ ਭਰਪੂਰਿ ਰਿਦੈ ਸਮਾਵਣਾ॥ (3)
ਬੀਅਹੁ ਹੋਇ ਅੰਗੂਰੁ ਸੁਫਲਿ ਸਮਾਵਣਾ॥ (4)
ਬਾਵਨ ਹੋਇ ਝੂਰ ਮਹਿ ਮਹਕਾਵਣਾ॥ (5)
ਚੰਦਨ ਚੰਦ ਕਪੂਰ ਮੇਲਿ ਮਿਲਾਵਣਾ॥ (6)

ਗੁਰਮੁਖ ਦਾ ਸਥਾਨ ਸੱਚਾ ਹੈ, (ਉਥੇ) ਸ਼ਬਦ ਦਾ ਨਿਵਾਸ ਹੈ।5। ਗਰਬ ਨੂੰ ਨਸ਼ਟ (*ਗੁਆਉ*) ਕਰਕੇ ਗ਼ਰੀਬੀ ਨੂੰ (ਹਿਰਦੇ ਵਿਚ) ਵਸਾਇਆ ਹੈ।6। (ਜਿਨ੍ਹਾਂ ਨੇ) ਸੱਚੀ ਗੁਰਮਤਿ ਨੂੰ ਹਿਰਦੇ ਵਿਚ ਧਾਰਣ ਕੀਤਾ ਹੈ (ਉਨ੍ਹਾਂ ਨੇ) ਨ ਜਰੇ ਜਾ ਸਕਣ ਵਾਲੇ (ਪਦਾਰਥ) ਨੂੰ ਜਰ ਲਿਆ ਹੈ।7। (ਮੈਂ) ਉਸ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੂੰ ਭਾਣਾ ਚੰਗਾ ਲਗਦਾ ਹੈ।8।

੧੧

ਖਸਮ ਦੀ ਰਜ਼ਾ ਨੂੰ ਸੱਚਾ ਸਮਝਣ ਤੇ (*ਗੁਰਮੁਖ ਨੂੰ*) ਭਾਣਾ ਚੰਗਾ ਲਗਦਾ ਹੈ।1। ਸਤਿਗੁਰੂ ਦੇ ਪੈਰੀ ਪੈ ਕੇ ਆਪਣਾ ਆਪ ਗੰਵਾਉਂਦਾ ਹੈ।2। ਸਿੱਖ ਗੁਰੂ ਨੂੰ ਪ੍ਰਸੰਨ ਕਰਦਾ ਹੈ (ਤਦ ਉਸ ਦਾ) ਮਨ ਪਤੀਜਦਾ ਹੈ।3। ਗੁਰਮੁਖ ਸਹਿਜ ਸੁਭਾ ਹੀ ਅਲੱਖ ਨੂੰ ਲਖ ਲੈਂਦਾ ਹੈ।4। ਗੁਰਮੁਖ ਨੂੰ ਕਾਰ ਸੇਵਾ ਕਰਦਿਆ ਤਿਲ ਮਾਤਰ ਵੀ ਲੋਭ ਨਹੀਂ ਹੁੰਦਾ।5। ਸ਼ਬਦ ਸੁਰਤਿ ਵਿਚ ਲਿਵ ਲਗਾ ਕੇ ਹੁਕਮ ਮੰਨਦਾ ਹੈ।6। (ਉਹ) ਸੰਸਾਰ ਅਤੇ ਤੁਰੀਆ ਪਦ ਤੋਂ ਲੰਘ ਕੇ ਨਿਜ ਸਰੂਪੀ ਘਰ ਵਿਚ ਜਾਂਦਾ ਹੈ।7। (ਇਸ ਤਰ੍ਹਾਂ) ਗੁਰਮੁਖ ਆਤਮਿਕ ਸੁਖ ਰੂਪ ਫਲ ਪ੍ਰਾਪਤ ਕਰਕੇ ਸਹਿਜ ਅਵਸਥਾ ਵਿਚ ਸਮਾਉਂਦਾ ਹੈ।8।

੧੨

ਇਕ ਗੁਰੂ (ਨਾਨਕ ਦੇਵ) ਦਾ ਇਕ ਸਿੱਖ (ਗੁਰੂ ਅੰਗਦ) ਗੁਰਮੁਖ ਜਾਣਿਆ ਗਿਆ ਹੈ।1। ਗੁਰੂ ਅਤੇ ਚੇਲਾ ਜਾਂ ਗੁਰੂ ਅਤੇ ਸਿੱਖ ਸੱਚ ਵਿਚ ਸਮਾ ਗਏ ਹਨ।2। ਉਹੀ ਸਤਿਗੁਰੂ ਅਤੇ ਉਹੀ ਸਿੱਖ ਹੈ, ਸ਼ਬਦਾਂ ਵਿਚ (ਦੋ) ਕਹੇ ਜਾਂਦੇ ਹਨ।3। (ਉਨ੍ਹਾਂ ਦਾ) ਭੂਤ ਅਤੇ ਭਵਿਖ ਅਸਚਰਜ ਪੂਰਣ ਹੈ, (ਉਹ ਹੁਣ) ਸੱਚ ਵਿਚ ਸ਼ੋਭਾ ਪਾਉਂਦੇ ਹਨ।4। (ਸਤਿਗੁਰੂ) ਲੇਖੇ ਤੋਂ ਅਲੇਖ ਹੋਣ ਕਰਕੇ ਅਲੇਖ ਹਨ, ਨਿਮਾਣਿਆਂ ਦਾ ਮਾਣ ਹਨ।5। (ਉਨ੍ਹਾਂ ਲਈ) ਅੰਮ੍ਰਿਤ ਅਤੇ ਵਿਸ਼ ਇਕ-ਸਮਾਨ ਹਨ ਅਤੇ ਆਵਾਗਵਣ ਤੋਂ ਮੁਕਤ ਹਨ।6। ਪ੍ਰਗਟ ਹੋ ਕੇ (ਹਰਿ ਜਸ) ਲਿਖਦੇ ਹਨ, (ਉਨ੍ਹਾਂ ਦੀ) ਸੀਮਾ ਨਿਰਧਾਰਿਤ ਹੋ ਜਾਂਦੀ ਹੈ।7। ਗੁਰ-ਸਿੱਖ ਤੋਂ ਗੁਰੂ ਹੋ ਜਾਣ ਤੇ ਸਿੱਖ ਹੈਰਾਨ ਹਨ।8।

੧੩

(ਗੁਰਮੁਖ) ਪ੍ਰੇਮ ਰੂਪ ਅੰਮ੍ਰਿਤ ਦਾ ਪੂਰੀ ਤਰ੍ਹਾਂ ਭਰਿਆ ਹੋਇਆ ਪਿਆਲਾ ਪੀਂਦੇ ਹਨ।1। ਸੱਚ ਸਰੂਪ ਦੇ ਭੇਦ ਨੂੰ ਜਾਣ ਕੇ (*ਮਹਰਮੁ*) ਅਲੱਖ ਪ੍ਰਭੂ ਨੂੰ ਲਖਾਉਂਦੇ ਹਨ।2। (ਜੋ) ਹਰ ਇਕ ਸ਼ਰੀਰ ਵਿਚ ਵਿਆਪਕ ਹੈ, (ਉਸ ਨੂੰ) ਹਿਰਦੇ ਵਿਚ ਧਾਰਦੇ ਹਨ।3। (ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦੇ) ਬੀਜ ਦਾ ਅੰਗੂਰ ਫੁਟਦਾ ਹੈ, (ਉਹੀ) ਉਤਮ ਫਲ ਪ੍ਰਾਪਤ ਕਰਦੇ ਹਨ।4। ਬਾਵਨ ਚੰਦਨ ਵਾਂਗ ਸ਼ੀਤਲ ਹੋ ਕੇ ਧਰਤੀ (*ਮਹਿ*) ਨੂੰ ਸੁਗੰਧਿਤ ਕਰਦੇ ਹਨ।5। (ਉਨ੍ਹਾਂ ਦੀ ਸ਼ੀਤਲਤਾ ਦਾ) ਮੇਲ ਚੰਦਨ, ਚੰਦ੍ਰਮਾ ਅਤੇ ਕ਼ਪੂਰ ਨਾਲ ਨਹੀਂ ਹੋ ਸਕਦਾ।6।

ਸਸੀਅਰ ਅੰਦਰਿ ਸੂਰ ਤਪਤਿ ਬੁਝਾਵਣਾ॥ (7)
ਚਰਣ ਕਵਲ ਦੀ ਧੂਰਿ ਮਸਤਕਿ ਲਾਵਣਾ॥ (8)
ਕਾਰਣ ਲਖ ਅੰਕੂਰ ਕਰਣੁ ਕਰਾਵਣਾ॥ (9)
ਵਜਨਿ ਅਨਹਦ ਤੂਰ ਜੋਤਿ ਜਗਾਵਣਾ ॥ (10)

੧੪

ਇਕੁ ਕਵਾਉ ਅਤੋਲੁ ਕੁਦਰਤਿ ਜਾਣੀਐ॥ (1)
ਓਅੰਕਾਰੁ ਅਬੋਲੁ ਚੋਜ ਵਿਡਾਣੀਐ॥ (2)
ਲਖ ਦਰੀਆਵ ਅਲੋਲੁ ਪਾਣੀ ਆਣੀਐ॥ (3)
ਹੀਰੇ ਲਾਲ ਅਮੋਲੁ ਗੁਰਸਿਖ ਜਾਣੀਐ॥ (4)
ਗੁਰਮਤਿ ਅਚਲ ਅਡੋਲ ਪਤਿ ਪਰਵਾਣੀਐ॥ (5)
ਗੁਰਮੁਖਿ ਪੰਥੁ ਨਿਰੋਲੁ ਸਚੁ ਸੁਹਾਣੀਐ॥ (6)
ਸਾਇਰ ਲਖ ਢੰਢੋਲ ਸਬਦੁ ਨੀਸਾਣੀਐ॥ (7)
ਚਰਣ ਕਵਲ ਰਜ ਘੋਲਿ ਅੰਮ੍ਰਿਤ ਵਾਣੀਐ॥ (8)
ਗੁਰਮੁਖਿ ਪੀਤਾ ਰਜਿ ਅਕਥ ਕਹਾਣੀਐ ॥(9)

੧੫

ਕਾਦਰੁ ਨੋ ਕੁਰਬਾਣੁ ਕੀਮ ਨ ਜਾਣੀਐ॥ (1)
ਕੇਵਡੁ ਵਡਾ ਹਾਣੁ ਆਖਿ ਵਖਾਣੀਐ॥ (2)
ਕੇਵਡੁ ਆਖਾ ਤਾਣੁ ਮਾਣੁ ਨਿਮਾਣੀਐ॥ (3)
ਲਖ ਜਿਮੀ ਅਸਮਾਣੁ ਤਿਲੁ ਨ ਤੁਲਾਣੀਐ॥ (4)
ਕੁਦਰਤਿ ਲਖ ਜਹਾਨੁ ਹੋਇ ਹੈਰਾਣੀਐ॥ (5)
ਸੁਲਤਾਨਾ ਸੁਲਤਾਨ ਹੁਕਮੁ ਨੀਸਾਣੀਐ॥ (6)
ਲਖ ਸਾਇਰ ਨੈਸਾਣ ਬੂੰਦ ਸਮਾਣੀਐ॥ (7)
ਕੂੜ ਅਖਾਣ ਵਖਾਣ ਅਕਥ ਕਹਾਣੀਐ ॥(8)

੧੬

ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ॥ (1)
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ॥ (2)
ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ॥ (3)
ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ॥ (4)
ਵਰਤਣ ਬਾਲ ਸੁਭਾਇ ਆਦਿ ਵਖਾਣਿਆ॥ (5)
ਸਾਧਸੰਗਤਿ ਲਿਵ ਲਾਇ ਸਚੁ ਸੁਹਾਣਿਆ॥ (6)

ਸਤੋ ਗੁਣ ਰੂਪ ਚੰਦ੍ਰਮਾ ਵਿਚ ਤਮੋ ਗੁਣ ਰੂਪ ਸੂਰਜ ਦੀ ਤਪਸ਼ ਨੂੰ ਖ਼ਤਮ ਕਰਦੇ ਹਨ।7। ਚਰਣ ਕਮਲਾਂ ਦੀ ਧੂੜ ਮੱਥੇ ਉਪਰ ਲਗਾਉਂਦੇ ਹਨ।8। ਲੱਖਾਂ ਅੰਗੂਰਾਂ ਦੇ ਕਾਰਣ ਸਰੂਪ ਅਨੁਸਾਰ ਕਾਰ ਕਰਦੇ ਹਨ।9। ਅਨਹਦ ਨਾਦ ਦੇ ਵਜਣ ਨਾਲ ਬ੍ਰਹਮ ਜੋਤਿ ਨੂੰ ਜਗਾਉਂਦੇ ਹਨ।10।

੧੪

(ਪ੍ਰਭੂ ਦਾ) ਇਕ ਵਾਕ ਅਤੋਲ ਹੈ, (ਤਿਵੇਂ) ਕੁਦਰਤ ਨੂੰ ਵੀ (ਅਤੋਲ) ਸਮਝਣਾ ਚਾਹੀਦਾ ਹੈ।1। ਓਅੰਕਾਰ (ਸਰੂਪ ਪ੍ਰਭੂ) ਦੇ ਕੌਤਕ ਅਸਚਰਜ ਰੂਪ ਅਤੇ ਬਖਾਨ ਕਰਨ ਤੋਂ ਪਰੇ ਹਨ।2। ਲੱਖਾਂ ਦਰਿਆ ਅਡੋਲ ਹੋ ਕੇ ਪਾਣੀ ਲਿਆਉਂਦੇ ਹਨ।3। ਅਮੋਲਕ ਹੀਰਿਆਂ ਅਤੇ ਲਾਲਾਂ ਵਾਂਗ ਗੁਰਸਿੱਖ ਜਾਣੀਂਦੇ ਹਨ।4। ਗੁਰਮਤਿ ਕਰਕੇ ਅਚਲ ਅਤੇ ਅਡੋਲ ਹੋ ਕੇ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।5। ਗੁਰਮੁਖਾਂ ਦਾ ਪੰਥ ਨਿਰੋਲ ਹੈ, ਸੱਚ (ਉਨ੍ਹਾਂ ਨੂੰ) ਸੁਹਾਵਣਾ ਲਗਦਾ ਹੈ।6। ਲੱਖਾਂ ਕਵੀ ਸ਼ਬਦ ਨੂੰ ਲਭਦੇ ਹਨ, (ਪਰ) ਸ਼ਬਦ ਰੂਪ ਪਰਵਾਨਾ ਪ੍ਰਾਪਤ (ਨਹੀਂ ਕਰ ਸਕਦੇ)।7। (ਗੁਰਸਿੱਖਾਂ ਦੇ) ਚਰਣ ਕਮਲਾਂ ਦੀ ਧੂੜ (ਪਾਣੀ ਵਿਚ) ਘੋਲੀ ਹੋਈ ਅੰਮ੍ਰਿਤ ਵਰਗੀ ਹੈ।8। ਗੁਰਮੁਖਾਂ ਨੇ (ਉਸ ਨੂੰ) ਚੰਗੀ ਤਰ੍ਹਾਂ ਘੋਲ ਕੇ ਪੀਤਾ ਹੈ, (ਉਸ ਦੀ) ਕਹਾਣੀ ਕਥਨ ਤੋਂ ਬਾਹਰ ਹੈ।9।

੧੫

ਕਾਦਰ (ਪ੍ਰਭੂ) ਤੋਂ ਕੁਰਬਾਨ ਹਾਂ (ਜਿਸ ਦੀ) ਕੀਮਤ ਨਹੀਂ ਜਾਣੀ ਜਾ ਸਕਦੀ।1। (ਉਸ ਦਾ) ਹਾਣੀ ਵਰਗ ਕਿਤਨਾ ਕੁ ਵੱਡਾ ਕਹਿ ਕੇ ਬਖਾਨ ਕਰੀਏ।2। (ਉਸ ਦਾ) ਤਾਣ ਕਿਤਨਾ ਕੁ ਵਡਾ ਕਹਾਂ (ਜੋ) ਨਿਮਾਣਿਆਂ ਦਾ ਮਾਣ ਹੈ।3। ਲੱਖਾਂ ਧਰਤੀਆਂ ਅਤੇ ਆਕਾਸ਼ (ਉਸ ਦੇ ਇਕ) ਤਿਲ ਨਾਲ ਤੋਲੇ ਨਹੀਂ ਜਾ ਸਕਦੇ।4। ਕੁਦਰਤ ਵਿਚ ਲੱਖਾਂ ਜਹਾਨ/ਸੰਸਾਰ ਹਨ, (ਜਿਨ੍ਹਾਂ ਨੂੰ ਵੇਖ ਕੇ) ਹੈਰਾਨ ਹੋਈਦਾ ਹੈ।5। (ਉਹ) ਬਾਦਸ਼ਾਹਾਂ ਦਾ ਬਾਦਸ਼ਾਹ ਹੈ, (ਉਨ੍ਹਾਂ ਦੇ ਸਿਰ ਉਪਰ ਉਸ ਦੇ) ਹੁਕਮ ਦਾ ਡੰਕਾ ਵਜਦਾ ਹੈ।6। ਲੱਖਾਂ ਸਮੁੰਦਰ ਅਤੇ ਨਦੀਆਂ (ਉਸ ਦੀ ਇਕ) ਬੂੰਦ ਦੇ ਸਮਾਨ ਹਨ।7। (ਜੋ ਉਸ ਦਾ) ਬਖਾਨ ਕਰਦੇ ਹਨ, (ਉਹ ਝੂਠੇ ਹਨ, ਉਸ ਦਾ) ਕਥਾ ਅਕਥ ਹੈ।8।

੧੬

ਗੁਰਮੁਖਾਂ ਨੇ (ਉਸ ਦੇ) ਹੁਕਮ ਅਤੇ ਰਜ਼ਾ ਵਿਚ ਚਲਣਾ ਸਮਝ ਲਿਆ ਹੈ।1। ਗੁਰਮੁਖਾਂ ਨੇ ਭਾਣੇ ਵਿਚ ਚਲਣ ਦਾ ਪੰਥ ਚਲਾਇਆ ਹੈ।2। (ਉਹ) ਸਿਦਕ ਅਤੇ ਸੰਤੋਸ਼ ਪ੍ਰਾਪਤ ਕਰਕੇ ਸ਼ੁਕਰ ਗੁਜ਼ਾਰ ਹੁੰਦੇ ਹਨ।3। ਗੁਰਮੁਖ ਅਸਚਰਜਮਈ ਕੌਤਕ ਵਾਲੇ ਅਲੱਖ ਪ੍ਰਭੂ ਨੂੰ ਲੱਖ ਲੈਂਦੇ ਹਨ।4। ਬਾਲ ਸੁਭਾ ਹੋ ਕੇ ਵਰਤਦੇ ਹਨ ਅਤੇ ਆਦਿ ਪੁਰਖ (ਦੇ ਨਾਮ ਦਾ) ਬਖਾਨ ਕਰਦੇ ਹਨ।5। ਸਾਧ-ਸੰਗਤ ਵਿਚ ਲਿਵ ਲਗਾ ਕੇ ਸੱਚ ਨਾਲ ਸੁਸ਼ੋਭਿਤ ਹੁੰਦੇ ਹਨ।6।

ਜੀਵਨ ਮੁਕਤਿ ਕਰਾਇ ਸਬਦੁ ਸਿਞਾਣਿਆ॥ (7)
ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ ॥ (8)

੧੭

ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ॥ (1)
ਗਹਿਰ ਗੰਭੀਰ ਅਥਾਹ ਹਾਥਿ ਨ ਆਣੀਐ॥ (2)
ਬੂੰਦ ਲਖ ਪਰਵਾਹ ਹੁਲੜ ਵਾਣੀਐ॥ (3)
ਗੁਰਮੁਖਿ ਸਿਫਤਿ ਸਲਾਹ ਅਕਥ ਕਹਾਣੀਐ॥ (4)
ਪਾਰਾਵਾਰੁ ਨ ਰਾਹੁ ਬਿਅੰਤੁ ਸੁਹਾਣੀਐ॥ (5)
ਲਉਬਾਲੀ ਦਰਗਾਹ ਨ ਆਵਣ ਜਾਣੀਐ॥ (6)
ਵਡਾ ਵੇਪਰਵਾਹੁ ਤਾਣੁ ਨਿਤਾਣੀਐ॥ (7)
ਸਤਿਗੁਰ ਸਚੇ ਵਾਹੁ ਹੋਇ ਹੈਰਾਣੀਐ ॥(8)

੧੮

ਸਾਧਸੰਗਤਿ ਸਚ ਖੰਡੁ ਗੁਰਮੁਖਿ ਜਾਈਐ॥ (1)
ਸਚੁ ਨਾਉ ਬਲਵੰਡੁ ਗੁਰਮੁਖਿ ਧਿਆਈਐ॥ (2)
ਪਰਮ ਜੋਤਿ ਪਰਚੰਡੁ ਜੁਗਤਿ ਜਗਾਈਐ॥ (3)
ਸੋਧਿ ਡਿਠਾ ਬ੍ਰਹਮੰਡੁ ਲਵੈ ਨ ਲਾਈਐ॥ (4)
ਤਿਸੁ ਨਾਹੀ ਜਮ ਡੰਡੁ ਸਰਣਿ ਸਮਾਈਐ॥ (5)
ਘੋਰ ਪਾਪ ਕਰਿ ਖੰਡੁ ਨਰਕਿ ਨ ਪਾਈਐ॥ (6)
ਚਾਵਲ ਅੰਦਰਿ ਵੰਡੁ ਉਬਰਿ ਜਾਈਐ॥ (7)
ਸਚਹੁ ਸਚੁ ਅਖੰਡੁ ਕੂੜੁ ਛੁਡਾਈਐ ॥ (8)

੧੯

ਗੁਰਸਿਖਾ ਸਾਬਾਸਿ ਜਨਮੁ ਸਵਾਰਿਆ॥ (1)
ਗੁਰਸਿਖਾ ਰਹਰਾਸਿ ਗੁਰੂ ਪਿਆਰਿਆ॥ (2)
ਗੁਰਮੁਖਿ ਸਾਸਿ ਗਿਰਾਸਿ ਨਾਉ ਚਿਤਾਰਿਆ॥ (3)
ਮਾਇਆ ਵਿਚਿ ਉਦਾਸੁ ਗਰਬੁ ਨਿਵਾਰਿਆ॥ (4)
ਗੁਰਮੁਖਿ ਦਾਸਨਿ ਦਾਸ ਸੇਵ ਸੁਚਾਰਿਆ॥ (5)
ਵਰਤਨਿ ਆਸ ਨਿਰਾਸ ਸਬਦੁ ਵੀਚਾਰਿਆ॥ (6)
ਗੁਰਮੁਖਿ ਸਹਜਿ ਨਿਵਾਸੁ ਮਨ ਹਠ ਮਾਰਿਆ॥ (7)
ਗੁਰਮੁਖਿ ਮਨਿ ਪਰਗਾਸੁ ਪਤਿਤ ਉਧਾਰਿਆ ॥(8)

ਸ਼ਬਦ ਦੀ ਪਛਾਣ ਕਰਕੇ ਜੀਵਨ ਮੁਕਤ ਹੁੰਦੇ ਹਨ।7। ਗੁਰਮੁਖ ਆਪਾ-ਭਾਵ ਗੰਵਾ ਕੇ ਆਪਣੇ (ਵਾਸਤਵਿਕ) ਰੂਪ ਨੂੰ ਪਛਾਣਦੇ ਹਨ।8।

੧੭

(ਸਤਿਗੁਰੂ) ਦੀ ਗਤਿ ਅਵਿਗਤ ਅਤੇ ਅਥਾਹ ਕਹਿ ਕੇ ਬਖਾਨ ਕੀਤੀ ਜਾਂਦੀ ਹੈ।1। (ਉਹ) ਗਹਿਰ ਗੰਭੀਰ ਹੈ, (ਉਸ ਦੀ) ਹਾਥ ਜਾਣੀ ਨਹੀਂ ਜਾ ਸਕਦੀ।2। (ਉਸ ਦੀ ਸਿਖਿਆ ਦੀ ਇਕ) ਬੂੰਦ ਲੱਖਾਂ ਨਦੀਆਂ ਅਤੇ ਹੜ੍ਹੇ ਹੋਏ ਦਰਿਆਵਾਂ ਵਰਗੀ ਹੈ।3। ਗੁਰਮੁਖਾਂ ਦੀ ਸਿਫ਼ਤ ਅਤੇ ਸਲਾਹ ਦੀ ਕਥਾ ਅਕੱਥ ਹੈ।4। (ਉਨ੍ਹਾਂ ਦੇ) ਮਾਰਗ ਦਾ ਆਰ-ਪਾਰ ਨਹੀਂ ਹੈ, (ਉਹ) ਅਸੀਮ ਰੂਪ ਵਿਚ ਸ਼ੁਭਾਇਮਾਨ ਹੈ।5। ਬੇਪਰਵਾਹ (*ਲਉਬਾਲੀ*) ਦੀ ਦਰਗਾਹ (ਰੂਪ ਸਤਿਸੰਗਤ ਕਰਕੇ ਫਿਰ) ਆਵਾਗਵਣ ਵਿਚ ਨਹੀਂ ਪੈਣਾ ਪੈਂਦਾ।6। (ਉਹ) ਵੱਡਾ ਬੇਪਰਵਾਹ ਹੈ, ਨਿਤਾਣਿਆ ਦਾ ਤਾਣ ਹੈ।7। ਸੱਚਾ ਸਤਿਗੁਰੂ ਅਸਚਰਜ ਰੂਪ ਹੈ (ਉਸ ਨੂੰ ਵੇਖ ਕੇ) ਹੈਰਾਨ ਹੋਈਦਾ ਹੈ।8।

੧੮

ਸਾਧ-ਸੰਗਤ ਸੱਚਖੰਡ ਹੈ, ਗੁਰਮੁਖ (ਸਾਧਕ ਉਥੇ) ਜਾਂਦੇ ਹਨ।1। (ਉਥੇ) ਗੁਰਮੁਖ ਬਲਵਾਨ ਪ੍ਰਭੂ ਦੇ ਸੱਚੇ ਨਾਮ ਨੂੰ ਧਿਆਉਂਦੇ ਹਨ।2। (ਗੁਰੂ ਦੀ ਦਸੀ) ਜੁਗਤ ਨਾਲ ਪਰਮ ਸ੍ਰੇਸ਼ਠ ਜੋਤਿ ਨੂੰ ਜਗਾ ਕੇ ਪ੍ਰਚੰਡ ਕਰਦੇ ਹਨ।3। (ਉਨ੍ਹਾਂ ਨੇ ਸਾਰਾ) ਬ੍ਰਹਮੰਡ ਸੋਧ ਕੇ ਵੇਖ ਲਿਆ ਹੈ, (ਉਸ ਦੇ) ਬਰਾਬਰ ਕੋਈ ਨਹੀਂ ਹੈ।4। (ਉਨ੍ਹਾਂ ਨੂੰ) ਜਮ ਦਾ ਡੰਡ ਨਹੀਂ ਲਗਦਾ, (ਉਹ ਪ੍ਰਭੂ ਦੀ) ਸ਼ਰਣ ਵਿਚ ਸਮਾਉਂਦੇ ਹਨ।5। (ਉਨ੍ਹਾਂ ਨੇ) ਘੋਰ ਪਾਪਾਂ ਨੂੰ ਨਸ਼ਟ ਕੀਤਾ ਹੈ, (ਇਸ ਲਈ) ਨਰਕਾਂ ਵਿਚ ਨਹੀਂ ਜਾਂਦੇ।6। (ਉਨ੍ਹਾਂ ਵਿਚੋਂ ਪਾਪ ਇੰਜ) ਨਿਕਲ ਜਾਂਦੇ ਹਨ ਜਿਵੇਂ ਚਾਵਲਾਂ ਵਿਚੋਂ ਵੰਡ ਨਿਕਲਦੇ ਹਨ।7। ਸੱਚ ਖੰਡ ਸਰੂਪ ਸਤਿਸੰਗਤ ਵਿਚ ਕੂੜ ਬਾਹਰ ਕਢ ਦਿੱਤਾ ਜਾਂਦਾ ਹੈ।8।

੧੯

ਗੁਰਸਿੱਖਾਂ ਨੂੰ ਸ਼ਾਬਾਸ਼ ਹੈ (ਜਿਨ੍ਹਾਂ ਨੇ ਆਪਣਾ) ਜਨਮ ਸੰਵਾਰ ਲਿਆ ਹੈ।1। ਗੁਰਸਿੱਖਾਂ ਦੀ ਮਰਯਾਦਾ ਗੁਰੂ ਨਾਲ ਪ੍ਰੇਮ ਕਰਨ ਦੀ ਹੈ।2। ਗੁਰਮੁਖ ਸੁਆਸ ਗਿਰਾਸ ਨਾਮ ਨੂੰ ਸਿਮਰਦੇ ਹਨ।3। (ਗੁਰਮੁਖ) ਮਾਇਆ ਵਿਚ ਉਦਾਸ ਰਹਿ ਕੇ ਹੰਕਾਰ ਨੂੰ ਦੂਰ ਕਰਦੇ ਹਨ।4। ਗੁਰਮੁਖਾਂ ਨੇ ਦਾਸਨ-ਦਾਸ ਭਾਵ ਨਾਲ ਸੇਵਾ ਦਾ ਚੰਗਾ ਕੰਮ ਕੀਤਾ ਹੈ।5। ਆਸਾ ਵਿਚ ਨਿਰਾਸ਼ ਹੋ ਕੇ ਵਰਤਦੇ ਹੋਏ ਸ਼ਬਦ ਨੂੰ ਵਿਚਾਰਦੇ ਹਨ।6। ਗੁਰਮੁਖਾਂ ਦਾ ਸਹਿਜ ਵਿਚ ਨਿਵਾਸ ਹੈ, ਮਨ ਦੇ ਹਠ ਨੂੰ ਮਾਰਦੇ ਹਨ।7। ਗੁਰਮੁਖਾਂ ਦਾ ਮਨ (ਬ੍ਰਹਮ ਗਿਆਨ ਨਾਲ) ਪ੍ਰਕਾਸ਼ਿਤ ਹੁੰਦਾ ਹੈ, (ਉਹ) ਪਤਿਤਾਂ ਦਾ ਉਧਾਰ ਕਰਦੇ ਹਨ।8।

੨੦

ਗੁਰਸਿਖਾ ਜੈਕਾਰੁ ਸਤਿਗੁਰ ਪਾਇਆ॥ (1)
ਪਰਵਾਰੈ ਸਾਧਾਰੁ ਸਬਦੁ ਕਮਾਇਆ॥ (2)
ਗੁਰਮੁਖਿ ਸਚੁ ਆਚਾਰੁ ਭਾਣਾ ਭਾਇਆ॥ (3)
ਗੁਰਮੁਖਿ ਮੋਖ ਦੁਆਰੁ ਆਪ ਗਵਾਇਆ॥ (4)
ਗੁਰਮੁਖਿ ਪਰਉਪਕਾਰ ਮਨੁ ਸਮਝਾਇਆ॥ (5)
ਗੁਰਮੁਖਿ ਸਚੁ ਆਧਾਰੁ ਸਚਿ ਸਮਾਇਆ॥ (6)
ਗੁਰਮੁਖਾ ਲੋਕਾਰੁ ਲੇਪੁ ਨ ਲਾਇਆ॥ (7)
ਗੁਰਮੁਖਿ ਏਕੰਕਾਰੁ ਅਲਖੁ ਲਖਾਇਆ ॥(8)

੨੧

ਗੁਰਮੁਖਿ ਸਸੀਅਰ ਜੋਤਿ ਅੰਮ੍ਰਿਤ ਵਰਸਣਾ॥ (1)
ਅਸਟ ਧਾਤੁ ਇਕ ਧਾਤੁ ਪਾਰਸੁ ਪਰਸਣਾ॥ (2)
ਚੰਦਨ ਵਾਸੁ ਨਿਵਾਸੁ ਬਿਰਖ ਸੁਦਰਸਣਾ॥ (3)
ਗੰਗ ਤਰੰਗ ਮਿਲਾਪੁ ਨਦੀਆਂ ਸਰਸਣਾ॥ (4)
ਮਾਨਸਰੋਵਰ ਹੰਸ ਨ ਤ੍ਰਿਸਨਾ ਤਰਸਣਾ॥ (5)
ਪਰਮਹੰਸ ਗੁਰਸਿਖ ਦਰਸ ਅਦਰਸਣਾ॥ (6)
ਚਰਣ ਸਰਣ ਗੁਰਦੇਵ ਪਰਸ ਅਪਰਸਣਾ॥ (7)
ਸਾਧਸੰਗਤਿ ਸਚ ਖੰਡੁ ਅਮਰ ਨ ਮਰਸਣਾ ॥ (8)

## ਵਾਰ ੨੩

### ਪਉੜੀ ੧

ਸਤਿ ਰੂਪ ਗੁਰ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ॥ (1)
ਸਤਿਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ॥ (2)
ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ॥ (3)
ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥ (4)
ਗੁਰ ਸਿਖੁ ਦੇ ਗੁਰਸਿਖ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ॥ (5)
ਸਚੁ ਰਾਸ ਰਹਰਾਸਿ ਦੇ ਸਤਿਗੁਰ ਸਿਖ ਪੈਰੀ ਪਾਇਆ॥ (6)
ਚਰਣ ਕਵਲ ਪਰਤਾਪੁ ਜਣਾਇਆ ॥ (7)

੨੦

(ਉਨ੍ਹਾਂ) ਗੁਰਸਿੱਖਾਂ ਦਾ ਜੈ ਜੈ ਕਾਰ ਹੈ (ਜਿਨ੍ਹਾਂ ਨੇ) ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ ।1। (ਉਨ੍ਹਾਂ ਨੇ) ਸ਼ਬਦ ਦੀ ਕਮਾਈ ਕਰਕੇ (ਸਾਰੇ) ਪਰਿਵਾਰ ਨੂੰ ਆਤਮਿਕ ਆਧਾਰ ਪ੍ਰਦਾਨ ਕੀਤਾ ਹੈ ।2। ਗੁਰਮੁਖਾਂ ਦਾ ਆਚਾਰ ਸੱਚਾ ਹੈ, (ਉਨ੍ਹਾਂ ਨੂੰ) ਭਾਣਾ (ਮੰਨਣਾ) ਚੰਗਾ ਲਗਦਾ ਹੈ ।3। ਗੁਰਮੁਖਾਂ ਨੂੰ ਮੁਕਤੀ ਦਾ ਦੁਆਰ (ਪ੍ਰਾਪਤ ਹੈ ਕਿਉਂਕਿ ਉਨ੍ਹਾਂ ਨੇ) ਆਪਾ ਭਾਵ ਖ਼ਤਮ ਕਰ ਦਿੱਤਾ ਹੈ ।4। ਗੁਰਮੁਖ ਪਰਉਪਕਾਰ ਕਰਨ ਲਈ ਮਨ ਨੂੰ ਸਮਝਾਉਂਦੇ ਹਨ ।5। ਗੁਰਮੁਖ ਸੱਚ ਦਾ ਆਧਾਰ ਗ੍ਰਹਿਣ ਕਰਕੇ ਸੱਚ ਵਿਚ ਸਮਾ ਜਾਂਦੇ ਹਨ ।6। ਗੁਰਮੁਖ ਲੋਕਾਚਾਰ ਦਾ ਲੇਪ ਨਹੀਂ ਲਗਾਉਂਦੇ ।7। ਗੁਰਮੁਖਾਂ ਨੂੰ ਅਲੱਖ (ਪ੍ਰਭੂ ਨੇ ਆਪਣਾ ਆਪ) ਲਖਾ ਦਿੱਤਾ ਹੈ ।8।

੨੧

ਗੁਰਮੁਖ ਚੰਦ੍ਰਮਾ ਦੀ ਜੋਤਿ ਵਾਂਗ ਅੰਮ੍ਰਿਤ ਦੀ ਵਰਖਾ ਕਰਦੇ ਹਨ ।1। (ਉਹ) ਪਾਰਸ ਵਾਂਗ ਛੋਹ ਕੇ ਅੱਠਾਂ ਧਾਤਾਂ ਨੂੰ ਇਕ ਧਾਤ (ਅਰਥਾਤ ਸੋਨਾ) ਬਣਾ ਦਿੰਦੇ ਹਨ ।2। (ਗੁਰਮੁਖ) ਚੰਦਨ ਦੀ ਸੁਗੰਧ ਵਾਂਗ ਬ੍ਰਿਛਾਂ ਵਿਚ ਨਿਵਾਸ ਕਰਕੇ ਆਪਣੇ ਵਰਗਾ ਬਣਾ ਦਿੰਦੇ ਹਨ ।3। (ਗੁਰਮੁਖ) ਗੰਗਾ ਦੀਆਂ ਤਰੰਗਾਂ ਵਾਂਗ ਹੋਰਨਾਂ ਨਦੀਆਂ ਨਾਲ ਮਿਲਾਪ ਕਰਕੇ ਸ੍ਰੇਸ਼ਠ ਬਣਾ ਦਿੰਦਾ ਹੈ ।4। (ਗੁਰਮੁਖ) ਮਾਨਸਰੋਵਰ ਦੇ ਹੰਸ ਵਾਂਗ ਹਨ (ਜੋ ਮਾਇਆਵੀ) ਤ੍ਰਿਸ਼ਨਾ ਲਈ ਤਰਸਦੇ ਨਹੀਂ ਹਨ ।5। ਗੁਰਸਿੱਖ ਪਰਮ ਹੰਸ ਦੇ ਸਮਾਨ ਹਨ, (ਕਿਸੇ) ਵਿਖਾਵੇ ਨੂੰ ਪ੍ਰਦਰਸ਼ਿਤ ਨਹੀਂ ਕਰਦੇ ।6। ਗੁਰਦੇਵ ਦੇ ਚਰਣਾਂ ਦੀ ਸ਼ਰਣ ਵਿਚ ਹੋਣ ਕਰਕੇ ਨੀਚ ਜਾਤਿ ਦੇ ਹੁੰਦੇ ਹੋਏ ਵੀ ਪਰਸਣ ਯੋਗ ਹੁੰਦੇ ਹਨ ।7। ਸਾਧ ਸੰਗਤ ਸੱਚਖੰਡ ਹੈ, (ਉਸ ਵਿਚ ਜਾਣ ਨਾਲ) ਅਮਰ ਹੋ ਜਾਈਦਾ ਹੈ, ਮਰਨਾ ਨਹੀਂ ਪੈਂਦਾ ।8।

## ਵਾਰ ੨੩

### ਪਉੜੀ ੧

ਗੁਰੂ (ਨਾਨਕ ਦੇਵ) ਦਾ ਦਰਸ਼ਨ ਸਤਿ ਸਰੂਪ ਹੈ (ਜਿਨ੍ਹਾਂ ਨੇ) ਪਾਰ ਬ੍ਰਹਮ ਨੂੰ ਪੂਰਣ ਅਸਚਰਜ ਵਜੋਂ ਵਿਖਾਇਆ ਹੈ ।1। (ਗੁਰੂ ਜੀ ਨੇ) ਸਤਿਨਾਮ ਕਰਤਾ ਪੁਰਖ (ਵਾਲਾ ਮੰਤਰ ਦਸ ਕੇ) ਪਾਰਬ੍ਰਹਮ ਪਰਮੇਸ਼ੁਰ ਨੂੰ ਆਰਾਧਿਆ ਹੈ ।2। ਸਤਿਗੁਰੂ ਨੇ ਸ਼ਬਦ ਦੁਆਰਾ ਸੱਚਾ ਗਿਆਨ (ਦ੍ਰਿੜ੍ਹ ਕਰਾ ਕੇ) ਅਨਹਦ ਨਾਦ ਦੀ ਵਿਸਮਾਦੀ ਧੁਨੀ ਨੂੰ ਸੁਣਾਇਆ ਹੈ ।3। (ਉਨ੍ਹਾਂ) ਗੁਰਮੁਖ ਪੰਥ ਚਲਾ ਕੇ ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕਰਾਇਆ ਹੈ ।4। ਗੁਰੂ-ਸਿਖਿਆ ਦੇ ਕੇ ਗੁਰਸਿੱਖ ਬਣਾ ਕੇ (ਗੁਰੂ ਅੰਗਦ ਦੇਵ ਨੂੰ) ਸਾਧ ਸੰਗਤ ਰੂਪ ਸੱਚ ਖੰਡ ਵਿਚ ਨਿਵਾਸ ਕਰਾਇਆ ਹੈ ।5। (ਗੁਰੂ ਅੰਗਦ ਦੇਵ ਨੇ) ਸੱਚ ਦੀ ਪੂੰਜੀ ਅਤੇ ਮਰਯਾਦਾ ਦੇ ਕੇ ਸਿੱਖਾਂ ਨੂੰ ਸਤਿਗੁਰੂ (ਨਾਨਕ ਦੇਵ) ਦੇ ਪੈਰੀਂ ਪਾਇਆ ਹੈ ।6। (ਗੁਰੂ ਦੇ) ਚਰਣ ਕਮਲਾਂ ਦਾ ਪ੍ਰਤਾਪ (ਸਿੱਖਾਂ ਨੂੰ) ਜਤਾਇਆ ਹੈ ।7।

੨

ਤੀਰਥ ਨਾਤੈ ਪਾਪ ਜਾਨਿ ਪਤਿਤ ਉਧਾਰਣ ਨਾਉ ਧਰਾਇਆ॥ (1)
ਤੀਰਥ ਹੋਨ ਸਕਾਰਥੇ ਸਾਧ ਜਨਾ ਦਾ ਦਰਸਨ ਪਾਇਆ॥ (2)
ਸਾਧ ਹੋਏ ਮਨ ਸਾਧਿ ਕੈ ਚਰਣ ਕਵਲ ਗੁਰ ਚਿਤਿ ਵਸਾਇਆ॥ (3)
ਉਪਮਾ ਸਾਧ ਅਗਾਧਿ ਬੋਧ ਕੋਟ ਮਧੇ ਕੋ ਸਾਧੁ ਸੁਣਾਇਆ॥ (4)
ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ॥ (5)
ਪੈਰੀ ਪੈ ਪੈਰ ਧੋਵਣੇ ਚਰਣੋਦਕੁ ਲੈ ਪੈਰੁ ਪੁਜਾਇਆ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ (7)

੩

ਪੰਜਿ ਤਤ ਉਤਪਤਿ ਕਰਿ ਗੁਰਮੁਖਿ ਧਰਤੀ ਆਪੁ ਗਵਾਇਆ॥ (1)
ਚਰਣ ਕਵਲ ਸਰਣਾਗਤੀ ਸਭ ਨਿਧਾਨ ਸਭੇ ਫਲ ਪਾਇਆ॥ (2)
ਲੋਕ ਵੇਦ ਗੁਰ ਗਿਆਨ ਵਿਚਿ ਸਾਧੂ ਧੂੜਿ ਜਗਤ ਤਰਾਇਆ॥ (3)
ਪਤਿਤ ਪੁਨੀਤ ਕਰਾਇ ਕੈ ਪਾਵਨ ਪੁਰਖ ਪਵਿਤ੍ਰ ਕਰਾਇਆ॥ (4)
ਚਰਣੋਦਕ ਮਹਿਮਾ ਅਮਿਤਿ ਸੇਖ ਸਹਸ ਮੁਖਿ ਅੰਤੁ ਨ ਪਾਇਆ॥ (5)
ਧੂੜੀ ਲੇਖ ਮਿਟਾਇਆ ਚਰਣੋਦਕ ਮਨੁ ਵਸਿਗਤਿ ਆਇਆ॥ (6)
ਪੈਰੀ ਪੈ ਜਗੁ ਚਰਣੀ ਲਾਇਆ ॥(7)

੪

ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ॥ (1)
ਨਉ ਸੈ ਨਦੀ ਨੜਿਨਵੈ ਅਠਸਠਿ ਤੀਰਥਿ ਅੰਗਿ ਸਮਾਈ॥ (2)
ਤਿਹੁ ਲੋਈ ਪਰਵਾਣੁ ਹੈ ਮਹਾਦੇਵ ਲੈ ਸੀਸ ਚੜਾਈ॥ (3)
ਦੇਵੀ ਦੇਵ ਸਰੇਵਦੇ ਜੈ ਜੈ ਕਾਰੁ ਵਡੀ ਵਡਿਆਈ॥ (4)
ਸਣੁ ਗੰਗਾ ਬੈਕੁੰਠ ਲਖ ਲਖ ਬੈਕੁੰਠ ਨਾਥਿ ਲਿਵ ਲਾਈ॥ (5)
ਸਾਧੂ ਧੂੜਿ ਦੁਲੰਭ ਹੈ ਸਾਧਸੰਗਤਿ ਸਤਿਗੁਰ ਸਰਣਾਈ॥ (6)
ਚਰਨ ਕਵਲ ਦਲ ਕੀਮ ਨ ਪਾਈ ॥ (7)

੨

ਤੀਰਥਾਂ ਉਪਰ ਇਸ਼ਨਾਨ ਕਰਨ ਨਾਲ ਪਾਪ ਨਸ਼ਟ ਹੁੰਦੇ ਹਨ, (ਇਸ ਮਨੌਤ ਕਰਕੇ ਉਨ੍ਹਾਂ ਦਾ) ਨਾਮ ਪਤਿਤ-ਉਧਾਰਨ ਧਰ ਦਿੱਤਾ ਹੈ।1। (ਪਰ) ਤੀਰਥ ਸਾਧ-ਜਨਾਂ ਦਾ ਦਰਸ਼ਨ ਪਾਣ ਨਾਲ ਸਫਲ ਮਨੋਰਥ ਹੁੰਦੇ ਹਨ।2। ਮਨ ਨੂੰ ਸਾਧ ਕੇ ਗੁਰੂ ਦੇ ਚਰਣ-ਕਮਲਾਂ ਨੂੰ ਹਿਰਦੇ ਵਿਚ ਵਸਾਉਣ ਵਾਲੇ ਸਾਧ ਬਣਦੇ ਹਨ।3। ਸਾਧ ਦੀ ਉਪਮਾ ਅਗਾਧ ਸੋਚ ਵਾਲੀ ਹੈ, ਕਰੋੜਾਂ ਵਿਚੋਂ ਕੋਈ ਹੀ ਸਾਧ ਸੁਣੀਂਦਾ ਹੈ।4। ਗੁਰੂ ਦੇ ਸਿੱਖ ਰੂਪ ਸਾਧ ਜਗਤ ਵਿਚ ਅਸੰਖ ਹਨ ਅਤੇ ਥਾ ਥਾਂ ਧਰਮਸਾਲ ਸ਼ੋਭਦੀ ਹੈ।5। (ਗੁਰਸਿੱਖ ਗੁਰਸਿੱਖ ਦੇ) ਪੈਰੀਂ ਪੈ ਕੇ (ਉਨ੍ਹਾਂ ਦੇ) ਚਰਣ ਧੋਂਦੇ ਹਨ ਅਤੇ ਚਰਣ-ਅੰਮ੍ਰਿਤ ਲੈ ਕੇ ਪੈਰ ਪੂਜਦੇ ਹਨ।6। ਗੁਰਮੁਖਾਂ ਨੇ ਅਲਖ ਪ੍ਰਭੂ ਲਖ ਲੈਣ ਵਾਲਾ ਸੁਖ ਫਲ ਪ੍ਰਾਪਤ ਕੀਤਾ ਹੈ।7।

੩

(ਪਰਮਾਤਮਾ ਨੇ) ਪੰਜ ਤਤ੍ਵ ਪੈਦਾ ਕੀਤੇ ਹਨ ਅਤੇ ਗੁਰਮੁਖਾਂ ਨੇ ਧਰਤੀ (ਦੇ ਗੁਣ ਗ੍ਰਹਿਣ ਕਰਕੇ) ਆਪਣਾ ਆਪ ਗੰਵਾ ਦਿੱਤਾ ਹੈ।1। ਚਰਣ-ਕਮਲਾਂ ਦੀ ਸ਼ਰਣ ਵਿਚ ਪੈਣ ਨਾਲ ਸਭ ਖ਼ਜ਼ਾਨੇ ਅਤੇ ਸਾਰੇ ਫਲ ਪਾ ਲਈਦੇ ਹਨ।2। ਗੁਰੂ ਦੇ ਗਿਆਨ ਦੁਆਰਾ ਲੋਕਾਂ ਵਿਚ ਪ੍ਰਕਾਸ਼ਿਤ ਹੈ ਕਿ ਸਾਧੂ ਦੀ ਚਰਣ-ਧੂੜ ਨੇ ਜਗਤ ਨੂੰ ਤਾਰਿਆ ਹੈ।3। (ਸਾਧੂ ਦੀ ਚਰਣ-ਧੂੜ) ਪਤਿਤਾਂ ਨੂੰ ਪਵਿਤਰ ਕਰਦੀ ਹੈ ਅਤੇ ਪਵਿਤਰ ਪੁਰਖਾਂ ਨੂੰ ਹੋਰ ਪਵਿਤਰ ਬਣਾਉਂਦੀ ਹੈ।4। ਚਰਣ-ਅੰਮ੍ਰਿਤ ਦੀ ਮਹਿਮਾ ਅਸੀਮ ਹੈ, ਹਜ਼ਾਰ ਮੁਖਾਂ ਵਾਲੇ ਸ਼ੇਸ਼ਨਾਗ ਨੇ ਵੀ ਇਸ ਦਾ ਅੰਤ ਨਹੀਂ ਪਾਇਆ।5। ਚਰਣ- ਧੂੜ (ਮਾੜੇ) ਲੇਖਾਂ ਨੂੰ ਖ਼ਤਮ ਕਰਦੀ ਹੈ ਅਤੇ ਚਰਣ-ਅੰਮ੍ਰਿਤ ਨਾਲ ਮਨ ਵਸ ਵਿਚ ਆ ਜਾਂਦਾ ਹੈ।6। (ਗੁਰਮੁਖਾਂ ਨੇ ਗੁਰੂ ਦੀ) ਚਰਣੀ ਪੈ ਕੇ ਸਾਰੇ ਸੰਸਾਰ ਨੂੰ (ਆਪਣੇ) ਚਰਣਾਂ ਵਿਚ ਜੋੜਿਆ ਹੈ।7।

੪

(ਬਾਵਨ ਅਵਤਾਰ ਦੇ) ਚਰਣਾਂ ਦਾ ਧੋਣ ਰੂਪ ਜਲ ਹੋ ਕੇ ਗੰਗਾ ਬੈਕੁੰਠ ਨੂੰ ਛਡ ਕੇ ਧਰਤੀ ਉਪਰ ਆਈ।1। ਨੌ ਸੌ ਨੜਿੰਨਵੇਂ ਨਦੀਆਂ ਅਤੇ ਅਠਾਹਠ ਤੀਰਥ (ਗੰਗਾ ਦੇ) ਸ਼ਰੀਰ ਵਿਚ ਸਮਾਏ ਹੋਏ ਹਨ।2। (ਗੰਗਾ) ਤਿੰਨਾਂ ਲੋਕਾਂ ਵਿਚ ਪ੍ਰਵਾਨ ਚੜ੍ਹੀ ਹੈ ਅਤੇ ਸ਼ਿਵ ਨੇ (ਉਸ ਨੂੰ ਆਪਣੇ) ਸਿਰ ਉਪਰ ਧਾਰਣ ਕੀਤਾ ਹੈ।3। ਦੇਵੀ ਦੇਵਤੇ (ਗੰਗਾ ਨੂੰ) ਸੇਵਦੇ ਹਨ, ਜੈ ਜੈ ਕਰਕੇ ਬਹੁਤ ਵਡਿਆਈ ਕਰਦੇ ਹਨ।4। (ਪਰ) ਗੰਗਾ ਸਮੇਤ ਲੱਖਾਂ ਬੈਕੁੰਠ ਪਰਮਾਤਮਾ ਵਿਚ ਲਿਵ ਲਗਾਉਂਦੇ ਹਨ।5। ਸਾਧੂ ਦੀ ਚਰਣ ਧੂੜ ਦੁਰਲਭ ਹੈ (ਕਿਉਂਕਿ) ਸਾਧ-ਸੰਗਤ ਗੁਰੂ ਦੀ ਸ਼ਰਣ ਵਿਚ ਹੁੰਦੀ ਹੈ।6। (ਸੱਚ ਤਾਂ ਇਹ ਹੈ ਕਿ) ਗੁਰੂ ਦੇ ਚਰਣ-ਕਮਲਾਂ ਦੇ ਇਕ ਦਲ/ਪੱਤੇ ਦੀ ਵੀ ਕੀਮਤ ਨਹੀਂ ਪਾਈ ਜਾ ਸਕਦੀ।7।

ੵ

ਚਰਣ ਸਰਣਿ ਜਿਸੁ ਲਖਮੀ ਲਖ ਕਲਾ ਹੋਇ ਲਖੀ ਨ ਜਾਈ॥ (1)
ਰਿਧਿ ਸਿਧਿ ਨਿਧਿ ਸਭ ਗੋਲੀਆ ਸਾਧਿਕ ਸਿਧ ਰਹੇ ਲਪਟਾਈ॥ (2)
ਚਾਰਿ ਵਰਨ ਛਿਅ ਦਰਸਨਾ ਜਤੀ ਸਤੀ ਨਉ ਨਾਥ ਨਿਵਾਈ॥ (3)
ਤਿਨ ਲੋਅ ਚਉਦਹ ਭਵਨ ਜਲਿ ਥਲਿ ਮਹੀਅਲ ਛਲੁ ਕਰ ਛਾਈ॥ (4)
ਕਵਲਾ ਸਣੁ ਕਵਲਾਪਤੀ ਸਾਧਸੰਗਤਿ ਸਰਣਾਗਤਿ ਆਈ॥ (5)
ਪੈਰੀ ਪੈ ਪਾਖਾਕ ਹੋਇ ਆਪੁ ਗਵਾਇ ਨ ਆਪੁ ਗਵਾਈ॥ (6)
ਗੁਰਮੁਖਿ ਸੁਖ ਫਲੁ ਵਡੀ ਵਡਿਆਈ ॥(7)

੬

ਬਾਵਨ ਰੂਪੀ ਹੋਇ ਕੈ ਬਲਿ ਛਲਿ ਅਛਲਿ ਆਪੁ ਛਲਾਇਆ॥ (1)
ਕਰਉ ਅਢਾਈ ਧਰਤਿ ਮੰਗਿ ਪਿਛੋਂ ਦੇ ਵਡ ਪਿੰਡੁ ਵਧਾਇਆ॥ (2)
ਦੁਇ ਕਰਵਾ ਕਰਿ ਤਿਨਿ ਲੋਅ ਬਲਿ ਰਾਜੇ ਫਿਰਿ ਮਗਰੁ ਮਿਣਾਇਆ॥ (3)
ਸੁਰਗਹੁ ਚੰਗਾ ਜਾਣਿ ਕੈ ਰਾਜੁ ਪਤਾਲ ਲੋਕ ਦਾ ਪਾਇਆ॥ (4)
ਬ੍ਰਹਮਾ ਬਿਸਨੁ ਮਹੇਸ ਤ੍ਰੈ ਭਗਤਿ ਵਛਲ ਦਰਵਾਨ ਸਦਾਇਆ॥ (5)
ਬਾਵਨ ਲਖ ਸੁ ਪਾਵਨਾ ਸਾਧਸੰਗਤਿ ਰਜ ਇਛ ਇਛਾਇਆ॥ (6)
ਸਾਧਸੰਗਤਿ ਗੁਰ ਚਰਣ ਧਿਆਇਆ ॥ (7)

੭

ਸਹਸ ਬਾਹੁ ਜਮਦਿਗਨ ਘਰਿ ਹੋਇ ਪਰਾਹੁਣਚਾਰੀ ਆਇਆ॥ (1)
ਕਾਮਧੇਨੁ ਲੋਭਾਇ ਕੈ ਜਮਦਗਨੈ ਦਾ ਸਿਰੁ ਵਢਵਾਇਆ॥ (2)
ਪਿਟਦੀ ਸੁਣਿ ਕੈ ਰੇਣੁਕਾ ਪਰਸਰਾਮ ਧਾਈ ਕਰਿ ਧਾਇਆ॥ (3)
ਇਕੀਹ ਵਾਰ ਕਰੋਧ ਕਰਿ ਖਤ੍ਰੀ ਮਾਰਿ ਨਿਖਤ੍ਰ ਗਵਾਇਆ॥ (4)
ਚਰਣ ਸਰਣਿ ਫੜਿ ਉਬਰੇ ਦੂਜੈ ਕਿਸੈ ਨ ਖੜਗੁ ਉਚਾਇਆ॥ (5)
ਹਉਮੈ ਮਾਰਿ ਨ ਸਕੀਆ ਚਿਰਜੀਵ ਹੋਇ ਆਪੁ ਜਣਾਇਆ॥ (6)
ਚਰਣ ਕਵਲ ਮਕਰੰਦੁ ਨ ਪਾਇਆ ॥ (7)

੫

ਜਿਸ ਲੱਛਮੀ ਦੀ ਚਰਣ ਸ਼ਰਣ ਵਿਚ ਲੱਖਾਂ ਕਲਾਵਾਂ ਹਨ, (ਫਿਰ ਵੀ ਉਹ) ਲਖੀ ਨਹੀਂ ਜਾਂਦੀ।1। (ਜਿਸ ਦੀਆਂ) ਰਿਧੀਆਂ, ਸਿਧੀਆਂ ਅਤੇ ਨਿਧੀਆਂ ਗੋਲੀਆਂ ਹਨ, ਸਾਧਕ ਅਤੇ ਸਿੱਧ (ਸਦਾ) ਲਿਪਟੇ ਰਹਿੰਦੇ ਹਨ।2। (ਜਿਸ ਨੇ) ਚਾਰ ਵਰਣਾਂ, ਛੇ ਦਰਸ਼ਨਾਂ, ਜਤੀਆਂ, ਸਤੀਆਂ ਅਤੇ ਨੌਂ ਨਾਥਾਂ ਨੂੰ ਨਿਵਾਇਆ ਹੋਇਆ ਹੈ।3। (ਜੋ) ਤਿੰਨ ਲੋਕਾਂ, ਚੌਦਾਂ ਭਵਨਾਂ, ਜਲ, ਥਲ ਅਤੇ ਖਗੋਲ ਵਿਚ ਛਲ ਪੂਰਵਕ ਛਾਈ ਹੋਈ ਹੈ।4। (ਉਹ) ਲਛਮੀ (ਆਪਣੇ ਪਤੀ) ਵਿਸ਼ਨੂ ਸਹਿਤ ਸਾਧ ਸੰਗਤ ਦੀ ਸ਼ਰਣ ਵਿਚ ਆਈ ਹੈ।5। (ਉਹ ਸਾਧਾਂ ਦੇ) ਪੈਰੀ ਪੈਂਦੀ ਹੈ, ਚਰਣ ਧੂੜ ਹੁੰਦੀ ਹੈ, ਆਪਾ-ਭਾਵ ਨੂੰ ਗੰਵਾਉਂਦੀ ਹੈ ਅਤੇ ਆਪਣੇ ਆਪ ਨੂੰ ਗਿਣਾਉਂਦੀ ਨਹੀਂ ਹੈ।6। ਗੁਰਮੁਖ ਦੇ ਆਤਮਿਕ ਸੁਖ ਦੀ ਬਹੁਤ ਮਹਾਨਤਾ ਹੈ।7।

੬

ਬਲੀ ਰਾਜੇ ਨੂੰ ਛਲਣ ਲਈ ਅਛਲ (ਪ੍ਰਭੂ) ਨੇ ਬਾਵਨ ਰੂਪ ਧਾਰ ਕੇ ਆਪਣੇ ਆਪ ਨੂੰ ਛਲਾਇਆ ਹੈ।1। ਢਾਈ ਕਦਮ ਧਰਤੀ ਮੰਗ ਕੇ ਪਿਛੋਂ ਸ਼ਰੀਰ ਨੂੰ ਬਹੁਤ ਵਧਾ ਲਿਆ।2। ਦੋ ਕਦਮ ਵਿਚ ਤਿੰਨ ਲੋਕ ਮਿਣ ਲਏ, (ਬਾਕੀ ਅਧੇ ਕਦਮ ਲਈ) ਫਿਰ ਰਾਜੇ ਨੇ ਆਪਣੀ ਪਿਠ ਮਿਣਵਾਈ।3। (ਬਲੀ ਰਾਜੇ ਨੇ) ਪਾਤਾਲ ਲੋਕ ਨੂੰ ਸਵਰਗ ਨਾਲੋਂ ਚੰਗਾ ਸਮਝ ਕੇ (ਉਸ ਦਾ ਰਾਜ) ਪ੍ਰਾਪਤ ਕੀਤਾ।4। ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਤਿੰਨਾਂ ਰੂਪਾਂ ਵਿਚ ਭਗਤ-ਵਛਲ (ਪ੍ਰਭੂ ਬਲੀ ਰਾਜੇ ਦਾ) ਦਰਬਾਨ ਅਖਵਾਇਆ।5। ਬਾਵਨ ਵਰਗੇ ਲੱਖਾਂ ਪਵਿਤਰ ਲੋਕਾਂ ਨੇ ਸਾਧ ਸੰਗਤ ਦੀ ਧੂੜ ਦੀ ਇੱਛਾ ਕੀਤੀ ਹੈ।6। (ਉਸ ਨੇ) ਸਾਧ ਸੰਗਤ ਅਤੇ ਗੁਰੂ ਦੇ ਚਰਣਾਂ ਨੂੰ ਆਰਾਧਿਆ ਹੈ।7।

੭

ਸਹਸ੍ਰਬਾਹੁ (ਰਾਜਾ ਆਪਣੇ ਸਾਂਢੂ) ਜਮਦਗਨਿ ਦੇ ਘਰ ਪ੍ਰਾਹੁਣੇ ਵਜੋਂ ਆਇਆ।1। (ਉਹ) ਕਾਮਧੇਨੁ (ਗਊ) ਨੂੰ ਵੇਖ ਕੇ ਲਲਚਾ ਗਿਆ (ਅਤੇ ਉਸ ਨੂੰ ਪ੍ਰਾਪਤ ਕਰਨ ਲਈ) ਜਮਦਗਨਿ ਦਾ ਸਿਰ ਵਢ ਦਿੱਤਾ।2। (ਆਪਣੀ ਮਾਤਾ ਨੂੰ ਪਤੀ ਜਮਦਗਨਿ ਦੇ ਮਰਨ ਤੇ) ਰੋਂਦੀ ਪਿਟਦੀ ਵੇਖ ਕੇ ਪਰਸ਼ੁਰਾਮ ਦੌੜਦਾ ਆਇਆ।3। ਇੱਕੀ ਵਾਰ ਕਰੋਧ ਕਰਕੇ ਖਤ੍ਰੀਆਂ ਨੂੰ ਮਾਰਿਆ ਅਤੇ (ਧਰਤੀ ਨੂੰ) ਖਤ੍ਰੀਹੀਨ ਕਰ ਦਿੱਤਾ।4। (ਜਿਨ੍ਹਾਂ ਨੇ ਉਸ ਦੇ) ਚਰਣਾਂ ਦੀ ਸ਼ਰਣ ਗ੍ਰਹਿਣ ਕਰ ਲਈ, (ਉਹੀ) ਬਚ ਸਕੇ, ਹੋਰ ਕਿਸੇ ਨੇ (ਉਸ ਦੇ ਸਾਹਮਣੇ) ਤਲਵਾਰ ਨਹੀਂ ਚੁਕੀ।5। (ਪਰ ਪਰਸ਼ੁਰਾਮ) ਹਉਮੈ ਨੂੰ ਮਾਰ ਨ ਸਕਿਆ ਅਤੇ ਚਿਰਜੀਵੀ ਹੋ ਕੇ ਆਪਣੇ ਆਪ ਨੂੰ ਜਣਾਉਂਦਾ ਰਿਹਾ।6। (ਕਿਉਂਕਿ ਉਸ ਨੇ) ਚਰਣ ਕਮਲਾਂ ਦੇ ਰਸ ਨੂੰ ਪ੍ਰਾਪਤ ਨਹੀਂ ਕੀਤਾ।7।

੮

ਰੰਗ ਮਹਲ ਰੰਗ ਰੰਗ ਵਿਚਿ ਦਸਰਥੁ ਕਉਸਲਿਆ ਰਲੀਆਲੇ॥ (1)
ਮਤਾ ਮਤਾਇਨ ਆਪ ਵਿਚਿ ਚਾਇ ਚਈਲੇ ਖਰੇ ਸੁਖਾਲੇ॥ (2)
ਘਰਿ ਅਸਾੜੈ ਪੁਤੁ ਹੋਇ ਨਾਉ ਕਿ ਧਰੀਐ ਬਾਲਕ ਬਾਲੇ॥ (3)
ਰਾਮ ਚੰਦੁ ਨਾਉ ਲੈਂਦਿਆਂ ਤਿਨਿ ਹਤਿਆ ਤੇ ਹੋਇ ਨਿਰਾਲੇ॥ (4)
ਰਾਮ ਰਾਜ ਪਰਵਾਣੁ ਜਗਿ ਸਤੁ ਸੰਤੋਖੁ ਧਰਮੁ ਰਖਵਾਲੇ॥ (5)
ਮਾਇਆ ਵਿਚਿ ਉਦਾਸ ਹੋਇ ਸੁਣੈ ਪੁਰਾਣੁ ਬਸਿਸਟੁ ਬਹਾਲੇ॥ (6)
ਰਾਮਾਇਣੁ ਵਰਤਾਇਆ ਸਿਲਾ ਤਰੀ ਪਗ ਛੁਹਿ ਤਤਕਾਲੇ॥ (7)
ਸਾਧਸੰਗਤਿ ਪਗ ਧੂੜਿ ਨਿਹਾਲੇ ॥ (8)

੯

ਕਿਸਨ ਲੈਆ ਅਵਤਾਰੁ ਜਗਿ ਮਹਮਾ ਦਸਮ ਸਕੰਧੁ ਵਖਾਣੈ॥ (1)
ਲੀਲਾ ਚਲਤ ਅਚਰਜ ਕਰਿ ਜੋਗ ਭੋਗ ਰਸ ਰਲੀਆ ਮਾਣੈ॥ (2)
ਮਹਾ ਭਾਰਥੁ ਕਰਵਾਇਓਨੁ ਕੈਰੋ ਪਾਡੋ ਕਰਿ ਹੈਰਾਣੈ॥ (3)
ਇੰਦ੍ਰਾਦਿਕ ਬ੍ਰਹਮਾਦਿਕਾ ਮਹਿਮਾ ਮਿਤਿ ਮਿਰਜਾਦ ਨ ਜਾਣੈ॥ (4)
ਮਿਲੀਆ ਟਹਲਾ ਵੰਡਿ ਕੈ ਜਗਿ ਰਾਜਸੂ ਰਾਜੇ ਰਾਣੈ॥ (5)
ਮੰਗ ਲਈ ਹਰਿ ਟਹਲ ਏਹ ਪੈਰੰ ਧੋਇ ਚਰਣੋਦਕੁ ਮਾਣੈ॥ (6)
ਸਾਧਸੰਗਤਿ ਗੁਰ ਸਬਦੁ ਸਿਞਾਣੈ ॥ (7)

੧੦

ਮਛ ਰੂਪ ਅਵਤਾਰੁ ਧਰਿ ਪੁਰਿਖਾਰਥੁ ਕਰਿ ਵੇਦ ਉਧਾਰੇ॥ (1)
ਕਛ ਰੂਪ ਹੁਇ ਅਵਤਰੇ ਸਾਗਰੁ ਮਥਿ ਜਗਿ ਰਤਨ ਪਸਾਰੇ॥ (2)
ਤੀਜਾ ਕਰਿ ਬੈਰਾਹ ਰੂਪੁ ਧਰਤਿ ਉਧਾਰੀ ਦੈਤ ਸੰਘਾਰੇ॥ (3)
ਚਉਥਾ ਕਰਿ ਨਰਸਿੰਘ ਰੂਪੁ ਅਸੁਰੁ ਮਾਰਿ ਪ੍ਰਹਿਲਾਦਿ ਉਬਾਰੇ॥ (4)
ਇਕਸ ਹੀ ਬ੍ਰਹਮੰਡ ਵਿਚਿ ਦਸ ਅਵਤਾਰ ਲਏ ਅਹੰਕਾਰੇ॥ (5)
ਕਰਿ ਬ੍ਰਹਮੰਡ ਕਰੋੜਿ ਜਿਨਿ ਲੂੰਅ ਲੂੰਅ ਅੰਦਰਿ ਸੰਜਾਰੇ॥ (6)
ਲਖ ਕਰੋੜਿ ਇਵੇਹਿਆ ਓਅੰਕਾਰ ਅਕਾਰ ਸਵਾਰੇ॥ (7)
ਚਰਣ ਕਮਲ ਗੁਰ ਅਗਮ ਅਪਾਰੇ ॥ (8)

੮

ਦਸ਼ਰਥ ਰਾਜਾ ਦੇ ਰਣਵਾਸ ਵਿਚ ਕੌਸ਼ਲਿਆ (ਦੇ ਗਰਭ ਧਾਰਣ ਕਰਨ) ਦੀ ਖ਼ੁਸ਼ੀ ਕਰਕੇ ਖ਼ੂਬ ਰਾਗ ਰੰਗ ਹੋ ਰਿਹਾ ਸੀ।1। (ਰਾਜੇ ਅਤੇ ਰਾਣੀ ਨੇ) ਬੜੇ ਚਾਉ ਨਾਲ ਆਨੰਦਿਤ ਹੋ ਕੇ ਸਲਾਹ ਕੀਤੀ।2। (ਕਿ ਜੇ) ਸਾਡੇ ਘਰ ਪੁੱਤਰ ਜਨਮ ਲਏ ਤਾਂ ਉਸ ਬਾਲਕ ਦਾ ਕੀ ਨਾਂ ਧਰੀਏ।3। (ਰਾਮ ਚੰਦਰ ਨਾਂ ਰਖਿਆ ਜਾਏ ਕਿਉਂਕਿ) ਰਾਮ ਚੰਦਰ ਦਾ ਨਾਮ ਲੈਂਦਿਆਂ ਤਿੰਨ ਹਤਿਆਵਾਂ (ਸਰਵਣ ਕੁਮਾਰ ਅਤੇ ਉਸ ਦੇ ਮਾਤਾ ਪਿਤਾ) ਦੇ ਪਾਪ ਤੋਂ ਖ਼ਲਾਸ ਹੋਈਦਾ ਹੈ।4। ਰਾਮ ਰਾਜ ਜਗਤ ਵਿਚ ਪ੍ਰਵਾਨ ਚੜ੍ਹਿਆ (ਅਤੇ ਰਾਮ ਚੰਦਰ) ਸਤ, ਸੰਤੋਖ ਅਤੇ ਧਰਮ ਦੇ ਰਖਵਾਲੇ ਬਣੇ।5। ਮਾਇਆ ਵਿਚ ਉਦਾਸ ਹੋ ਕੇ ਅਤੇ ਵਸ਼ਿਸ਼ਟ ਨੂੰ ਕੋਲ ਬਿਠਾ ਕੇ ਪੁਰਾਣਾਂ (ਦੀ ਕਥਾ ਵਾਰਤਾ) ਸੁਣਦੇ।6। ਰਾਮਾਇਣ ਵਿਚ ਲਿਖਿਆ ਹੈ ਕਿ (ਰਾਮ ਚੰਦਰ ਦੇ ਪੈਰ ਛੋਹਣ ਨਾਲ) ਸਿਲਾ (ਬਣੀ ਅਹਿਲਿਆ) ਤੁਰਤ ਤਰ ਗਈ।7। (ਇਸ ਲਈ ਇਹ ਸਭ ਕੁਝ ਹੋਇਆ ਕਿ ਰਾਮ ਚੰਦਰ) ਸਾਧ-ਸੰਗਤ ਦੀ ਚਰਣ-ਧੂੜ ਨੂੰ ਵੇਖਦੇ ਸਨ।8।

੯

ਜਗਤ ਵਿਚ ਸ੍ਰੀ ਕ੍ਰਿਸ਼ਣ ਨੇ ਅਵਤਾਰ ਲਿਆ, (ਇਸ) ਮਹਿਮਾ ਦਾ ਬਖਾਨ (ਭਾਗਵਤ ਪੁਰਾਣ ਦੇ) ਦਸਮ ਸਕੰਧ ਵਿਚ ਹੋਇਆ ਹੈ।1। (ਉਹ) ਲੀਲਾ ਦੇ ਅਸਚਰਜ ਚਰਿਤ੍ਰ ਕਰਕੇ ਜੋਗ ਅਤੇ ਭੋਗ ਦਾ ਆਨੰਦ ਮਾਣਦੇ ਸਨ।2। (ਉਨ੍ਹਾਂ ਨੇ) ਮਹਾਭਾਰਥ ਕਰਵਾ ਕੇ ਕੈਰਵਾਂ ਅਤੇ ਪਾਂਡਵਾਂ ਨੂੰ ਹੈਰਾਨ ਕਰ ਦਿੱਤਾ।3। ਇੰਦ੍ਰ ਅਤੇ ਬ੍ਰਹਮਾ ਆਦਿ ਦੇਵਤੇ (ਉਨ੍ਹਾਂ ਦੀ) ਮਹਿਮਾ ਕਰਕੇ ਅੰਤ ਨਹੀਂ ਪਾ ਸਕੇ।4। (ਜਦੋਂ ਯੁਧਿਸ਼ਟਰ ਦੁਆਰਾ ਕੀਤੇ) ਰਾਜ-ਸੂ ਯੱਗ ਵੇਲੇ ਰਾਜੇ ਰਾਣਿਆਂ ਨੂੰ ਟਹਿਲਾਂ (ਸੇਵਾ) ਮਿਲਣ ਲਗੀਆਂ।5। (ਤਦ) ਸ੍ਰੀ ਕ੍ਰਿਸ਼ਣ ਨੇ (ਸਾਧ ਸੰਗਤ ਦੇ) ਚਰਣ ਧੋਣ ਅਤੇ ਚਰਣ ਅੰਮ੍ਰਿਤ ਪ੍ਰਾਪਤ ਕਰਨ ਦੀ ਟਹਿਲ ਮੰਗ ਲਈ।6। (ਕਿਉਂਕਿ ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ ਸਾਧ ਸੰਗਤ (ਦੇ ਪ੍ਰਤਾਪ ਨੂੰ) ਪਛਾਣ ਲਿਆ ਸੀ।7।

੧੦

(ਵਿਸ਼ਨੂ ਨੇ) ਮੱਛ ਰੂਪ ਅਵਤਾਰ ਧਾਰ ਕੇ ਵੇਦਾਂ ਦੇ ਉੱਧਾਰ ਲਈ ਪੁਰਸ਼ਾਰਥ ਕੀਤਾ।1। (ਫਿਰ) ਕੱਛ ਰੂਪ ਅਵਤਾਰ ਧਾਰ ਕੇ ਸਮੁੰਦਰ ਨੂੰ ਰਿੜਕਿਆ ਅਤੇ ਜਗਤ ਵਿਚ ਰਤਨਾਂ ਦਾ ਪ੍ਰਸਾਰ ਕੀਤਾ।2। ਤੀਜਾ ਵੈਰਾਹ ਰੂਪ ਅਵਤਾਰ ਧਾਰ ਕੇ ਧਰਤੀ ਨੂੰ ਉਧਾਰਿਆ ਅਤੇ (ਹਰਨਕਸ਼ਪ) ਦੈਂਤ ਨੂੰ ਮਾਰਿਆ।3। ਚੌਥਾ ਨਰਸਿੰਘ ਰੂਪ ਅਵਤਾਰ ਧਾਰ ਕੇ (ਹਰਨਾਖਸ਼) ਦੈਂਤ ਨੂੰ ਮਾਰ ਕੇ ਪ੍ਰਹਿਲਾਦ ਦਾ ਉਧਾਰ ਕੀਤਾ।4। ਇਕੋ ਹੀ ਬ੍ਰਹਿਮੰਡ ਵਿਚ ਹੰਕਾਰ ਵਸ ਦਸ ਅਵਤਾਰ ਲਏ ਹਨ।5। ਜਿਸ ਨੇ ਕਰੋੜਾਂ ਬ੍ਰਹਿਮੰਡ ਰਚ ਕੇ ਇਕ ਇਕ ਰੋਮ ਵਿਚ ਸੰਜੋਏ ਹੋਏ ਹਨ।6। ਓਅੰਕਾਰ (ਪਰਮਾਤਮਾ) ਨੇ ਅਜਿਹੇ ਕਰੋੜਾਂ ਆਕਾਰ ਸੰਵਾਰੇ ਹਨ।7। ਗੁਰੂ ਦੇ ਚਰਣ ਅਗੰਮ ਅਤੇ ਅਪਾਰ ਹਨ।8।

੧੧

ਸਾਸਤ੍ਰ ਵੇਦ ਪੁਰਾਣ ਸਭ ਸੁਣਿ ਸੁਣਿ ਆਖਣੁ ਆਖ ਸੁਣਾਵਹਿ॥ (1)
ਰਾਗ ਨਾਦ ਸੰਗੀਤ ਲਖ ਅਨਹਦ ਧੁਨਿ ਸੁਣਿ ਸੁਣਿ ਗੁਣ ਗਾਵਹਿ॥ (2)
ਸੇਖ ਨਾਗ ਲਖ ਲੋਮਸਾ ਅਬਿਗਤਿ ਗਤਿ ਅੰਦਰਿ ਲਿਵ ਲਾਵਹਿ॥ (3)
ਬ੍ਰਹਮੇ ਬਿਸਨੁ ਮਹੇਸ ਲਖ ਗਿਆਨੁ ਧਿਆਨੁ ਤਿਲੁ ਅੰਤੁ ਨ ਪਾਵਹਿ॥ (4)
ਦੇਵੀ ਦੇਵ ਸਰੇਵਦੇ ਅਲਖ ਅਭੇਵ ਨ ਸੇਵ ਪੁਜਾਵਹਿ॥ (5)
ਗੋਰਖ ਨਾਥ ਮਛੰਦ੍ਰ ਲਖ ਸਾਧਿਕ ਸਿਧਿ ਨੇਤ ਕਰਿ ਧਿਆਵਹਿ॥ (6)
ਚਰਨ ਕਮਲ ਗੁਰੁ ਅਗਮ ਅਲਾਵਹਿ ॥ (7)

੧੨

ਮਥੈ ਤਿਵੜੀ ਬਾਮਣੈ ਸਉਹੇ ਆਏ ਮਸਲਤਿ ਫੇਰੀ॥ (1)
ਸਿਰੁ ਉਚਾ ਅਹੰਕਾਰੁ ਕਰਿ ਵਲ ਦੇ ਪਗ ਵਲਾਏ ਡੇਰੀ॥ (2)
ਅਖੀ ਮੂਲਿ ਨ ਪੂਜੀਅਨਿ ਕਰਿ ਕਰਿ ਵੇਖਨਿ ਮੇਰੀ ਤੇਰੀ॥ (3)
ਨਕੁ ਨ ਕੋਈ ਪੂਜਦਾ ਖਾਇ ਮਰੋੜੀ ਮਣੀ ਘਨੇਰੀ॥ (4)
ਉਚੇ ਕੰਨ ਨ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ॥ (5)
ਬੋਲਹੁ ਜੀਭ ਨ ਪੂਜੀਐ ਰਸ ਕਸ ਬਹੁ ਚਖੀ ਦੰਦਿ ਘੇਰੀ॥ (6)
ਨੀਵੈ ਚਰਣ ਪੂਜ ਹਥ ਕੇਰੀ ॥ (7)

੧੩

ਹਸਤਿ ਅਖਾਜੁ ਗੁਮਾਨ ਕਰਿ ਸੀਹੁ ਸਤਾਣਾ ਕੋਇ ਨ ਖਾਈ॥ (1)
ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ॥ (2)
ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ॥ (3)
ਮਾਸੁ ਪਵਿਤ੍ਰੁ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ॥ (4)
ਚਮੜੇ ਦੀਆ ਕਰਿ ਜੁਤੀਆ ਸਾਧੂ ਚਰਣ ਸਰਣਿ ਲਿਵ ਲਾਈ॥ (5)
ਤੂਰ ਪਖਾਵਜ ਮੜੀਦੇ ਕੀਰਤਨੁ ਸਾਧਸੰਗਤਿ ਸੁਖਦਾਈ॥ (6)
ਸਾਧਸੰਗਤਿ ਸਤਿਗੁਰ ਸਰਣਾਈ ॥ (7)

੧੧

(ਛੇ) ਸ਼ਾਸਤ੍ਰਾਂ, (ਚਾਰ) ਵੇਦਾਂ ਅਤੇ ਅਠਾਰ੍ਹਾਂ ਪੁਰਾਣਾਂ ਨੂੰ ਸੁਣ ਸੁਣ ਕੇ ਸਭ (ਲੋਕ) ਕਹਿੰਦੇ ਹਨ, ਫਿਰ ਕਹਿ ਕੇ ਸੁਣਾਉਂਦੇ ਹਨ।1। ਲੱਖਾਂ (ਲੋਕ) ਰਾਗ, ਨਾਦ, ਸੰਗੀਤ ਵਿਚ ਅਨਹਦ ਧੁਨੀ ਸੁਣ ਸੁਣ ਕੇ ਗੁਣ ਗਾਉਂਦੇ ਹਨ।2। ਲੱਖਾਂ ਸ਼ੇਸ਼ਨਾਗ, ਲੋਮਸ ਰਿਸ਼ੀ ਅਵਿਅਕਤ ਪ੍ਰਭੂ ਦੀ ਗਤਿ ਵਿਚ ਧਿਆਨ ਲਗਾਉਂਦੇ ਹਨ।3। ਲੱਖਾਂ ਬ੍ਰਹਮਾ, ਵਿਸ਼ਣੂ ਅਤੇ ਮਹੇਸ਼ (ਸ਼ਿਵ) ਉਸ ਦੇ ਗਿਆਨ ਅਤੇ ਧਿਆਨ ਦਾ ਅੰਤ ਨਹੀਂ ਪਾ ਸਕਦੇ।4। ਦੇਵੀ ਦੇਵਤੇ (ਪ੍ਰਭੂ ਨੂੰ) ਸੇਵਦੇ ਹਨ, (ਪਰ) ਸੇਵਾ ਦੁਆਰਾ ਅਲੱਖ ਅਤੇ ਅਭੇਦ (ਪਰਮਾਤਮਾ) ਤਕ ਨਹੀਂ ਪਹੁੰਚ ਸਕਦੇ।5। ਲੱਖਾਂ ਗੋਰਖ ਨਾਥ ਅਤੇ ਮਛੰਦ੍ਰ ਨਾਥ, ਸਾਧਿਕ ਅਤੇ ਸਿੱਧ ਨੇਤਿ ਨੇਤਿ ਕਰਕੇ ਧਿਆਉਂਦੇ ਹਨ।6। (ਇਹ ਸਭ) ਗੁਰੂ ਦੇ ਚਰਣ ਕਮਲਾਂ ਨੂੰ ਅਗੰਮ ਕਹਿੰਦੇ (*ਅਲਾਵਹਿ*) ਹਨ।7।

੧੨

ਮੱਥੇ ਉਤੇ ਤਿਉੜੀ ਪਾਣ ਵਾਲੇ ਬ੍ਰਾਹਮਣ ਨੂੰ ਸਾਹਮਣੇ ਆਇਆ ਵੇਖ ਕੇ (ਲੋਕੀਂ) ਸਲਾਹ ਬਦਲ ਲੈਂਦੇ ਹਨ (ਅਰਥਾਤ ਅਪਸ਼ਗਨ ਸਮਝ ਕੇ ਜਾਣ ਦੀ ਸਲਾਹ ਬਦਲ ਲੈਂਦੇ ਹਨ)।1। ਸਿਰ ਹੰਕਾਰ ਕਰਕੇ ਉੱਚਾ ਹੈ, (ਉਸ ਉਪਰ) ਵਲ ਪਾ ਕੇ ਟੇਢੀ ਪਗੜੀ ਬੰਨ੍ਹੀ ਜਾਂਦੀ ਹੈ।2। ਅੱਖਾਂ ਕਦੇ ਵੀ ਪੂਜੀਆਂ ਨਹੀਂ ਜਾਂਦੀਆਂ (ਕਿਉਂਕਿ ਉਹ) ਮੇਰ ਤੇਰ ਭਾਵ ਨਾਲ ਵੇਖਦੀਆਂ ਹਨ।3। ਨੱਕ ਨੂੰ ਵੀ ਕਦੇ ਕੋਈ ਪੂਜਦਾ ਨਹੀਂ ਹੈ (ਕਿਉਂਕਿ ਨੀਵੇਂ ਨੂੰ ਵੇਖ ਕੇ ਉਹ) ਬਹੁਤ ਮਰੋੜੀ ਚਾੜ੍ਹ ਲੈਂਦਾ ਹੈ (ਅਰਥਾਤ ਨਫ਼ਰਤ ਕਰਦਾ ਹੈ)।4। ਉਚੇ ਹੋਣ ਤੇ ਵੀ ਕੰਨ ਪੂਜੇ ਨਹੀਂ ਜਾਂਦੇ (ਕਿਉਂਕਿ ਉਹ) ਉਸਤਤ ਨਿੰਦਿਆ, ਚੰਗੀ ਮਾੜੀ (ਗੱਲ ਸੁਣਦੇ ਹਨ)।5। ਬਹੁਤ ਬੋਲਣ ਕਰਕੇ ਜੀਭ ਪੂਜੀ ਨਹੀਂ ਜਾਂਦੀ, (ਉਹ) ਦੰਦਾਂ ਵਿਚ ਘਿਰੀ ਰਸਾਂ ਕਸਾਂ ਦਾ ਸੁਆਦ ਚਖਦੀ ਹੈ।6। ਨੀਵੇਂ ਚਰਣਾਂ ਨੂੰ ਹੱਥਾਂ ਨਾਲ ਪੂਜਿਆ ਜਾਂਦਾ ਹੈ।7।

੧੩

ਗੁਮਾਨੀ ਹੋਣ ਕਰਕੇ ਹਾਥੀ ਦਾ ਮਾਸ ਅਖਾਜ ਹੈ, (ਇਸੇ ਤਰ੍ਹਾਂ) ਤ੍ਰਾਣ ਵਾਲੇ ਸ਼ੇਰ (ਦੇ ਮਾਸ ਨੂੰ) ਕੋਈ ਨਹੀਂ ਖਾਂਦਾ।1। ਨਿਮਾਣੀ ਹੋਣ ਕਰਕੇ ਬਕਰੀ ਨੇ ਦੀਨ ਅਤੇ ਦੁਨੀਆ ਵਿਚ ਵਡਿਆਈ ਪਾਈ ਹੈ।2। ਮਰਣੇ ਪਰਣੇ ਤੇ ਮੰਨੀ ਜਾਂਦੀ ਹੈ ਅਤੇ ਯੱਗਾਂ ਅਤੇ ਭੋਗਾਂ ਵਿਚ ਵੀ ਪ੍ਰਵਾਨ ਚੜ੍ਹਦੀ ਹੈ।3। ਗ੍ਰਿਹਸਥੀਆਂ ਨੂੰ (ਉਸ ਦਾ) ਮਾਸ ਪਵਿਤਰ ਹੈ, ਅੰਤੜੀਆਂ ਦੀ ਤੰਦੀ (ਬਣ ਕੇ ਸਰੰਦੇ ਉਤੇ ਚੜ੍ਹ ਕੇ) ਵਿਚਾਰਵਾਨਾਂ ਦੀ ਸਭਾ ਵਿਚ ਵਜਾਈ ਜਾਂਦੀ ਹੈ।4। (ਉਸ ਦੇ) ਚਮੜੇ ਦੀਆਂ ਜੁਤੀਆਂ ਬਣ ਕੇ ਲਿਵ ਲਗਾਉਣ ਵਾਲੇ ਸਾਧੂਆਂ ਦੇ ਚਰਣਾਂ ਵਿਚ ਪੈਂਦੀਆਂ ਹਨ।5। ਮ੍ਰਿਦੰਗ ਅਤੇ ਜੋੜੀਆਂ (ਇਸ ਦੇ ਚਮੜੇ ਨਾਲ) ਮੜ੍ਹੀਦੀਆਂ ਹਨ (ਜੋ) ਸਾਧ ਸੰਗਤ ਵਿਚ ਸੁਖਦਾਈ ਕੀਰਤਨ ਲਈ (ਵਰਤੀਆਂ ਜਾਂਦੀਆਂ ਹਨ)।6। ਸਾਧ ਸੰਗਤ (ਵਿਚ ਆਉਣਾ) ਗੁਰੂ ਦੀ ਸ਼ਰਣ ਵਿਚ ਆਉਣ (ਵਰਗਾ ਹੈ)।7।

੧੪

ਸਭ ਸਰੀਰ ਅਕਾਰਥੇ ਅਤਿ ਅਪਵਿਤ੍ਰ ਸੁ ਮਾਣਸ ਦੇਹੀ॥ (1)
ਬਹੁ ਬਿੰਜਨ ਮਿਸਟਾਨ ਪਾਨ ਹੁਇ ਮਲ ਮੂਤ੍ਰ ਕੁਸੂਤ੍ਰ ਇਵੇਹੀ॥ (2)
ਪਾਟ ਪਟੰਬਰ ਵਿਗੜਦੇ ਪਾਨ ਕਪੂਰ ਕੁਸੰਗ ਸਨੇਹੀ॥ (3)
ਚੋਆ ਚੰਦਨੁ ਅਰਗਜਾ ਹੁਇ ਦੁਰਗੰਧ ਸੁਗੰਧ ਹੁਰੇਹੀ॥ (4)
ਰਾਜੇ ਰਾਜ ਕਮਾਵਦੇ ਪਾਤਿਸਾਹ ਖਹਿ ਮੁਏ ਸਭੇ ਹੀ॥ (5)
ਸਾਧਸੰਗਤਿ ਗੁਰੁ ਸਰਣਿ ਵਿਣੁ ਨਿਹਫਲੁ ਮਾਣਸ ਦੇਹ ਇਵੇਹੀ॥ (6)
ਚਰਨ ਸਰਣਿ ਮਸਕੀਨੀ ਜੇਹੀ ॥ (7)

੧੫

ਗੁਰਮੁਖਿ ਸੁਖ ਫਲੁ ਪਾਇਆ ਸਾਧਸੰਗਤਿ ਗੁਰ ਸਰਣੀ ਆਏ॥ (1)
ਧ੍ਰੂ ਪ੍ਰਹਿਲਾਦੁ ਵਖਾਣੀਅਨਿ ਅੰਬਰੀਕੁ ਬਲਿ ਭਗਤਿ ਸਬਾਏ॥ (2)
ਸਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ॥ (3)
ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ॥ (4)
ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ॥ (5)
ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ॥ (6)
ਹਉਮੈ ਮਾਰੀ ਪ੍ਰਗਟੀ ਆਏ ॥ (7)

੧੬

ਲੋਕ ਵੇਦ ਸੁਣਿ ਆਖਦਾ ਸੁਣਿ ਸੁਣਿ ਗਿਆਨੀ ਗਿਆਨੁ ਵਖਾਣੈ॥ (1)
ਸੁਰਗ ਲੋਕ ਸਣੁ ਮਾਤ ਲੋਕ ਸੁਣਿ ਸੁਣਿ ਸਾਤ ਪਤਾਲੁ ਨ ਜਾਣੈ॥ (2)
ਭੂਤ ਭਵਿਖ ਨ ਵਰਤਮਾਨ ਆਦਿ ਮਧਿ ਅੰਤ ਹੋਏ ਹੈਰਾਣੈ॥ (3)
ਉਤਮ ਮਧਮ ਨੀਚ ਹੋਇ ਸਮਝਿ ਨ ਸਕਣਿ ਚੋਜ ਵਿਡਾਣੈ॥ (4)
ਰਜ ਗੁਣੁ ਤਮ ਗੁਣ ਆਖੀਐ ਸਤਿ ਗੁਣ ਸੁਣ ਆਖਾਣ ਵਖਾਣੈ॥ (5)
ਮਨ ਬਚ ਕਰਮ ਸਿ ਭਰਮਦੇ ਸਾਧਸੰਗਤਿ ਸਤਿਗੁਰ ਨ ਸਿਞਾਣੈ॥ (6)
ਫਕੜੁ ਹਿੰਦੂ ਮੁਸਲਮਾਣੈ ॥ (7)

੧੭

ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ॥ (1)
ਤ੍ਰੇਤੈ ਨਗਰੀ ਵਗਲੀਐ ਦੁਆਪੁਰਿ ਵੰਸੁ ਨਰਕਿ ਸਹਮਾਏ॥ (2)

੧੪

ਸਾਰੇ ਸ਼ਰੀਰ ਵਿਅਰਥ (ਅਪਵਿਤਰ) ਹਨ, (ਪਰ) ਮਨੁੱਖ ਦੀ ਦੇਹ ਬਹੁਤ ਹੀ ਅਪਵਿਤਰ ਹੈ।1। ਬਹੁਤੇ ਭੋਜਨ, ਪੀਣ ਦੇ ਮਿਠੇ ਸ਼ਰਬਤ ਮਲ ਮੂਤਰ ਬਣ ਕੇ ਕਸੂਤੇ ਹੋ ਜਾਂਦੇ ਹਨ।2। (ਪਹਿਨਣ ਨਾਲ) ਰੇਸ਼ਮੀ ਕਪੜੇ ਮੈਲੇ ਹੋ ਜਾਂਦੇ ਹਨ ਅਤੇ (ਇਸ ਦੀ) ਸੰਗਤ ਕਰਕੇ ਪਾਨ, ਕਪੂਰ ਵਿਗੜ ਜਾਂਦੇ ਹਨ।3। ਚੋਆ, ਚੰਦਨ, ਅਰਗਜਾ ਤੇ ਹੋਰ ਸੁਗੰਧੀਆਂ ਦੁਰਗੰਧ ਵਿਚ ਬਦਲ ਜਾਂਦੀਆਂ ਹਨ।4। ਰਾਜੇ ਰਾਜ ਕਰਦੇ ਹਨ, ਸਾਰੇ ਬਾਦਸ਼ਾਹ (ਹਉਮੈ ਕਰਕੇ) ਖਹਿ ਖਹਿ ਕੇ ਮਰਦੇ ਹਨ।5। ਸਾਧ ਸੰਗਤ ਅਤੇ ਗੁਰੂ ਦੀ ਸ਼ਰਣ ਦੇ ਬਿਨਾ ਮਨੁੱਖ ਦੀ ਦੇਹ ਐਵੇਂ ਹੀ ਨਿਸਫਲ ਹੈ।6। (ਗੁਰੂ ਦੀ) ਚਰਣ ਸ਼ਰਣ ਨਾਲ (ਮਨੁੱਖ ਦੇਹ) ਗ਼ਰੀਬੀ ਵਾਲੀ ਹੋ ਜਾਂਦੀ ਹੈ।7।

੧੫

ਸਾਧ ਸੰਗਤ ਅਤੇ ਗੁਰੂ ਦੀ ਸ਼ਰਣ ਵਿਚ ਆਉਣ ਨਾਲ ਗੁਰਮੁਖਾਂ ਨੇ ਆਤਮਿਕ ਸੁਖ ਰੂਪ ਫਲ ਪਾਇਆ ਹੈ।1। ਧ੍ਰੂ, ਪ੍ਰਹਿਲਾਦ, ਅੰਬਰੀਕ, ਬਲਿ ਸਭ ਭਗਤ ਕਹੇ ਜਾਂਦੇ ਹਨ।2। ਸਨਕਾਦਿਕ, ਜੈਦੇਵ, ਬਾਲਮੀਕ ਸਤਿਸੰਗ ਕਰਕੇ ਜਗਤ ਵਿਚੋਂ ਤਰ ਗਏ ਹਨ।3। ਬੇਣੀ, ਤ੍ਰਿਲੋਚਨ, ਨਾਮਦੇਵ, ਧੰਨਾ, ਸਧਨਾ (ਸਭ) ਭਗਤ ਸਦਾਏ ਹਨ।4। ਕਬੀਰ, ਰਵਿਦਾਸ, ਬਿਦਰ ਗੁਰੂ ਨੂੰ ਚੰਗੇ ਲਗਣ ਕਰਕੇ ਭਗਤ
6) ਸਦਵਾਏ ਹਨ।5। ਨੀਵੀ, ਉਤਮ ਅਤੇ ਨੀਚ ਜਾਤਿ ਵਿਚੋਂ (ਹੋਣ ਦੇ ਬਾਵਜੂਦ) ਗੁਰੂ ਦੇ ਚਰਣਾਂ ਨਾਲ ਚਿਤ ਲਗਾਉਣ ਕਰਕੇ ਗੁਰਮੁਖ ਅਖਵਾਉਂਦੇ ਹਨ।6। ਹਉਮੈ ਨੂੰ ਮਾਰਨ ਨਾਲ (ਉਹ) ਪ੍ਰਗਟ ਹੋ ਗਏ ਹਨ।7।

੧੬

(ਵਿਦਵਾਨ) ਲੋਕਾਂ ਤੋਂ ਸੁਣ ਕੇ ਵੇਦ ਦੀ ਚਰਚਾ ਕਰਦਾ ਹੈ ਅਤੇ ਗਿਆਨੀ ਸੁਣ ਸੁਣ ਕੇ ਗਿਆਨ ਦਾ ਬਖਾਨ ਕਰਦਾ ਹੈ।1। ਸੁਅਰਗ ਲੋਕ, ਮਾਤ ਲੋਕ ਅਤੇ ਸਤ ਪਾਤਾਲ ਸੁਣ ਸੁਣ ਕੇ (ਉਸ ਨੂੰ) ਨਹੀਂ ਜਾਣਦੇ।2। ਭੂਤ ਕਾਲ ਭਵਿਖਤ ਕਾਲ ਅਤੇ ਵਰਤਮਾਨ ਕਾਲ ਵਿਚ ਆਦਿ, ਮੱਧ ਅਤੇ ਅੰਤ ਤਕ ਹੈਰਾਨ ਹੋ ਰਹੇ ਹਨ।3। ਉਤਮ, ਮੱਧਮ ਅਤੇ ਨੀਚ ਜਾਤਿ ਵਾਲੇ (ਉਸ ਪ੍ਰਭੂ ਦੇ) ਵਿਸਮਾਦੀ ਕੌਤਕ ਸਮਝ ਨਹੀਂ ਸਕਦੇ।4। ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਸੁਣ ਸੁਣ ਕੇ ਹੀ ਬਖਾਨ ਕਰਦੇ ਹਨ।5। ਮਨ, ਬਚਨ ਅਤੇ ਕਰਮ ਕਰਕੇ ਉਹ (ਲੋਕ) ਭਰਮਦੇ ਰਹਿੰਦੇ ਹਨ (ਜੋ) ਸਾਧ ਸੰਗਤ ਕਰਕੇ ਗੁਰੂ ਨੂੰ ਨਹੀਂ ਪਛਾਣਦੇ।6। (ਇਸ ਕਰਕੇ) ਹਿੰਦੂ ਅਤੇ ਮੁਸਲਮਾਨ (ਦੋਵੇਂ) ਫਕੜ ਹਨ।7।

੧੭

ਸਤਿਯੁਗ ਵਿਚ ਇਕ ਆਦਮੀ ਕੁਕਰਮ ਕਰਦਾ ਸੀ, ਉਸ ਕਰਕੇ ਸਾਰੇ ਦੇਸ ਨੂੰ ਫੜ ਕੇ ਪੀੜਿਆ ਜਾਂਦਾ ਸੀ।1। ਤ੍ਰੇਤਾ ਯੁਗ ਵਿਚ ਸਾਰੀ ਨਗਰੀ ਨੂੰ ਲਪੇਟਿਆ ਜਾਂਦਾ ਸੀ ਅਤੇ ਦੁਆਪਰ ਯੁਗ ਵਿਚ ਸਾਰੀ ਵੰਸ਼ ਨਰਕ ਵਿਚ ਸਮਾਉਂਦੀ ਸੀ।2।

ਜੋ ਫੇੜੈ ਸੋ ਫੜੀਦਾ ਕਲਿਜੁਗਿ ਸਚਾ ਨਿਆਉ ਕਰਾਏ॥ (3)
ਸਤਿਜੁਗ ਸਤੁ ਤ੍ਰੇਤੈ ਜਗਾ ਦੁਆਪੁਰਿ ਪੂਜਾ ਚਾਰਿ ਦਿੜਾਏ॥ (4)
ਕਲਿਜੁਗਿ ਨਾਉ ਅਰਾਧਣਾ ਹੋਰ ਕਰਮ ਕਰਿ ਮੁਕਤਿ ਨ ਪਾਏ॥ (5)
ਜੁਗਿ ਜੁਗਿ ਲੁਣੀਐ ਬੀਜਿਆ ਪਾਪੁ ਪੁੰਨੁ ਕਰਿ ਦੁਖ ਸੁਖ ਪਾਏ॥ (6)
ਕਲਿਜੁਗਿ ਚਿਤਵੈ ਪੁੰਨ ਫਲ ਪਾਪਹੁ ਲੇਪੁ ਅਧਰਮ ਕਮਾਏ॥ (7)
ਗੁਰਮੁਖਿ ਸੁਖਫਲੁ ਆਪੁ ਗਵਾਏ ॥ (8)

੧੮

ਸਤਜੁਗ ਦਾ ਅਨਿਆਉ ਵੇਖਿ ਧਉਲ ਧਰਮੁ ਹੋਆ ਉਡੀਣਾ॥ (1)
ਸੁਰਪਤਿ ਨਰਪਤਿ ਚਕ੍ਵੈ ਰਖਿ ਨ ਹੰਘਨਿ ਬਲ ਮਤਿ ਹੀਣਾ॥ (2)
ਤ੍ਰੇਤੇ ਖਿਸਿਆ ਪੈਰੁ ਇਕੁ ਹੋਮ ਜਗ ਜਗੁ ਥਾਪਿ ਪਤੀਣਾ॥ (3)
ਦੁਆਪੁਰਿ ਦੁਇ ਪਗ ਧਰਮ ਦੇ ਪੂਜਾ ਚਾਰ ਪਖੰਡੁ ਅਲੀਣਾ॥ (4)
ਕਲਿਜੁਗਿ ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ॥ (5)
ਮਾਣੁ ਨਿਮਾਣੈ ਸਤਿਗੁਰੂ ਸਾਧਸੰਗਤਿ ਪਰਗਟ ਪਰਬੀਣਾ॥ (6)
ਗੁਰਮੁਖਿ ਧਰਮੁ ਸਪੂਰਣੁ ਰੀਣਾ ॥ (7)

੧੯

ਚਾਰਿ ਵਰਨਿ ਇਕ ਵਰਨਿ ਕਰਿ ਵਰਨ ਅਵਰਨ ਸਾਧਸੰਗੁ ਜਾਪੈ॥ (1)
ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ॥ (2)
ਬਾਰਹ ਪੰਥ ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ॥ (3)
ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ॥ (4)
ਪੈਰੀ ਪੈ ਪਾਖਾਕ ਹੋਇ ਗੁਰਸਿਖਾ ਰਹਰਾਸਿ ਪਛਾਪੈ॥ (5)
ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ॥ (6)
ਲੰਘਿ ਨਿਕਥੈ ਵਰੈ ਸਰਾਪੈ ॥ (7)

੨੦

ਮਿਲਦੇ ਮੁਸਲਮਾਨ ਦੁਇ ਮਿਲਿ ਮਿਲਿ ਕਰਨਿ ਸਲਾਮਾਲੇਕੀ॥ (1)
ਜੋਗੀ ਕਰਨਿ ਅਦੇਸ ਮਿਲਿ ਆਦਿ ਪੁਰਖੁ ਆਦੇਸੁ ਵਿਸੇਖੀ॥ (2)

ਕਲਿਯੁਗ ਵਿਚ ਸੱਚਾ ਨਿਆਂ ਕੀਤਾ ਜਾਂਦਾ ਹੈ, ਜੋ ਪਾਪ ਕਰਦਾ ਹੈ, ਉਹੀ ਫੜਿਆ ਜਾਂਦਾ ਹੈ।3। ਸਤਿਯੁਗ ਵਿਚ ਸਤਿ ਆਚਾਰ ਨਾਲ, ਤ੍ਰੇਤਾ ਯੁਗ ਵਿਚ ਯੱਗਾਂ ਨਾਲ, ਦੁਆਪਰ ਯੁਗ ਵਿਚ ਪੂਜਾ ਆਦਿ ਜੁਗਤਾਂ ਦ੍ਰਿੜ੍ਹ ਕਰਾਈਆਂ ਜਾਂਦੀਆਂ ਸਨ।4। ਕਲਿਯੁਗ ਵਿਚ ਨਾਮ ਦੀ ਆਰਾਧਨਾ ਦਾ ਹੀ ਮਹੱਤਵ ਹੈ, ਹੋਰ ਕਰਮ ਕਰਨ ਨਾਲ ਮੁਕਤੀ ਨਹੀਂ ਮਿਲਦੀ।5। ਹੋਰ ਇਕ ਯੁਗ ਵਿਚ ਬੀਜਿਆ ਹੀ ਵਢੀਂਦਾ ਹੈ, ਪਾਪ ਪੁੰਨ ਕਰਕੇ ਹੀ (ਕੋਈ) ਦੁਖ ਸੁਖ ਪਾਉਂਦਾ ਹੈ।6। ਕਲਿਯੁਗ ਵਿਚ ਪੁੰਨ ਨੂੰ ਚਿਤਵਨ ਦਾ ਫਲ ਮਿਲਦਾ ਹੈ, ਅਧਰਮ ਦੇ ਕਮਾਇਆਂ ਪਾਪ ਦਾ ਲੇਪ ਲਗਦਾ ਹੈ।7। ਗੁਰਮੁਖ ਆਪਾ ਭਾਵ ਗੰਵਾ ਕੇ ਆਤਮਿਕ ਸੁਖ ਰੂਪ ਫਲ ਪ੍ਰਾਪਤ ਕਰਦਾ ਹੈ।8।

੧੮

ਸਤਿਯੁਗ ਦਾ ਅਨਿਆਂ ਵੇਖ ਕੇ ਧਰਮ ਰੂਪ ਬਲਦ ਉਦਾਸ (*ਉਡੀਣਾ*) ਹੋ ਗਿਆ ਹੈ।1। ਦੇਵਤਿਆਂ ਦੇ ਸੁਆਮੀ (ਇੰਦ੍ਰ) ਅਤੇ ਚਕ੍ਰਵਰਤੀ ਰਾਜੇ ਵੀ (ਉਸ ਦੀ) ਰਖਿਆ ਨਹੀਂ ਕਰ ਸਕਦੇ ਹਨ, (ਉਹ) ਬਲ ਅਤੇ ਬੁੱਧੀ ਕਰਕੇ ਹੀਣਾ ਹੋ ਗਿਆ ਹੈ।2। ਤ੍ਰੇਤਾ ਯੁਗ ਵਿਚ (ਧਰਮ-ਬਲਦ ਦਾ) ਇਕ ਪੈਰ ਖਿਸਕ ਗਿਆ, (ਲੋਕੀਂ) ਹੋਮ ਅਤੇ ਯੱਗ ਕਰਨ ਵਿਚ ਹੀ ਪਤੀਜ ਗਏ।3। ਦੁਆਪਰ ਯੁਗ ਵਿਚ (ਧਰਮ ਧੌਲ ਦੇ) ਦੋ ਪੈਰ ਰਹਿ ਗਏ (ਅਤੇ ਲੋਕੀਂ) ਪੂਜਾ ਆਦਿ ਜੁਗਤਾਂ ਵਿਚ ਰੁਝ ਗਏ (*ਅਲੀਣਾ*)।4। ਕਲਿਯੁਗ ਵਿਚ (ਧਰਮ ਧੌਲ ਦਾ ਕੇਵਲ) ਇਕ ਪੈਰ ਰਹਿ ਗਿਆ ਅਤੇ ਨਿਮਾਣਾ ਧਰਮ-ਬਲਦ ਅਧੀਨ ਹੋ ਗਿਆ।5। ਨਿਮਾਣਿਆਂ ਨੂੰ ਮਾਣ ਦੇਣ ਵਾਲੇ ਸਤਿਗੁਰੂ ਨੇ ਸਾਧ ਸੰਗਤ ਵਿਚ (ਭਗਤੀ ਦੀ) ਪ੍ਰਬੀਨ ਜੁਗਤ ਨੂੰ ਪ੍ਰਗਟ ਕੀਤਾ ਹੈ।6। ਗੁਰਮੁਖ ਨੇ ਖੇਰੂੰ ਖੇਰੂੰ ਹੋਣ ਵਾਲੇ ਧਰਮ ਨੂੰ ਸੰਪੂਰਣ ਕੀਤਾ ਹੈ।7।

੧੯

ਚਾਰ ਵਰਣਾਂ ਦਾ ਇਕ ਵਰਣ ਕਰਕੇ, (ਸਭ) ਵਰਨ ਅਤੇ ਅਵਰਨ ਸਾਧ ਸੰਗਤ ਹੀ ਜਾਣੀਂਦੇ ਹਨ।1। ਛੇ ਦਰਸ਼ਨਾਂ ਰੂਪ ਛੇ ਰੁਤਾਂ ਵਿਚ ਗੁਰਮੁਖਤਾ ਵਾਲਾ ਦਰਸ਼ਨ ਸੂਰਜ ਦੇ ਸਮਾਨ ਹੈ।2। (ਯੋਗੀਆਂ ਦੇ) ਬਾਰ੍ਹਾਂ ਪੰਥਾਂ/ਮਾਰਗਾਂ ਨੂੰ ਮਿਟਾ ਕੇ ਵੱਡੇ ਪ੍ਰਤਾਪ ਵਾਲਾ ਗੁਰਮੁਖ ਪੰਥ ਬਣਿਆ ਹੈ।3। (ਗੁਰਮੁਖ ਪੰਥ ਵਾਲੇ) ਵੇਦਾਂ ਕਤੇਬਾਂ ਦੀਆਂ ਮਾਨਤਾਵਾਂ ਤੋਂ ਹਟ ਕੇ ਅਨਹਦ ਸ਼ਬਦ ਦੁਆਰਾ ਅਗੰਮ (ਪ੍ਰਭੂ) ਨੂੰ ਜਪਦੇ ਹਨ।4। ਗੁਰੂ ਸਿੱਖਾਂ ਨੇ ਪੈਰੀਂ ਪੈ ਕੇ ਚਰਣ-ਧੂੜ ਹੋਣ ਦੀ ਰੀਤ ਨੂੰ ਪਛਾਣਿਆ ਹੈ।5। ਮਾਇਆ ਵਿਚ ਉਦਾਸ ਰਹਿ ਕੇ ਅਤੇ ਆਪਾ ਭਾਵ ਤਿਆਗ ਕੇ ਅਜਪਾ ਜਾਪ ਜਪਦੇ ਹਨ।6। (ਇਸ ਤਰ੍ਹਾਂ ਨਾਲ ਉਹ) ਵਰਾਂ ਅਤੇ ਸਰਾਪਾਂ ਨੂੰ ਉਲੰਘ ਜਾਂਦੇ ਹਨ।7।

੨੦

(ਜਦੋਂ) ਦੋ ਮੁਸਲਮਾਨ ਮਿਲਦੇ ਹਨ ਤਾਂ ਸਲਾਮ ਅਲੈਕਮ ਕਰਦੇ ਹਨ।1। ਯੋਗੀ ਮਿਲਣ ਵੇਲੇ ਆਦੇਸ਼ ਕਰਦੇ ਹਨ ਅਤੇ ਆਦਿ ਪੁਰਖ ਨੂੰ ਵਿਸ਼ੇਸ਼ ਆਦੇਸ਼

ਸੰਨਿਆਸੀ ਕਰਿ ਓਨਮੋ ਓਨਮ ਨਾਰਾਇਣ ਬਹੁ ਭੇਖੀ॥ (3)
ਬਾਮ੍ਹਣ ਨੋ ਕਰਿ ਨਮਸਕਾਰਿ ਕਰਿ ਅਸੀਰ ਵਚਨ ਮੁਹ ਦੇਖੀ॥ (4)
ਪੈਰੀ ਪਵਣਾ ਸਤਿਗੁਰੂ ਗੁਰਸਿਖਾ ਰਹਿਰਾਸਿ ਸਰੇਖੀ॥ (5)
ਰਾਜਾ ਰੰਕੁ ਬਰਾਬਰੀ ਬਾਲਕ ਬਿਰਧਿ ਨ ਭੇਦੁ ਨਿਮੇਖੀ॥ (6)
ਚੰਦਨ ਭਗਤਾ ਰੂਪ ਨ ਰੇਖੀ ॥ (7)

੨੧

ਨੀਚਹੁ ਨੀਚੁ ਸਦਾਵਣਾ ਗੁਰ ਉਪਦੇਸੁ ਕਮਾਵੈ ਕੋਈ॥ (1)
ਤ੍ਰੈ ਵੀਹਾਂ ਦੇ ਦੰਮ ਲੈ ਇਕੁ ਰੁਪਈਆ ਹੋਛਾ ਹੋਈ॥ (2)
ਦਸੀ ਰੁਪਯੀ ਲਈਦਾ ਇਕ ਸੁਨਈਆ ਹਉਲਾ ਸੋਈ॥ (3)
ਸਹਸ ਸੁਨਈਏ ਮੁਲੁ ਕਰਿ ਲਯੈ ਹੀਰਾ ਹਾਰ ਪਰੋਈ॥ (4)
ਪੈਰੀ ਪੈ ਪਾਖਾਕ ਹੋਇ ਮਨ ਬਚ ਕਰਮ ਭਰਉ ਭਉ ਖੋਈ॥ (5)
ਹੋਇ ਪੰਚਾਇਣ ਪੰਜਿ ਮਾਰ ਬਾਹਰਿ ਜਾਂਦਾ ਰਖਿ ਸਗੋਈ॥ (6)
ਬੋਲ ਅਮੋਲ ਸਾਧ ਜਨ ਓਈ ॥ (7)

# ਵਾਰ ੨੪

## ਪਉੜੀ ੧

ਨਾਰਾਇਣ ਨਿਜ ਰੂਪੁ ਧਰਿ ਨਾਥਾ ਨਾਥ ਸਨਾਥ ਕਰਾਇਆ॥ (1)
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ॥ (2)
ਕਰਤਾ ਪੁਰਖੁ ਵਖਾਣੀਐ ਕਾਰਨੁ ਕਰਣੁ ਬਿਰਦੁ ਬਿਰਦਾਇਆ॥ (3)
ਦੇਵ ਦੇਵੀ ਦੇਵਾਧਿਦੇਵ ਅਲਖ ਅਭੇਵ ਨ ਅਲਖੁ ਲਖਾਇਆ॥ (4)
ਸਤਿ ਰੂਪੁ ਸਤਿਨਾਮੁ ਕਰਿ ਸਤਿਗੁਰ ਨਾਮਕ ਦੇਉ ਜਪਾਇਆ॥ (5)
ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚਖੰਡੁ ਵਸਾਇਆ॥ (6)
ਵਾਹਿਗੁਰੂ ਗੁਰ ਸਬਦੁ ਸੁਣਾਇਆ ॥ (7)

੨

ਨਿਹਚਲ ਨੀਉ ਧਰਾਈਓਨੁ ਸਾਧਸੰਗਤਿ ਸਚ ਖੰਡ ਸਮੇਉ॥ (1)
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ॥ (2)
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ॥ (3)
ਚਹੁ ਵਰਨਾ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ॥ (4)

ਕਰਦੇ ਹਨ।2। (ਜਦੋਂ) ਵੱਡੇ ਭੇਖਾਂ ਵਾਲੇ ਸੰਨਿਆਸੀ ਮਿਲਦੇ ਹਨ ਤਾਂ ਓਨਮ ਅਤੇ ਓਨਮ ਨਾਰਾਇਣ ਕਹਿੰਦੇ ਹਨ।3। ਬ੍ਰਾਹਮਣ ਨੂੰ (ਜੇ ਕੋਈ) ਨਮਸਕਾਰ ਕਰਦਾ ਹੈ, ਤਾਂ ਉਹ ਮੂੰਹ ਵੇਖ ਕੇ ਅਸੀਸ ਦਿੰਦਾ ਹੈ।4। ਸਤਿਗੁਰੂ ਦੇ ਗੁਰ-ਸਿੱਖਾਂ ਵਿਚ ਪੈਰੀ ਪੈਣ ਦੀ ਸ੍ਰੇਸ਼ਠ ਮਰਯਾਦਾ ਹੈ।5। (ਉਨ੍ਹਾਂ ਵਿਚ) ਰਾਜੇ ਅਤੇ ਗ਼ਰੀਬ ਬਿਰਧ ਅਤੇ ਬਾਲਕ ਵਿਚ ਨਿਮਖ ਜਿੰਨਾ ਵੀ ਭੇਦ ਨਹੀਂ ਹੈ।6। ਚੰਦਨ ਦੇ ਸਮਾਨ ਭਗਤਾਂ ਵਿਚ ਰੂਪ-ਰੇਖ ਨਹੀਂ ਹੁੰਦੀ।7।

੨੧

(ਆਪਣੇ ਆਪ ਨੂੰ) ਨੀਚਾਂ ਤੋਂ ਵੀ ਨੀਚ ਸਦਵਾ ਕੇ ਕੋਈ ਵਿਰਲਾ ਹੀ ਗੁਰੂ ਉਪਦੇਸ਼ ਦੀ ਪਾਲਨਾ ਕਰਦਾ ਹੈ।1। ਤੀਹ ਦੰਮੜੇ ਦੇ ਕੇ ਇਕ ਰੁਪਈਆ ਲਈਦਾ ਹੈ, (ਜੇ ਉਨ੍ਹਾਂ ਤੋਂ) ਹੋਲਾ ਹੁੰਦਾ ਹੈ।2। ਦਸ ਰੁਪਏ ਦੇ ਕੇ ਇਕ ਮੋਹਰ (*ਸੁਨਈਆ*) ਲਈਦੀ ਹੈ (ਜੇ) ਹੋਲੀ ਹੁੰਦੀ ਹੈ।3। ਹਜ਼ਾਰ ਮੋਹਰਾਂ ਦਾ ਮੁਲ ਤਾਰ ਕੇ (ਇਕ) ਹੀਰਾ ਲਈਦਾ ਹੈ ਜੋ ਹਾਰ ਵਿਚ ਪਰੋਇਆ ਜਾਂਦਾ ਹੈ।4। (ਗੁਰ-ਸਿੱਖ) ਪੈਰੀਂ ਪੈ ਕੇ ਚਰਣ ਧੂੜ ਬਣਦੇ ਹਨ ਅਤੇ ਮਨ, ਬਚਨ, ਕਰਮ ਕਰਕੇ ਭੈ ਖ਼ਤਮ ਕਰ ਦਿੰਦੇ ਹਨ।5। ਸਾਧ ਸੰਗਤ ਵਿਚ ਜਾ ਕੇ ਪੰਜਾਂ (ਵਿਕਾਰਾਂ) ਨੂੰ ਮਾਰਦੇ ਹਨ ਅਤੇ ਬਾਹਰ ਜਾਂਦੇ ਮਨ ਨੂੰ ਰੋਕ ਲੈਂਦੇ ਹਨ।6। (ਉਨ੍ਹਾਂ) ਸਾਧ ਜਨਾਂ ਦੇ ਬੋਲ ਅਮੋਲਕ ਹੁੰਦੇ ਹਨ।7।

## ਵਾਰ ੨੪

### ਪਉੜੀ ੧

ਨਾਰਾਇਣ ਨੇ ਆਪਣਾ ਰੂਪ ਧਾਰ ਕੇ ਨਾਥਾਂ ਅਤੇ ਅਨਾਥਾਂ ਨੂੰ ਸੁਆਮੀ ਵਾਲਾ ਬਣਾਇਆ ਹੈ।1। ਮਨੁੱਖਾਂ ਦੇ ਸੁਆਮੀ ਅਤੇ ਰਾਜਿਆਂ ਦੇ ਰਾਜੇ ਨਿਰਾਕਾਰ ਪ੍ਰਭੂ ਨੇ ਆਕਾਰ ਧਾਰਣ ਕੀਤਾ ਹੈ।2। (ਉਸ ਨੂੰ) ਕਰਤਾ ਪੁਰਖ ਕਿਹਾ ਜਾਂਦਾ ਹੈ, ਕਾਰਣਾਂ ਦਾ ਕਰਨਹਾਰਾ ਵੱਡੇ ਬਿਰਦ ਵਾਲਾ ਹੈ।3। ਦੇਵੀ ਦੇਵਤਿਆਂ ਦਾ ਸ਼ਿਰੋਮਣੀ ਦੇਵ (ਪ੍ਰਭੂ) ਅਲਖ ਅਤੇ ਅਭੇਵ ਹੈ, (ਉਸ) ਅਲਖ ਨੇ (ਆਪਣੇ ਆਪ ਨੂੰ) ਲਖਾਇਆ ਨਹੀਂ ਹੈ।4। (ਉਸ) ਸਤਿਸਰੂਪ (ਪ੍ਰਭੂ) ਦਾ ਸਤਿਨਾਮ ਜਾਪ ਸਤਿਗੁਰੂ ਨਾਨਕ ਦੇਵ ਨੇ ਜਪਾਇਆ ਹੈ।5। ਕਰਤਾਰਪੁਰ ਵਿਚ ਧਰਮਸਾਲਾ ਬਣਾ ਕੇ ਸਾਧ-ਸੰਗਤ ਰੂਪ ਸੱਚਖੰਡ ਵਸਾ ਦਿੱਤਾ ਹੈ।6। ਵਾਹਿਗੁਰੂ (ਸ਼ਬਦ ਦੁਆਰਾ) ਗੁਰੂ (ਨਾਨਕ) ਨੇ ਸ਼ਬਦ ਸ਼੍ਰਵਣ ਕਰਾਇਆ ਹੈ।7।

੨

(ਗੁਰੂ ਨਾਨਕ ਨੇ) ਸਤਿਸੰਗਤ ਰੂਪ ਸੱਚਖੰਡ ਦੀ ਚੰਗੀ ਤਰ੍ਹਾਂ ਸਥਾਈ ਨੀਂਹ ਧਰੀ ਹੈ।1। (ਉਨ੍ਹਾਂ ਨੇ) ਗੁਰਮੁਖਾਂ ਦਾ ਮਾਰਗ ਚਲਾਇਆ ਹੈ (ਜੋ) ਸੁਖਾਂ ਦਾ ਸਾਗਰ, ਬੇਅੰਤ ਅਤੇ ਅਮਿਤ ਹੈ।2। (ਉਥੇ) ਸੱਚਾ ਸ਼ਬਦ ਆਰਾਧਿਆ ਜਾਂਦਾ ਹੈ (ਜੋ) ਅਲਖ, ਅਗੋਚਰ, ਅਗੰਮ ਅਤੇ ਅਭੇਵ ਹੈ।3। ਚਾਰ ਵਰਣਾਂ, ਛੇ ਦਰਸ਼ਨਾਂ ਨੂੰ ਉਪਦੇਸ਼ ਕਰਦਾ ਹੈ ਅਤੇ ਸਭ ਸੇਵਕ ਵਜੋਂ ਸੇਵਾ ਕਰਦੇ ਹਨ।4।

ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ॥ (5)
ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ॥ (6)
ਜਗਤੁ ਗੁਰੂ ਗੁਰ ਨਾਨਕ ਦੇਉ ॥ (7)

੩

ਸਤਿਗੁਰ ਸਚਾ ਪਾਤਿਸਾਹੁ ਬੇਪਰਵਾਹੁ ਅਥਾਹੁ ਸਹਾਬਾ॥ (1)
ਨਾਉ ਗਰੀਬਨਿਵਾਜੁ ਹੈ ਬੇਮੁਹਤਾਜੁ ਨ ਮੋਹੁ ਮੁਹਾਬਾ॥ (2)
ਬੇਸੁਮਾਰੁ ਨਿਰੰਕਾਰੁ ਹੈ ਅਲਖ ਅਪਾਰੁ ਅਲਾਹ ਸਿਵਾਬਾ॥ (3)
ਕਾਇਮੁ ਦਾਇਮੁ ਸਾਹਿਬੀ ਹਾਜਰੁ ਨਾਜਰੁ ਵੇਦ ਕਿਤਾਬਾ॥ (4)
ਅਗਮੁ ਅਡੋਲੁ ਅਤੋਲੁ ਹੈ ਤੋਲਣਹਾਰੁ ਨ ਡੰਡੀ ਛਾਬਾ॥ (5)
ਇਕੁ ਛਤਿ ਰਾਜੁ ਕਮਾਵਦਾ ਦੁਸਮਣ ਦੂਤ ਨ ਸੋਰ ਸਰਾਬਾ॥ (6)
ਆਦਲੁ ਅਦਲੁ ਚਲਾਇਦਾ ਜਾਲਮੁ ਜੁਲਮੁ ਨ ਜੋਰ ਜਰਾਬਾ॥ (7)
ਜਾਹਰ ਪੀਰ ਜਗਤੁ ਗੁਰੁ ਬਾਬਾ ॥ (8)

੪

ਗੰਗ ਬਨਾਰਸ ਹਿੰਦੂਆ ਮੁਸਲਮਾਣਾ ਮਕਾ ਕਾਬਾ॥ (1)
ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮਿਰਦੰਗੁ ਰਬਾਬਾ॥ (2)
ਭਗਤਿ ਵਛਲੁ ਹੋਇ ਆਇਆ ਪਤਿਤ ਉਧਾਰਣੁ ਅਜਬੁ ਅਜਾਬਾ॥ (3)
ਚਾਰਿ ਵਰਨ ਇਕ ਵਰਨ ਹੋਇ ਸਾਧਸੰਗਤਿ ਮਿਲਿ ਹੋਇ ਤਰਾਬਾ॥ (4)
ਚੰਦਨੁ ਵਾਸੁ ਵਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ॥ (5)
ਹੁਕਮੈ ਅੰਦਰਿ ਸਭ ਕੋ ਕੁਦਰਤਿ ਕਿਸ ਕੀ ਕਰੈ ਜਵਾਬਾ॥ (6)
ਜਾਹਰ ਪੀਰੁ ਜਗਤੁ ਗੁਰ ਬਾਬਾ ॥ (7)

੫

ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ॥ (1)
ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਵਿੰਦੁ ਸਦਾਇਆ॥ (2)
ਦੁਖ ਸੁਖ ਦਾਤਾ ਦੇਣਿਹਾਰੁ ਦੁਖ ਸੁਖ ਸਮਸਰਿ ਲੇਪੁ ਨ ਲਾਇਆ॥ (3)

ਮਿਠਾ ਬੋਲਣਾ, ਨਿਵ ਕੇ ਚਲਣਾ ਅਤੇ ਪ੍ਰੇਮ-ਭਗਤੀ ਦੀ ਇੱਛਾ ਰਖਣਾ ਗੁਰਮੁਖਾਂ (ਦੇ ਆਚਾਰ ਹਨ)।5। ਆਦਿ ਪੁਰਸ਼ (ਪ੍ਰਭੂ) ਨੂੰ ਪ੍ਰਣਾਮ ਹੈ (ਜੋ) ਅਵਿਨਾਸ਼ੀ, ਅਛਲ ਅਤੇ ਅਛੇਦ ਹੈ।6। (ਉਹ) ਗੁਰੂ ਨਾਨਕ ਦੇਵ ਜਗਤ ਗੁਰੂ ਹੈ।7।

੩

ਸਤਿਗੁਰੂ (ਨਾਨਕ ਦੇਵ) ਸੱਚਾ ਪਾਤਿਸ਼ਾਹ ਹੈ, ਬੇਪਰਵਾਹ ਅਤੇ ਅਥਾਹ ਸਾਹਿਬੀ ਵਾਲਾ ਹੈ।1। (ਉਸ ਦਾ) ਨਾਂ ਗ਼ਰੀਬ-ਨਿਵਾਜ਼ ਹੈ, (ਉਹ) ਬੇਮੁਥਾਜ ਹੈ ਅਤੇ ਮੋਹ ਦੁਆਰਾ ਮੋਹਿਆ ਨਹੀਂ ਜਾ ਸਕਦਾ।2। ਪ੍ਰਭੂ ਬੇਸ਼ੁਮਾਰ, ਨਿਰਾਕਾਰ, ਅਲਖ, ਅਪਾਰ ਹੈ, (ਉਸ) ਅਲਾਹ (ਨੂੰ ਗੁਰੂ ਨਾਨਕ ਨੇ) ਪਛਾਣਿਆ ਹੈ।3। (ਉਸ ਦੀ) ਸਾਹਿਬੀ ਸਦਾ ਕਾਇਮ ਹੈ, (ਕਿਉਂਕਿ ਉਸ ਨੇ ਪਰਮਾਤਮਾ ਨੂੰ) ਵੇਦਾਂ ਕਤੇਬਾਂ ਦੀ ਥਾਂ ਹਾਜ਼ਰ ਨਾਜ਼ਰ (ਸਮਝਿਆ ਹੈ)।4। (ਉਹ) ਅਗੰਮ, ਅਡੋਲ ਅਤੇ ਅਤੋਲ ਹੈ, (ਉਸ ਨੂੰ ਤੋਲਣ ਲਈ ਕੋਈ) ਡੰਡੀ ਜਾਂ ਤਕੜੀ ਨਹੀਂ ਹੈ।5। (ਉਹ) ਸੁਤੰਤਰਤਾ ਪੂਰਵਕ ਰਾਜ ਕਮਾਉਂਦਾ ਹੈ, (ਉਸ ਦਾ) ਕੋਈ ਦੁਸ਼ਮਨ ਜਾਂ ਵੈਰੀ ਨਹੀਂ ਹੈ, ਨ (ਉਸ ਦੇ ਰਾਜ ਵਿਚ) ਸ਼ੋਰ ਸ਼ਰਾਬਾ ਹੈ।6। ਨਿਆਂ ਕਰਨ ਵਾਲਾ ਹੈ, ਨਿਆਂ ਕਰਦਾ ਹੈ, (ਕੋਈ) ਜ਼ਾਲਮ ਜ਼ੁਲਮ ਨਹੀਂ ਕਰਦਾ ਅਤੇ ਨ ਹੀ (ਕੋਈ) ਬਲਪੂਰਕ ਦੁਖ ਦਿੰਦਾ ਹੈ।7। ਗੁਰੂ ਬਾਬਾ (ਨਾਨਕ) ਜਗਤ ਵਿਚ ਜ਼ਾਹਿਰਾ ਪੀਰ ਹੈ।8।

੪

ਗੰਗਾ ਅਤੇ ਕਾਸ਼ੀ ਨੂੰ ਹਿੰਦੂ (ਪੂਜਦੇ ਹਨ) ਅਤੇ ਮੱਕਾ ਕਾਅਬਾ ਨੂੰ ਮੁਸਲਮਾਨ (ਮੰਨਾਉਂਦੇ ਹਨ)।1। (ਪਰ) ਘਰ ਘਰ ਵਿਚ ਬਾਬੇ ਨਾਨਕ ਨੂੰ ਗਾਇਆ ਜਾਂਦਾ ਹੈ ਅਤੇ (ਉਸ ਦੀ ਉਸਤਤ ਲਈ) ਛੈਣੇ, ਮ੍ਰਿਦੰਗ ਅਤੇ ਰਬਾਬ ਵਜਾਏ ਜਾਂਦੇ ਹਨ।2। (ਉਹ) ਭਗਤ-ਵਛਲ ਹੋ ਕੇ (ਬ੍ਰਹਮ ਲੋਕ ਤੋਂ) ਆਇਆ ਹੈ, ਪਤਿਤਾਂ ਨੂੰ ਤਾਰਨ ਵਾਲਾ ਹੈ ਅਤੇ ਅਸਚਰਜ ਰੂਪ ਹੈ।3। ਚਾਰ ਵਰਣ ਇਕ ਵਰਣ ਹੋ ਕੇ ਸਾਧ ਸੰਗਤ ਵਿਚ ਮਿਲ ਕੇ (ਭਵ ਸਾਗਰ ਤੋਂ) ਤਰਨ ਦਾ ਉਪਾ ਕਰਦੇ ਹਨ।4। (ਸਭ ਪ੍ਰਕਾਰ ਦੀ) ਬਨਸਪਤੀ ਨੂੰ ਚੰਦਨ ਦੀ ਵਾਸਨਾ (ਸੁਗੰਧਿਤ ਕਰਦੀ ਹੈ, ਉਸ ਵਿਚ) ਇਕ ਦੋ ਤਿੰਨ (ਦਾ ਵਿਚਾਰ ਕਰਨ ਵਾਲੀ) ਖ਼ਰਾਬੀ ਨਹੀਂ ਹੈ।5। ਹਰ ਕੋਈ (ਪ੍ਰਭੂ ਦੇ) ਹੁਕਮ ਵਿਚ (ਬੰਨ੍ਹਿਆ ਹੈ), ਕਿਸ ਵਿਚ ਸ਼ਕਤੀ ਹੈ ਕਿ (ਅਗੋਂ) ਜਵਾਬ ਦੇਵੇ।6। ਜਗਤ ਵਿਚ ਬਾਬਾ ਨਾਨਕ ਪ੍ਰਗਟ ਰੂਪ ਵਿਚ ਪੀਰ ਹੈ।7।

੫

(ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਆਪਣੇ) ਸ਼ਰੀਰ ਤੋਂ ਸ਼ਰੀਰ ਰੂਪ ਪੈਦਾ ਕੀਤਾ ਹੈ, ਮਾਨੋ ਗੰਗਾ ਤੋਂ ਤਰੰਗ ਉਠੀ ਹੈ।1। ਗਹਿਰ, ਗੰਭੀਰ ਅਤੇ ਡੂੰਘੇ ਗੁਣਾਂ ਵਾਲੇ ਨੇ ਗੁਰਮੁਖਾਂ ਤੋਂ ਗੋਬਿੰਦ ਗੁਰੂ ਸਦਵਾਇਆ ਹੈ।2। (ਉਹ) ਦੁਖਾਂ, ਸੁਖਾਂ ਦਾ ਦਾਤਾ ਅਤੇ ਦੇਣ ਵਾਲਾ ਹੈ, ਦੁਖ ਸੁਖ (ਉਸ ਲਈ) ਬਰਾਬਰ ਹਨ, (ਕਿਸੇ ਦਾ) ਲੇਪ ਨਹੀਂ ਲਗਦਾ।3।

ਗੁਰ ਚੇਲਾ ਚੇਲਾ ਗੁਰੂ ਚੇਲੇ ਪਰਚਾ ਪਰਚਾਇਆ॥ (4)
ਬਿਰਖਹੁ ਫਲੁ ਫਲ ਤੇ ਬਿਰਖੁ ਪਿਉ ਪੁਤਹੁ ਪੁਤੁ ਪਿਉ ਪਤੀਆਇਆ॥ (5)
ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦੁ ਸੁਰਤਿ ਲਿਵ ਅਲਖੁ ਲਖਾਇਆ॥ (6)
ਬਾਬਾਣੇ ਗੁਰ ਅੰਗਦੁ ਆਇਆ ॥ (7)

੬

ਪਾਰਸੁ ਹੋਆ ਪਾਰਸਹੁ ਸਤਿਗੁਰ ਪਰਚੇ ਸਤਿਗੁਰੁ ਕਹਣਾ॥ (1)
ਚੰਦਨੁ ਹੋਇਆ ਚੰਦਨਹੁ ਗੁਰ ਉਪਦੇਸ ਰਹਤਿ ਵਿਚਿ ਰਹਣਾ॥ (2)
ਜੋਤਿ ਸਮਾਣੀ ਜੋਤਿ ਵਿਚਿ ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ॥ (3)
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਸਮਹਣਾ॥ (4)
ਅਪਿਓ ਪੀਅਣੁ ਨਿਝਰ ਅਜਰੁ ਜਰਣੁ ਅਸਹੀਅਣੁ ਸਹਣਾ॥ (5)
ਸਚੁ ਸਮਾਣਾ ਸਚ ਵਿਚਿ ਗਾਡੀ ਰਾਹੁ ਸਾਧਸੰਗਿ ਵਹਣਾ॥ (6)
ਬਾਬਾਣੈ ਘਰਿ ਚਾਨਣੁ ਲਹਣਾ ॥(7)

੭

ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜ ਘੜਾਏ ਗਹਣਾ॥ (1)
ਭਾਇ ਭਗਤਿ ਭੈ ਚਲਣਾ ਆਪੁ ਗਣਾਇ ਨ ਖਲਹਲੁ ਖਹਣਾ॥ (2)
ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ ਬਹਣਾ॥ (3)
ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ॥ (4)
ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਿਜ ਘਰਿ ਘਹਣਾ॥ (5)
ਕਾਮ ਕ੍ਰੋਧੁ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ॥ (6)
ਪੁਤੁ ਸਪੁਤੁ ਬਬਾਣੇ ਲਹਣਾ ॥ (7)

੮

ਗੁਰੁ ਅੰਗਦੁ ਗੁਰੁ ਅੰਗ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ॥ (1)
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ॥ (2)
ਹੀਰੈ ਹੀਰਾ ਬੇਧਿਆ ਛਲੁ ਕਰਿ ਅਛਲੀ ਅਛਲੁ ਛਲਿਆ॥ (3)
ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ॥ (4)

ਗੁਰੂ (ਨਾਨਕ ਦੇਵ) ਨੇ ਚੇਲੇ (ਗੁਰੂ ਅੰਗਦ) ਨੂੰ ਪ੍ਰੇਮ ਦਾ ਪਰਚਾ ਲਗਾਇਆ ਹੈ ਕਿ ਗੁਰੂ ਚੇਲਾ ਅਤੇ ਚੇਲਾ ਗੁਰੂ ਬਣ ਗਿਆ ਹੈ।4। ਬ੍ਰਿਛ ਤੋਂ ਫਲ ਅਤੇ ਫਲ ਤੋਂ ਬ੍ਰਿਛ, ਪਿਉ ਤੋਂ ਪੁੱਤਰ ਅਤੇ ਪੁੱਤਰ ਤੋਂ ਪਿਓ ਪਤੀਜਿਆ ਹੈ।5। ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਪਾਰਬ੍ਰਹਮ (ਗੁਰੂ ਨਾਨਕ) ਨੇ ਪੂਰਣ ਬ੍ਰਹਮ (ਗੁਰੂ ਅੰਗਦ) ਨੂੰ ਅਲੱਖ ਲਖਾ ਦਿੱਤਾ ਹੈ।6। ਬਾਬੇ (ਨਾਨਕ) ਦੇ ਘਰ ਗੁਰੂ ਅੰਗਦ ਆਇਆ ਹੈ।7।

੬

ਪਾਰਸ (ਗੁਰੂ ਨਾਨਕ) ਤੋਂ (ਗੁਰੂ ਅੰਗਦ) ਪਾਰਸ ਰੂਪ ਹੋਇਆ ਹੈ, ਪ੍ਰੇਮ ਦੇ ਪਰਚੇ ਕਾਰਣ ਗੁਰੂ ਅਖਵਾਇਆ ਹੈ।1। ਚੰਦਨ ਤੋਂ ਚੰਦਨ ਹੋ ਗਿਆ ਹੈ ਅਤੇ ਗੁਰੂ ਦੇ ਉਪਦੇਸ਼ ਅਨੁਸਾਰੀ ਰਹਿਤ ਵਿਚ ਰਹਿਣ ਲਗਾ ਹੈ।2। ਜੋਤਿ ਮਾਨੋ ਜੋਤਿ ਵਿਚ ਸਮਾ ਗਈ ਹੈ, ਗੁਰਮਤਿ ਦੇ ਸੁਖ ਨੇ ਦੁਰਮਤ ਦਾ ਦੁਖ ਨਸ਼ਟ ਕਰ ਦਿੱਤਾ ਹੈ।3। ਅਸਚਰਜ (ਗੁਰੂ ਨਾਨਕ) ਨੂੰ ਅਸਚਰਜ (ਗੁਰੂ ਅੰਗਦ) ਦੇ ਮਿਲਣ ਨਾਲ ਵਿਸਮਾਦ ਵਿਸਮਾਦ ਵਿਚ ਸਮਾ ਗਿਆ ਹੈ।4। ਅੰਮ੍ਰਿਤ ਪੀਣ ਨਾਲ (ਗੁਰੂ ਅੰਗਦ ਤੋਂ) ਅੰਮ੍ਰਿਤ ਦੇ ਝਰਨੇ ਝਰਨ ਲਗ ਗਏ ਹਨ, ਅਜਰ ਨੂੰ ਜਰ ਕੇ ਅਸਹਿ ਨੂੰ ਸਹਿ ਲਿਆ ਹੈ।5। ਸੱਚ ਸੱਚ ਵਿਚ ਸਮਾਉਣ ਨਾਲ ਸਾਧ ਸੰਗਤ ਰੂਪ ਗਾਡੀ ਰਾਹ ਚਲ ਪਿਆ ਹੈ।6। ਬਾਬੇ ਦੇ ਘਰ ਗੁਰੂ ਅੰਗਦ ਦੇ ਰੂਪ ਵਿਚ ਪ੍ਰਕਾਸ਼ ਹੋ ਗਿਆ ਹੈ।7।

੭

(ਗੁਰੂ ਨਾਨਕ ਨੇ) ਉਪਦੇਸ਼ ਰੂਪ ਸ਼ਬਦ ਦੁਆਰਾ (ਗੁਰੂ ਅੰਗਦ ਨੂੰ) ਸ਼ਬਦ ਵਿਚ ਸਮੋ ਦਿੱਤਾ ਹੈ। (ਇਸ ਤਰ੍ਹਾਂ) ਗੁਰਮੁਖ (ਗੁਰੂ ਅੰਗਦ) ਨੇ ਅਘੜ (ਮਨ) ਦਾ ਗਹਿਣਾ ਘੜਿਆ ਹੈ।1। ਪ੍ਰੇਮ ਭਗਤੀ ਅਤੇ ਈਸ਼ਵਰੀ ਭੈ ਵਿਚ ਚਲ ਕੇ ਆਪਾ-ਭਾਵ ਗੰਵਾ ਕੇ ਖਲਬਲੀ ਵਿਚ ਨਹੀਂ ਪਿਆ ਹੈ।2। ਦੀਨ ਅਤੇ ਦੁਨੀਆ ਦੀ ਸਾਹਿਬੀ ਪ੍ਰਾਪਤ ਕਰਕੇ ਗੁਰਮੁਖ (ਚੇਲੇ) ਨੇ ਏਕਾਂਤ ਵਿਚ ਬਹਿਣਾ ਕੀਤਾ ਹੈ।3। ਕਾਰਣ ਕਰਣ ਸਮਰਥ ਅਤੇ ਅਛਲ ਰੂਪ ਹੋ ਕੇ ਛਲ (ਰੂਪ ਸੰਸਾਰ) ਵਿਚ ਛਿਪਿਆ ਪਿਆ ਹੈ।4। ਸਤਿ, ਸੰਤੋਖ, ਦਇਆ, ਧਰਮ, ਅਰਥ ਨੂੰ ਵਿਚਾਰ ਕੇ ਸਹਿਜ ਦੀ ਅਵਸਥਾ ਵਿਚ ਟਿਕਿਆ ਹੈ।5। ਕਾਮ, ਕ੍ਰੋਧ ਦੇ ਵਿਰੋਧਾਂ ਨੂੰ ਛਡ ਕੇ, (ਫਿਰ) ਲੋਭ, ਮੋਹ, ਹੰਕਾਰ ਨੂੰ ਵੀ ਨਸ਼ਟ ਕਰ ਦਿੱਤਾ ਹੈ।6। (ਅਜਿਹਾ) ਪੁੱਤਰ ਸੁਪੁੱਤਰ ਰੂਪ ਵਿਚ ਬਾਬੇ ਦੇ ਘਰ (ਭਾਈ) ਲਹਿਣਾ ਹੈ।7।

੮

ਗੁਰੂ (ਨਾਨਕ) ਦੇ ਅੰਗ ਰੂਪ ਅੰਮ੍ਰਿਤ ਬ੍ਰਿਛ ਤੋਂ ਗੁਰੂ ਅੰਗਦ ਰੂਪ ਅੰਮ੍ਰਿਤ ਫਲ ਫਲਿਆ ਹੈ।1। (ਗੁਰੂ ਨਾਨਕ ਨੇ ਆਪਣੀ) ਜੋਤਿ ਤੋਂ ਜੋਤਿ ਜਗਾ ਕੇ ਜਿਵੇਂ ਦੀਵੇ ਨਾਲ ਦੀਵਾ ਬਾਲਿਆ ਹੈ।2। ਹੀਰੇ ਨਾਲ ਹੀਰੇ ਨੂੰ ਵਿੰਨ੍ਹ ਕੇ ਛਲ ਪੂਰਵਕ ਅਛਲੀ (ਗੁਰੂ ਨਾਨਕ) ਨੇ ਅਛਲ (ਗੁਰੂ ਅੰਗਦ) ਨੂੰ ਛਲਿਆ ਹੈ।3। ਕੋਈ ਬੁਝ ਨਹੀਂ ਸਕਦਾ, ਪਾਣੀ ਵਿਚ ਪਾਣੀ ਰਲ ਗਿਆ ਹੈ।4।

ਸਚਾ ਸਚੁ ਸੁਹਾਵੜਾ ਸਚ ਅੰਦਰਿ ਸਚੁ ਸਚਹੁ ਫਲਿਆ॥ (5)
ਨਿਹਚਲੁ ਸਚਾ ਤਖਤੁ ਹੈ ਅਬਿਚਲੁ ਰਾਜ ਨ ਹਲੈ ਹਲਿਆ॥ (6)
ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ॥ (7)
ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ॥ (8)
ਸਚਾ ਹੁਕਮੁ ਸੁ ਅਟਲੁ ਨ ਟਲਿਆ ॥(9)

੯

ਅਛਲੁ ਅਛੇਦੁ ਹੈ ਭਗਤਿ ਵਛਲੁ ਹੋਇ ਅਛਲੁ ਛਲਾਇਆ॥ (1)
ਮਹਿਮਾ ਮਿਤਿ ਮਿਰਜਾਦ ਲੰਘਿ ਪਰਮਿਤਿ ਪਾਰਾਵਾਰੁ ਨ ਪਾਇਆ॥ (2)
ਰਹਰਾਸੀ ਰਹਰਾਸਿ ਹੈ ਪੈਰੀ ਪੈ ਜਗੁ ਪੈਰੀ ਪਾਇਆ॥ (3)
ਗੁਰਮੁਖਿ ਸੁਖ ਫਲੁ ਅਮਰਪਦੁ ਅੰਮ੍ਰਿਤ ਬਿਰਖਿ ਅੰਮ੍ਰਿਤ ਫਲੁ ਲਾਇਆ॥ (4)
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਉਪਾਇ ਸਮਾਇਆ॥ (5)
ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ॥ (6)
ਸਚਾ ਅਮਰੁ ਅਮਰਿ ਵਰਤਾਇਆ ॥ (7)

੧੦

ਸਬੰਦੁ ਸੁਰਤਿ ਪਰਚਾਇ ਕੈ ਚੇਲੇ ਤੈਂ ਗੁਰੁ ਗੁਰੁ ਤੇ ਚੇਲਾ॥ (1)
ਵਾਣਾ ਤਾਣਾ ਆਖੀਐ ਸੂਤੁ ਇਕੁ ਹੁਇ ਕਪੜੁ ਮੇਲਾ॥ (2)
ਦੁਧਹੁ ਦਹੀ ਵਖਾਣੀਐ ਦਹੀਅਹੁ ਮਖਣੁ ਕਾਜੁ ਸੁਹੇਲਾ॥ (3)
ਮਿਸਰੀ ਖੰਡੁ ਵਖਾਣੀਐ ਜਾਣੁ ਕਮਾਦਹੁ ਰੇਲਾ ਪੇਲਾ॥ (4)
ਖੀਰਿ ਖੰਡੁ ਘਿਉ ਮੇਲਿ ਕਰਿ ਅਤਿ ਵਿਸਮਾਦੁ ਸਾਦ ਰਸ ਕੇਲਾ॥ (5)
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਸੁਹੇਲਾ॥ (6)
ਪੋਤਾ ਪਰਵਾਣੀਕੁ ਨਵੇਲਾ ॥ (7)

੧੧

ਤਿਲਿ ਮਿਲਿ ਫੁਲ ਅਮੁਲ ਜਿਉ ਗੁਰ ਸਿਖ ਸੰਧਿ ਸੁਗੰਧ ਫੁਲੇਲਾ॥ (1)
ਖਾਸਾ ਮਲਮਲਿ ਸਿਰੀਸਾਫੁ ਸਾਹ ਕਪਾਹ ਚਲਤ ਬਹੁ ਖੇਲਾ॥ (2)
ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ॥ (3)

ਸੱਚੇ ਨਾਲ ਸੱਚ ਸੋਭਦਾ ਹੈ, ਸੱਚ ਸੱਚ ਰੂਪ ਸੱਚੇ ਵਿਚ ਢਲਿਆ ਹੈ।5। ਸੱਚਾ ਤਖ਼ਤ ਸਥਿਰ ਹੈ, ਸਥਾਈ ਰਾਜ ਹਿਲਾਇਆਂ ਹਿਲਦਾ ਨਹੀਂ ਹੈ।6। ਗੁਰੂ (ਨਾਨਕ) ਨੇ ਸੱਚਾ ਸ਼ਬਦ ਸੌਂਪਿਆ ਹੈ ਅਤੇ ਸੱਚੀ ਟਕਸਾਲ ਤੋਂ ਸਿੱਕਾ ਚਲ ਪਿਆ ਹੈ।7। ਸਾਰੇ ਸਿੱਧ, ਨਾਥ ਅਤੇ ਅਵਤਾਰ ਹੱਥ ਜੋੜ ਕੇ ਖਲੋ ਗਏ ਹਨ।8। (ਅਤੇ ਕਹਿੰਦੇ ਹਨ ਕਿ ਆਪ ਦਾ) ਹੁਕਮ ਅਟਲ ਹੈ, ਟਲ਼ਦਾ ਨਹੀਂ ਹੈ।9।

੯

(ਜੋ) ਅਛਲ, ਅਛੇਦ ਅਤੇ ਅਭੇਦ ਹੈ, (ਉਸ ਨੇ) ਅਛਲ ਨੇ ਭਗਤ-ਵਛਲ ਹੋ ਕੇ (ਆਪਣੇ ਆਪ ਨੂੰ) ਛਲਾਇਆ ਹੈ।1। (ਉਸ ਦੀ) ਮਹਿਮਾ ਮਰਯਾਦਾ ਦੀ ਹੱਦ ਲੰਘ ਗਈ ਹੈ, ਅਸੀਮ ਹੋਣ ਕਰਕੇ (ਉਸ ਦਾ) ਆਰ ਪਾਰ (ਕਿਸੇ ਨੇ) ਨਹੀਂ ਪਾਇਆ।2। (ਉਸ ਦੀ) ਮਰਯਾਦਾ (ਵਿਚੋਂ ਉਤਮ) ਮਰਯਾਦਾ ਹੈ ਕਿ (ਉਸ ਨੇ ਖ਼ੁਦ ਗੁਰੂ ਅੰਗਦ ਦੀ) ਪੈਰੀਂ ਪੈ ਕੇ ਸਾਰੇ ਜਗਤ ਨੂੰ ਉਸ ਦੇ ਪੈਰੀਂ ਪਾਇਆ ਹੈ।3। ਗੁਰਮੁਖ ਨੂੰ ਆਤਮਿਕ ਸੁਖ ਦੇਣ ਵਾਲਾ ਅਮਰਪਦ (ਪ੍ਰਾਪਤ ਕੀਤਾ ਹੈ, ਉਸ) ਅੰਮ੍ਰਿਤ ਬ੍ਰਿਛ ਨੂੰ ਅੰਮ੍ਰਿਤ ਰੂਪ ਫਲ ਲਗਿਆ ਹੈ।4। ਗੁਰੂ ਚੇਲਾ ਹੋਇਆ ਹੈ ਅਤੇ ਚੇਲਾ ਗੁਰੂ ਹੋਇਆ ਹੈ, ਪੁਰਸ਼ ਤੋਂ ਪੁਰਸ਼ ਪੈਦਾ ਕਰਕੇ (ਫਿਰ ਉਸ ਵਿਚ ਹੀ) ਸਮਾ ਗਿਆ ਹੈ।5। (ਸੰਸਾਰ ਵਿਚ) ਪੂਰੀ ਤਰ੍ਹਾਂ ਵਿਦਮਾਨ ਹੋ ਕੇ ਇਕ (ਪ੍ਰਭੂ) ਦੇ ਸਹਿਜ ਘਰ ਵਿਚ ਆਇਆ ਹੈ।6। ਸੱਚੇ (ਗੁਰੂ ਅਮਰ ਦਾਸ) ਨੇ ਸੱਚਾ ਹੁਕਮ ਵਰਤਾਇਆ ਹੈ।7।

੧੦

ਸ਼ਬਦ ਵਿਚ ਸੁਰਤ ਨੂੰ ਪਰਚਾ ਕੇ ਚੇਲੇ ਤੋਂ ਗੁਰੂ ਅਤੇ ਗੁਰੂ ਤੋਂ ਚੇਲਾ (ਹੋਇਆ ਹੈ)।1। (ਜਿਵੇਂ) ਤਾਣਾ ਪੇਟਾ (ਵਖ ਵਖ) ਆਖੇ ਜਾਂਦੇ ਹਨ, ਸੂਤਰ ਇਕ ਹੈ (ਦੋਵੇਂ) ਮਿਲ ਕੇ ਕਪੜਾ ਬਣਦਾ ਹੈ।2। ਦੁੱਧ ਤੋਂ ਦਹੀ ਕਿਹਾ ਜਾਂਦਾ ਹੈ ਅਤੇ ਦਹੀ ਤੋਂ ਮੱਖਣ (ਬਣ ਕੇ ਸਭ ਦੇ) ਕਾਰਜਾਂ ਵਿਚ ਸ਼ੋਭਦਾ ਹੈ।3। ਕਮਾਦ ਤੋਂ ਗੁੜ ਸ਼ਕਰ ਬਣਦੀ ਹੈ (ਉਹੀ) ਮਿਸ਼ਰੀ ਅਤੇ ਖੰਡ ਬਣਦੀ ਹੈ।4। ਦੁਧ, ਖੰਡ ਅਤੇ ਘਿਉ ਨੂੰ ਮਿਲਾ ਕੇ ਬਹੁਤ ਅਸਚਰਜ ਰਸ ਵਾਲਾ (ਪਦਾਰਥ) ਬਣਦਾ ਹੈ।5। ਪਾਨ, ਸੁਪਾਰੀ ਅਤੇ ਕਥਾ ਮਿਲ ਕੇ ਚੂਨੇ ਦਾ ਸੁੰਦਰ ਰੰਗ ਨਿਕਲਦਾ ਹੈ।6। (ਗੁਰੂ ਨਾਨਕ ਦਾ) ਪ੍ਰਮਾਣਿਕ ਪੋਤਰਾ ਨਵੇਂ ਸਰੂਪ ਵਿਚ (ਪ੍ਰਗਟ ਹੋਇਆ ਹੈ)।7।

੧੧

(ਜਿਵੇਂ) ਤਿਲ ਅਤੇ ਫੁਲ ਮਿਲ ਕੇ ਅਮੋਲਕ ਫੁਲੇਲ ਹੋ ਜਾਂਦਾ ਹੈ, (ਤਿਵੇਂ) ਗੁਰੂ ਨਾਲ ਮਿਲ ਕੇ ਸਿੱਖ ਹੋ ਜਾਂਦਾ ਹੈ।1। (ਜਿਵੇਂ) ਕਪਾਹ ਬਹੁਤ ਚਰਿਤ੍ਰ ਕਰਕੇ ਖਾਸਾ, ਮਲਮਲ ਅਤੇ ਸਿਰੀਸਾਫ ਹੁੰਦੀ ਹੈ, (ਤਿਵੇਂ) ਪ੍ਰਭੂ ਦੇ (ਅਸਚਰਜ ਚਰਿਤ੍ਰ ਹਨ)।2। ਗੁਰੂ ਦਾ ਸ਼ਬਦ ਹੀ ਗੁਰੂ ਦਾ ਰੂਪ ਹੈ, (ਇਹ ਸ਼ਬਦ) ਸਾਧ-ਸੰਗਤ ਵਿਚ ਅੰਮ੍ਰਿਤ ਵੇਲੇ ਮਿਲਦਾ ਹੈ।3।

ਦੁਨੀਆ ਕੂੜੀ ਸਾਹਿਬੀ ਸਚੁ ਮਣੀ ਸਚ ਗਰਬਿ ਗਹੇਲਾ॥ (4)
ਦੇਵੀ ਦੇਵ ਦੁੜਾਅਨੁ ਜਿਉ ਮਿਰਗਾਵਲਿ ਦੇਖਿ ਬਘੇਲਾ॥ (5)
ਹੁਕਮਿ ਰਜਾਈ ਚਲਣਾ ਪਿਛੈ ਲਗੇ ਨਕਿ ਨਕੇਲਾ॥ (6)
ਗੁਰਮੁਖਿ ਸਚਾ ਅਮਰੁ ਸੁਹੇਲਾ ॥ (7)

੧੨

ਸਤਿਗੁਰ ਹੋਆ ਸਤਿਗੁਰਹੁ ਅਚਰਜੁ ਅਮਰ ਅਮਰਿ ਵਰਤਾਇਆ॥ (1)
ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ॥ (2)
ਖੋਲਿ ਖਜਾਨਾ ਸਬਦੁ ਦਾ ਸਾਧਸੰਗਤਿ ਸਚੁ ਮੇਲਿ ਮਿਲਾਇਆ॥ (3)
ਗੁਰ ਚੇਲਾ ਪਰਵਾਣੁ ਕਰਿ ਚਾਰਿ ਵਰਨ ਲੈ ਪੈਰੀ ਪਾਇਆ॥ (4)
ਗੁਰਮੁਖਿ ਇਕੁ ਧਿਆਈਐ ਦੁਰਮਤਿ ਦੂਜਾ ਭਾਉ ਮਿਟਾਇਆ॥ (5)
ਕੁਲਾ ਧਰਮ ਗੁਰਸਿਖ ਸਭ ਮਾਇਆ ਵਿਚਿ ਉਦਾਸੁ ਰਹਾਇਆ॥ (6)
ਪੂਰੇ ਪੂਰਾ ਥਾਟੁ ਬਣਾਇਆ ॥ (7)

੧੩

ਆਦਿ ਪੁਰਖੁ ਆਦੇਸੁ ਕਰਿ ਆਦਿ ਜੁਗਾਦਿ ਸਬਦ ਵਰਤਾਇਆ॥ (1)
ਨਾਮੁ ਦਾਨੁ ਇਸਨਾਨੁ ਦਿੜੁ ਗੁਰੁ ਸਿਖ ਦੇ ਸੈਸਾਰੁ ਤਰਾਇਆ॥ (2)
ਕਲੀਕਾਲ ਇਕ ਪੈਰ ਹੁਇ ਚਾਰਿ ਵਰਨ ਕਰਿ ਧਰਮੁ ਧਰਾਇਆ॥ (3)
ਭਲਾ ਭਲਾ ਭਲਿਆਈਅਹੁ ਪਿਉ ਦਾਦੇ ਦਾ ਰਾਹੁ ਚਲਾਇਆ॥ (4)
ਅਗਮ ਅਗੋਚਰ ਗਹਣ ਗਤਿ ਸਬਦ ਸੁਰਤਿ ਲਿਵ ਅਲਖੁ ਲਖਾਇਆ॥ (5)
ਅਪਰੰਪਰ ਆਗਾਧਿ ਬੋਧਿ ਪਰਮਿਤਿ ਪਾਰਾਵਾਰ ਨ ਪਾਇਆ॥ (6)
ਆਪੇ ਆਪਿ ਨ ਆਪੁ ਜਣਾਇਆ ॥ (7)

੧੪

ਰਾਗ ਦੋਖ ਨਿਰਦੋਖੁ ਹੈ ਰਾਜੁ ਜੋਗ ਵਰਤੈ ਵਰਤਾਰਾ॥ (1)
ਮਨਸਾ ਵਾਚਾ ਕਰਮਣਾ ਮਰਮੁ ਨ ਜਾਪੈ ਅਪਰ ਅਪਾਰਾ॥ (2)
ਦਾਤਾ ਭੁਗਤਾ ਦੈਆ ਦਾਨਿ ਦੇਵਸਥਲੁ ਸਤਿਸੰਗੁ ਉਧਾਰਾ॥ (3)
ਸਹਜ ਸਮਾਧਿ ਅਗਾਧਿ ਬੋਧਿ ਸਤਿਗੁਰੁ ਸਚਾ ਸਵਾਰਣਹਾਰਾ॥ (4)

ਦੁਨਿਆਵੀ ਸਾਹਿਬੀ ਝੂਠੀ ਹੈ, ਸੱਚੇ ਨਾਮ ਦਾ ਮਦ (*ਗਰਬਿ*) ਹੀ ਸੱਚੀ ਮਣੀ ਹੈ।4। ਦੇਵੀ ਅਤੇ ਦੇਵਤੇ (ਗੁਰੂ-ਸ਼ਬਦ ਦਾ ਪ੍ਰਤਾਪ ਵੇਖ ਕੇ) ਭਜ ਗਏ, ਜਿਵੇਂ ਬਾਘ ਨੂੰ ਵੇਖ ਕੇ ਹਿਰਨਾਂ ਦੀ ਡਾਰ ਭਜ ਜਾਂਦੀ ਹੈ।5। ਪ੍ਰਭੂ ਦੇ ਹੁਕਮ ਵਿਚ ਚਲਣ ਨਾਲ (ਸਾਰੀ ਦੁਨੀਆ) ਨੱਕ ਵਿਚ ਪਾਈ ਨਕੇਲ ਨਾਲ ਪਿਛੇ ਤੁਰਦੇ ਹਨ।6। ਗੁਰੂ ਅਮਰ ਦਾਸ ਸੱਚਾ ਸੁਖ ਦੇਣ ਵਾਲਾ ਹੈ।7।

### ੧੨

ਸਤਿਗੁਰੂ (ਅੰਗਦ ਦੇਵ) ਤੋਂ ਸਤਿਗੁਰੂ (ਅਮਰ ਦਾਸ) ਹੋਇਆ ਹੈ, (ਗੁਰੂ) ਅਮਰ ਦਾਸ ਨੇ ਅਸਚਰਜ ਖੇਲ ਰਚਾਇਆ ਹੈ।1। ਉਹੀ ਟਿਕਾ ਹੈ, ਉਹੀ ਆਸਣ ਹੈ, ਉਹੀ ਸੱਚਾ ਹੁਕਮ ਚਲਾਇਆ ਹੈ।2। ਸ਼ਬਦ ਦਾ ਖ਼ਜ਼ਾਨਾ ਖੋਲ ਕੇ ਸਾਧ-ਸੰਗਤ ਦਾ ਸੱਚਾ ਮੇਲ ਮਿਲਾਇਆ ਹੈ।3। ਗੁਰੂ ਨੇ ਚੇਲੇ ਨੂੰ ਪ੍ਰਮਾਣਿਤ ਕਰਕੇ ਚਾਰ ਵਰਣ (ਉਸ ਦੇ) ਪੈਰੀਂ ਪਾਏ ਹਨ।4। ਗੁਰਮੁਖ ਸਾਧਕ ਇਕ ਪ੍ਰਭੂ ਦੀ ਆਰਾਧਨਾ ਕਰਦੇ ਹਨ, (ਉਨ੍ਹਾਂ ਨੇ ਆਪਣੇ ਅੰਦਰੋਂ) ਦੁਰਮਤਿ ਦਾ ਦ੍ਵੈਤ ਭਾਵ ਮਿਟਾ ਦਿੱਤਾ ਹੈ।5। ਸਭ ਗੁਰਸਿੱਖਾਂ ਦਾ ਕੁਲ-ਧਰਮ ਇਹ ਹੈ ਕਿ ਮਾਇਆ ਵਿਚ ਉਦਾਸ ਰਹਿੰਦੇ ਹਨ।6। ਪੂਰੇ ਗੁਰੂ (ਅਮਰ ਦਾਸ ਨੇ) ਸਿੱਖਾਂ ਲਈ ਪੂਰਾ ਠਾਠ ਬਣਾ ਦਿੱਤਾ ਹੈ।7।

### ੧੩

ਆਦਿ ਗੁਰੂ (ਨਾਨਕ ਦੇਵ) ਨੂੰ ਪ੍ਰਣਾਮ ਹੈ (ਜਿਸ ਨੇ) ਆਦਿ ਜੁਗਾਦਿ ਵਿਚ ਸ਼ਬਦ ਦਾ ਵਰਤਾਰਾ ਕੀਤਾ ਹੈ।1। ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰਾ ਕੇ ਗੁਰਸਿੱਖਾਂ ਨੂੰ ਸੰਸਾਰ ਵਿਚੋਂ ਤਾਰਿਆ ਹੈ।2। ਕਲਿਯੁਗ ਵਿਚ (ਧਰਮ ਧੌਲ) ਇਕ ਪੈਰ ਵਾਲਾ ਹੋਇਆ ਸੀ (ਪਰ ਗੁਰੂ ਜੀ ਨੇ) ਧਰਮ ਨੂੰ ਚਾਰ ਪੈਰਾਂ ਵਾਲਾ ਕਰ ਦਿੱਤਾ ਹੈ।3। ਭੱਲਾ (ਜਾਤਿ ਦੇ ਗੁਰੂ ਅਮਰ ਦਾਸ ਨੇ) ਭਲਿਆਈ ਕਰਕੇ ਭਲਾ ਹੀ ਕੀਤਾ ਹੈ ਅਤੇ ਪਿਉ (ਗੁਰੂ ਅੰਗਦ ਦੇਵ) ਅਤੇ ਦਾਦਾ (ਗੁਰੂ ਨਾਨਕ) ਦਾ ਪੰਥ ਹੀ ਚਲਾਇਆ ਹੈ।4। ਅਗੰਮ, ਅਗੋਚਰ ਅਤੇ ਗੰਭੀਰ ਗਤਿ ਵਾਲੇ ਅਲੱਖ (ਪ੍ਰਭੂ) ਨੂੰ ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਲਖਾ ਦਿੱਤਾ ਹੈ।5। ਪਰੇ ਤੋਂ ਪਰੇ, ਅਗਾਧ ਗਿਆਨ ਵਾਲੇ, ਅਮਿਤ ਪ੍ਰਭੂ ਦਾ ਪਾਰਾਵਾਰ ਪਾਇਆ ਨਹੀਂ ਜਾਂਦਾ।6। (ਉਸ ਪ੍ਰਭੂ ਨੂੰ) ਪ੍ਰਾਪਤ ਕਰਕੇ ਵੀ (ਗੁਰੂ ਅਮਰ ਦਾਸ ਨੇ) ਆਪਣੇ ਆਪ ਨੂੰ ਜਣਾਇਆ ਨਹੀਂ ਹੈ।7।

### ੧੪

ਰਾਗ (ਪ੍ਰੇਮ) ਅਤੇ ਦ੍ਵੈਸ਼ ਤੋਂ ਨਿਰਦੋਸ਼ ਹੋ ਕੇ ਜਗਤ ਵਿਚ ਰਾਜ ਯੋਗ ਦਾ ਵਰਤਾਰਾ ਹੋ ਰਿਹਾ ਹੈ।1। ਮਨ, ਬਾਣੀ ਅਤੇ ਕਰਮ ਕਰਕੇ (ਉਸ ਦਾ) ਭੇਦ ਕਿਸੇ ਨੇ ਨਹੀਂ ਪਾਇਆ, (ਉਹ) ਅਪਰ ਅਤੇ ਅਪਾਰ ਹੈ।2। (ਉਹ ਆਪ ਹੀ) ਦਾਤਾ ਹੈ, ਭੋਗਤਾ ਹੈ, ਦਇਆ ਦਾ ਦਾਨ ਦਿੰਦਾ ਹੈ, ਸਤਿ ਸੰਗਤ ਲਈ ਦੈਵੀ ਸਥਾਨ (ਹਰਿਮੰਦਰ) ਉਸਾਰਿਆ ਹੈ।3। ਸੱਚੇ ਨਾਮ ਦੁਆਰਾ ਸੰਵਾਰਨ ਵਾਲਾ ਸਤਿਗੁਰੂ (ਅਮਰ ਦਾਸ) ਅਗਾਧ ਗਿਆਨ ਵਾਲੇ (ਪ੍ਰਭੂ) ਵਿਚ ਸਮਾਧੀ ਲਗਾਉਣ ਵਾਲਾ ਹੈ।4।

ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ॥ (5)
ਸਬਦ ਸੁਰਤਿ ਗੁਰ ਸਿਖੁ ਹੋਇ ਅਨਹਦ ਬਾਣੀ ਨਿਝਰਧਾਰਾ॥ (6)
ਤਖਤੁ ਬਖਤੁ ਪਰਗਟੁ ਪਾਹਾਰਾ ॥ (7)

੧੫

ਪੀਉ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ॥ (1)
ਗੁਰਮਤਿ ਜਾਗਿ ਜਗਾਇਦਾ ਕਲਿਜੁਗਿ ਅੰਦਰਿ ਕਉੜ ਸੋਤਾ॥ (2)
ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਣ ਥੰਮ੍ਹਿ ਖਲੋਤਾ॥ (3)
ਭਉਜਲੁ ਭਉ ਨ ਵਿਆਪਈ ਗੁਰ ਬੋਹਿਥ ਚੜ੍ਹਿ ਖਾਇ ਨ ਗੋਤਾ॥ (4)
ਅਵਗੁਣ ਲੈ ਗੁਣ ਵਿਕਣੈ ਗੁਰ ਹਟ ਨਾਲੈ ਵਣਜੁ ਸਓਤਾ॥ (5)
ਮਿਲਿਆ ਮੂਲਿ ਨ ਵਿਛੁੜੈ ਰਤਨ ਪਦਾਰਥ ਹਾਰ ਪਰੋਤਾ॥ (6)
ਮੈਲਾ ਕਦੇ ਨ ਹੋਵਈ ਗੁਰ ਸਰਵਰਿ ਨਿਰਮਲ ਜਲ ਧੋਤਾ॥ (7)
ਬਾਬਾਣੈ ਕੁਲਿ ਕਵਲੁ ਅਛੋਤਾ ॥ (8)

੧੬

ਗੁਰਮੁਖਿ ਮੇਲਾ ਸਚ ਦਾ ਸਚਿ ਮਿਲੈ ਸਚਿਆਰ ਸੰਜੋਗੀ॥ (1)
ਘਰਬਾਰੀ ਪਰਵਾਰ ਵਿਚਿ ਭੋਗ ਭੁਗਤਿ ਰਾਜੇ ਰਸ ਭੋਗੀ॥ (2)
ਆਸਾ ਵਿਚਿ ਨਿਰਾਸ ਹੁਇ ਜੋਗ ਜੁਗਤਿ ਜੋਗੀਸਰੁ ਜੋਗੀ॥ (3)
ਦੇਦਾ ਰਹੈ ਨ ਮੰਗੀਐ ਮਰੈ ਨ ਹੋਇ ਵਿਜੋਗ ਵਿਜੋਗੀ॥ (4)
ਆਧਿ ਬਿਆਧਿ ਉਪਾਧਿ ਹੈ ਵਾਇ ਪਿਤ ਕਫੁ ਰੋਗ ਅਰੋਗੀ॥ (5)
ਦੁਖੁ ਸੁਖੁ ਸਮਸਰਿ ਗੁਰਮਤੀ ਸੰਪੈ ਹਰਖ ਨ ਅਪਦਾ ਸੋਗੀ॥ (6)
ਦੇਹ ਬਿਦੇਹੀ ਲੋਗ ਅਲੋਗੀ ॥ (7)

੧੭

ਸਭਨਾ ਸਾਹਿਬੁ ਇਕੁ ਹੈ ਦੂਜੀ ਜਾਇ ਨ ਹੋਇ ਨ ਹੋਗੀ॥ (1)
ਸਹਜ ਸਰੋਵਰਿ ਪਰਮਹੰਸੁ ਗੁਰਮਤਿ ਮੋਤੀ ਮਾਣਕ ਚੋਗੀ॥ (2)
ਖੀਰ ਨੀਰ ਜਿਉ ਕੂੜੁ ਸਚੁ ਤਜਣੁ ਭਜਣੁ ਗੁਰ ਗਿਆਨ ਅਧੋਗੀ॥ (3)
ਇਕ ਮਨਿ ਇਕੁ ਅਰਾਧਨਾ ਪਰਿਹਰਿ ਦੂਜਾ ਭਾਉ ਦਰੋਗੀ॥ (4)

ਗੁਰੂ ਅਮਰ ਦਾਸ ਨੇ ਗੁਰੂ ਰਾਮ ਦਾਸ ਵਿਚ ਜੋਤਿ ਜਗਾ ਕੇ ਪ੍ਣਾਮ (*ਜੁਹਾਰਾ*) ਕੀਤਾ।5। (ਜੋ) ਸ਼ਬਦ-ਸੁਰਤਿ ਦੁਆਰਾ ਗੁਰਸਿੱਖ ਹੋਏ ਹਨ, (ਉਨ੍ਹਾਂ ਨੇ) ਅਨਹਦ ਬਾਣੀ ਦਾ ਰਸ ਮਾਣਿਆ ਹੈ।6। ਗੁਰਿਆਈ ਦੀ ਗੱਦੀ ਦਾ ਭਾਗ ਸੰਸਾਰ ਵਿਚ ਪ੍ਗਟ ਹੋ ਗਿਆ ਹੈ।7।

੧੫

ਪਿਉ (ਗੁਰੂ ਅਮਰ ਦਾਸ), ਦਾਦਾ (ਗੁਰੂ ਅੰਗਦ ਦੇਵ) ਅਤੇ ਪੜਦਾਦਾ (ਗੁਰੂ ਨਾਨਕ ਦੇਵ) ਵਾਂਗ ਪੋਤਰਾ ਪ੍ਰਵਾਨ ਚੜ੍ਹਿਆ ਹੈ।1। ਕਲਿਯੁਗ ਦੀ ਕਸ਼ਟਦਾਇਕ ਨੀਂਦਰ ਤੋਂ ਗੁਰੂ ਦੀ ਮਤਿ ਦੁਆਰਾ ਆਪ ਜਾਗ ਕੇ (ਲੋਕਾਈ) ਜਗਾਉਂਦਾ ਹੈ।2। ਦੀਨ ਅਤੇ ਦੁਨੀਆ ਦਾ ਥੰਮ ਬਣ ਕੇ ਭਾਰੀ (*ਅਥਰਬਣ*) ਭਾਰ ਨੂੰ ਥੰਮ ਰਿਹਾ ਹੈ।3। ਗੁਰੂ ਦੇ ਜਹਾਜ਼ ਉਤੇ ਚੜ੍ਹਨ ਨਾਲ (ਜਿਗਿਆਸੂ ਨੂੰ) ਭੈ ਨਹੀਂ ਲਗਦਾ ਅਤੇ ਨ ਹੀ ਗੋਤੇ ਖਾਂਦਾ ਹੈ।4। (ਲੋਕਾਂ ਦੇ) ਔਗੁਣ ਲੈ ਕੇ ਗੁਣ ਵੇਚਦਾ ਹੈ, ਗੁਰੂ ਦੀ ਦੁਕਾਨ ਦਾ ਸੌਦਾ ਵੀ ਸਫਲ ਹੈ (ਅਰਥਾਤ ਸਸਤਾ ਹੈ)।5। ਰਤਨ ਰੂਪ ਪਦਾਰਥਾਂ ਦਾ ਪਰੋਤਾ ਹੋਇਆ ਹਾਰ ਮਿਲਣ ਤੇ ਫਿਰ ਵਿਛੜਦਾ ਨਹੀਂ ਹੈ।6। ਗੁਰੂ ਦੇ ਸਰੋਵਰ ਦੇ ਨਿਰਮਲ ਜਲ ਵਿਚ ਧੋਤਾ ਹੋਇਆ (ਮਨ) ਫਿਰ ਕਦੇ ਮੈਲਾ ਨਹੀਂ ਹੁੰਦਾ।7। ਬਾਬੇ (ਨਾਨਕ) ਦੀ ਕੁਲ ਵਿਚ ਅਣਛੋਹ ਕਮਲ ਵਾਂਗ ਹੈ।8।

੧੬

ਗੁਰਮੁਖ ਨੂੰ ਸੱਚ ਦਾ ਮੇਲ ਹੁੰਦਾ ਹੈ, ਸਚਿਆਰ ਨੂੰ ਸੰਯੋਗ ਨਾਲ ਸੱਚ ਪ੍ਰਾਪਤ ਹੁੰਦਾ ਹੈ।1। ਘਰ ਬਾਰ ਅਤੇ ਪਰਿਵਾਰ ਵਿਚ ਭੋਗ ਭੋਗਦੇ ਹੋਏ ਰਸਿਕ ਰਾਜੇ (ਵਾਂਗ ਪ੍ਰਤੀਤ ਹੁੰਦੇ ਹਨ)।2। ਆਸ਼ਾ ਵਿਚ ਨਿਰਾਸ ਹੋ ਕੇ ਰਹਿੰਦੇ ਹਨ ਜੋਗ ਦੀ ਜੁਗਤ ਨਾਲ ਜੁੜਨ ਕਰਕੇ ਯੋਗੇਸ਼ੁਰ ਜੋਗੀ ਹਨ।3। (ਉਹ) ਦਿੰਦੇ ਰਹਿੰਦੇ ਹਨ, (ਫਿਰ) ਮੰਗਦੇ ਨਹੀਂ ਹਨ, ਮਰਨ ਉਤੇ ਵਿਛੋੜੇ ਦਾ ਵਿਯੋਗ ਨਹੀਂ ਹੁੰਦਾ।4। (ਉਹ ਦਾਤਾ) ਆਧਿ, ਵਿਆਧਿ ਅਤੇ ਉਪਾਧਿ ਆਦਿ ਰੋਗਾਂ ਅਤੇ ਵਾਇ, ਪਿਤ, ਕਫ, ਆਦਿ ਬੀਮਾਰੀਆਂ ਤੋਂ ਮੁਕਤ ਹੈ।5। ਗੁਰਮਤਿ ਦੇ ਪ੍ਰਕਾਸ਼ ਵਿਚ ਦੁਖ ਸੁਖ ਨੂੰ ਸਮਾਨ ਸਮਝਦੇ ਹਨ, ਸੰਪਤੀ ਤੇ ਖ਼ੁਸ਼ੀ ਨਹੀਂ ਅਤੇ ਸੰਕਟ ਵਿਚ ਸੋਗ ਨਹੀਂ ਮਨਾਉਂਦੇ।6। ਦੇਹ ਧਾਰੀ ਹੋਣ ਤੇ ਵੀ ਵਿਦੇਹੀ ਹਨ ਅਤੇ ਲੋਕਾਂ ਵਿਚ ਵਿਚਰਦੇ ਹੋਏ ਵੀ ਵਿਰਕਤ ਹਨ।7।

੧੭

ਸਭ ਦਾ ਸੁਆਮੀ ਇਕ (ਗੁਰੂ ਰਾਮ ਦਾਸ ਹੀ ਹੈ), ਦੂਜੀ ਕੋਈ ਥਾਂ ਨਹੀਂ ਹੈ ਅਤੇ ਨ ਹੀ ਹੋਵੇਗੀ।1। (ਉਹ) ਸਹਿਜ ਦੇ ਸਰੋਵਰ ਦੇ ਸ੍ਰੇਸ਼ਠ ਹੰਸ ਹਨ ਅਤੇ ਗੁਰਮਤਿ ਰੂਪ ਮੋਤੀ ਅਤੇ ਮਾਣਕ (ਉਨ੍ਹਾਂ ਦਾ) ਚੋਗਾ ਹੈ।2। ਕੂੜ ਅਤੇ ਸੱਚ ਜਲ ਅਤੇ ਦੁਧ ਵਾਂਗ ਹਨ, ਗੁਰੂ ਦੇ ਗਿਆਨ ਦੁਆਰਾ (ਔਗੁਣ) ਤਿਆਗ ਕੇ (ਸੱਚ ਨੂੰ) ਗ੍ਰਹਿਣ ਕਰੀਦਾ ਹੈ।3। ਇਕ ਮਨ ਨਾਲ ਇਕ ਪ੍ਰਭੂ ਨੂੰ ਆਰਾਧਣਾ ਅਤੇ ਝੂਠੇ (*ਦਰੋਗੀ*) ਦ੍ਵੈਤ ਭਾਵ ਨੂੰ ਤਿਆਗਣਾ ਚਾਹੀਦਾ ਹੈ।4।

ਸਬਦ ਸੁਰਤਿ ਲਿਵ ਸਾਧਸੰਗਿ ਸਹਜਿ ਸਮਾਧਿ ਅਗਾਧਿ ਘਰੋਗੀ॥ (5)
ਜੰਮਣੁ ਮਰਣਹੁ ਬਾਹਰੇ ਪਰਉਪਕਾਰ ਪਰਮਪਰ ਜੋਗੀ॥ (6)
ਰਾਮਦਾਸ ਗੁਰ ਅਮਰ ਸਮੋਗੀ ॥ (7)

੧੮

ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ॥(1)
ਰਵਿ ਸਸਿ ਜੋਤਿ ਉਦੋਤਿ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ॥ (2)
ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ॥ (3)
ਨਮਸਕਾਰ ਸੰਸਾਰ ਵਿਚਿ ਆਦਿ ਪੁਰਖ ਆਦੇਸੁ ਉਧਾਰਾ॥ (4)
ਚਾਰਿ ਵਰਨ ਛਿਅ ਦਰਸਨਾ ਗੁਰਮੁਖਿ ਮਾਰਗਿ ਸਚੁ ਅਚਾਰਾ॥ (5)
ਨਾਮੁ ਦਾਨੁ ਇਸਨਾਨੁ ਦ੍ਰਿੜਿ ਗੁਰਮੁਖਿ ਭਾਇ ਭਗਤਿ ਨਿਸਤਾਰਾ॥ (6)
ਗੁਰੂ ਅਰਜਣੁ ਸਚੁ ਸਿਰਜਣਹਾਰਾ ॥ (7)

੧੯

ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰੁ ਨਤਾ॥ (1)
ਤਖਤੁ ਬਖਤੁ ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ॥ (2)
ਗੁਰਬਾਣੀ ਭੰਡਾਰੁ ਭਰਿ ਕੀਰਤਨ ਕਥਾ ਰਹੈ ਰੰਗਿ ਰਤਾ॥ (3)
ਧੁਨਿ ਅਨਹਦਿ ਨਿਝਰੁ ਝਰੈ ਪੂਰਨ ਪ੍ਰੇਮਿ ਅਮਿਓ ਰਸ ਮੰਤਾ॥ (4)
ਸਾਧਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ॥ (5)
ਸਚੁ ਨੀਸਾਣੁ ਦੀਬਾਣੁ ਸਚੁ ਤਾਣੁ ਸਚੁ ਮਾਣ ਮਹਤਾ॥ (6)
ਅਬਚਲੁ ਰਾਜੁ ਹੋਆ ਸਣਖਤਾ ॥ (7)

੨੦

ਚਾਰੇ ਚਕ ਨਿਵਾਇਓਨੁ ਸਿਖ ਸੰਗਤਿ ਆਵੈ ਅਗਣਤਾ॥ (1)
ਲੰਗਰੁ ਚਲੈ ਗੁਰ ਸਬਦਿ ਪੂਰੇ ਪੂਰੀ ਬਣੀ ਬਣਤਾ॥ (2)
ਗੁਰਮੁਖਿ ਛਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮਪਦ ਮਤਾ॥ (3)
ਵੇਦ ਕਤੇਬ ਅਗੋਚਰਾ ਗੁਰਮੁਖਿ ਸਬਦੁ ਸਾਧਸੰਗੁ ਸਤਾ॥(4)
ਮਾਇਆ ਵਿਚਿ ਉਦਾਸੁ ਕਰਿ ਗੁਰ ਸਿਖ ਜਨਕ ਅਸੰਖ ਭਗਤਾ॥(5)

(ਗੁਰੂ ਜੀ) ਸਬਦ ਸੁਰਤਿ ਵਿਚ ਲਿਵ ਲਗਾ ਕੇ ਸਾਧ ਸੰਗਤ ਵਿਚ ਅਗਾਧ ਸਮਾਧੀ ਲਗਾਉਂਦੇ ਹਨ ਅਤੇ ਘਰ-ਬਾਰੀ ਵੀ ਹਨ।5। (ਉਹ) ਜਨਮ ਮਰਨ (ਦੀ ਪ੍ਰਕ੍ਰਿਆ) ਤੋਂ ਬਾਹਰ ਹਨ, (ਉਹ) ਪਰੇ ਤੋਂ ਪਰੇ ਅਤੇ ਪਰਉਪਕਾਰ ਕਰਨ ਵਾਲੇ ਜੋਗੀ ਹਨ।6। (ਗੁਰੂ) ਰਾਮ ਦਾਸ ਵਿਚ ਗੁਰੂ ਅਮਰ ਦਾਸ ਸਮਾ ਰਹੇ ਹਨ।7।

੧੮

(ਜਿਸ ਨੂੰ) ਅਲੱਖ, ਨਿਰੰਜਨ, ਕਲਾ ਰਹਿਤ, ਅਜੂਨੀ, ਅਕਾਲ ਅਤੇ ਅਪਾਰ ਕਹੀਦਾ ਹੈ।1। (ਜੋ) ਸੂਰਜ ਅਤੇ ਚੰਦ੍ਰਮਾ ਦੀ ਜੋਤਿ ਤੋਂ ਪਰੇ ਪਰਮ ਜੋਤਿ ਵਾਲਾ ਪਰਮੇਸ਼ੂਰ ਹੈ।2। (ਉਸੇ ਦੀ ਗੁਰੂ ਰਾਮ ਦਾਸ ਵਿਚ) ਨਿਰੰਤਰ ਜੋਤਿ ਜਗਮਗਾ ਰਹੀ ਹੈ, ਜਗਤ ਦਾ ਜੀਵਨ ਸਰੂਪ ਹੈ, (ਸਭ ਪਾਸੇ) ਜੈ ਜੈ ਕਾਰ ਹੋ ਰਹੀ ਹੈ।3। ਸੰਸਾਰ ਵਿਚ (ਉਨ੍ਹਾਂ ਨੂੰ) ਪ੍ਰਣਾਮ ਹੁੰਦਾ ਹੈ, (ਉਸ) ਆਦਿ ਪੁਰਖ ਨੂੰ ਆਦੇਸ਼ ਕਰਨ ਨਾਲ ਉੱਧਾਰ ਹੁੰਦਾ ਹੈ।4। ਚਾਰ ਵਰਣਾਂ ਅਤੇ ਛੇ ਦਰਸ਼ਨਾਂ ਨਾਲੋਂ ਗੁਰਮੁਖ ਦਾ ਮਾਰਗ ਸੱਚੇ ਆਚਾਰ ਵਾਲਾ ਹੈ।5। ਗੁਰਮੁਖ ਨਾਮ ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕਰ ਕੇ ਪ੍ਰੇਮ ਭਗਤੀ ਦੁਆਰਾ (ਸੰਸਾਰ ਤੋਂ) ਨਿਸਤਾਰਾ ਪ੍ਰਾਪਤ ਕਰਦੇ ਹਨ।6। (ਇਨ੍ਹਾਂ ਦਾਤਾਂ ਦੇ) ਸੱਚੇ ਸਿਰਜਨਹਾਰ ਗੁਰੂ ਅਰਜਨ ਦੇਵ ਹਨ।7।

੧੯

ਪਿਤਾ (ਗੁਰੂ ਰਾਮ ਦਾਸ), ਦਾਦਾ (ਗੁਰੂ ਅਮਰ ਦਾਸ) ਅਤੇ ਪੜਦਾਦਾ (ਗੁਰੂ ਅੰਗਦ ਦੇਵ ਅਤੇ ਗੁਰੂ ਨਾਨਕ ਦੀ) ਕੁਲ ਵਿਚ ਅਮਰ ਅਤੇ ਅਜਰ ਰੂਪ ਪੜਪੋਤ੍ਰਾ (ਗੁਰੂ ਅਰਜਨ ਦੇਵ) ਦੀਪਕ ਵਾਂਗ ਹੈ।1। ਗੁਰ-ਗੱਦੀ ਅਤੇ ਭਾਗ ਨੂੰ ਮਲ ਲਿਆ ਹੈ ਅਤੇ ਸ਼ਬਦ ਸੁਰਤਿ ਦਾ ਪ੍ਰਤਿਸ਼ਠਿਤ ਵਪਾਰ ਕੀਤਾ ਹੈ।2। ਗੁਰਬਾਣੀ ਦਾ ਭੰਡਾਰ (ਗੁਰੂ ਗ੍ਰੰਥ ਰੂਪ ਵਿਚ) ਭਰ ਦਿੱਤਾ ਹੈ ਅਤੇ ਕੀਰਤਨ ਤੇ ਕਥਾ ਦੀ ਮੌਜ ਵਿਚ ਲੀਨ ਰਹਿੰਦਾ ਹੈ।3। ਅਨਹਦ ਸ਼ਬਦ ਦੀ ਧੁਨੀ ਨਿਰੰਤਰ ਹੁੰਦੀ ਰਹਿੰਦੀ ਹੈ ਅਤੇ ਪੂਰਣ ਪ੍ਰੇਮ ਦੇ ਅੰਮ੍ਰਿਤ ਰਸ ਵਿਚ ਮਗਨ ਰਹਿੰਦਾ ਹੈ।4। ਸਾਧ ਸੰਗਤ ਗੁਰੂ ਦੀ ਸਭਾ ਹੈ, (ਜਿਸ ਵਿਚ) ਰਤਨ ਪਦਾਰਥ ਦਾ ਸਫਲ ਵਪਾਰ ਹੁੰਦਾ ਹੈ।5। (ਗੁਰੂ ਦਾ) ਨੀਸਾਣ ਅਤੇ ਦੀਵਾਨ ਸੱਚਾ ਹੈ, (ਉਹ) ਸੱਚੇ ਮਾਣ ਅਤੇ ਤ੍ਰਾਣ ਦੀ ਵਡਿਆਈ ਵਾਲੇ ਹਨ।6। (ਗੁਰੂ ਅਰਜਨ ਦਾ) ਰਾਜ ਅਚਲ ਅਤੇ ਵਿਸ਼ੇਸ਼ ਪਛਾਣ ਵਾਲਾ ਹੈ।7।

੨੦

(ਗੁਰੂ ਅਰਜਨ ਨੇ) ਚਾਰੇ ਚਕ ਆਪਣੇ ਅਧੀਨ ਕਰ ਲਏ ਹਨ ਅਤੇ ਸਿੱਖਾਂ ਦੀ ਅਣਗਿਣਤ ਸੰਗਤ ਆਉਂਦੀ ਹੈ।1। ਗੁਰੂ-ਸ਼ਬਦ ਦਾ ਲੰਗਰ ਚਲਦਾ ਹੈ, ਪੂਰੇ ਗੁਰੂ ਦੀ ਪੂਰੀ ਬਣੌਤ ਹੈ।2। ਗੁਰਮੁਖਾਂ ਨੂੰ ਈਸ਼ਵਰੀ ਛਤ੍ਰ ਮਿਲਦਾ ਹੈ ਅਤੇ ਪੂਰਣ ਬ੍ਰਹਮ ਦੇ ਪਰਮ-ਪਦ ਵਿਚ ਮਗਨ ਰਹਿੰਦੇ ਹਨ।3। ਵੇਦਾਂ ਅਤੇ ਕਤੇਬਾਂ ਤੋਂ ਗੁਰਮੁਖਾਂ ਦਾ ਸ਼ਬਦ ਅਗੋਚਰ ਹੈ (ਜੋ) ਸਾਧ ਸੰਗਤ ਵਿਚ ਸਥਿਰ ਹੈ।4। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਮਾਇਆ ਵਿਚ ਉਦਾਸ ਕਰਕੇ ਜਨਕ ਭਗਤ ਵਰਗੇ ਅਸੰਖਾਂ ਬਣਾ ਦਿੱਤੇ ਹਨ।5।

ਕੁਦਰਤਿ ਕੀਮ ਨ ਜਾਣੀਐ ਅਕਥ ਕਥਾ ਅਬਿਗਤ ਅਬਿਗਤਾ॥ (6)
ਗੁਰਮੁਖਿ ਸੁਖ ਫਲੁ ਸਹਜ ਜੁਗਤਾ ॥ (7)

੨੧

ਹਰਖਹੁ ਸੋਗਹੁ ਬਾਹਰਾ ਹਰਣ ਭਰਣ ਸਮਰਥੁ ਸਰਿੰਦਾ॥ (1)
ਰਸ ਕਸ ਰੂਪ ਨ ਰੇਖਿ ਵਿਚਿ ਰਾਗ ਰੰਗ ਨਿਰਲੇਪੁ ਰਹੰਦਾ॥ (2)
ਗੋਸਟਿ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ॥ (3)
ਗੁਰ ਗੋਬਿੰਦੁ ਗੋਬਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ॥ (4)
ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ॥ (5)
ਗੁਰਮੁਖਿ ਮਾਰਗਿ ਚਲਣਾ ਖੰਡੇ ਧਾਰ ਕਾਰ ਨਿਬਹੰਦਾ॥ (6)
ਗੁਰ ਸਿਖ ਲੈ ਗੁਰਸਿਖੁ ਚਲੰਦਾ ॥ (7)

੨੨

ਹੰਸਹੁ ਹੰਸ ਗਿਆਨ ਕਰਿ ਦੁਧੈ ਵਿਚਹੁ ਕਢੈ ਪਾਣੀ॥ (1)
ਕਛਹੁ ਕਛੁ ਧਿਆਨੁ ਧਰਿ ਲਹਰਿ ਨ ਵਿਆਪੈ ਘੁੰਮਣਵਾਣੀ॥ (2)
ਕੂੰਜਹੁ ਕੂੰਜੁ ਵਖਾਣੀਐ ਸਿਮਰਣੁ ਕਰਿ ਉਡੈ ਅਸਮਾਣੀ॥ (3)
ਗੁਰ ਪਰਚੈ ਗੁਰ ਜਾਣੀਐ ਗਿਆਨਿ ਧਿਆਨਿ ਸਿਮਰਣਿ ਗੁਰਬਾਣੀ॥ (4)
ਗੁਰ ਸਿਖ ਲੈ ਗੁਰਸਿਖ ਹੋਨਿ ਸਾਧਸੰਗਤਿ ਜਗ ਅੰਦਰਿ ਜਾਣੀ॥ (5)
ਪੈਰੀ ਪੈ ਪਾਖਾਕ ਹੋਇ ਗਰਬੁ ਨਿਵਾਰਿ ਗਰੀਬੀ ਆਣੀ॥ (6)
ਪੀ ਚਰਣੋਦਕੁ ਅੰਮ੍ਰਿਤਿ ਵਾਣੀ ॥ (7)

੨੩

ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ॥ (1)
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ॥(2)
ਸਬਦ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਘਾਣੀ॥(3)
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ॥ (4)

(ਪ੍ਰਭੂ ਦੀ) ਕੁਦਰਤ ਦੀ ਕੀਮਤ ਨਹੀਂ ਜਾਣੀ ਜਾ ਸਕਦੀ, (ਉਸ ਦੀ) ਕਥਾ ਅਕਥ ਅਤੇ ਅਵਿਅਕਤ ਹੈ।6। ਗੁਰਮੁਖਾਂ ਨੂੰ ਸਹਿਜ ਹੀ ਆਤਮਿਕ ਸੁਖ ਫਲ ਪ੍ਰਾਪਤ ਹੋ ਜਾਂਦਾ ਹੈ।7।

੨੧

(ਗੁਰੂ ਅੰਗਦ ਦੇਵ) ਹਰਖ ਅਤੇ ਸੋਗ ਤੋਂ ਪਰੇ ਹੈ, ਹਰ ਲੈਣ, ਭਰ ਦੇਣ ਅਤੇ ਸਿਰਜਨ ਵਿਚ ਸਮਰਥ ਹੈ।1। ਰਸ, ਕਸ, ਰੂਪ, ਰੇਖ ਵਿਚ ਨਹੀਂ ਹੈ, ਰਾਗ, ਰੰਗ ਤੋਂ ਨਿਰਲੇਪ ਰਹਿੰਦਾ ਹੈ।2। ਗੋਸਟਿ ਅਤੇ ਗਿਆਨ ਤੋਂ ਵੀ ਅਪਹੁੰਚ ਹੈ (ਕਿਉਂਕਿ ਉਥੇ) ਬੁੱਧੀ ਦਾ ਬਲ ਅਤੇ ਵਿਵੇਕਸ਼ੀਲ ਬਚਨ ਅਤੇ ਛਲ ਦਾ ਪ੍ਰਭਾਵ ਨਹੀਂ ਪੈ ਸਕਦਾ।3। ਗੁਰੂ ਗੋਬਿੰਦ ਰੂਪ ਹੈ ਅਤੇ ਗੋਬਿੰਦ ਹੀ ਗੁਰੂ ਹੈ, (ਗੁਰੂ) ਹਰਿ ਗੋਬਿੰਦ ਸਦਾ ਪ੍ਰਸੰਨ ਰਹਿੰਦੇ ਹਨ।4। ਅਸਚਰਜ ਨੂੰ ਅਸਚਰਜ ਅਤੇ ਵਿਸਮਾਦ ਨੂੰ ਵਿਸਮਾਦ ਮਿਲਦਾ ਹੈ।5। ਗੁਰਮੁਖ ਦੇ ਮਾਰਗ ਉਪਰ ਚਲਣਾ ਖੰਡੇ ਦੀ ਧਾਰ ਉਪਰ ਚਲਣ ਸਮਾਨ ਹੈ।6। ਗੁਰੂ ਦੀ ਸਿਖਿਆ ਲੈ ਕੇ ਗੁਰ ਸਿੱਖ ਚਲਦਾ ਹੈ।7।

੨੨

(ਗੁਰੂ ਦੇ ਸਿੱਖਾਂ) ਹੰਸਾਂ ਵਿਚੋਂ (ਉਹ) ਹੰਸ ਹਨ (ਜੋ) ਵਿਵੇਕ ਨਾਲ ਦੁੱਧ ਵਿਚੋਂ ਪਾਣੀ ਕਢ ਦਿੰਦੇ ਹਨ।1। ਕਛੂਆਂ ਵਿਚ (ਉਹ) ਕਛੂ ਹਨ (ਜੋ ਗੁਰੂ ਦਾ) ਧਿਆਨ ਧਰਦੇ ਹਨ, (ਅਤੇ ਸੰਸਾਰਿਕ) ਚਕਰਾਂ ਵਿਚ ਨਹੀਂ ਪੈਂਦੇ।2। ਕੂੰਜਾਂ ਵਿਚ (ਉਹ) ਕੂੰਜ ਕਹੇ ਜਾਂਦੇ ਹਨ (ਜੋ) ਸਿਮਰਨ ਕਰਦੀ ਹੋਈ ਆਕਾਸ਼ ਵਿਚ ਉਡਦੀ ਹੈ।3। ਗਿਆਨ, ਧਿਆਨ ਅਤੇ ਗੁਰਬਾਣੀ ਦੇ ਸਿਮਰਨ ਦੁਆਰਾ ਗੁਰੂ ਦਾ ਸਿੱਖ ਜਾਣਿਆ ਜਾਂਦਾ ਹੈ।4। (ਜੋ) ਗੁਰੂ ਦੀ ਸਿਖਿਆ ਲੈ ਕੇ ਗੁਰ-ਸਿੱਖ ਹੁੰਦੇ ਹਨ, (ਉਹ) ਸਾਧ-ਸੰਗਤ ਕਰਕੇ ਜਗ ਵਿਚ ਪ੍ਰਸਿੱਧ ਹੋ ਜਾਂਦੇ ਹਨ।5। (ਉਹ) ਪੈਰੀਂ ਪੈ ਕੇ ਚਰਣ-ਧੂੜ ਹੋ ਜਾਂਦੇ ਹਨ ਅਤੇ ਹੰਕਾਰ ਦਾ ਨਿਵਾਰਣ ਕਰਕੇ ਹਿਰਦੇ ਵਿਚ ਹਲੀਮੀ ਲਿਆਉਂਦੇ ਹਨ।6। ਗੁਰੂ ਦਾ ਚਰਣ-ਅੰਮ੍ਰਿਤ ਅਤੇ ਅੰਮ੍ਰਿਤ ਤੁਲ ਬਾਣੀ ਦਾ ਪਾਨ ਕਰਦੇ ਹਨ।7।

੨੩

ਗੁਰੂ (ਸੰਸਾਰ ਰੂਪ) ਭਵਸਾਗਰ ਵਿਚ ਮੱਛੀ ਦੀ ਕੁਲ ਵਾਂਗ ਨਿਰਵਾਣ ਪ੍ਰਾਪਤੀ ਲਈ ਰਹਿੰਦੇ ਹਨ।1। ਜਿਵੇਂ ਪਤੰਗ (ਦੀਪਕ ਨੂੰ) ਵੇਖ ਕੇ (ਉਸ ਵਿਚ) ਸਮਾ ਜਾਂਦਾ ਹੈ (ਤਿਵੇਂ) ਗੁਰੂ ਜੀ ਦੀ ਜੋਤਿ ਬ੍ਰਹਮ ਜੋਤਿ ਵਿਚ ਸਮਾਉਂਦੀ ਹੈ।2। ਜਿਵੇਂ ਹਿਰਨ ਘੰਡਾਹੇੜੇ (ਦੀ ਆਵਾਜ਼ ਵਿਚ) ਸੁਰਤ ਜੋੜਦਾ ਹੈ ਅਤੇ ਭੀੜ ਪੈਣ ਤੇ ਕਿਸੇ ਹੋਰ ਨੂੰ ਚਿਤ ਵਿਚ ਨਹੀਂ ਲਿਆਉਂਦਾ (ਤਿਵੇਂ ਗੁਰੂ ਅਰਜਨ ਦੇਵ ਸ਼ਬਦ-ਸੁਰਤਿ ਵਿਚ ਸੰਕਟ ਵੇਲੇ) ਲਿਵ ਲਗਾਉਂਦੇ ਹਨ।3। (ਉਨ੍ਹਾਂ ਨੇ) ਭੌਰੇ ਵਾਂਗ ਪ੍ਰਭੂ ਦੇ ਚਰਣ ਕਮਲਾਂ ਦੇ ਡਬੇ ਵਿਚ ਬੈਠ ਕੇ (ਸ਼ਹਾਦਤ ਤੋਂ ਪਹਿਲੀ) ਰਾਤ ਗੁਜ਼ਾਰੀ ਹੈ।4।

3)
)

ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ॥ (6)
ਗੁਰ ਅਰਜਨ ਵਿਟਹੁ ਕੁਰਬਾਣੀ ॥ (7)

੨੪

ਪਾਰਬ੍ਰਹਮੁ ਪੂਰਨ ਬ੍ਰਹਮਿ ਸਤਿਗੁਰ ਆਪੇ ਆਪੁ ਉਪਾਇਆ॥ (1)
ਗੁਰੁ ਗੋਵਿੰਦੁ ਗੋਵਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ॥ (2)
ਪੁਤੁ ਪਿਅਹੁ ਪਿਉ ਪੁਤ ਤੇ ਵਿਸਮਾਦਹੁ ਵਿਸਮਾਦੁ ਸੁਣਾਇਆ॥ (3)
ਬਿਰਖਹੁ ਫਲੁ ਫਲ ਤੇ ਬਿਰਖੁ ਆਚਰਜਹੁ ਆਚਰਜੁ ਸੁਹਾਇਆ॥ (4)
ਨਦੀ ਕਿਨਾਰੇ ਆਖੀਅਨਿ ਪੁਛੇ ਪਾਰਵਾਰੁ ਨ ਪਾਇਆ॥ (5)
ਹੋਰਨਿ ਅਲਖੁ ਨ ਲਖੀਐ ਗੁਰੁ ਚੇਲੇ ਮਿਲਿ ਅਲਖੁ ਲਖਾਇਆ॥ (6)
ਹਰਿ ਗੋਵਿੰਦੁ ਗੁਰੂ ਗੁਰੁ ਭਾਇਆ ॥ (7)

੨੫

ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ॥ (1)
ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ॥ (2)
ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ॥ (3)
ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ॥ (4)
ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ॥ (5)
ਹਰਿਗੋਬਿੰਦ ਗੁਰ ਅਰਜਨੁ ਗੁਰੁ ਗੋਵਿੰਦ ਨਾਉ ਸਦਵਾਇਆ॥(6)
ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ॥ (7)
ਪੈਰੀ ਪਾਇ ਸਭ ਜਗਤੁ ਤਰਾਇਆ ॥ (8)

## ਵਾਰ ੨੫

### ਪਉੜੀ ੧

ਆਦਿ ਪੁਰਖ ਆਦੇਸੁ ਕਰਿ ਆਦਿ ਪੁਰਖ ਆਦੇਸੁ ਕਰਾਇਆ॥ (1)
ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ ਨਾਉ ਸਦਵਾਇਆ॥ (2)
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ॥ (3)

(ਅੰਤ ਕਾਲ ਤਕ) ਗੁਰੂ ਜੀ ਉਪਦੇਸ਼ ਕਰਨਾ ਨਹੀਂ ਭੁਲੇ, ਬਬੀਹੇ ਵਾਂਗ ਉਪਦੇਸ਼ ਦਾ ਬਖਾਨ ਕਰਦੇ ਰਹੇ ਹਨ।5। ਗੁਰਮੁਖ (ਗੁਰੂ ਅਰਜਨ ਦੇਵ) ਨੇ ਪ੍ਰੇਮ ਰਸ ਵਾਲੇ ਸੁਖਦਾਇਕ ਫਲ ਦੇਣ ਵਾਲੀ ਸਾਧ ਸੰਗਤ ਨੂੰ ਹੀ ਜਾਣਿਆ ਹੈ।6। (ਮੈਂ) ਗੁਰੂ ਅਰਜਨ ਤੋਂ ਕੁਰਬਾਨ ਜਾਂਦਾ ਹਾਂ।7।

੨੪

ਪਾਰਬ੍ਰਹਮ ਨੇ ਪੂਰਣ ਬ੍ਰਹਮ ਰੂਪ ਸਤਿਗੁਰੂ ਨੂੰ ਆਪਣੇ ਆਪ ਤੋਂ ਪੈਦਾ ਕੀਤਾ ਹੈ।1। ਗੁਰੂ ਗੋਬਿੰਦ ਹੈ ਅਤੇ ਗੋਬਿੰਦ ਗੁਰੂ ਹੈ, ਜੋਤਿ ਇਕ ਹੈ, (ਪਰ) ਨਾਂ ਦੋ ਧਰੇ ਹੋਏ ਹਨ।2। ਪਿਉ ਤੋਂ ਪੁੱਤਰ ਹੁੰਦਾ ਹੈ, ਪੁੱਤਰ ਤੋਂ ਪਿਉ ਜਾਣਿਆ ਜਾਂਦਾ ਹੈ। ਇਹ ਅਸਚਰਜ ਤੋਂ ਅਸਚਰਜ ਸੁਣਿਆ ਹੈ।3। ਬ੍ਰਿਛ ਤੋਂ ਫਲ ਅਤੇ ਫਲ ਤੋਂ ਬ੍ਰਿਛ ਹੁੰਦਾ ਹੈ, ਵਿਸਮਾਦ ਤੋਂ ਵਿਸਮਾਦ ਸ਼ੋਭਦਾ ਹੈ।4। ਨਦੀ ਦੇ ਦੋ ਕੰਢੇ ਕਹੇ ਜਾਂਦੇ ਹਨ, ਪਰ ਪੁਛਣ ਨਾਲ ਆਰ ਪਾਰ ਨਹੀਂ ਪਾਇਆ ਜਾ ਸਕਦਾ।5। ਹੋਰਨਾਂ (ਲੋਕਾਂ) ਵਿਚੋਂ ਕਿਸੇ ਨੇ ਅਲੱਖ ਪ੍ਰਭੂ ਨੂੰ ਲਖਿਆ ਨਹੀਂ ਹੈ, ਪਰ ਗੁਰੂ (ਅਰਜਨ ਦੇਵ) ਅਤੇ ਚੇਲੇ (ਗੁਰੂ ਹਰਿਗੋਬਿੰਦ) ਨੇ ਮਿਲ ਕੇ ਅਲੱਖ ਲਖਾ ਦਿੱਤਾ ਹੈ।6। (ਗੁਰੂ) ਹਰਿਗੋਬਿੰਦ ਗੁਰੂ (ਅਰਜਨ ਦੇਵ) ਨੂੰ ਗੁਰੂ ਵਜੋਂ ਚੰਗਾ ਲਗਿਆ ਹੈ।7।

੨੫

ਨਿਰੰਕਾਰ ਹੀ ਗੁਰੂ ਨਾਨਕ ਦੇਵ ਹੈ (ਕਿਉਂਕਿ) ਨਿਰੰਕਾਰ ਨੇ (ਗੁਰੂ ਨਾਨਕ ਦੇਵ ਦੇ ਰੂਪ ਵਿਚ) ਅਕਾਰ ਧਾਰਣ ਕੀਤਾ ਹੈ।1। ਗੁਰੂ ਅੰਗਦ ਦੇਵ ਗੁਰੂ (ਨਾਨਕ ਦੇਵ ਤੋਂ ਇਸ ਤਰ੍ਹਾਂ ਉਤਪੰਨ ਹੋਏ ਹਨ ਜਿਵੇਂ) ਗੰਗਾ ਤੋਂ ਤਰੰਗ ਉਠਦੀ ਹੈ।2। ਗੁਰੂ ਅੰਗਦ ਨੇ ਗੁਰੂ ਅਮਰ ਦਾਸ ਨੂੰ ਜੋਤਿ ਸਰੂਪ ਬਣਾ ਕੇ ਚਰਿਤ੍ਰ ਵਿਖਾਇਆ ਹੈ।3। ਗੁਰੂ ਅਮਰ ਦਾਸ ਤੋਂ ਗੁਰੂ ਰਾਮ ਦਾਸ ਹੋਏ (ਮਾਨੋ) ਅਨਹਦ ਨਾਦ ਤੋਂ ਸ਼ਬਦ ਸੁਣੀਂਦਾ ਹੈ।4। ਰਾਮ ਦਾਸ ਤੋਂ ਗੁਰੂ ਅਰਜਨ ਦੇਵ ਹੋਏ, (ਜਿਵੇਂ) ਸ਼ੀਸ਼ੇ ਵਿਚ ਪ੍ਰਤਿਬਿੰਬ ਦਿਖਦਾ ਹੈ।5। ਗੁਰੂ ਅਰਜਨ ਤੋਂ ਗੁਰੂ ਹਰਿਗੋਬਿੰਦ ਹੋਏ ਅਤੇ ਗੁਰੂ ਨੇ ਗੋਬਿੰਦ ਨਾਮ ਨਾਲ (ਆਪਣੇ ਆਪ ਨੂੰ) ਸਦਵਾਇਆ।6। ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤ ਹੈ ਜੋ ਸਾਧ ਸੰਗਤ ਵਿਚ ਆਉਣ ਤੋਂ ਪ੍ਰਗਟ ਹੁੰਦਾ ਹੈ।7। ਸਾਰੇ ਜਗਤ ਨੂੰ ਪੈਰੀ ਪਾ ਕੇ ਤਾਰ ਦਿੱਤਾ ਹੈ।8।

## ਵਾਰ ੨੫

### ਪਉੜੀ ੧

(ਗੁਰੂ ਨੇ) ਆਦਿ ਪੁਰਖ (ਪ੍ਰਭੂ) ਨੂੰ ਆਦੇਸ਼ ਕੀਤਾ ਹੈ ਅਤੇ ਆਦਿ ਪੁਰਖ ਨੇ (ਸੰਸਾਰ ਤੋਂ) ਗੁਰੂ ਨੂੰ ਆਦੇਸ਼ ਕਰਾਇਆ ਹੈ।1। ਓਅੰਕਾਰ ਪ੍ਰਭੂ ਨੇ ਆਕਾਰ ਧਾਰਣ ਕਰਕੇ ਗੁਰੂ ਗੋਬਿੰਦ ਨਾਮ ਧਰਿਆ ਹੈ।2। ਪਾਰਬ੍ਰਹਮ ਨੇ ਪੂਰਣ ਬ੍ਰਹਮ ਰੂਪ ਹੋ ਕੇ ਨਿਰਗੁਣ ਅਤੇ ਸਗੁਣ ਦੋਵੇਂ ਰੂਪ ਵਿਖਾਏ ਹਨ।3।

ਸਾਧਸੰਗਤਿ ਆਰਾਧਿਆ ਭਗਤਿ ਵਛਲੁ ਹੋਇ ਅਛਲੁ ਛਲਾਇਆ॥ (4)
ਓਅੰਕਾਰਿ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ॥ (5)
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ॥ (6)
ਸਾਧ ਜਨਾ ਗੁਰ ਚਰਨ ਧਿਆਇਆ ॥ (7)

੨

ਗੁਰਮੁਖਿ ਮਾਰਗਿ ਪੈਰੁ ਧਰਿ ਦਹਿਦਿਸਿ ਬਾਰਹ ਵਾਟ ਨ ਧਾਇਆ॥ (1)
ਗੁਰ ਮੂਰਤਿ ਗੁਰ ਧਿਆਨੁ ਧਰਿ ਘਟਿ ਘਟਿ ਪੂਰਨ ਬ੍ਰਹਮੁ ਦਿਖਾਇਆ॥ (2)
ਸਬਦ ਸੁਰਤਿ ਉਪਦੇਸੁ ਲਿਵ ਪਾਰਬ੍ਰਹਮ ਗੁਰ ਗਿਆਨੁ ਜਣਾਇਆ॥ (3)
ਸਿਲਾ ਅਲੂਣੀ ਚਟਣੀ ਚਰਣ ਕਵਲ ਚਰਣੋਦਕੁ ਪਿਆਇਆ॥ (4)
ਗੁਰਮਤਿ ਨਿਹਚਲੁ ਚਿਤੁ ਕਰਿ ਸੁਖਸੰਪਟ ਵਿਚਿ ਨਿਜ ਘਰੁ ਛਾਇਆ॥ (5)
ਪਰ ਤਨ ਪਰ ਧਨ ਪਰਹਰੇ ਪਾਰਸਿ ਪਰਸਿ ਅਪਰਸੁ ਰਹਾਇਆ॥ (6)
ਸਾਧ ਅਸਾਧਿ ਸਾਧ ਸੰਗਿ ਆਇਆ ॥ (7)

੩

ਜਿਉ ਵੜ ਬੀਉ ਸਜੀਉ ਹੋਇ ਕਰਿ ਵਿਸਥਾਰੁ ਬਿਰਖੁ ਉਪਜਾਇਆ॥ (1)
ਬਿਰਖਹੁ ਹੋਇ ਸਹੰਸ ਫਲ ਫਲ ਫਲ ਵਿਚਿ ਬਹੁ ਬੀਅ ਸਮਾਇਆ॥ (2)
ਦੁਤੀਆ ਚੰਦੁ ਅਗਾਸ ਜਿਉ ਆਦਿ ਪੁਰਖ ਆਦੇਸੁ ਕਰਾਇਆ॥ (3)
ਤਾਰੇ ਮੰਡਲੁ ਸੰਤ ਜਨ ਧਰਮਸਾਲ ਸਚ ਖੰਡ ਵਸਾਇਆ॥ (4)
ਪੈਰੀ ਪੈ ਪਾਖਾਕ ਹੋਇ ਆਪੁ ਗਵਾਇ ਨ ਆਪੁ ਜਣਾਇਆ॥ (5)
ਗੁਰਮੁਖਿ ਸੁਖ ਫਲੁ ਧ੍ਰੂ ਜਿਵੈ ਨਿਹਚਲ ਵਾਸੁ ਅਗਾਸੁ ਚੜ੍ਹਾਇਆ॥ (6)
ਸਭ ਤਾਰੇ ਚਉਫੇਰ ਫਿਰਾਇਆ ॥ (7)

੪

ਨਾਮਾ ਛੀਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ॥ (1)
ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ॥ (2)
ਨਾਮਾ ਪਕੜਿ ਉਠਾਲਿਆ ਬਹਿ ਪਿਛਵਾੜੈ ਹਰਿ ਗੁਣ ਗਾਈ॥ (3)
ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜ ਰਖਾਈ॥ (4)

ਸਾਧ-ਸੰਗਤ ਨੇ ਆਰਾਧਨਾ ਕੀਤੀ (ਤਾਂ) ਪ੍ਰਭੂ ਨੇ ਭਗਤ ਵਛਲ ਹੋਣ ਕਰਕੇ ਅਛਲ ਨੇ (ਆਪਣੇ ਆਪ ਨੂੰ) ਛਲਾਇਆ ਹੈ।4। ਓਅੰਕਾਰ ਨੇ ਆਕਾਰ ਧਾਰਣ ਕਰਕੇ ਇਕ ਵਾਕ ਨਾਲ ਸਾਰਾ ਪਸਾਰਾ ਵਰਤਾ ਦਿੱਤਾ ਹੈ।5। ਇਕ ਇਕ ਰੋਮ ਵਿਚ ਕਰੋੜਾਂ ਬ੍ਰਹਮ ਸਥਿਤ ਕਰਕੇ ਆਪ ਸਮਾਇਆ ਹੋਇਆ ਹੈ।6। ਸਾਧ ਜਨਾਂ ਨੇ ਗੁਰੂ ਦੇ ਚਰਣਾਂ ਦੀ ਆਰਾਧਨਾ ਕੀਤੀ ਹੈ।7।

੨

(ਜਿਸ ਨੇ) ਗੁਰਮੁਖਾਂ ਦੇ ਮਾਰਗ ਉਪਰ ਪੈਰ ਧਰਿਆ ਹੈ, (ਉਹ ਫਿਰ) ਦਸਾਂ ਦਿਸ਼ਾਵਾਂ ਵਿਚ (ਯੋਗੀਆਂ ਦੇ) ਬਾਰ੍ਹਾਂ ਮਾਰਗਾਂ ਵਲ ਨਹੀਂ ਦੌੜਦਾ।1। ਗੁਰੂ ਦੇ ਸਰੂਪ ਵਿਚ ਧਿਆਨ ਧਰਨ ਨਾਲ (ਉਸ ਨੂੰ) ਹਰ ਇਕ ਸ਼ਰੀਰ ਵਿਚ ਪੂਰਣ ਬ੍ਰਹਮ ਦਿਖਾਇਆ ਹੈ।2। ਸ਼ਬਦ ਸੁਰਤਿ ਅਤੇ ਗੁਰ-ਉਪਦੇਸ਼ ਵਿਚ ਲਿਵ ਲਗਾਉਣ ਨਾਲ ਪ੍ਰਭੂ ਨੇ ਗੁਰੂ ਦਾ ਧਿਆਨ ਜਣਾ ਦਿੱਤਾ ਹੈ।3। (ਜਿਸ ਨੇ ਭਗਤੀ ਰੂਪ) ਅਲੂਣੀ ਸਿਲ ਚਟੀ ਹੈ, (ਉਸ ਨੂੰ) ਚਰਣ ਕਮਲਾਂ ਦਾ ਚਰਣ-ਅੰਮ੍ਰਿਤ ਪਿਲਾਇਆ ਗਿਆ ਹੈ।4। ਗੁਰਮਤਿ ਵਿਚ ਸਥਿਰ ਚਿਤ ਕਰਕੇ ਸੁਖਾਂ ਦੇ ਡਬਾ ਰੂਪ ਨਿਜ ਘਰ ਵਿਚ ਸਮਾ ਗਿਆ ਹੈ।5। ਪਾਰਸ (ਰੂਪ ਗੁਰੂ ਚਰਣਾਂ ਨੂੰ) ਛੋਹ ਕੇ ਅਪਰਸ ਰਹਿੰਦਾ ਹੈ ਅਤੇ ਪਰਾਏ ਧਨ ਅਤੇ ਪਰਾਈ ਇਸਤਰੀ ਦੀ ਖਿਚ ਛਡ ਦਿੰਦਾ ਹੈ।6। ਅਸਾਧ (ਮਨ) ਨੂੰ ਸਾਧ ਕੇ ਸਤਿਸੰਗਤ ਵਿਚ ਆਇਆ ਹੈ।7।

੩

ਜਿਵੇਂ ਬੋਹੜ ਦਾ ਬੀਜ ਪੁੰਗਰ ਕੇ ਬ੍ਰਿਛ ਦਾ ਵਿਸਤਾਰ ਪੈਦਾ ਕਰਦਾ ਹੈ।1। ਬ੍ਰਿਛ ਤੋਂ ਹਜ਼ਾਰਾਂ ਫਲ ਹੁੰਦੇ ਹਨ ਅਤੇ ਹਰ ਇਕ ਫਲ ਵਿਚ ਬੇਸ਼ੁਮਾਰ ਬੀਜ ਸਮਾਏ ਹੁੰਦੇ ਹਨ।2। ਆਕਾਸ਼ ਵਿਚ ਦੂਜ ਦੇ ਚੰਦ੍ਰਮਾ ਵਾਂਗ ਆਦਿ ਪੁਰਖ ਪ੍ਰਭੂ (ਸਭ ਤੋਂ) ਆਦੇਸ਼ ਕਰਾਉਂਦਾ ਹੈ।3। ਤਾਰਿਆਂ ਦੇ ਮੰਡਲ ਵਾਂਗ ਸੰਤ ਜਨ ਹਨ, (ਉਨ੍ਹਾਂ ਨੇ) ਸਾਧ ਸੰਗਤ ਰੂਪ ਵਿਚ ਸੱਚ ਖੰਡ ਵਸਾਇਆ ਹੋਇਆ ਹੈ।4। ਪੈਰੀਂ ਪੈ ਕੇ ਚਰਣ ਧੂੜ ਬਣਦੇ ਹਨ ਆਪਣੇ ਆਪੇ ਨੂੰ ਗੰਵਾ ਕੇ ਵੀ ਨਹੀਂ ਗਿਣਾਉਂਦੇ।5। ਗੁਰਮੁਖਾਂ ਦਾ ਧ੍ਰੂ ਭਗਤ ਵਾਂਗ ਆਕਾਸ਼ ਵਿਚ ਅਟਲ ਨਿਵਾਸ ਬਣਾਉਂਦੇ ਹਨ।6।
ਸਾਰੇ ਤਾਰੇ (ਉਨ੍ਹਾਂ ਦੀ) ਪਰਕਰਮਾ ਕਰਦੇ ਹਨ।7।

੪

ਨਾਮਾ (ਜਾਤਿ ਦਾ) ਛੀਂਬਾ ਕਹੀਦਾ ਸੀ, (ਉਸ ਨੇ) ਗੁਰੂ ਦੁਆਰਾ ਪ੍ਰੇਮ-ਭਗਤੀ ਵਿਚ ਲਿਵ ਲਗਾਈ ਸੀ।1। ਦੇਹਰੇ ਵਿਚ ਉਤਮ ਜਾਤਿ ਵਾਲੇ ਖਤ੍ਰੀ ਅਤੇ ਬ੍ਰਾਹਮਣ (ਈਸ਼ਵਰ ਦੀ) ਵਡਿਆਈ ਕਰਦੇ ਸਨ।2। ਨਾਮੇ ਨੂੰ (ਪਛੜੀ ਹੋਈ ਜਾਤਿ ਵਿਚੋਂ ਹੋਣ ਕਾਰਣ) ਪਕੜ ਕੇ ਉਠਾ ਦਿੱਤਾ (ਅਤੇ ਉਹ ਦੇਹੁਰੇ ਦੇ) ਪਿਛਲੇ ਪਾਸੇ ਬੈਠ ਕੇ ਹਰਿ ਦਾ ਗੁਣ-ਗਾਨ ਕਰਨ ਲਗਾ।3। (ਜੋ) ਭਗਤ ਵਛਲ ਅਖਵਾਉਂਦਾ ਸੀ (ਉਸ ਪ੍ਰਭੂ ਨੇ) ਦੇਹੁਰਾ ਫੇਰ ਕੇ (ਨਾਨਕ ਦੇਵ ਦੀ) ਪੈਜ ਰਖ ਲਈ।4।

ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ॥ (5)
ਉਤਮੁ ਪਦਵੀ ਨੀਚ ਜਾਤਿ ਚਾਰੇ ਵਰਣ ਪਏ ਪਗਿ ਆਈ॥ (6)
ਜਿਉ ਨੀਵਾਣਿ ਨੀਰੁ ਚਲਿ ਜਾਈ ॥ (7)

੫

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਧ੍ਰੂ ਵਿਖਲੀ ਸਰਣਾਈ॥ (1)
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ॥ (2)
ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ॥ (3)
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ॥ (4)
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ॥ (5)
ਕਿਸਨੁ ਜਸੋਧਾ ਪਾਲਿਆ ਵਾਸਦੇਵ ਕੁਲ ਕਵਲ ਸਦਾਈ॥ (6)
ਘਿਅ ਭਾਂਡਾ ਨ ਵੀਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ॥(7)
ਚਰਣ ਕਵਲ ਸਤਿਗੁਰ ਸਰਣਾਈ ॥(8)

੬

ਡੇਮੂੰ ਖਖਰਿ ਮਿਸਰੀ ਮਖੀ ਮੇਲੁ ਮਖੀਰੁ ਉਪਾਇਆ॥ (1)
ਪਾਟ ਪਟੰਬਰ ਕੀੜਿਅਹੁ ਕੁਟਿ ਕਟਿ ਸਣੁ ਕਿਰਤਾਸੁ ਬਣਾਇਆ॥ (2)
ਮਲਮਲ ਹੋਇ ਵੜੇਵਿਹੁ ਚਿਕੜਿ ਕਵਲੁ ਭਵਰੁ ਲੋਭਾਇਆ॥ (3)
ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ॥ (4)
ਜਾਣੁ ਕਥੂਰੀ ਮਿਰਗ ਤਨਿ ਨਾਉ ਭਗਉਤੀ ਲੋਹੁ ਘੜਾਇਆ॥ (5)
ਮੁਸਕੁ ਬਿਲੀਅਹੁ ਮੇਦੁ ਕਰਿ ਮਜਲਸ ਅੰਦਰਿ ਮਹ ਮਹਕਾਇਆ॥ (6)
ਨੀਚ ਜੋਨਿ ਉਤਮੁ ਫਲੁ ਪਾਇਆ ॥ (7)

੭

ਬਲਿ ਪੋਤਾ ਪ੍ਰਹਿਲਾਦ ਦਾ ਇੰਦਰ ਪੁਰੀ ਦੀ ਇਛ ਇਛੰਦਾ॥ (1)
ਕਰਿ ਸਪੂਰਣੁ ਜਗੁ ਸਉ ਇਕ ਇਕੋਤਰੁ ਜਗੁ ਕਰੰਦਾ॥ (2)
ਬਾਵਨ ਰੂਪੀ ਆਇ ਕੈ ਗਰਬੁ ਨਿਵਾਰਿ ਭਗਤ ਉਧਰੰਦਾ॥ (3)
ਇੰਦ੍ਰਾਸਣ ਨੋ ਪਰਹਰੈ ਜਾਇ ਪਤਾਲਿ ਸੁ ਹੁਕਮੀ ਬੰਦਾ॥ (4)
ਬਲਿ ਛਲਿ ਆਪੁ ਛਲਾਇਓਨੁ ਦਰਵਾਜੇ ਦਰਵਾਨੁ ਹੋਵੰਦਾ॥ (5)

ਨਿਮਾਣਿਆਂ ਨੂੰ ਦਰਗਾਹ ਵਿਚ ਮਾਣ ਮਿਲਦਾ ਹੈ ਜੋ ਸਾਧ-ਸੰਗਤ ਅਤੇ ਗੁਰੂ ਦੀ ਸ਼ਰਣ ਵਿਚ ਹੁੰਦੇ ਹਨ।5। ਚੌਹਾਂ ਵਰਣਾਂ ਦੀਆਂ ਉਚੀਆਂ ਪਦਵੀਆਂ ਵਾਲੇ ਨੀਚ ਜਾਤਿ ਵਾਲੇ ਨਾਮੇ ਦੇ ਪੈਰੀਂ ਆ ਲਗਦੇ ਹਨ।6। ਜਿਵੇਂ ਨੀਵਾਣ ਵਲ ਪਾਣੀ ਚਲ ਕੇ ਜਾਂਦਾ ਹੈ।7।

੫

ਅਸੁਰ (ਰਾਖਸ਼) ਵਿਭੀਖਣ ਭਗਤ ਹੋਇਆ ਹੈ, ਬਿਦਰ, ਧ੍ਰੂ ਅਤੇ ਵੇਸਵਾ (ਤਿੰਨੋਂ) ਸ਼ਰਣ ਵਿਚ ਆਏ ਹਨ।1। ਧੰਨਾ ਜੱਟ ਕਿਹਾ ਜਾਂਦਾ ਸੀ, ਸਧਨਾ ਨੀਚ ਜਾਤਿ ਦਾ ਕਸਾਈ ਸੀ।2। ਭਗਤ ਕਬੀਰ ਜੁਲਾਹਾ ਸੀ ਅਤੇ ਨਾਮਾ ਛੀਂਬਾ ਹਰਿ ਗੁਣ ਗਾਉਂਦਾ ਸੀ।3। ਰਵਿਦਾਸ ਚਮਾਰ ਕੁਲ ਦਾ ਸੀ, ਸੈਣ ਨੀਵੀ ਜਾਤਿ ਦਾ ਨਾਈ ਸੀ।4। ਕੋਇਲ (ਦੇ ਬਚਿਆਂ ਨੂੰ) ਕਾਵਣੀ ਪਾਲਦੀ ਹੈ, (ਪਰ) ਅੰਤ ਨੂੰ (ਉਹ) ਆਪਣੀ ਕੁਲ ਵਿਚ ਜਾ ਮਿਲਦੇ ਹਨ।5। ਕ੍ਰਿਸ਼ਣ ਨੂੰ ਜਸੋਧਾ ਨੇ ਪਾਲਿਆ, (ਪਰ ਉਹ) ਵਸੁਦੇਵ ਦੀ ਕੁਲ ਦਾ ਕਮਲ ਅਖਵਾਇਆ।6। ਘਿਓ ਦਾ ਭਾਂਡਾ ਨਹੀਂ ਵਿਚਾਰਿਆ ਜਾਂਦਾ, (ਤਿਵੇਂ) ਭਗਤਾਂ ਦੀ ਉਚੀ ਨੀਵੀਂ ਜਾਤਿ ਨਹੀਂ ਹੁੰਦੀ।7। (ਕਿਉਂਕਿ ਉਹ) ਗੁਰੂ ਦੇ ਚਰਣ-ਕਮਲਾਂ ਦੀ ਸ਼ਰਣ ਵਿਚ ਹਨ।8।

੬

ਜਿਵੇਂ ਡੇਮੂਆਂ ਦੇ ਖਖਰ ਤੋਂ ਮਿਸ਼ਰੀ ਅਤੇ ਮਖੀਆਂ ਦੇ ਮੇਲ ਤੋਂ ਸ਼ਹਿਦ ਉਪਜਦਾ ਹੈ।1। ਕੀੜਿਆਂ ਤੋਂ ਰੇਸ਼ਮੀ ਬਸਤ੍ਰ ਬਣਦੇ ਹਨ ਅਤੇ ਸਣ ਨੂੰ ਕੁਟ ਕਟ ਕੇ ਕਾਗ਼ਜ਼ (*ਕਿਰਤਾਸੁ*) ਬਣਾਇਆ ਜਾਂਦਾ ਹੈ।2। ਵੜੇਵਿਆਂ ਤੋਂ ਮਲਮਲ ਹੋਂਦ ਵਿਚ ਆਉਂਦੀ ਹੈ, ਚਿਕੜ ਵਿਚੋਂ ਕਮਲ (ਪੈਦਾ ਹੁੰਦਾ ਹੈ ਜਿਸ ਉਪਰ) ਭੌਰੇ ਲੋਭਾਇਮਾਨ ਹੁੰਦੇ ਹਨ।3। ਜਿਵੇਂ ਕਾਲੇ ਸੱਪ ਦੇ ਸਿਰ ਵਿਚ ਮਣੀ ਅਤੇ ਪੱਥਰਾਂ ਵਿਚ ਹੀਰੇ ਤੇ ਮਾਣਕ ਸ਼ੋਭਦੇ ਹਨ।4। ਹਿਰਨ ਦੇ ਸ਼ਰੀਰ/ਨਾਭੀ ਵਿਚ ਕਸਤੂਰੀ ਹੁੰਦੀ ਹੈ ਅਤੇ (ਜਿਸ ਦਾ) ਨਾਮ ਤਲਵਾਰ ਹੈ (ਉਹ) ਲੋਹੇ ਨੂੰ ਘੜ ਕੇ ਬਣਾਈ ਜਾਂਦੀ ਹੈ।5। ਬਿਲੀ ਦੀ ਮੇਦ ਤੋਂ ਮੁਸ਼ਕ ਬਿਲਾਈ ਬਣਦੀ ਹੈ (ਜੋ) ਮਜਲਸਾਂ ਵਿਚ ਮਹਿਕ ਫੈਲਾਉਂਦੀ ਹੈ।6। (ਤਿਵੇਂ) ਨੀਚ ਜਾਤਾਂ (ਵਿਚ ਪੈਦਾ ਹੋ ਕੇ) ਉਤਮ ਫਲ ਪਾਇਆ ਹੈ।7।

੭

ਪ੍ਰਹਿਲਾਦ ਦਾ ਪੋਤਰਾ ਬਲਿ ਇੰਦ੍ਰਪੁਰੀ ਦੇ ਰਾਜ ਦੀ ਇੱਛਾ ਕਰਦਾ ਸੀ।1। ਸੌ ਯੱਗ ਪੂਰੇ ਕਰਕੇ, ਇਕੋਤਰ ਸੌ ਪੂਰੇ ਕਰਨ ਲਈ ਇਕ (ਹੋਰ) ਯੱਗ ਕਰ ਰਿਹਾ ਸੀ।2। (ਪ੍ਰਭੂ ਨੇ) ਬਾਵਨ (ਅਵਤਾਰ ਦੇ) ਰੂਪ ਵਿਚ ਆ ਕੇ ਭਗਤ ਦਾ ਗਰਬ ਨਿਵਾਰਿਆ ਅਤੇ ਉਧਾਰ ਕੀਤਾ।3। ਇੰਦ੍ਰਾਸਣ ਨੂੰ ਛਡ ਕੇ ਹੁਕਮੀ ਬੰਦਾ ਪਾਤਾਲ ਵਿਚ ਚਲਾ ਗਿਆ।4। ਬਲੀ ਨੂੰ ਛਲਦਾ ਹੋਇਆ (ਪ੍ਰਭੂ) ਆਪ ਛਲਿਆ ਗਿਆ ਅਤੇ ਦੁਆਰ ਉਪਰ ਦਰਬਾਨ ਹੋ ਗਿਆ।5।

ਸ੍ਵਾਂਤ ਬੂੰਦ ਲੈ ਸਿਪ ਜਿਉ ਮੋਤੀ ਚੁਭੀ ਮਾਰਿ ਸੁਹੰਦਾ॥ (6)
ਹੀਰੈ ਹੀਰਾ ਬੇਧਿ ਮਿਲੰਦਾ ॥ (7)

੮

ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ॥ (1)
ਗੁਰਮੁਖਿ ਮਾਰਗਿ ਚਲਣਾ ਇਕਤੁ ਖੜੁ ਸਹੰਸ ਸਮਾਏ॥ (2)
ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ॥ (3)
ਡੁਲੈ ਖੰਡੁ ਜੁ ਰੇਤੁ ਵਿਚਿ ਖੰਡ ਦਾਣਾ ਚੁਣਿ ਚੁਣਿ ਖਾਏ॥ (4)
ਭ੍ਰਿੰਗੀ ਦੇ ਭੈ ਜਾਇ ਮਰਿ ਹੋਵੈ ਭ੍ਰਿੰਗੀ ਮਾਰਿ ਜੀਵਾਏ॥ (5)
ਅੰਡਾ ਕਛੂ ਕੂੰਜ ਦਾ ਆਸਾ ਵਿਚਿ ਨਿਰਾਸੁ ਵਲਾਏ॥(6)
ਗੁਰਮੁਖਿ ਗੁਰ ਸਿਖੁ ਸੁਖ ਫਲੁ ਪਾਏ ॥(7)

੯

ਸੂਰਜ ਪਾਸਿ ਬਿਆਸੁ ਜਾਇ ਹੋਇ ਭੁਣਹਣਾ ਕੰਨਿ ਸਮਾਣਾ॥ (1)
ਪੜਿ ਵਿਦਿਆ ਘਰਿ ਆਇਆ ਗੁਰਮੁਖਿ ਬਾਲਮੀਕ ਮਨਿ ਭਾਣਾ॥ (2)
ਆਦਿ ਬਿਆਸ ਵਖਾਣੀਐ ਕਥਿ ਕਥਿ ਸਾਸਤ੍ਰ ਵੇਦ ਪੁਰਾਣਾ॥ (3)
ਨਾਰਦਿ ਮੁਨਿ ਉਪਦੇਸਿਆ ਭਗਤਿ ਭਾਗਵਤੁ ਪੜ੍ਹਿ ਪਤੀਆਣਾ॥ (4)
ਚਉਦਹ ਵਿਦਿਆ ਸੋਧਿ ਕੈ ਪਰਉਪਕਾਰੁ ਅਚਾਰੁ ਸੁਖਾਣਾ॥ (5)
ਪਰਉਪਕਾਰੀ ਸਾਧਸੰਗੁ ਪੰਤਿਤ ਉਧਾਰਣੁ ਬਿਰਦੁ ਵਖਾਣਾ॥ (6)
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥ (7)

੧੦

ਬਾਰਹ ਵਰ੍ਹੇ ਗਰਭਾਸਿ ਵਸਿ ਜਮਦੇ ਹੀ ਸੁਕਿ ਲਈ ਉਦਾਸੀ॥ (1)
ਮਾਇਆ ਵਿਚਿ ਅਤੀਤ ਹੋਇ ਮਨ ਹਠ ਬੁਧਿ ਨ ਬੰਦਿ ਖਲਾਸੀ॥ (2)
ਪਿਤਾ ਬਿਆਸ ਪਰਬੋਧਿਆ ਗੁਰ ਕਰਿ ਜਨਕ ਸਹਜ ਅਭਿਆਸੀ॥ (3)
ਤਜਿ ਦੁਰਮਤਿ ਗੁਰਮਤਿ ਲਈ ਸਿਰ ਧਰਿ ਜੂਠਿ ਮਿਲੀ ਸਾਬਾਸੀ॥ (4)
ਗੁਰ ਉਪਦੇਸੁ ਅਵੇਸੁ ਕਰਿ ਗਰਬਿ ਨਿਵਾਰਿ ਜਗਤਿ ਗੁਰ ਦਾਸੀ॥ (5)
ਪੈਰੀ ਪੈ ਪਾਖਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ॥ (6)

ਜਿਵੇਂ ਸ੍ਵਾਂਤਿ ਬੂੰਦ ਲੈ ਕੇ ਸਿਪ ਟੁਭੀ ਮਾਰ ਕੇ ਸ਼ੋਭਨੀਕ ਮੋਤੀ ਹੋ ਜਾਂਦਾ ਹੈ।6। (ਤਿਵੇਂ ਬਲੀ ਦਾ ਮਨ) ਹੀਰੇ ਨਾਲ ਹੀਰੇ ਦੇ ਵਿੰਨ੍ਹੇ ਜਾਣ ਵਾਂਗ ਹੋ ਗਿਆ।7।

੮

(ਗੁਰਮੁਖ ਸਾਧਕ) ਨੀਵਿਆਂ ਤੋਂ ਨੀਵਾਂ ਸਦਾ ਕੇ, ਕੀੜੀ ਵਾਂਗ ਹੋ ਕੇ ਵੀ ਆਪਣੇ ਆਪ ਨੂੰ ਗਿਣਾਉਂਦੇ ਨਹੀਂ ਹਨ।1। ਗੁਰਮੁਖਾਂ ਵਾਲੇ ਮਾਰਗ ਉਪਰ ਚਲਣਾ (ਉਨ੍ਹਾਂ ਕੀੜੀਆਂ ਵਰਗਾ ਹੈ ਜੋ) ਇਕ ਖੁਡ ਵਿਚ ਹਜ਼ਾਰਾਂ ਸਮਾ ਜਾਂਦੀਆਂ ਹਨ।2। (ਜਿਥੇ)ਘਿਉ ਅਤੇ ਸ਼ਕਰ ਧਰੀ ਹੁੰਦੀ ਹੈ, ਵਾਸ ਲੈ ਕੇ (ਕੀੜੀ) ਉਥੇ ਪਹੁੰਚ ਜਾਂਦੀ ਹੈ।3। ਰੇਤ ਵਿਚ ਖੰਡ ਦੇ ਡੁਲਣ ਤੇ (ਕੀੜੀ) ਦਾਣਾ ਦਾਣਾ ਚੁਣ ਕੇ ਖਾ ਜਾਂਦੀ ਹੈ।4। (ਜਿਵੇਂ) ਕੀੜੀ ਭ੍ਰਿੰਗੀ ਦੇ ਡਰ ਤੋਂ ਮਰ ਜਾਂਦੀ ਹੈ, (ਪਰ ਫਿਰ) ਭ੍ਰਿੰਗੀ ਰੂਪ ਹੋ ਕੇ ਮਰ ਕੇ ਜੀ ਪੈਂਦੀ ਹੈ।5। (ਗੁਰਮੁਖ) ਕਛੂ ਅਤੇ ਕੂੰਜ ਦੇ ਅੰਡੇ ਵਾਂਗ ਆਸਾ ਵਿਚ ਨਿਰਾਸ ਬਣੇ ਰਹਿੰਦੇ ਹਨ।6। ਗੁਰਮੁਖ ਗੁਰੂ ਦੀ ਸਿਖਿਆ ਪ੍ਰਾਪਤ ਕਰਕੇ ਆਤਮਿਕ ਸੁਖ ਦਾ ਫਲ ਪਾਉਂਦਾ ਹੈ।7।

੯

ਸੂਰਜ ਪਾਸ ਬਿਆਸ ਜਾ ਕੇ (ਉਸ ਦੇ ਘੋੜੇ ਦੇ) ਕੰਨ ਵਿਚ ਨਿੱਕਾ ਜਿਹਾ ਕੀੜਾ ਬਣ ਕੇ ਸਮਾ ਗਿਆ।1। (ਨਿਮਰਤਾ ਧਾਰਣ ਕਰਕੇ) ਗੁਰਮੁਖ ਬਾਲਮੀਕ ਮਨ ਭਾਉਂਦੀ ਵਿਦਿਆ ਪ੍ਰਾਪਤ ਕਰਕੇ ਘਰ ਨੂੰ ਆਇਆ।2। (ਉਸ ਨੂੰ) ਆਦਿ ਵਿਆਸ ਕਿਹਾ ਜਾਣ ਲਗਿਆ, (ਉਸ ਨੇ) ਵੇਦਾਂ ਪੁਰਾਣਾਂ, ਸ਼ਾਸਤ੍ਰਾਂ ਦੀਆਂ ਕਥਾਵਾਂ ਦਾ ਕਥਨ ਕੀਤਾ (ਪਰ ਸ਼ਾਂਤੀ ਨ ਆਈ, ਫਿਰ ਨਾਰਦ ਪਾਸ ਗਿਆ)।3। ਨਾਰਦ ਮੁਨੀ ਨੇ ਉਪਦੇਸ਼ ਦਿੱਤਾ ਅਤੇ (ਉਹ) ਭਾਗਵਤ ਦੀ ਭਗਤੀ ਕਰਨ ਨਾਲ ਪਤੀਜਿਆ।4। ਚੌਦਾਂ ਵਿਦਿਆਵਾਂ ਨੂੰ ਵਿਚਾਰਿਆ (ਪਰ) ਸੁਖ ਪਰਉਪਕਾਰ ਕਰਨ ਨਾਲ ਪ੍ਰਾਪਤ ਕੀਤਾ।5। ਸਾਧ ਸੰਗਤ ਪਰਉਪਕਾਰੀ ਹੈ, ਉਸ ਦਾ ਬਿਰਦ ਪਤਿਤਾਂ ਨੂੰ ਉਧਾਰਨਾ ਦਸਿਆ ਜਾਂਦਾ ਹੈ।6। ਗੁਰਮੁਖਾਂ ਨੇ ਆਤਮਿਕ ਸੁਖ ਦਾ ਫਲ ਪਾਇਆ ਹੈ ਅਤੇ (ਉਨ੍ਹਾਂ ਦੀ) ਪ੍ਰਤਿਸ਼ਠਾ ਪ੍ਰਵਾਨ ਚੜ੍ਹੀ ਹੈ।7।

੧੦

ਸੁਕਦੇਵ ਨੇ ਬਾਰ੍ਹਾਂ ਵਰ੍ਹੇ ਮਾਤਾ ਦੇ ਗਰਭ ਵਿਚ ਰਹਿ ਕੇ ਜੰਮਦੇ ਸਾਰ ਹੀ ਉਦਾਸੀ ਲੈ ਲਈ।1। ਮਾਇਆ ਵਿਚ ਉਦਾਸ ਤਾਂ ਹੋਇਆ (ਪਰ) ਮਨ ਦੇ ਹਠ ਕਰਕੇ ਬੁੱਧੀ ਤੋਂ ਖ਼ਲਾਸ ਨ ਹੋਇਆ।2। ਪਿਤਾ ਵਿਆਸ ਨੇ ਉਪਦੇਸ਼ ਦਿੱਤਾ ਕਿ ਸਹਿਜ ਅਭਿਆਸੀ ਜਨਕ ਨੂੰ ਗੁਰੂ ਧਾਰਣ ਕਰ।3। ਦੁਰਮਤਿ ਨੂੰ ਤਿਆਗ ਕੇ ਗੁਰੂ ਦੀ ਮਤਿ ਲਈ, ਸਿਰ ਉਪਰ ਜੂਠ ਨੂੰ ਧਾਰਣ ਕੀਤਾ (ਅਤੇ ਗੁਰੂ ਵਲੋਂ) ਸ਼ਾਬਾਸ਼ੀ ਮਿਲੀ।4। ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਗਰਬ ਨਿਵਾਰਿਆ ਅਤੇ ਜਗਤ ਵਿਚ ਵੱਡਾ (*ਗੁਰ*) ਦਾਸ ਬਣਿਆ।5। ਪੈਰੀਂ ਪੈ ਕੇ ਚਰਣ ਧੂੜ ਹੋ ਕੇ ਗੁਰਮਤਿ ਦੁਆਰਾ ਪ੍ਰੇਮ ਭਗਤੀ ਦਾ ਪ੍ਰਕਾਸ਼ ਕੀਤਾ।6।

ਗੁਰਮੁਖ ਸੁਖ ਫਲੁ ਸਹਜ ਨਿਵਾਸੀ ॥ (7)

੧੧

ਰਾਜ ਜੋਗੁ ਹੈ ਜਨਕ ਦੇ ਵਡਾ ਭਗਤੁ ਕਰਿ ਵੇਦ ਵਖਾਣੈ॥ (1)
ਸਨਕਾਦਿਕ ਨਾਰਦ ਉਦਾਸ ਬਾਲ ਸੁਭਾਇ ਅਤੀਤੁ ਸੁਹਾਣੈ॥ (2)
ਜੋਗ ਭੋਗ ਲਖ ਲੰਘਿ ਕੈ ਗੁਰਸਿਖ ਸਾਧਸੰਗਤਿ ਨਿਰਬਾਣੈ॥ (3)
ਆਪੁ ਗਣਾਇ ਵਿਗੁਚਣਾ ਆਪੁ ਗਵਾਏ ਆਪੁ ਸਿਞਾਣੈ॥(4)
ਗੁਰਮੁਖਿ ਮਾਰਗਿ ਸਚ ਦਾ ਪੈਰੀ ਪਵਣਾ ਰਾਜੇ ਰਾਣੈ॥ (5)
ਗਰਬੁ ਗੁਮਾਨੁ ਵਿਸਾਰਿ ਕੈ ਗੁਰਮਤਿ ਰਿਦੈ ਗਰੀਬੀ ਆਣੈ॥ (6)
ਸਚੀ ਦਰਗਹ ਮਾਣੁ ਨਿਮਾਣੈ ॥ (7)

੧੨

ਸਿਰੁ ਉਚਾ ਅਭਿਮਾਨ ਵਿਚਿ ਕਾਲਖ ਭਰਿਆ ਕਾਲੇ ਵਾਲਾ॥ (1)
ਭਰਵਟੇ ਕਾਲਖ ਭਰੇ ਪਿਪਣੀਆ ਕਾਲਖ ਸੂਰਾਲਾ॥ (2)
ਲੋਇਣ ਕਾਲੇ ਜਾਣੀਅਨਿ ਦਾੜੀ ਮੁਛਾ ਕਰਿ ਮੁਹ ਕਾਲਾ॥ (3)
ਨਕ ਅੰਦਰਿ ਨਕ ਵਾਲ ਬਹੁ ਲੂੰਇ ਲੂੰਇ ਕਾਲਖ ਬੇਤਾਲਾ॥ (4)
ਉਚੇ ਅੰਗ ਨ ਪੂਜੀਅਨਿ ਚਰਣ ਧੂੜਿ ਗੁਰਮੁਖਿ ਧਰਮਸਾਲਾ॥ (5)
ਪੈਰਾ ਨਖ ਮੁਖ ਉਜਲੇ ਭਾਰੁ ਉਚਾਇਨਿ ਦੇਹੁ ਦੁਰਾਲਾ॥ (6)
ਸਿਰ ਧੋਵਣੁ ਅਪਵਿਤ੍ਰ ਹੈ ਗੁਰਮੁਖਿ ਚਰਣੋਦਕ ਜਗਿ ਭਾਲਾ॥ (7)
ਗੁਰਮੁਖਿ ਸੁਖ ਫਲੁ ਸਹਜੁ ਸੁਖਾਲਾ ॥ (8)

੧੩

ਜਲ ਵਿਚਿ ਧਰਤੀ ਧਰਮਸਾਲ ਧਰਤੀ ਅੰਦਰਿ ਨੀਰ ਨਿਵਾਸਾ॥ (1)
ਚਰਨ ਕਵਲ ਸਰਣਾਗਤੀ ਨਿਹਚਲ ਧੀਰਜੁ ਧਰਮੁ ਸੁਵਾਸਾ॥ (2)
ਕਿਰਖ ਬਿਰਖ ਕੁਸਮਾਵਲੀ ਬੂਟੀ ਜੜੀ ਘਾਹ ਅਬਿਨਾਸਾ॥ (3)
ਸਰ ਸਾਇਰ ਗਿਰਿ ਮੇਰੁ ਬਹੁ ਰਤਨ ਪਦਾਰਥ ਭੋਗ ਬਿਲਾਸਾ॥ (4)
ਦੇਵ ਸਥਲ ਤੀਰਥ ਘਣੇ ਰੰਗ ਰੂਪ ਰਸ ਕਸ ਪਰਗਾਸਾ॥ (5)
ਗੁਰ ਚੇਲੇ ਰਹਰਾਸਿ ਕਰਿ ਗੁਰਮੁਖਿ ਸਾਧਸੰਗਤਿ ਗੁਣਤਾਸਾ॥ (6)
ਗੁਰਮੁਖਿ ਸੁਖ ਫਲੁ ਆਸ ਨਿਰਾਸਾ ॥ (7)

ਗੁਰਮੁਖ ਨੂੰ ਸਹਿਜ ਨਿਵਾਸ ਦਾ ਸੁਖ ਫਲ ਪ੍ਰਾਪਤ ਹੁੰਦਾ ਹੈ।7।

੧੧

ਜਨਕ ਪਾਸ ਰਾਜ ਅਤੇ ਯੋਗ (ਦੋਵੇਂ) ਸਨ, (ਇਸ ਕਰਕੇ ਉਸ ਨੂੰ) ਵੱਡਾ ਭਗਤ ਕਹਿ ਕੇ ਵੇਦ ਬਖਾਨ ਕਰਦੇ ਸਨ।1। ਸਨਕਾਦਿਕ ਅਤੇ ਨਾਰਦ ਬਾਲ ਅਵਸਥਾ ਤੋਂ ਅਤੀਤ ਅਤੇ ਉਦਾਸ ਰਹੇ, (ਇਹੀ ਉਨ੍ਹਾਂ ਨੂੰ) ਸ਼ੋਭਦਾ ਹੈ।2। ਗੁਰ ਸਿੱਖ ਜੋਗ ਅਤੇ ਭੋਗ ਨੂੰ ਲੰਘ ਕੇ ਸਾਧ ਸੰਗਤ ਵਿਚ ਨਿਰਬਾਣ ਪ੍ਰਾਪਤ ਕਰਦੇ ਹਨ।3। (ਜੋ) ਆਪਣੇ ਆਪ ਨੂੰ ਗਿਣਾਉਂਦੇ ਹਨ, (ਉਹ) ਖੁਆਰ (*ਵਿਗੁਚਣਾ*) ਹੁੰਦੇ ਹਨ, (ਜੋ) ਆਪਣੇ ਆਪ ਨੂੰ ਗੰਵਾਉਂਦੇ ਹਨ, (ਉਹ) ਆਪਣੇ ਆਪ ਨੂੰ ਪਛਾਣਦੇ ਹਨ।4। ਗੁਰਮੁਖ ਦਾ ਮਾਰਗ ਸੱਚ ਦਾ ਹੈ, ਰਾਜੇ ਅਤੇ ਰਾਣੇ ਆ ਕੇ ਪੈਰੀਂ ਪੈਂਦੇ ਹਨ।5। (ਉਹ) ਗਰਬ ਅਤੇ ਗੁਮਾਨ ਨੂੰ ਭੁਲਾ ਕੇ ਗੁਰੂ ਦੀ ਮਤਿ ਨਾਲ ਹਿਰਦੇ ਵਿਚ ਗ਼ਰੀਬੀ ਧਾਰਣ ਕਰਦੇ ਹਨ।6। ਸੱਚੀ ਦਰਗਾਹ ਵਿਚ ਨਿਮਾਣਿਆ ਨੂੰ ਮਾਣ ਮਿਲਦਾ ਹੈ।7।

੧੨

ਅਭਿਮਾਨ ਕਰਕੇ ਸਿਰ ਉੱਚਾ ਹੈ, (ਪਰ) ਕਾਲੇ ਵਾਲਾਂ ਕਰਕੇ ਕਾਲਖ ਨਾਲ ਭਰਿਆ ਹੋਇਆ ਹੈ।1। ਭਰਵਟੇ ਕਾਲਖ ਦੇ ਭਰੇ ਹੋਏ ਹਨ ਅਤੇ ਝਿੰਮਣੀਆਂ ਕਾਲੇ ਸੂਲਾਂ ਵਰਗੀਆਂ ਹਨ।2। ਨੇਤਰ ਕਾਲੇ ਜਾਣੇ ਜਾਂਦੇ ਹਨ, ਦਾੜ੍ਹੀਆਂ ਅਤੇ ਮੁੱਛਾਂ ਕਰਕੇ ਮੂੰਹ ਕਾਲਾ ਹੋ ਰਿਹਾ ਹੈ।3। ਨੱਕ ਦੇ ਅੰਦਰ ਬਹੁਤ ਵਾਲ ਹਨ, ਲੂੰ ਲੂੰ ਕਾਲਖ ਦਾ ਭਰਿਆ ਹੋਇਆ ਭਿਆਵਨਾ ਹੈ।4। ਉਚੇ ਅੰਗ ਪੂਜੇ ਨਹੀਂ ਜਾਂਦੇ, ਗੁਰਮੁਖ ਧਰਮਸਾਲਾ ਤੋਂ ਚਰਣ-ਧੂੜ ਲੈਂਦੇ ਹਨ।5। ਪੈਰਾਂ ਦੇ ਨਾਖ਼ਨ ਚਿੱਟੇ ਰੰਗ ਵਾਲੇ ਹਨ (ਉਹ) ਦੁਖਾਂ ਭਰੀ ਦੇਹ ਦਾ ਭਾਰ ਚੁਕਦੇ ਹਨ।6। ਸਿਰ ਦਾ ਧੋਣ (ਪੀਣਾ) ਅਵਿਤਰ ਹੈ, ਗੁਰਮੁਖਾਂ ਦੇ ਚਰਣ-ਅੰਮ੍ਰਿਤ ਨੂੰ ਜਗਤ ਭਾਲਦਾ ਹੈ।7। ਗੁਰਮੁਖ ਦਾ ਸੁਖ ਫਲ ਸਹਿਜ ਸੁਖ ਹੀ ਹੈ।8।

੧੩

ਧਰਮਸਾਲ ਦੇ ਰੂਪ ਵਿਚ ਧਰਤੀ ਜਲ ਵਿਚ ਟਿਕੀ ਹੋਈ ਹੈ, ਅਤੇ ਧਰਤੀ ਦੇ ਅੰਦਰ ਵੀ ਪਾਣੀ ਦਾ ਨਿਵਾਸ ਹੈ।1। (ਸੰਤਾਂ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਜਾਣ ਨਾਲ ਧੀਰਜ ਅਤੇ ਧਰਮ ਦਾ (ਧਰਤੀ ਵਿਚ) ਨਿਵਾਸ ਹੁੰਦਾ ਹੈ।2। ਖੇਤੀ, ਬ੍ਰਿਛ, ਫੁਲਾਂ ਦੀਆਂ ਲੜੀਆਂ, ਬੂਟੀਆਂ, ਜੜ੍ਹਾਂ ਅਤੇ ਘਾਹ ਅਖੁਟ ਹੁੰਦਾ ਹੈ।3। ਸਰੋਵਰ, ਸਮੁੰਦਰ, ਪਹਾੜ, ਪਰਬਤ, ਬਹੁਤ ਰਤਨ ਪਦਾਰਥ ਅਤੇ ਭੋਗ ਵਿਲਾਸ (ਹੁੰਦੇ ਹਨ)।4। ਦੇਵਤਿਆਂ ਦੇ ਮੰਦਿਰ, ਤੀਰਥ ਅਤੇ ਬਹੁਤ ਸਾਰੇ ਰੂਪ ਅਤੇ ਰਸਾਂ-ਕਸਾਂ ਦਾ ਪ੍ਰਕਾਸ਼ ਹੁੰਦਾ ਹੈ।5। ਗੁਰੂ-ਚੇਲੇ ਦੀ ਮਰਯਾਦਾ ਕਰਕੇ ਗੁਰਮੁਖ ਸਾਧਾਂ ਦੀ ਸੰਗਤ ਵਿਚ ਗੁਣਾਂ ਦਾ ਖ਼ਜ਼ਾਨਾ ਹੁੰਦਾ ਹੈ।6। ਗੁਰਮੁਖ ਦਾ ਸੁਖ-ਫਲ ਆਸਾ ਵਿਚ ਨਿਰਾਸ ਰਹਿਣਾ ਹੈ।7।

੧੪

ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਈ॥ (1)
ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿ ਪੁਰਖ ਸਤਿਗੁਰੁ ਸੁਖਦਾਈ॥(2)
ਚਾਰਿ ਵਰਨ ਗੁਰਸਿਖ ਹੋਇ ਸਾਧਸੰਗਤਿ ਸਤਿਗੁਰ ਸਰਣਾਈ॥ (3)
ਗਿਆਨ ਧਿਆਨ ਸਿਮਰਣਿ ਸਦਾ ਗੁਰਮੁਖਿ ਸਬਦਿ ਸੁਰਤਿ ਲਿਵ ਲਾਈ॥ (4)
ਭਾਇ ਭਗਤਿ ਭਉ ਪਿਰਮ ਰਸ ਸਤਿਗੁਰੁ ਮੂਰਤਿ ਰਿਦੇ ਵਸਾਈ॥ (5)
ਏਵਡੁ ਭਾਰੁ ਉਚਾਇਦੇ ਸਾਧ ਚਰਣ ਪੂਜਾ ਗੁਰ ਭਾਈ॥ (6)
ਗੁਰਮੁਖਿ ਸੁਖ ਫਲੁ ਕੀਮ ਨ ਪਾਈ ॥ (7)

੧੫

ਵਸੈ ਛਹਬਰ ਲਾਇ ਕੈ ਪਰਨਾਲੀ ਹੁਇ ਵੀਹੀ ਆਵੈ॥ (1)
ਲਖ ਨਾਲੇ ਉਛਲ ਚਲਨਿ ਲਖ ਪਰਵਾਹੀ ਵਾਹ ਵਹਾਵੈ॥ (2)
ਲਖ ਨਾਲੇ ਲਖ ਵਾਹਿ ਵਹਿ ਨਦੀਆ ਅੰਦਰਿ ਰਲੇ ਰਲਾਵੈ॥ (3)
ਨਉ ਸੈ ਨਦੀ ਨੜਿਨਵੈ ਪੂਰਬਿ ਪਛਮਿ ਹੋਇ ਚਲਾਵੈ॥ (4)
ਨਦੀਆ ਜਾਇ ਸਮੁੰਦ ਵਿਚਿ ਸਾਗਰ ਸੰਗਮੁ ਹੋਇ ਮਿਲਾਵੈ॥ (5)
ਸਤਿ ਸਮੁੰਦ ਗੜਾੜ ਮਹਿ ਜਾਇ ਸਮਾਹਿ ਨ ਪੇਟੁ ਭਰਾਵੈ॥ (6)
ਜਾਇ ਗੜਾੜੁ ਪਤਾਲ ਹੇਠਿ ਹੋਇ ਤਵੇ ਦੀ ਬੂੰਦ ਸਮਾਵੈ॥ (7)
ਸਿਰ ਪਤਿਸਾਹਾਂ ਲਖ ਲਖ ਇੰਨਣੁ ਜਲਿ ਤਵੇ ਨੋ ਤਾਵੈ॥ (8)
ਮਰਦੇ ਖਹਿ ਖਹਿ ਦੁਨੀਆ ਦਾਵੈ ॥ (9)

੧੬

ਇਕਤੁ ਥੇਕੈ ਦੁਇ ਖੜਗੁ ਦੁਇ ਪਤਿਸਾਹ ਨ ਮੁਲਕਿ ਸਮਾਣੈ॥ (1)
ਵੀਹ ਫਕੀਰ ਮਸੀਤਿ ਵਿਚਿ ਖਿੰਧ ਖਿੰਧੋਲੀ ਹੇਠਿ ਲੁਕਾਣੈ॥ (2)
ਜੰਗਲ ਅੰਦਰਿ ਸੀਹ ਦੁਇ ਪੋਸਤ ਡੋਡੇ ਖਸਖਸ ਦਾਣੈ॥ (3)
ਸੂਲੀ ਉਪਰਿ ਖੇਲਣਾ ਸਿਰਿ ਧਰਿ ਛਤ੍ਰੁ ਬਜਾਰ ਵਿਕਾਣੈ॥ (4)
ਕੋਲੂ ਅੰਦਰਿ ਪੀੜੀਅਨਿ ਪੋਸਤਿ ਪੀਹਿ ਪਿਆਲੇ ਛਾਣੈ॥ (5)
ਲਉਬਾਲੀ ਦਰਗਾਹ ਵਿਚਿ ਗਰਬੁ ਗੁਨਾਹੀ ਮਾਣੁ ਨਿਮਾਣੈ॥ (6)

II (4)

੧੪

(ਪ੍ਰਭੂ ਨੇ) ਕਰੋੜਾਂ ਬ੍ਰਹਿਮੰਡਾਂ ਨੂੰ ਸਿਰਜ ਕੇ ਰੋਮ ਰੋਮ ਵਿਚ ਉਨ੍ਹਾਂ ਦੀ ਸਮਾਈ ਕਰ ਰਖੀ ਹੈ।1। ਪਾਰਬ੍ਰਹਮ ਨੇ ਹੀ ਪੂਰਣ ਬ੍ਰਹਮ ਰੂਪ ਸਤਿਪੁਰਖ ਸਤਿਗੁਰੂ (ਨਾਨਕ ਦੇਵ) ਦਾ ਸੁਖਦਾਇਕ ਰੂਪ (ਧਾਰਿਆ ਹੈ)।2। ਚੌਹਾਂ ਵਰਣਾਂ ਵਾਲੇ ਗੁਰੂ ਦੇ ਸਿੱਖ ਹੋਏ ਹਨ ਅਤੇ ਸਾਧ ਸੰਗਤ ਵਿਚ ਗੁਰੂ ਦੀ ਸ਼ਰਣ ਵਿਚ ਆਏ ਹਨ।3। ਗਿਆਨ, ਧਿਆਨ, ਸਿਮਰਨ ਕਰਕੇ ਗੁਰਮੁਖਾਂ ਨੇ ਸ਼ਬਦ ਸੁਰਤਿ ਵਿਚ ਲਿਵ ਲਗਾਈ ਹੋਈ ਹੈ।4। ਪ੍ਰੇਮ ਭਗਤੀ, ਭੈ ਦਾ ਪ੍ਰੇਮ ਰਸ ਅਤੇ ਸਤਿਗੁਰੂ ਦੀ ਮੂਰਤ ਹਿਰਦੇ ਵਿਚ ਵਸਾਈ ਹੋਈ ਹੈ।5। ਸਾਧਾਂ ਦੇ ਚਰਣ ਇਤਨਾ ਭਾਰ ਚੁਕਦੇ ਹਨ, (ਇਸ ਲਈ ਉਨ੍ਹਾਂ ਦੀ) ਪੂਜਾ ਗੁਰੂ ਨੂੰ ਚੰਗੀ ਲਗਦੀ ਹੈ।6। ਗੁਰਮੁਖਾਂ ਦੇ ਸੁਖ ਫਲ ਦੀ ਕੀਮਤ ਨਹੀਂ ਪਾਈ ਜਾ ਸਕਦੀ।7।

੧੫

(ਮੀਂਹ) ਝੜੀ ਲਗਾ ਕੇ ਵਰ੍ਹਦਾ ਹੈ, (ਪਾਣੀ) ਪਰਨਾਲਿਆਂ ਵਿਚੋਂ ਹੋ ਕੇ ਗਲੀਆਂ (*ਵੀਹੀ*) ਵਿਚ ਆਉਂਦਾ ਹੈ।1। (ਉਸ ਪਾਣੀ ਨਾਲ) ਲੱਖਾਂ ਨਾਲੇ ਉਛਲ ਕੇ ਚਲਦੇ ਹਨ ਅਤੇ ਵਾਹੜਾਂ ਦੇ ਲੱਖਾਂ ਪ੍ਰਵਾਹ ਚਲਦੇ ਹਨ।2। ਲੱਖਾਂ ਨਾਲੇ ਅਤੇ ਲੱਖਾਂ ਵਾਹੜੇ ਨਦੀਆਂ ਵਿਚ ਜਾ ਕੇ ਰਲਦੇ ਮਿਲਦੇ ਹਨ।3। ਨੌ ਸੌ ਨੜਿਨਵੇ ਨਦੀਆਂ ਪੂਰਬ ਅਤੇ ਪਛਮ ਵਿਚ ਚਲਦੀਆਂ ਹਨ।4। ਨਦੀਆਂ ਸਮੁੰਦਰ ਵਿਚ ਜਾ ਮਿਲਦੀਆਂ ਅਤੇ ਸਮੁੰਦਰ ਨਾਲ ਮੇਲ ਹੋਣ ਤੇ (ਉਨ੍ਹਾਂ ਦਾ) ਸੰਗਮ ਹੁੰਦਾ ਹੈ।5। ਸੱਤ ਸਮੁੰਦਰ ਮਹਾਸਾਗਰ (*ਗੜਾੜ*) ਵਿਚ ਜਾ ਸਮਾਉਂਦੇ ਹਨ (ਪਰ ਫਿਰ ਵੀ ਉਸ ਦਾ) ਪੇਟ ਨਹੀਂ ਭਰਦਾ।6। ਉਹ ਮਹਾਸਾਗਰ ਪਾਤਾਲ ਹੇਠ ਜਾ ਕੇ ਤੱਤੇ ਤਵੇ ਦੀ ਬੂੰਦ ਹੋ ਕੇ ਸਮਾ ਜਾਂਦਾ ਹੈ।7। ਪਾਤਿਸ਼ਾਹਾਂ ਦੇ ਲੱਖਾਂ ਸਿਰ ਬਾਲਣ (*ਇੰਨਣੁ*) ਵਜੋਂ ਬਲ ਕੇ ਤਵੇ ਨੂੰ ਤਪਾਉਂਦੇ ਹਨ।8। (ਤਵੇ ਹੇਠ ਉਨ੍ਹਾਂ ਪਾਤਿਸ਼ਾਹਾਂ ਦੇ ਸਿਰ ਬਲਦੇ ਹਨ ਜੋ) ਦੁਨਿਆਵੀ ਦਾਵਿਆਂ ਕਰਕੇ ਝਗੜ ਝਗੜ ਕੇ ਮਰਦੇ ਹਨ।9।

੧੬

ਇਕ ਮਿਆਨ (*ਥੇਕੈ*) ਵਿਚ ਦੋ ਤਲਵਾਰਾਂ ਅਤੇ ਦੋ ਬਾਦਸ਼ਾਹ ਇਕ ਮੁਲਕ ਵਿਚ ਨਹੀਂ ਸਮਾਉਂਦੇ।1। (ਪਰ) ਵੀਹ ਫ਼ਕੀਰ ਮਸੀਤ ਵਿਚ ਇਕ ਗੋਦੜੀ ਹੇਠ ਲੁਕ ਜਾਂਦੇ ਹਨ।2। (ਰਾਜੇ) ਜੰਗ ਵਿਚ ਦੋ ਸ਼ੇਰਾਂ ਵਰਗੇ ਹਨ ਅਤੇ (ਫ਼ਕੀਰ) ਪੋਸਤ ਦੇ ਡੋਡੇ ਵਿਚਲੇ (ਖ਼ਸਖ਼ਸ) ਦੇ ਦਾਣਿਆਂ ਦੇ ਸਮਾਨ ਹਨ।3। (ਪੋਸਤ ਦੇ ਡੋਡੇ) ਸੂਲੀ (ਰੂਪ ਡੰਡੀ) ਉਤੇ ਖੇਡਦੇ ਹਨ ਅਤੇ ਸਿਰ ਉਪਰ ਛਤ੍ਰ ਰਖੇ ਜਾਣ ਤੇ ਬਾਜ਼ਾਰ ਵਿਚ ਵਿਕਦੇ ਹਨ।4। ਕੋਹਲੂ ਅੰਦਰ ਪੀੜੇ ਜਾਂਦੇ ਹਨ (ਉਨ੍ਹਾਂ ਵਿਚਲਾ ਤੇਲ ਕੰਮ ਆਉਂਦਾ ਹੈ), ਪੋਸਤ ਨੂੰ ਪੀਹ ਅਤੇ ਛਾਣ ਕੇ ਪਿਆਲੇ (ਭਰੀਂਦੇ ਹਨ ਪੀਣ ਲਈ)।5। ਬੇਪਰਵਾਹ (*ਲਉਬਾਲੀ*) ਪ੍ਰਭੂ ਦੀ ਦਰਗਾਹ ਵਿਚ ਗਰਬ ਵਾਲੇ ਗੁਨਾਹਗਾਰ (ਸਾਬਤ ਹੁੰਦੇ ਹਨ) ਅਤੇ ਨਿਮਾਣੇ ਮਾਣ ਪ੍ਰਾਪਤ ਕਰਦੇ ਹਨ।6।

ਗੁਰਮੁਖਿ ਹੋਂਦੇ ਤਾਣਿ ਨਿਤਾਣੈ ॥ (7)

੧੭

ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ॥ (1)
ਸੀਹੁ ਪੁਛੈ ਵਿਸਮਾਦੁ ਹੋਇ ਇਤੁ ਅਉਸਰਿ ਕਿਤੁ ਰਹਸਿ ਰਹਸੀ॥ (2)
ਬਿਨਉ ਕਰੇਦੀ ਬਕਰੀ ਪੁਤ੍ਰ ਅਸਾਡੇ ਕੀਚਨਿ ਖਸੀ॥ (3)
ਅਕ ਧਤੂਰਾ ਖਾਧਿਆ ਕੁਹਿ ਕੁਹਿ ਖਲ ਉਖਲਿ ਵਿਣਸੀ॥ (4)
ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ॥ (5)
ਗਰਬੁ ਗਰੀਬੀ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ॥ (6)
ਜਗਿ ਆਇਆ ਸਭ ਕੋਇ ਮਰਸੀ ॥ (7)

੧੮

ਚਰਣ ਕਵਲ ਰਹਰਾਸਿ ਕਰਿ ਗੁਰਮੁਖਿ ਸਾਧਸੰਗਤਿ ਪਰਗਾਸੀ॥ (1)
ਪੈਰੀ ਪੈ ਪਾਖਾਕ ਹੋਇ ਲੇਖ ਅਲੇਖ ਅਮਰ ਅਬਿਨਾਸੀ॥ (2)
ਕਰਿ ਚਰਣੋਦਕੁ ਆਚਮਾਨ ਆਧਿ ਬਿਆਧਿ ਉਪਾਧਿ ਖਲਾਸੀ॥ (3)
ਗੁਰਮਤਿ ਆਪੁ ਗਵਾਇਆ ਮਾਇਆ ਅੰਦਰਿ ਕਰਨਿ ਉਦਾਸੀ॥ (4)
ਸਬਦ ਸੁਰਤਿ ਲਿਵਲੀਣੁ ਹੋਇ ਨਿਰੰਕਾਰ ਸਚ ਖੰਡਿ ਨਿਵਾਸੀ॥ (5)
ਅਬਿਗਤਿ ਗਤਿ ਅਗਾਧਿ ਬੋਧਿ ਅਕਥ ਕਥਾ ਅਚਰਜ ਗੁਰਦਾਸੀ॥ (6)
ਗੁਰਮੁਖਿ ਸੁਖ ਫਲੁ ਆਸ ਨਿਰਾਸੀ ॥ (7)

੧੯

ਸਣ ਵਣ ਵਾੜੀ ਖੇਤੁ ਇਕੁ ਪਰਉਪਕਾਰੁ ਵਿਕਾਰੁ ਜਣਾਵੈ॥ (1)
ਖਲ ਕਢਾਹਿ ਵਟਾਇ ਸਣ ਰਸਾ ਬੰਧਨੁ ਹੋਇ ਬਨਾਵੈ॥ (2)
ਖਾਸਾ ਮਲਮਲ ਸਿਰੀਸਾਫੁ ਸੂਤੁ ਕਤਾਇ ਕਪਾਹ ਵੁਣਾਵੈ॥ (3)
ਲਜਣੁ ਕਜਣੁ ਹੋਇ ਕੈ ਸਾਧੁ ਅਸਾਧੁ ਬਿਰਦੁ ਬਿਰਦਾਵੈ॥ (4)
ਸੰਗ ਦੋਖ ਨਿਰਦੋਖ ਮੋਖ ਸੰਗ ਸੁਭਾਉ ਨ ਸਾਧੁ ਮਿਟਾਵੈ॥ (5)
ਤ੍ਰਪੜੁ ਹੋਵੈ ਧਰਮਸਾਲ ਸਾਧਸੰਗਤਿ ਪਗ ਧੂੜਿ ਧੁਮਾਵੈ॥ (6)
ਕਟਿ ਕੁਟਿ ਸਣ ਕਿਰਤਾਸੁ ਕਰਿ ਹਰਿ ਜਸੁ ਲਿਖਿ ਪੁਰਾਣ ਸੁਣਾਵੈ॥(7)
ਪਤਿਤ ਪੁਨੀਤ ਕਰੈ ਜਨ ਭਾਵੈ ॥ (8)

ਗੁਰਮੁਖ ਤਾਣ ਹੁੰਦੇ ਹੋਇਆਂ ਵੀ ਨਿਤਾਣੇ ਹੁੰਦੇ ਹਨ।7।

੧੭

ਸ਼ੇਰ ਨੇ ਬਕਰੀ ਪਕੜੀ, (ਉਹ) ਮਰਦੀ ਹੋਈ ਹਿਣ ਹਿਣ ਕਰਦੀ ਹਸ ਪਈ।1। ਸ਼ੇਰ ਹੈਰਾਨ ਹੋ ਕੇ ਪੁਛਣ ਲਗਾ, ਇਸ ਵੇਲੇ ਕਿਸ ਖ਼ੁਸ਼ੀ ਕਰਕੇ ਹਸੀ ਹੈਂ?।2। ਬਕਰੀ ਨੇ ਬੇਨਤੀ ਕੀਤੀ ਕਿ ਸਾਡੇ ਬੱਚੇ ਖਸੀ ਕੀਤੇ ਜਾਂਦੇ ਹਨ।3। ਅੱਕ ਅਤੇ ਧਤੂਰਾ ਖਾਂਦਿਆਂ ਵੀ, (ਸਾਡੀ) ਖਲ ਕੋਹ ਕੋਹ ਕੇ ਉਧੇੜਦੇ ਹਨ।4। (ਜੋ) ਸਾਡਾ ਗਲ ਵਢ ਕੇ ਮਾਸ ਖਾਂਦੇ ਹਨ, ਉਨ੍ਹਾਂ ਦਾ ਕੀ ਹਾਲ ਹੋਵੇਗਾ।5। ਗਰਬ ਵਾਲਿਆਂ ਅਤੇ ਗ਼ਰੀਬੀ ਸੁਭਾ ਵਾਲਿਆਂ ਦੀ ਦੇਹ ਖੇਹ ਨਾਲ ਮਿਲ ਜਾਏਗੀ, (ਪਰ ਜੋ ਚੰਗਾ ਕੰਮ ਕਰੇਗਾ ਉਸ ਦੀ ਦੇਹ) ਹਲਾਲ ਹੋਵੇਗੀ ਅਤੇ (ਜੋ) ਮਾੜਾ ਕੰਮ ਕਰੇਗਾ (ਉਸ ਦੀ ਦੇਹ) ਹਰਾਮ ਹੋਵੇਗੀ।6। ਸੰਸਾਰ ਵਿਚ (ਜੋ) ਆਇਆ ਹੈ, ਸਭ ਮਰੇਗਾ।7।

੧੮

ਗੁਰਮੁਖਾਂ ਨੇ ਸਾਧ ਸੰਗਤ ਵਿਚ (ਗੁਰੂ ਦੇ) ਚਰਣ-ਕਮਲਾਂ ਦੀ ਮਰਯਾਦਾ ਨੂੰ ਪ੍ਰਕਾਸ਼ਿਤ ਕੀਤਾ ਹੈ।1। ਪੈਰੀਂ ਪੈ ਕੇ ਚਰਣ-ਧੂੜ ਹੋਏ ਹਨ, (ਉਹ) ਲੇਖੇ ਤੋਂ ਅਲੇਖ ਹੋ ਕੇ ਅਮਰ ਅਤੇ ਅਵਨਾਸ਼ੀ (ਹੋ ਗਏ ਹਨ)।2। ਚਰਣ-ਅੰਮ੍ਰਿਤ ਨੂੰ ਪੀ ਕੇ ਆਧਿ, ਵਿਆਧਿ ਅਤੇ ਉਪਾਧਿ ਤੋਂ ਖ਼ਲਾਸੀ ਪਾ ਲਈ ਹੈ।3। (ਉਨ੍ਹਾਂ ਨੇ) ਗੁਰੂ ਦੀ ਮਤ ਲੈ ਕੇ ਆਪਾ-ਭਾਵ ਖ਼ਤਮ ਕਰ ਦਿੱਤਾ ਹੈ ਅਤੇ ਮਾਇਆ ਵਿਚ ਉਦਾਸ ਰਹਿੰਦੇ ਹਨ।4। ਸ਼ਬਦ-ਸੁਰਤਿ ਵਿਚ ਲੀਨ ਹੋ ਕੇ ਨਿਰਾਕਾਰ ਪ੍ਰਭੂ ਦੇ ਸੱਚਖੰਡ ਵਿਚ ਨਿਵਾਸ ਕਰਦੇ ਹਨ।5। ਗੁਰੂ ਦੇ ਦਾਸਾਂ ਦੀ ਗਤਿ ਅਵਿਅਕਤ, ਅਗਾਧ ਬੋਧ ਵਾਲੀ, ਅਕਥ ਅਤੇ ਅਸਚਰਜਮਈ ਹੈ।6। ਆਸਾ ਵਿਚ ਨਿਰਾਸ ਰਹਿਣਾ ਗੁਰਮੁਖ ਦਾ ਸੁਖ ਫਲ ਹੈ।7।

੧੯

ਸਣ ਅਤੇ ਕਪਾਹ ਦਾ ਖੇਤ ਇਕ ਹੈ, (ਪਰ ਕਪਾਹ) ਪਰਉਪਕਾਰ ਅਤੇ (ਸਣ) ਵਿਕਾਰ ਜਤਾਉਂਦੀ ਹੈ।1। ਸਣ ਦੀ ਖਲ (ਛਿਲ) ਕਢ ਕੇ ਵਟੀ ਜਾਂਦੀ ਹੈ ਅਤੇ ਰੱਸੇ ਦਾ ਬੰਧਨ ਬਣ ਕੇ (ਲੋਕਾਂ ਨੂੰ) ਬੰਨ੍ਹਾਉਂਦੀ ਹੈ।2। ਕਪਾਹ ਦੇ ਸੂਤਰ ਤੋਂ ਖ਼ਾਸਾ, ਮਲਮਲ ਅਤੇ ਸਿਰੀਸਾਫ ਬੁਣੇ ਜਾਂਦੇ ਹਨ।3। ਲਜ ਨੂੰ ਢਕਣ ਵਾਲੀ ਹੋ ਕੇ ਸਾਧੂ ਅਤੇ ਅਸਾਧੂ ਦੇ ਬਿਰਦ ਨੂੰ ਪਾਲਦੀ ਹੈ।4। (ਸੰਤਾਂ ਦੀ) ਸੰਗਤ ਕਰਕੇ ਦੋਸ਼ੀ ਵੀ ਮੋਖ ਪਾਉਂਦੇ ਹਨ, ਸਾਧੂ (ਆਪਣੀ) ਸੰਗਤ ਦਾ ਸੁਭਾ ਨਹੀਂ ਛਡਦੇ।5। (ਸਣ) ਤਪੜ ਹੋ ਕੇ ਧਰਮਸਾਲ ਵਿਚ ਵਿਛਦੀ ਹੈ ਅਤੇ ਸਾਧ ਸੰਗਤ ਕੀ ਚਰਣ ਧੂੜ ਵਿਚ ਲੇਟਦੀ ਹੈ।6। ਸਣ ਨੂੰ ਕੁਟ ਕੁਟ ਕੇ ਕਾਗਜ਼ (*ਕਿਰਤਾਸੁ*) ਬਣਾਇਆ ਜਾਂਦਾ ਹੈ (ਅਤੇ ਸੰਤ ਉਸ ਉਪਰ) ਹਰਿ ਜਸ ਅਤੇ ਪੁਰਾਣ ਲਿਖ ਕੇ ਸੁਣਾਉਂਦੇ ਹਨ।7। (ਇਸ ਤਰ੍ਹਾਂ) ਜੇ ਹਰਿ ਜਨ ਚਾਹੇ ਤਾਂ ਪਤਿਤਾਂ ਨੂੰ ਵੀ ਪਵਿਤਰ ਕਰ ਦਿੰਦਾ ਹੈ।8।

੨੦

ਪਥਰ ਚਿਤੁ ਕਠੋਰੁ ਹੈ ਚੂਨਾ ਹੋਵੈ ਅਗੀ ਦਧਾ॥ (1)
ਅਗਿ ਬੁਝੈ ਜਲੁ ਛਿੜਕਿਐ ਚੂਨਾ ਅਗਿ ਉਠੇ ਅਤਿ ਵਧਾ॥ (2)
ਪਾਣੀ ਪਾਇ ਵਿਹ ਨ ਜਾਇ ਅਗਨਿ ਨ ਫੁਟੈ ਅਵਗੁਣਿ ਬਧਾ॥ (3)
ਜੀਭੈ ਉਤੈ ਰਖਿਆ ਛਾਲੇ ਪਵਨਿ ਸੰਗਿ ਦੁਖ ਲਧਾ॥ (4)
ਪਾਨ ਸੁਪਾਰੀ ਕਥੁ ਮਿਲਿ ਰੰਗੁ ਸੁਰੰਗੁ ਸੰਪੂਰਣੁ ਸਧਾ॥ (5)
ਸਾਧਸੰਗਤਿ ਮਿਲਿ ਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ॥ (6)
ਆਪੁ ਗਵਾਇ ਮਿਲੈ ਪਲੁ ਅਧਾ ॥ (7)

## ਵਾਰ ੨੬

### ਪਉੜੀ ੧

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ॥ (1)
ਸਚੈ ਤਖਤਿ ਨਿਵਾਸੁ ਹੈ ਸਾਧਸੰਗਤਿ ਸਚਖੰਡਿ ਵਸੰਦਾ॥ (2)
ਸਚੁ ਫੁਰਮਾਣੁ ਨੀਸਾਣੁ ਸਚੁ ਸਚਾ ਹੁਕਮੁ ਨ ਮੂਲਿ ਫਿਰੰਦਾ॥ (3)
ਸਚੁ ਸਬਦੁ ਟਕਸਾਲ ਸਚੁ ਗੁਰ ਤੇ ਗੁਰ ਹੋਇ ਸਬਦ ਮਿਲੰਦਾ॥ (4)
ਸਚੀ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ॥ (5)
ਗੁਰਮੁਖਿ ਸਚਾ ਪੰਥੁ ਹੈ ਸਚੁ ਦੋਹੀ ਸਚੁ ਰਾਜੁ ਕਰੰਦਾ॥ (6)
ਵੀਹ ਇਕੀਹ ਚੜਾਉ ਚੜੰਦਾ ॥ (7)

੨

ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ॥(1)
ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥(2)
ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ॥ (3)
ਇਕਦੂੰ ਹੋਇ ਤਿਨਿ ਦੇਵ ਤਿਹੁ ਮਿਲਿ ਦਸ ਅਵਤਾਰ ਗਣਾਇਆ॥ (4)
ਆਦਿ ਪੁਰਖੁ ਆਦੇਸੁ ਹੈ ਓਹੁ ਵੇਖੈ ਓਨ੍ਹਾ ਨਦਰਿ ਨ ਆਇਆ॥ (5)
ਸੇਖ ਨਾਗ ਸਿਮਰਣੁ ਕਰੈ ਨਾਵਾ ਅੰਤੁ ਬਿਅੰਤੁ ਨ ਪਾਇਆ॥ (6)
ਗੁਰਮੁਖਿ ਸਚੁ ਨਾਉ ਮਨਿ ਭਾਇਆ ॥ (7)

੨੦

ਪੱਥਰ ਦਾ ਚਿਤ ਕਠੋਰ ਹੁੰਦਾ ਹੈ, (ਪਰ) ਅਗ ਵਿਚ ਸੜਨ ਨਾਲ ਚੂਨਾ ਬਣ ਜਾਂਦਾ ਹੈ।1। ਜਲ ਦੇਂ ਛਿੜਕਣ ਨਾਲ (ਉਸ ਦੀ) ਅੱਗ ਬੁਝ ਜਾਂਦੀ ਹੈ, (ਪਰ) ਚੂਨੇ ਵਿਚੋਂ ਬਹੁਤ ਅੱਗ ਉਠਦੀ ਹੈ।2। ਪਾਣੀ ਪੈਣ ਤੇ ਵੀ ਉਸ ਦੀ ਜ਼ਹਿਰ ਨਹੀਂ ਜਾਂਦੀ, ਔਗੁਣਾਂ ਦੇ ਬਧੇ ਹੋਏ ਦੀ ਅਗਨੀ ਵੀ ਖ਼ਤਮ ਨਹੀਂ ਹੁੰਦੀ।3। ਜੀਭ ਉਪਰ ਰਖਣ ਨਾਲ ਛਾਲੇ ਪੈਂਦੇ ਹਨ, (ਉਸ ਦੇ) ਸੰਗ ਕਰਕੇ ਦੁਖ ਹੀ ਹੁੰਦਾ ਹੈ।4। (ਪਰ) ਪਾਨ, ਸੁਪਾਰੀ ਅਤੇ ਕਥ ਨਾਲ ਮਿਲ ਕੇ ਪੂਰਣਤਾ ਵਾਲਾ ਸੁੰਦਰ ਰੰਗ ਬਣ ਜਾਂਦਾ (*ਸਧਾ*) ਹੈ।5। (ਇਸੇ ਤਰ੍ਹਾਂ) ਅਸਾਧ ਵੀ ਸਾਧ ਸੰਗਤ ਵਿਚ ਮਿਲ ਕੇ ਸਾਧ ਹੋ ਜਾਂਦਾ ਹੈ, ਗੁਰਮੁਖ (ਅਸਾਧਾਂ ਨੂੰ ਵੀ) ਸਾਧ ਲੈਂਦਾ ਹੈ।6। (ਜੋ ਵਿਅਕਤੀ ਉਨ੍ਹਾਂ ਨਾਲ) ਆਪਾ ਭਾਵ ਗੰਵਾ ਕੇ ਅੱਧੇ ਪਲ ਲਈ ਵੀ ਮਿਲੇ (ਤਾਂ ਉਹ ਮੁਕਤੀ ਪ੍ਰਾਪਤ ਕਰ ਲੈਂਦਾ ਹੈ)।7।

## ਵਾਰ ੨੬

### ਪਉੜੀ ੧

ਸਤਿਗੁਰੂ ਸੱਚਾ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦੇ ਪਾਤਿਸ਼ਾਹਾਂ ਨੂੰ ਸਿਰਜਨ ਵਾਲਾ ਹੈ।1। (ਉਹ) ਸੱਚੇ ਤਖ਼ਤ ਉਤੇ ਨਿਵਾਸ ਕਰਦਾ ਹੈ, ਸਾਧ ਸੰਗਤ ਰੂਪ ਸੱਚਖੰਡ ਵਿਚ ਵਸਦਾ ਹੈ।2। (ਉਸ ਦਾ) ਫ਼ਰਮਾਨ ਸੱਚਾ ਹੈ ਅਤੇ ਨੀਸਾਣ ਵੀ ਸੱਚਾ ਹੈ, (ਉਸ ਦਾ) ਸੱਚਾ ਹੁਕਮ ਬਿਲਕੁਲ ਫੇਰਿਆ ਨਹੀਂ ਜਾ ਸਕਦਾ।3। (ਉਸ ਦੇ) ਸੱਚੇ ਸ਼ਬਦ ਦੀ ਟਕਸਾਲ ਵੀ ਸੱਚੀ ਹੈ, ਗੁਰੂ ਦੇ ਸ਼ਬਦ ਨੂੰ ਮਿਲਣ ਨਾਲ ਗੁਰੂ ਹੋ ਜਾਈਦਾ ਹੈ।4। (ਉਸ ਦੀ) ਭਗਤੀ ਸੱਚੀ ਹੈ ਅਤੇ ਭੰਡਾਰ ਵੀ ਸੱਚਾ ਹੈ, ਰਤਨ ਰੂਪ ਰਾਗ ਅਤੇ ਕੀਰਤਨ (ਗੁਰੂ ਨੂੰ) ਭਾਉਂਦਾ ਹੈ।5। ਗੁਰਮੁਖ ਦਾ ਮਾਰਗ ਸੱਚਾ ਹੈ, (ਉਸ ਦੀ) ਦੋਹਾਈ ਸੱਚੀ ਹੈ, (ਉਹ) ਸੱਚਾ ਰਾਜ ਕਰਦਾ ਹੈ।6। (ਉਹ ਨਿਸਚੇ ਹੀ) ਸੰਸਾਰਿਕਤਾ ਤੋਂ ਪਰਮਾਤਮਾ ਵਲ ਦੀ ਚੜ੍ਹਾਈ ਨੂੰ ਚੜ੍ਹਦਾ ਹੈ।7।

੨

ਗੁਰੂ ਨੂੰ ਪਰਮੇਸ਼ੁਰ ਰੂਪ ਜਾਣੀਦਾ ਹੈ (ਕਿਉਂਕਿ ਉਸ) ਸੱਚੇ ਨੇ ਸੱਚਾ ਨਾਮ ਧਰਾਇਆ ਹੈ।1। ਨਿਰਾਕਾਰ ਪ੍ਰਭੂ ਨੇ ਆਪ ਆਕਾਰ ਧਾਰਣ ਕਰਕੇ ਅਪਾਰ ਏਕੰਕਾਰ ਸਦਾਇਆ ਹੈ।2। ਏਕੰਕਾਰ ਤੋਂ ਹੀ ਸ਼ਬਦ ਦੀ ਧੁਨੀ ਹੋਈ (ਅਤੇ ਉਸ ਤੋਂ) ਓਅੰਕਾਰ ਰੂਪ ਧਾਰਣ ਕੀਤਾ।3। ਇਕ ਓਅੰਕਾਰ ਤੋਂ ਤਿੰਨ ਦੇਵਤੇ ਹੋਏ, ਤਿੰਨਾਂ ਨੇ ਮਿਲ ਕੇ ਦਸ ਅਵਤਾਰ ਧਾਰਣ ਕੀਤੇ।4। ਆਦਿ ਪੁਰਖ ਪ੍ਰਭੂ ਨੂੰ ਪ੍ਰਣਾਮ ਹੈ, ਉਹ (ਉਨ੍ਹਾਂ ਨੂੰ) ਵੇਖਦਾ ਹੈ (ਪਰ) ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ।5। ਸ਼ੇਸ਼ ਨਾਗ (ਉਸ ਦਾ) ਸਿਮਰਨ ਕਰਦਾ ਹੈ, (ਪਰ ਉਸ ਨੇ ਵੀ ਉਸ ਦੇ) ਬੇਅੰਤ ਨਾਵਾਂ ਦਾ ਅੰਤ ਨਹੀਂ ਪਾਇਆ।6। (ਉਸ ਦਾ) ਸੱਚਾ ਨਾਮ ਗੁਰਮੁਖਾਂ ਨੂੰ ਚੰਗਾ ਲਗਦਾ ਹੈ।7।

੩

ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ॥ (1)
ਧਰਤੀ ਅੰਦਰਿ ਪਾਣੀਐ ਵਿਣੁ ਥੰਮ੍ਹਾਂ ਆਗਾਸੁ ਰਹਾਇਆ॥ (2)
ਇਨਣ ਅੰਦਰਿ ਅਗਿ ਧਰਿ ਅਹਿਨਿਸਿ ਸੂਰਜੁ ਚੰਦੁ ਉਪਾਇਆ॥ (3)
ਛਿਅ ਰੁਤਿ ਬਾਰਹ ਮਾਹਿ ਕਰਿ ਖਾਣੀ ਬਾਣੀ ਚਲਤੁ ਰਚਾਇਆ॥ (4)
ਮਾਣਸ ਜਨਮੁ ਦੁਲੰਭੁ ਹੈ ਸਫਲੁ ਜਨਮੁ ਗੁਰੁ ਪੂਰਾ ਪਾਇਆ॥ (5)
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ (6)

੪

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ॥(1)
ਮੁਹ ਅਖੀ ਨਕੁ ਕੰਨੁ ਕਰਿ ਹਥ ਪੈਰ ਦੇ ਚਲੈ ਚਲਾਇਆ॥ (2)
ਭਾਉ ਭਗਤ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ॥ (3)
ਅੰਮ੍ਰਿਤ ਵੇਲੈ ਨਾਵਣਾ ਗੁਰਮੁਖਿ ਜਪੁ ਗੁਰਮੰਤੁ ਜਪਾਇਆ॥ (4)
ਰਾਤਿ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ॥ (5)
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਇ ਨ ਆਪੁ ਗਣਾਇਆ॥ (6)
ਚਾਰਿ ਪਦਾਰਥ ਪਿਛੈ ਲਾਇਆ ॥ (7)

੫

ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ॥(1)
ਓਅੰਕਾਰਿ ਅਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ॥ (2)
ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ॥ (3)
ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ॥ (4)
ਕੇਵਡੁ ਵਡਾ ਆਖੀਐ ਕਵਣ ਥਾਉ ਕਿਸੁ ਪੁਛਾ ਜਾਈ॥ (5)
ਅਪੜਿ ਕੋਇ ਨ ਹੰਘਈ ਸੁਣਿ ਸੁਣਿ ਆਖਣੁ ਆਖਿ ਸੁਣਾਈ॥ (6)
ਸਤਿਗੁਰੁ ਮੂਰਤਿ ਪਰਗਟੀ ਆਈ ॥ (7)

੬

ਧਿਆਨੁ ਮੂਲੁ ਗੁਰ ਦਰਸਨੋ ਪੂਰਣ ਬ੍ਰਹਮੁ ਜਾਣਿ ਜਾਣੋਈ॥ (1)
ਪੂਜ ਮੂਲ ਸਤਿਗੁਰੁ ਚਰਣ ਕਰਿ ਗੁਰਦੇਵ ਸੇਵ ਸੁਖ ਹੋਈ॥ (2)
ਮੰਤ੍ਰ ਮੂਲੁ ਸਤਿਗੁਰੁ ਬਚਨੁ ਇਕ ਮਨਿ ਹੋਇ ਅਰਾਧੈ ਕੋਈ॥ (3)

੩

(ਪ੍ਰਭੂ ਨੇ) ਧਰਤੀ ਅਤੇ ਆਕਾਸ਼ ਨੂੰ (ਆਪਸ ਵਿਚ) ਵਖ ਕੀਤਾ ਹੈ ਅਤੇ ਕੁਦਰਤ/ਸ਼ਕਤੀ ਕਰਕੇ ਕਰਤਾਰ ਅਖਵਾਇਆ ਹੈ।1। ਪਾਣੀ ਵਿਚ ਧਰਤੀ (ਸਥਿਤ ਕੀਤੀ ਹੈ) ਅਤੇ ਥੰਮਾਂ ਤੋਂ ਬਿਨਾ ਆਕਾਸ਼ ਨੂੰ ਠਹਿਰਾਇਆ ਹੈ।2। ਬਾਲਣ (*ਇਨਣ*) ਜਾਂ ਲਕੜ ਵਿਚ ਅਗਨੀ ਧਰੀ ਹੈ ਅਤੇ ਦਿਨ ਰਾਤ ਲਈ ਸੂਰਜ ਅਤੇ ਚੰਦ੍ਰਮਾ ਪੈਦਾ ਕੀਤੇ ਹਨ।3। ਛੇ ਰੁਤਾਂ ਅਤੇ ਬਾਰ੍ਹਾਂ ਮਹੀਨੇ ਬਣਾਏ ਹਨ ਅਤੇ ਖਾਣੀਆਂ ਬਾਣੀਆਂ ਦਾ ਕੌਤਕ ਰਚਿਆ ਹੈ।4। ਮਾਨਸ ਜਨਮ ਦੁਰਲਭ ਹੈ, (ਉਸ ਦਾ) ਜਨਮ ਸਫਲਾ ਹੈ (ਜਿਸ ਨੇ) ਪੂਰਾ ਗੁਰੂ ਪ੍ਰਾਪਤ ਕੀਤਾ ਹੈ।5। ਸਾਧ ਸੰਗਤ ਵਿਚ ਮਿਲ ਕੇ ਸਹਿਜ ਅਵਸਥਾ ਵਿਚ ਸਮਾਇਆ ਹੈ।6।

੪

ਸਤਿਗੁਰੂ ਸੱਚਾ ਦਾਤਾ ਹੈ (ਜਿਸ ਨੇ ਸਾਨੂੰ) ਅਮੋਲਕ ਮਾਨਸ ਜਨਮ ਦਿਵਾਇਆ ਹੈ।1। ਮੂੰਹ, ਅੱਖਾਂ, ਨੱਕ, ਕੰਨ ਕਰਕੇ ਅਤੇ ਹੱਥ ਪੈਰ ਦੇ ਕੇ ਚਲਣ ਯੋਗ ਕੀਤਾ ਹੈ।2। ਪ੍ਰੇਮ-ਭਗਤੀ ਦਾ ਉਪਦੇਸ਼ ਕਰਕੇ ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰਾਇਆ ਹੈ।3। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੁਰਮੁਖਾਂ ਨੂੰ ਜਪੁਜੀ ਰੂਪ ਗੁਰੂ-ਮੰਤਰ ਜਪਾਇਆ ਹੈ।4। ਰਾਤ ਨੂੰ ਆਰਤੀ ਅਤੇ ਸੋਹਲੇ (ਦਾ ਪਾਠ ਕਰਨਾ ਅਤੇ) ਮਾਇਆ ਵਿਚ ਉਦਾਸ ਰਹਿਣਾ (ਦਸਿਆ ਹੈ)।5। ਮਿਠਾ ਬੋਲਣਾ, ਨਿਵ ਕੇ ਚਲਣਾ ਅਤੇ ਹੱਥੋਂ ਦੇ ਕੇ ਆਪਣੇ ਆਪ ਨੂੰ ਨ ਗਿਣਾਉਂਦਾ (ਸਿਖਾਇਆ ਹੈ)।6। (ਗੁਰੂ ਨੇ ਸਿੱਖਾਂ) ਪਿਛੇ ਚਾਰ ਪਦਾਰਥ ਲਗਾ ਦਿੱਤੇ ਹਨ।7।

੫

ਸਤਿਗੁਰੂ ਵੱਡਾ ਕਹੀਦਾ ਹੈ (ਕਿਉਂਕਿ) ਵੱਡੇ ਦੀ ਵਡਿਆਈ ਵੱਡੀ ਹੈ।1। ਓਅੰਕਾਰ ਨੇ ਸ੍ਰਿਸ਼ਟੀ ਰਚੀ ਹੈ, ਲੱਖਾਂ ਦਰਿਆ (ਬਣਾਏ ਹਨ, ਪਰ) ਕਿਸੇ ਨੇ ਵੀ (ਪ੍ਰਭੂ ਦੀ) ਕੀਮਤ ਨਹੀਂ ਪਾਈ।2। ਇਕ (ਪ੍ਰਭੂ) ਬ੍ਰਹਿਮੰਡ ਵਿਚ ਅਖੰਡ ਰੂਪ ਮੌਜੂਦ ਹੈ, ਜੀਵ ਜੰਤ ਪੈਦਾ ਕਰਕੇ ਉਨ੍ਹਾਂ ਨੂੰ ਰਿਜ਼ਕ ਦਿੱਤਾ ਹੈ।3। ਕਰੋੜਾਂ ਬ੍ਰਹਿਮੰਡਾਂ ਦੇ ਸਿਰਜਨਾ ਕਰਕੇ ਲੂੰ ਲੂੰ ਵਿਚ ਸਮਾ ਦਿੱਤੇ ਹਨ।4। (ਉਸ ਪ੍ਰਭੂ ਨੂੰ) ਕਿਤਨਾ ਵੱਡਾ ਕਿਹਾ ਜਾਏ ਅਤੇ ਕਿਹੜੀ ਥਾਂ ਰਹਿੰਦਾ ਹੈ, ਕਿਸ ਨੂੰ ਜਾ ਕੇ ਪੁਛੀਏ।5। (ਉਸ ਤਕ) ਕੋਈ ਪਹੁੰਚ ਨਹੀਂ ਸਕਦਾ, ਸੁਣ ਸੁਣ ਕੇ ਆਖਦੇ ਹਨ ਅਤੇ ਆਖ ਆਖ ਕੇ ਸੁਣਾਉਂਦੇ ਹਨ।6। ਸਤਿਗੁਰੂ ਦੀ ਮੂਰਤ ਪ੍ਰਗਟ ਹੋ ਕੇ ਆਈ ਹੈ।7।

੬

ਗੁਰੂ ਦਾ ਦਰਸ਼ਨ ਧਿਆਨ ਦਾ ਮੂਲ ਹੈ, (ਉਹ) ਪੂਰਣ ਬ੍ਰਹਮ ਹਨ, ਜਾਣਨ ਵਾਲਾ ਹੀ ਉਸ ਨੂੰ ਜਾਣਦਾ ਹੈ।1। ਸਾਰੀਆਂ ਪੂਜਾਂ ਦੇ ਮੂਲ ਰੂਪ ਗੁਰੂ ਦੇ ਚਰਣ ਹਨ, ਗੁਰੂ ਦੇਵ ਦੀ ਸੇਵਾ ਕਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ।2। ਸਤਿਗੁਰੂ ਦੇ ਬਚਨ ਮੰਤ੍ਰ ਦਾ ਮੂਲ ਹਨ, ਕੋਈ ਵਿਰਲਾ ਹੀ ਇਕ ਮਨ ਹੋ ਕੇ ਆਰਾਧਦਾ ਹੈ।3।

ਮੋਖ ਮੂਲੁ ਕਿਰਪਾ ਗੁਰੂ ਜੀਵਨੁ ਮੁਕਤਿ ਸਾਧਸੰਗਿ ਸੋਈ॥ (4)
ਆਪੁ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ॥ (5)
ਆਪੁ ਗਵਾਏ ਆਪਿ ਹੈ ਸਭ ਕੋ ਆਪਿ ਆਪੇ ਸਭੁ ਕੋਈ॥ (6)
ਗੁਰੁ ਚੇਲਾ ਚੇਲਾ ਗੁਰੁ ਹੋਈ ॥ (7)

੭

ਸਤਿਜੁਗਿ ਪਾਪ ਕਮਾਇਆ ਇਕਸ ਪਿਛੈ ਦੇਸੁ ਦੁਖਾਲਾ॥ (1)
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕੋ ਦਾਲਾ॥ (2)
ਕਲਿਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ॥ (3)
ਫਲੈ ਕਮਾਣਾ ਤਿਹੁ ਜੁਗੀ ਕਲਿਜੁਗਿ ਸਫਲੁ ਧਰਮੁ ਤਤਕਾਲਾ॥ (4)
ਪਾਪ ਕਮਾਣੈ ਲੇਪੁ ਹੈ ਚਿਤਵੈ ਧਰਮੁ ਸੁਫਲੁ ਫਲ ਵਾਲਾ॥ (5)
ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ॥ (6)
ਸਫਲ ਮਨੋਰਥ ਪੂਰਨ ਘਾਲਾ ॥ (7)

੮

ਸਤਿਜੁਗਿ ਸਤਿ ਤ੍ਰੈਤੈ ਜੁਗਾ ਦੁਆਪੁਰਿ ਪੂਜਾ ਬਹਲੀ ਘਾਲਾ॥ (1)
ਕਲਿਜੁਗਿ ਗੁਰਮੁਖਿ ਨਾਉਂ ਲੈ ਪਾਰਿ ਪਵੈ ਭਵਜਲ ਭਰਨਾਲਾ॥ (2)
ਚਾਰਿ ਚਰਣ ਸਤਿਜੁਗੈ ਵਿਚਿ ਤ੍ਰੈਤੈ ਚਉਥੇ ਚਰਣ ਉਕਾਲਾ॥ (3)
ਦੁਆਪੁਰਿ ਹੋਏ ਪੈਰ ਦੁਇ ਇਕਤੈ ਪੈਰਿ ਧਰੰਮੁ ਦੁਖਾਲਾ॥ (4)
ਮਾਣੁ ਨਿਮਾਣੈ ਜਾਣਿ ਕੈ ਬਿਨਉ ਕਰੈ ਕਰਿ ਨਦਰਿ ਨਿਹਾਲਾ॥ (5)
ਗੁਰਿ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ॥ (6)
ਆਪੇ ਖੇਤੁ ਆਪੇ ਰਖਵਾਲਾ ॥ (7)

੯

ਜਿਨ੍ਹਾ ਭਉ ਤਿਨ ਨਾਹਿ ਭਉ ਮੁਚੁ ਭਉ ਅਗੈ ਨਿਭਵਿਆਹਾ॥ (1)
ਅਗਿ ਤਤੀ ਜਲ ਸੀਅਲਾ ਨਿਵ ਚਲੈ ਸਿਰੁ ਕਰੈ ਉਤਾਹਾ॥ (2)
ਭਰਿ ਡੁਬੈ ਖਾਲੀ ਤਰੈ ਵਜਿ ਨ ਵਜੈ ਘੜੈ ਜਿਵਾਹਾ॥ (3)

ਗੁਰੂ ਦੀ ਕ੍ਰਿਪਾ ਹੀ ਮੁਕਤੀ ਦਾ ਮੂਲ ਹੈ, ਸਾਧ ਸੰਗਤ ਕਰਕੇ ਜੀਵਨ ਮੁਕਤ ਹੋਈਦਾ ਹੈ।4। (ਗੁਰੂ ਦੀ ਕ੍ਰਿਪਾ) ਆਪਾ ਗਿਣਾਉਣ ਨਾਲ ਨਹੀਂ ਪਾਈਦੀ, ਆਪਾ-ਭਾਵ ਗੰਵਾਉਣ ਨਾਲ ਵਿਰਲਿਆਂ ਨੂੰ ਮਿਲਦੀ ਹੈ।5। ਆਪਾ-ਭਾਵ ਗੰਵਾਉਣ ਨਾਲ (ਸ਼ੁੱਧ) ਆਪੇ ਦਾ ਅਹਿਸਾਸ ਹੁੰਦਾ ਹੈ, ਸਭ ਕੋਈ (ਉਸ ਨੂੰ) ਆਪਣਾ ਆਪ ਹੀ ਸਮਝਦੇ ਹਨ।6। (ਇਸ ਤਰ੍ਹਾਂ) ਗੁਰੂ ਚੇਲਾ ਅਤੇ ਚੇਲਾ ਗੁਰੂ ਹੋ ਜਾਂਦਾ ਹੈ।7।

੭

ਸਤਿਯੁਗ ਵਿਚ (ਜੇ ਕੋਈ) ਪਾਪ ਕਮਾਉਂਦਾ ਸੀ (ਉਸ) ਇਕ ਪਿਛੇ ਸਾਰਾ ਦੇਸ਼ ਦੁਖ ਭੋਗਦਾ ਸੀ।1। ਤ੍ਰੇਤਾ ਯੁਗ ਵਿਚ (ਇਕ ਦੇ ਪਾਪ ਨਾਲ) ਸਾਰੀ ਨਗਰੀ ਪੀੜੀ ਜਾਂਦੀ ਸੀ, ਦੁਆਪਰ (ਵਿਚ ਕੀਤਾ) ਪਾਪ (ਸਾਰੇ) ਬੰਸ ਨੂੰ ਦਲਦਾ ਸੀ।2। ਕਲਿਯੁਗ ਵਿਚ (ਜਿਹੋ ਜਿਹਾ) ਬੀਜਿਆ ਜਾਂਦਾ ਹੈ, ਉਹੀ ਵਢੀਂਦਾ ਹੈ, ਸੌਖਿਆਂ ਹੀ ਧਰਮ ਦਾ ਨਿਆਂ ਵਰਤ ਰਿਹਾ ਹੈ।3। ਤਿੰਨਾਂ ਯੁਗਾਂ ਵਿਚ ਕਰਮ ਫਲਦਾ ਸੀ, (ਪਰ) ਕਲਿਯੁਗ ਵਿਚ ਧਰਮ ਤਤਕਾਲ ਫਲ ਦਿੰਦਾ ਹੈ।4। ਪਾਪ ਕਰਨ ਤੇ ਹੀ ਲੇਪ ਲਗਦਾ ਹੈ ਅਤੇ ਧਰਮ ਦੇ ਚਿਤਵਣ ਨਾਲ ਹੀ ਫਲ ਯੁਕਤ ਹੋਈਦਾ ਹੈ।5। ਪ੍ਰੇਮ- ਭਗਤੀ ਸਹਿਤ ਗੁਰਪੁਰਬ ਕਰਕੇ ਸੱਚੀ ਧਰਮਸਾਲ ਰੂਪ ਧਰਤੀ ਵਿਚ ਬੀਜ ਬਜੀਂਦਾ ਹੈ।6। (ਇਸ ਨਾਲ) ਮਨੋਰਥ ਸਫਲ ਹੋ ਜਾਂਦੇ ਹਨ ਅਤੇ ਘਾਲ ਥਾਏਂ ਪੈਂਦੀ ਹੈ।7।

੮

ਸਤਿਯੁਗ ਵਿਚ 'ਸਤਿ' ਕਰਕੇ, ਤ੍ਰੇਤਾ ਯੁਗ ਵਿਚ ਯੱਗ ਕਰਕੇ ਅਤੇ ਦੁਆਪਰ ਵਿਚ ਬਹੁਤ (*ਕਹਲੀ*) ਪੂਜਾ ਕਰਨ ਨਾਲ (ਮੁਕਤੀ ਪ੍ਰਾਪਤ ਹੁੰਦੀ ਸੀ)।1। ਕਲਿਯੁਗ ਵਿਚ ਗੁਰਮੁਖ ਨਾਮ ਲੈ ਕੇ ਭਵਸਾਗਰ ਵਿਚੋਂ ਪਾਰ ਹੋ ਜਾਂਦੇ ਹਨ।2। ਸਤਿਯੁਗ ਵਿਚ (ਧਰਮ ਦੇ) ਚਾਰ ਚਰਣ ਸਨ, (ਪਰ) ਤ੍ਰੇਤਾ ਯੁਗ ਵਿਚ ਚੌਥਾ ਚਰਣ ਹਟ ਗਿਆ (*ਉਕਾਲਾ*)।3। ਦੁਆਪੁਰ ਵਿਚ ਦੋ ਪੈਰ ਹੋ ਗਏ, (ਹੁਣ ਕਲਿਯੁਗ ਵਿਚ) ਇਕੋ ਪੈਰ ਤੇ ਧਰਮ ਦੁਖੀ ਹੋ ਰਿਹਾ ਹੈ।4। (ਪ੍ਰਭੂ ਨੂੰ) ਨਿਮਾਣਿਆ ਦਾ ਮਾਣ ਰਖਣ ਵਾਲਾ ਜਾਣ ਕੇ (ਧਰਮ) ਬੇਨਤੀ ਕਰਨ ਲਗਾ ਕਿ ਕ੍ਰਿਪਾ ਦ੍ਰਿਸ਼ਟੀ ਨਾਲ (ਮੈਨੂੰ) ਨਿਹਾਲ ਕਰੋ।5। ਪੂਰੇ ਗੁਰੂ (ਨਾਨਕ ਦੇਵ) ਨੂੰ ਪ੍ਰਗਟ ਕਰਕੇ ਧਰਮ ਨੂੰ ਧੀਰਜ ਦੇਣ ਲਈ ਸੱਚੀ ਧਰਮਸਾਲ (ਸਾਧ ਸੰਗਤ) ਰਚੀ ਗਈ ਹੈ।6। ਪ੍ਰਭੂ ਆਪ ਹੀ ਖੇਤ ਹੈ ਅਤੇ ਆਪ ਹੀ ਰਖਵਾਲਾ ਹੈ।7।

੯

ਜਿਨ੍ਹਾਂ ਨੇ (ਈਸ਼ਵਰੀ) ਪ੍ਰੇਮ ਪਾਲਿਆ ਹੈ, ਉਨ੍ਹਾਂ ਨੂੰ (ਸੰਸਾਰਿਕ) ਭੈ ਨਹੀਂ ਵਿਆਪਦਾ। (ਪਰਮਾਤਮਾ ਤੋਂ) ਨਿਰਭੈ (ਵਿਅਕਤੀ) ਨੂੰ ਅਗੇ ਬਹੁਤ ਭੈ ਹੈ।1। ਅੱਗ ਤੱਤੀ ਹੈ, ਜਲ ਠੰਡਾ ਹੈ, (ਅੱਗ) ਉਪਰ ਨੂੰ ਸਿਰ ਕਰਦੀ ਹੈ ਅਤੇ (ਜਲ) ਹੇਠਾਂ ਨੂੰ ਵਗਦਾ ਹੈ।2। ਜਿਸ ਤਰ੍ਹਾਂ (*ਜਿਵਾਹਾ*) ਭਰਿਆ (ਘੜਾ) ਡੁਬਦਾ ਹੈ ਅਤੇ ਵਜਦਾ ਵੀ ਨਹੀਂ; (ਜਦਕਿ) ਖਾਲੀ ਤਰਦਾ ਹੈ ਅਤੇ ਵਜਦਾ ਵੀ ਹੈ।3।

ਅੰਬ ਸੁਫਲ ਫਲਿ ਝੁਕਿ ਲਹੈ ਦੁਖ ਫਲੁ ਅਰੰਡੁ ਨ ਨਿਵੈ ਤਲਾਹਾ॥ (4)
ਮਨੁ ਪੰਖੇਰੂ ਧਾਵਦਾ ਸੰਗਿ ਸੁਭਾਇ ਜਾਹਿ ਫਲ ਖਾਹਾ॥ (5)
ਧਰਿ ਤਾਰਾਜੂ ਤੋਲੀਐ ਹਉਲਾ ਭਾਰਾ ਤੋਲੁ ਤੁਲਾਹਾ॥ (6)
ਜਿਣਿ ਹਾਰੇ ਹਾਰੈ ਜਿਣੈ ਪੈਰਾ ਉਤੇ ਸੀਸੁ ਧਰਾਹਾ॥ (7)
ਪੈਰੀ ਪੈ ਜਗ ਪੈਰੀ ਪਾਹਾ ॥ (8)

੧੦

ਸਚੁ ਹੁਕਮੁ ਸਚੁ ਲੇਖੁ ਹੈ ਸਚੁ ਕਾਰਣੁ ਕਰਿ ਖੇਲੁ ਰਚਾਇਆ॥ (1)
ਕਾਰਣ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ॥ (2)
ਸੋ ਕਿਹੁ ਹੋਰੁ ਨ ਮੰਗਈ ਖਸਮੈ ਦਾ ਭਾਣਾ ਤਿਸੁ ਭਾਇਆ॥ (3)
ਖਸਮੈ ਏਵੈ ਭਾਵਦਾ ਭਗਤਿ ਵਛਲੁ ਹੁਹਿ ਬਿਰਦੁ ਸਦਾਇਆ॥ (4)
ਸਾਧਸੰਗਤਿ ਗੁਰ ਸਬਦੁ ਲਿਵ ਕਾਰਣੁ ਕਰਤਾ ਕਰਦਾ ਆਇਆ॥ (5)
ਬਾਲ ਸੁਭਾਇ ਅਤੀਤ ਜਗਿ ਵਰ ਸਰਾਪ ਦਾ ਭਰਮੁ ਚੁਕਾਇਆ॥ (6)
ਜੇਹਾ ਭਉ ਤੇਹੋ ਫਲੁ ਪਾਇਆ ॥ (7)

੧੧

ਅਉਗੁਣ ਕੀਤੇ ਗੁਣ ਕਰੈ ਸਹਜਿ ਸੁਭਾਉ ਤਰੋਵਰ ਹੰਦਾ॥ (1)
ਵਢਣ ਵਾਲਾ ਛਾਉ ਬਹਿ ਚੰਗੇ ਦਾ ਮੰਦਾ ਚਿਤਵੰਦਾ॥ (2)
ਫਲ ਦੇ ਵਟ ਵਗਾਇਆ ਵਢਣ ਵਾਲੇ ਤਾਰਿ ਤਰੰਦਾ॥ (3)
ਬੇਮੁਖ ਫਲ ਨਾ ਪਾਇਦੇ ਸੇਵਕ ਫਲ ਅਣਗਣ ਫਲੰਦਾ॥ (4)
ਗੁਰਮੁਖਿ ਵਿਰਲਾ ਜਾਣੀਐ ਸੇਵਕ ਸੇਵਕੁ ਸੇਵਕ ਸੰਦਾ॥ (5)
ਜਗੁ ਜੋਹਾਰੇ ਚੰਦ ਨੋ ਸਾਇਰ ਲਹਰਿ ਅਨੰਦ ਵਧੰਦਾ॥ (6)
ਜੋ ਤੇਰਾ ਜਗੁ ਤਿਸ ਦਾ ਬੰਦਾ ॥ (7)

੧੨

ਜਿਉ ਵਿਸਮਾਦੁ ਕਮਾਦੁ ਹੈ ਸਿਰ ਤਲਵਾਇਆ ਹੋਇ ਉਪੰਨਾ॥ (1)
ਪਹਿਲੇ ਖਲ ਉਖਲਿਕੈ ਟੋਟੇ ਕਰਿ ਕਰਿ ਭੰਨਨਿ ਭੰਨਾ॥ (2)
ਕੋਲੂ ਪਾਇ ਪੀੜਾਇਆ ਰਸ ਟਟਰਿ ਕਸੁ ਇੰਨਣ ਵੰਨਾ॥ (3)
ਦੁਖ ਸੁਖ ਅੰਦਰਿ ਸਬਰੁ ਕਰਿ ਖਾਏ ਅਵਟਣੁ ਜਗ ਧੰਨ ਧੰਨਾ॥ (4)

ਅੰਬ ਸ੍ਰੇਸ਼ਠ ਫਲਾਂ ਨਾਲ ਫਲ ਕੇ ਝੁਕਦਾ ਹੈ, (ਪਰ) ਦੁਖਦਾਇਕ ਫਲ ਵਾਲਾ ਅਰੰਡ ਝੁਕਦਾ ਨਹੀਂ ਹੈ।4। ਮਨ ਰੂਪ ਪੰਖੇਰੂ ਉਡਦਾ ਹੈ ਅਤੇ ਸੰਗਤ ਦੇ ਸੁਭਾ ਅਨੁਰੂਪ ਜਾ ਕੇ ਫਲ ਖਾਂਦਾ ਹੈ।5। ਤਰਾਜ਼ੂ ਉਪਰ ਤੋਲਣ ਨਾਲ ਹੌਲਾ ਅਤੇ ਭਾਰਾ ਤੋਲ ਤੁਲਦਾ ਹੈ।6। ਜਿਤਣ ਵਾਲਾ ਹਾਰਦਾ ਹੈ ਅਤੇ ਹਾਰਨ ਵਾਲਾ ਜਿਤਦਾ ਹੈ, ਜਿਵੇਂ ਪੈਰਾਂ ਉਪਰ ਸੀਸ ਧਰੀਂਦਾ ਹੈ।7। (ਜੋ ਗੁਰੂ ਦੇ) ਪੈਰੀਂ ਪੈਂਦਾ ਹੈ, (ਉਹ) ਜਗਤ ਨੂੰ (ਆਪਣੇ) ਪੈਰੀਂ ਪਾਂਦਾ ਹੈ।8।

੧੦

(ਪਰਮਾਤਮਾ ਦਾ) ਹੁਕਮ ਸੱਚਾ ਹੈ ਅਤੇ ਲੇਖ ਵੀ ਸੱਚਾ ਹੈ, ਸੱਚਾ ਕਾਰਣ ਕਰਕੇ ਖੇਲ ਰਚਾਇਆ ਹੈ।1। ਕਾਰਣ ਕਰਤਾਰ ਦੇ ਵਸ ਵਿਚ ਹੈ, (ਪਰ) ਕਿਸੇ ਵਿਰਲੇ (ਭਗਤ) ਦਾ ਕਰਾਇਆ ਵੀ ਕਰ ਲੈਂਦਾ ਹੈ।2। ਉਹ (ਭਗਤ) ਹੋਰ ਕੁਝ ਮੰਗਦਾ ਨਹੀਂ, ਉਸ ਨੂੰ ਖਸਮ ਦਾ ਭਾਣਾ ਹੀ ਚੰਗਾ ਲਗਦਾ ਹੈ।3। ਖਸਮ ਨੂੰ ਵੀ ਇਸੇ ਤਰ੍ਹਾਂ ਚੰਗਾ ਲਗਦਾ ਹੈ (ਕਿਉਂਕਿ ਉਹ) ਭਗਤ-ਵਛਲ ਹੋਣ ਦਾ ਬਿਰਦ-ਪਾਲਕ ਸਦਾਉਂਦਾ ਹੈ।4। (ਭਗਤ) ਸਾਧ ਸੰਗਤ ਅੰਦਰ ਗੁਰ-ਸ਼ਬਦ ਵਿਚ ਲਿਵ ਲਗਾਉਂਦੇ ਹਨ, (ਸਭ) ਕਾਰਣ ਕਰਤਾ (ਪ੍ਰਭੂ) ਹੀ ਕਰਦਾ ਆਇਆ ਹੈ।5। ਬਾਲ ਸੁਭਾ ਰਖ ਕੇ ਅਤੇ ਜਗਤ ਤੋਂ ਅਤੀਤ ਹੋ ਕੇ, ਵਰ ਅਤੇ ਸਰਾਪ ਦਾ ਭਰਮ ਚੁਕਾ ਦਿੱਤਾ ਜਾਂਦਾ ਹੈ।6। ਜਿਹੋ ਜਿਹਾ ਕਿਸੇ ਦਾ ਭਾਵ ਹੁੰਦਾ ਹੈ, ਉਸੇ ਤਰ੍ਹਾਂ ਦਾ ਫਲ ਪਾਉਂਦਾ ਹੈ।7।

੧੧

ਬ੍ਰਿਛ ਦਾ ਸਹਿਜ ਸੁਭਾ ਹੈ ਕਿ ਔਗੁਣ ਕਰਨ ਤੇ ਵੀ ਗੁਣ ਹੀ ਕਰਦਾ ਹੈ।1। (ਬ੍ਰਿਛ ਨੂੰ) ਵਢਣ ਵਾਲਾ (ਬ੍ਰਿਛ ਦੀ) ਛਾਵੇਂ ਬੈਠ ਕੇ ਚੰਗੇ (ਬ੍ਰਿਛ) ਦਾ ਵੀ ਮੰਦਾ ਸੋਚਦਾ ਹੈ।2। (ਬ੍ਰਿਛ) ਵੱਟੇ ਮਾਰਨ ਵਾਲਿਆਂ ਨੂੰ ਫਲ ਦਿੰਦਾ ਹੈ, ਵਢਣ ਵਾਲਿਆਂ ਨੂੰ (ਕਿਸ਼ਤੀ ਦੁਆਰਾ ਨਦੀਓਂ) ਤਾਰ ਦਿੰਦਾ ਹੈ।3। ਬੇਮੁਖ (ਵਿਅਕਤੀ) ਫਲ ਨਹੀਂ ਪਾਉਂਦੇ, (ਪਰ) ਸੇਵਕ ਅਣਗਿਣਤ ਫਲ ਹਾਸਲ ਕਰਦੇ ਹਨ।4। ਗੁਰਮੁਖ ਵਿਰਲਾ ਹੀ ਜਾਣੀਦਾ ਹੈ, (ਉਹ) ਸੇਵਕਾਂ ਦਾ ਸੇਵਕ ਹੋ ਕੇ ਸੇਵਾ ਕਰਦਾ ਹੈ।5। ਜਗਤ (ਦੂਜ ਦੇ) ਚੰਦ੍ਰਮਾ ਨੂੰ ਨਮਸਕਾਰਦਾ ਹੈ, ਸਮੁੰਦਰ ਆਨੰਦ ਦੀਆਂ ਲਹਿਰਾਂ ਵਧਾਉਂਦਾ ਹੈ।6। ਜੋ ਤੇਰਾ (ਬੰਦਾ) ਹੈ, ਜਗਤ ਉਸ ਦਾ ਬੰਦਾ ਹੈ।7।

੧੨

ਜਿਵੇਂ ਗੰਨੇ ਦਾ ਅਸਚਰਜ ਰੂਪ ਹੈ, ਸਿਰ ਹੇਠਾਂ ਵਲ ਕਰਕੇ ਜੰਮਦਾ ਹੈ।1। ਪਹਿਲਾਂ ਖੋਰੀ ਉਤਾਰ ਕੇ, ਫਿਰ ਟੋਟੇ ਕਰਕੇ ਭੰਨੀਦਾ ਹੈ।2। ਕੋਲ੍ਹੂ ਜਾਂ ਵੇਲਣੇ ਵਿਚ ਪਾ ਕੇ ਪੀੜਿਆ ਜਾਂਦਾ ਹੈ, ਰਸ ਨੂੰ ਕੜਾਹੇ ਵਿਚ ਅਤੇ ਪੱਛੀਆਂ ਨੂੰ ਬਾਲਣ ਵਜੋਂ ਵਰਤਿਆ ਜਾਂਦਾ ਹੈ।3। ਦੁਖ ਸੁਖ ਵਿਚ ਸਬਰ ਕਰਕੇ ਉਬਾਲਿਆਂ (*ਅਵਟਣ*) ਨੂੰ ਸਹਾਰਦਾ ਹੈ, ਜਗਤ (ਉਸ ਨੂੰ) ਧੰਨ ਧੰਨ ਕਰਦਾ ਹੈ।4।

ਗੁੜ ਸਕਰ ਖੰਡੁ ਮਿਸਰੀ ਗੁਰਮੁਖਿ ਸੁਖ ਫਲੁ ਸਭ ਰਸ ਬੰਨਾ॥ (5)
ਪਿਰਮ ਪਿਆਲਾ ਪੀਵਣਾ ਮਰਿ ਮਰਿ ਜੀਵਣੁ ਥੀਵਣੁ ਗੰਨਾ॥ (6)
ਗੁਰਮੁਖਿ ਬੋਲ ਅਮੋਲ ਰਤੰਨਾ ॥ (7)

੧੩

ਗੁਰੁ ਦਰੀਆਉ ਅਮਾਉ ਹੈ ਲਖ ਦਰੀਆਉ ਸਮਾਉ ਕਰੰਦਾ॥(1)
ਇਕਸ ਇਕਸ ਦਰੀਆਉ ਵਿਚਿ ਲਖ ਤੀਰਥ ਦਰੀਆਉ ਵਹੰਦਾ॥ (2)
ਇਕਤੁ ਇਕਤੁ ਵਾਹੜੈ ਕੁਦਰਤਿ ਲਖ ਤਰੰਗ ਉਠੰਦਾ॥ (3)
ਸਾਇਰ ਸਣੁ ਰਤਨਾਵਲੀ ਚਾਰਿ ਪਦਾਰਥੁ ਮੀਨ ਮਰੰਦਾ॥ (4)
ਇਕਤੁ ਲਹਿਰ ਨ ਪੁਜਨੀ ਕੁਦਰਤਿ ਅੰਤੁ ਨ ਅੰਤ ਲਹੰਦਾ॥ (5)
ਪਿਰਮ ਪਿਆਲੇ ਇਕ ਬੂੰਦ ਗੁਰਮੁਖਿ ਵਿਰਲਾ ਅਜਰੁ ਜਰੰਦਾ॥ (6)
ਅਲਖ ਲਖਾਇ ਨ ਅਲਖੁ ਲਖੰਦਾ ॥ (7)

੧੪

ਬ੍ਰਹਮੇ ਥਕੇ ਬੇਦ ਪੜਿ ਇੰਦ੍ਰ ਇੰਦਾਸਣ ਰਾਜੁ ਕਰੰਦੇ॥ (1)
ਮਹਾਦੇਵ ਅਵਧੂਤ ਹੋਇ ਦਸ ਅਵਤਾਰੀ ਬਿਸਨੁ ਭਵੰਦੇ॥ (2)
ਸਿਧ ਨਾਥ ਜੋਗੀਸਰਾ ਦੇਵੀ ਦੇਵ ਨ ਭੇਵ ਲਹੰਦੇ॥ (3)
ਤਪੇ ਤਪੀਸੁਰ ਤੀਰਥਾ ਜਤੀ ਸਤੀ ਦੇਹ ਦੁਖ ਸਹੰਦੇ॥ (4)
ਸੇਖ ਨਾਗ ਸਭ ਰਾਗ ਮਿਲਿ ਸਿਮਰਣੁ ਕਰਿ ਨਿਤਿ ਗੁਣ ਗਾਵੰਦੇ॥ (5)
ਵਡਭਾਗੀ ਗੁਰਸਿਖ ਜਗਿ ਸਬਦੁ ਸੁਰਤਿ ਸਤਸੰਗਿ ਮਿਲੰਦੇ॥ (6)
ਗੁਰਮੁਖਿ ਸੁਖ ਫਲੁ ਅਲਖੁ ਲਖੰਦੇ ॥ (7)

੧੫

ਸਿਰ ਤਲ ਵਾਇਆ ਬਿਰਖੁ ਹੈ ਹੋਇ ਸਹੰਸ ਫਲ ਸੁਫਲ ਫਲੰਦਾ॥ (1)
ਨਿਰਮਲੁ ਨੀਰੁ ਵਖਾਣੀਐ ਸਿਰੁ ਨੀਵਾ ਨੀਵਾਣਿ ਚਲੰਦਾ॥ (2)
ਸਿਰੁ ਉਚਾ ਨੀਵੈ ਚਰਣ ਗੁਰਮੁਖਿ ਪੈਰੀ ਸੀਸੁ ਪਵੰਦਾ॥ (3)
ਸਭਦੂ ਨੀਵੀ ਧਰਤਿ ਹੋਇ ਅਨੁ ਧਨੁ ਸਭੁ ਸੈਸਾਰੁ ਸੁਹੰਦਾ॥ (4)
ਧੰਨੁ ਧਰਤੀ ਓਹੁ ਥਾਉ ਧੰਨੁ ਗੁਰਸਿਖ ਸਾਧੂ ਪੈਰੁ ਧਰੰਦਾ॥ (5)
ਚਰਣ ਧੂੜਿ ਪਰਧਾਨ ਕਰਿ ਸੰਤ ਵੇਦ ਜਸੁ ਗਾਵਿ ਸੁਣੰਦਾ॥ (6)
ਵਡਭਾਗੀ ਪਾਖਾਕ ਲਹੰਦਾ ॥(7)

ਗੁੜ, ਸ਼ਕਰ, ਖੰਡ, ਮਿਸਰੀ ਵਾਂਗ ਗੁਰਮੁਖ ਸਾਰਿਆਂ ਰਸਾਂ ਦਾ ਆਸਰਾ ਅਤੇ ਸੁਖ-ਫਲ ਹੈ।5। (ਗੁਰਮੁਖ) ਪ੍ਰੇਮ ਦਾ ਪਿਆਲਾ ਪੀ ਕੇ ਗੰਨੇ ਵਾਂਗ ਮਰ ਮਰ ਕੇ ਜੀਵਨ-ਮੁਕਤ ਹੁੰਦੇ ਹਨ।6। ਗੁਰਮੁਖਾਂ ਦੇ (ਮਿਠੇ) ਬੋਲ ਅਮੋਲਕ ਰਤਨਾਂ ਵਰਗੇ ਹਨ।7।

੧੩

ਗੁਰੂ ਰੂਪ ਦਰਿਆ ਮਿਣਤੀ ਤੋਂ ਬਾਹਰ ਹੈ, (ਕਿਉਂਕਿ ਇਹ) ਲੱਖਾਂ ਦਰਿਆਵਾਂ ਦੀ ਸਮਾਈ ਕਰਦਾ ਹੈ।1। ਇਕ ਇਕ ਦਰਿਆ ਵਿਚ ਲੱਖਾਂ ਤੀਰਥਾਂ ਵਾਲੇ ਦਰਿਆ ਵਗਦੇ ਹਨ।2। ਇਕ ਇਕ ਵਾਹੜੇ ਵਿਚ ਕੁਦਰਤ ਲੱਖਾਂ ਤਰੰਗਾਂ ਉਠਾਉਂਦੀ ਹੈ।3। ਸਮੁੰਦਰ ਸਮੇਤ ਰਤਨਾਂ ਦੀਆਂ ਪੰਗਤੀਆਂ ਅਤੇ ਚਾਰ ਪਦਾਰਥ ਮੱਛੀ ਵਾਂਗ ਤਰਦੇ ਹਨ।4। (ਪਰ ਇਹ ਸਭ) ਗੁਰੂ ਦੀ ਇਕ ਵਿਚਾਰ-ਤਰੰਗ ਤਕ ਨਹੀਂ ਪਹੁੰਚਦੇ, (ਗੁਰੂ ਦੀ) ਕੁਦਰਤ ਦੇ ਅੰਤ ਨੂੰ ਕੋਈ ਪਾ ਨਹੀਂ ਸਕਦਾ।5। ਪ੍ਰੇਮ ਦੇ ਪਿਆਲੇ ਦੀ ਇਕ ਬੂੰਦ ਵੀ ਅਜਰ ਹੈ, (ਇਸ) ਅਜਰ ਨੂੰ ਕੋਈ ਵਿਰਲਾ ਗੁਰਮੁਖ ਜਰਦਾ ਹੈ।6। (ਗੁਰਮੁਖ) ਅਲੱਖ ਨੂੰ ਲੱਖ ਲੈਂਦਾ ਹੈ, ਪਰ ਲਖਾਂਦਾ ਨਹੀਂ ਹੈ।7।

੧੪

ਬ੍ਰਹਮੇ ਵੇਦ ਪੜ੍ਹ ਪੜ੍ਹ ਕੇ ਥਕ ਗਏ ਹਨ, ਇੰਦ੍ਰ ਇੰਦ੍ਰਾਸਣਾਂ ਉਪਰ ਰਾਜ ਕਰ ਕਰ ਕੇ ਥਕ ਗਏ ਹਨ।1। ਮਹਾਦੇਵ (ਸ਼ਿਵ) ਅਵਧੂਤ ਹੋ ਕੇ ਅਤੇ ਦਸ ਅਵਤਾਰ ਧਾਰਣ ਕਰਕੇ ਵਿਸ਼ਣੂ ਫਿਰਦਾ ਹੈ।2। ਸਿੱਧ, ਨਾਥ, ਜੋਗੀਸ਼੍ਵਰ, ਦੇਵੀ, ਦੇਵਤੇ ਵੀ (ਪ੍ਰਭੂ ਦਾ) ਭੇਦ ਨਹੀਂ ਪਾ ਸਕਦੇ।3। ਤਪਸਵੀ, ਤਪੀਸਰ, ਜਤੀ, ਸਤੀ ਤੀਰਥਾਂ ਉਤੇ ਦੇਹ ਦੇ ਦੁਖ ਸਹਿੰਦੇ ਹਨ।4। ਸ਼ੇਸ਼ ਨਾਗ ਸਭ ਰਾਗਾਂ ਸਹਿਤ ਸਿਮਰਨ ਕਰਕੇ (ਪ੍ਰਭੂ ਦੇ) ਗੁਣ ਗਾਉਂਦੇ ਹਨ।5। ਜਗਤ ਉਤੇ ਸਿੱਖ ਗੁਰਸਿੱਖ ਵਡਿਆਂ ਭਾਗਾਂ ਵਾਲੇ ਹਨ (ਜੋ) ਸਬਦ ਵਿਚ ਸੁਰਤਿ ਜੋੜ ਕੇ ਸਤਸੰਗ ਵਿਚ ਮਿਲਦੇ ਹਨ।6। ਗੁਰਮੁਖ ਅਲੱਖ ਨੂੰ ਲੱਖ ਕੇ ਆਤਮਿਕ ਸੁਖ ਦਾ ਫਲ ਪਾਉਂਦੇ ਹਨ।7।

੧੫

ਬ੍ਰਿਛ ਸਿਰ ਹੇਠਾਂ ਵਲ ਕਰਕੇ ਹਜ਼ਾਰਾਂ ਉਤਮ ਫਲਾਂ ਨਾਲ ਫਲਦਾ ਹੈ।1। ਜਲ ਨੂੰ ਨਿਰਮਲ ਕਿਹਾ ਜਾਂਦਾ ਹੈ (ਕਿਉਂਕਿ ਉਹ) ਸਿਰ ਨੀਵਾਂ ਕਰਕੇ ਨੀਵਾਣ ਵਲ ਚਲਦਾ ਹੈ।2। ਸਿਰ ਉੱਚਾ ਹੈ, ਚਰਣ ਨੀਵੇਂ ਹਨ, ਗੁਰਮੁਖ ਪੈਰਾਂ ਉਪਰ ਹੀ ਸੀਸ ਝੁਕਾਉਂਦਾ ਹੈ।3। ਸਭ ਤੋਂ ਨੀਵੀਂ ਧਰਤੀ ਹੁੰਦੀ ਹੈ, ਅੰਨ ਰੂਪ ਧਨ ਨਾਲ ਸਭ ਸਾਰੇ ਸੰਸਾਰ ਨੂੰ ਸ਼ੋਭਾ ਦਿੰਦੀ ਹੈ।4। ਉਹ ਧਰਤੀ ਧੰਨ ਹੈ, ਉਹ ਸਥਾਨ ਧੰਨ ਹੈ, (ਜਿਥੇ) ਗੁਰੂ ਦੇ ਸਿੱਖ ਸਾਧ ਚਰਣ ਧਰਦੇ ਹਨ।5। ਉਨ੍ਹਾਂ ਦੀ ਚਰਣ ਧੂੜ ਦੀ ਮਹਾਨਤਾ ਨੂੰ ਸੰਤ ਅਤੇ ਧਰਮ ਗ੍ਰੰਥ ਗਾ ਕੇ ਸੁਣਾਉਂਦੇ ਹਨ।6। (ਉਹ) ਵਡਭਾਗੀ ਹਨ ਜੋ ਚਰਣ-ਧੂੜ ਲੈਂਦੇ ਹਨ।7।

੧੬

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟੁ ਬਣਾਇਆ॥(1)
ਪੂਰੇ ਪੂਰਾ ਤੋਲੁ ਹੈ ਘਟੈ ਨ ਵਧੈ ਘਟਾਇ ਵਧਾਇਆ॥ (2)
ਪੂਰੇ ਪੂਰੀ ਮਤਿ ਹੈ ਹੋਰਸੁ ਪੁਛਿ ਨ ਮਤਾ ਪਕਾਇਆ॥ (3)
ਪੂਰੇ ਪੂਰਾ ਮੰਤੁ ਹੈ ਪੂਰਾ ਬਚਨੁ ਨ ਟਲੈ ਟਲਾਇਆ॥ (4)
ਸਭੇ ਇਛਾ ਪੂਰੀਆ ਸਾਧਸੰਗਤਿ ਮਿਲਿ ਪੂਰਾ ਪਾਇਆ॥ (5)
ਵੀਹ ਇਕੀਹ ਉਲੰਘਿ ਕੈ ਪਤਿ ਪਉੜੀ ਚੜਿ ਨਿਜ ਘਰਿ ਆਇਆ॥ (6)
ਪੂਰੇ ਪੂਰਾ ਹੋਇ ਸਮਾਇਆ ॥ (7)

੧੭

ਸਿਧ ਸਾਧਿਕ ਮਿਲਿ ਜਾਗਦੇ ਕਰਿ ਸਿਵਰਾਤੀ ਜਾਤੀ ਮੇਲਾ॥ (1)
ਮਹਦੇਉ ਅਉਧੂਤੁ ਹੈ ਕਵਲਾਸਣਿ ਆਸਣਿ ਰਸਕੇਲਾ॥ (2)
ਗੋਰਖੁ ਜਾਗਿ ਜਾਗਦਾ ਗੁਰਿ ਮਾਛਿੰਦ੍ਰ ਧਰੀ ਸੁ ਧਰੇਲਾ॥ (3)
ਸਤਿਗੁਰੁ ਜਾਗਿ ਜਗਾਇਦਾ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ॥ (4)
ਨਿਜ ਘਰਿ ਤਾੜੀ ਲਾਈਅਨੁ ਅਨਹਦ ਸਬਦ ਪਿਰਮ ਰਸ ਖੇਲਾ॥ (5)
ਆਦਿ ਪੁਰਖ ਆਦੇਸੁ ਹੈ ਅਲਖ ਨਿਰੰਜਨ ਨੇਹੁ ਨਵੇਲਾ॥ (6)
ਚੇਲੇ ਤੇ ਗੁਰੁ ਗੁਰੁ ਤੇ ਚੇਲਾ ॥ (7)

੧੮

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਸੈਸਾਰੀ ਭੰਡਾਰੀ ਰਾਜੇ॥ (1)
ਚਾਰਿ ਵਰਨ ਘਰਬਾਰੀਆ ਜਾਤਿ ਪਾਤਿ ਮਾਇਆ ਮੁਹਤਾਜੇ॥ (2)
ਛਿਅ ਦਰਸਨ ਛਿਅ ਸਾਸਤ੍ਰਾ ਪਾਖੰਡ ਕਰਮ ਕਰਨਿ ਦੇਵਾਜੇ॥ (3)
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਜੇ॥ (4)
ਦਹਦਿਸਿ ਬਾਰਹ ਵਾਟ ਹੋਇ ਪਰ ਘਰ ਮੰਗਨਿ ਖਾਜ ਅਖਾਜੇ॥ (5)
ਚਾਰਿ ਵਰਨ ਗੁਰੁ ਸਿਖ ਮਿਲਿ ਸਾਧਸੰਗਤਿ ਵਿਚਿ ਅਨਹਦ ਵਾਜੇ॥ (6)
ਗੁਰਮੁਖਿ ਵਰਨ ਅਵਰਨ ਹੋਇ ਦਰਸਣੁ ਨਾਉ ਪੰਥ ਸੁਖ ਸਾਜੇ॥ (7)
ਸਚੁ ਸਚਾ ਕੂੜਿ ਕੂੜੇ ਪਾਜੇ ॥ (8)

੧੬

(ਗੁਰੂ ਨਾਨਕ ਦੇਵ) ਪੂਰਾ ਸਤਿਗੁਰੂ ਜਾਣੀਂਦਾ ਹੈ, (ਉਸ) ਪੂਰੇ ਨੇ ਪੂਰਾ ਠਾਠ ਬਣਾਇਆ ਹੋਇਆ ਹੈ।1। (ਉਸ) ਪੂਰੇ ਦਾ ਪੂਰਾ ਤੋਲ ਹੈ, ਘਟਾਉਣ ਵਧਾਉਣ ਨਾਲ ਘਟਦਾ ਵਧਦਾ ਨਹੀਂ ਹੈ।2। ਪੂਰੇ (ਗੁਰੂ) ਦੀ ਪੂਰੀ ਮਤ ਹੈ, (ਉਹ) ਕਿਸੇ ਹੋਰ ਨੂੰ ਪੁਛ ਕੇ ਮਤਾ ਨਹੀਂ ਪਕਾਉਂਦਾ।3। ਪੂਰੇ (ਗੁਰੂ) ਦਾ ਪੂਰਾ ਮੰਤਰ ਹੈ, (ਉਸ ਦਾ) ਪੂਰਾ ਬਚਨ ਟਾਲਿਆਂ ਟਲਦਾ ਨਹੀਂ ਹੈ।4। (ਜਿਸ ਨੇ) ਸਾਧ-ਸੰਗਤ ਨਾਲ ਮਿਲ ਕੇ ਪੂਰਾ (ਗੁਰੂ) ਪਾਇਆ ਹੈ, (ਉਸ ਦੀਆਂ) ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।5। ਉਹ ਸੰਸਾਰਿਕ ਸੀਮਾਵਾਂ, ਤੁਰੀਆ ਅਵਸਥਾ ਨੂੰ ਵੀ ਪਾਰ ਕਰਕੇ ਪ੍ਰਤਿਸ਼ਠਾ ਦੀਆਂ ਪੌੜੀਆਂ ਚੜ੍ਹਦਾ ਹੋਇਆ ਆਪਣੇ ਵਾਸਤਵਿਕ ਘਰ ਵਿਚ ਪਹੁੰਚ ਜਾਂਦਾ ਹੈ।6। ਪੂਰਾ (ਗੁਰੂ) ਪੂਰੇ (ਪਰਮਾਤਮਾ) ਵਿਚ ਸਮਾਇਆ ਹੋਇਆ ਹੈ।7।

੧੭

ਸਿੱਧ ਸਾਧਕ ਜਾਤੀਆਂ ਨਾਲ ਮਿਲ ਕੇ ਜਾਗਦੇ ਹੋਏ ਸ਼ਿਵਰਾਤ੍ਰੀ ਦਾ ਮੇਲਾ ਨਿਭਾਉਂਦੇ ਹਨ।1। ਸ਼ਿਵ ਅਵਧੂਤ ਰੂਪ ਵਿਚ ਰਹਿੰਦਾ ਹੈ, ਬ੍ਰਹਮਾ (ਕਵਲਾਸਣ) ਆਸਣ (ਉਤੇ ਟਿਕ ਕੇ) ਰਸ ਮਾਣ ਰਿਹਾ ਹੈ।2। ਗੋਰਖ ਨਾਥ ਜੋਗੀ ਜਾਗਦਾ ਹੈ, (ਉਸ ਦੇ) ਗੁਰੂ ਮਛਿੰਦ੍ਰ ਨੇ ਧਰੇਲ (ਇਸਤਰੀ) ਕਰ ਲਈ ਸੀ।3। ਸਤਿਗੁਰੂ ਜਾਗਦਾ ਹੈ ਅਤੇ ਸਾਧ ਸੰਗਤ ਵਿਚ ਅੰਮ੍ਰਿਤ ਵੇਲੇ (ਹੋਰਨਾਂ ਨੂੰ) ਜਗਾਉਂਦਾ ਹੈ।4। (ਉਹ) ਆਪਣੇ ਆਤਮ ਸਰੂਪ ਵਿਚ ਤਾੜੀ ਲਗਾਉਂਦਾ ਹੈ ਅਤੇ ਅਨਹਦ ਸ਼ਬਦ ਦੁਆਰਾ ਪ੍ਰੇਮ-ਰਸ ਵਿਚ ਕ੍ਰੀੜਾ ਕਰਦਾ ਹੈ।5। ਆਦਿ ਪੁਰਸ਼ ਪ੍ਰਭੂ ਨੂੰ ਪ੍ਰਣਾਮ ਹੈ, (ਉਸ) ਅਲੱਖ ਨਿਰੰਜਨ ਦਾ ਪ੍ਰੇਮ ਸਦਾ ਤਾਜ਼ਾ ਹੈ।6। ਚੇਲੇ ਤੋਂ ਗੁਰੂ ਅਤੇ ਗੁਰੂ ਤੋਂ ਚੇਲਾ ਹੁੰਦਾ ਹੈ।7।

੧੮

ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਤਿੰਨੋਂ ਸੰਸਾਰੀ, ਭੰਡਾਰੀ ਵਜੋਂ ਬਿਰਾਜ ਰਹੇ ਹਨ।1। ਘਰ ਬਾਰੀਆਂ ਦੇ ਚਾਰ ਵਰਣ ਹਨ, (ਉਹ) ਜਾਤਿ, ਪਾਤਿ ਅਤੇ ਮਾਇਆ ਦੇ ਮੁਥਾਜ ਹਨ।2। ਛੇ ਦਰਸ਼ਨ ਅਤੇ ਛੇ ਸ਼ਾਸਤ੍ਰ ਵਾਲੇ ਪਾਖੰਡਾਂ ਦੇ (ਕਈ) ਦਾਵੇ ਭਰਦੇ ਹਨ।3। ਸੰਨਿਆਸੀਆਂ ਨੇ ਦਸ ਨਾਮ ਧਰੇ ਹਨ ਅਤੇ ਜੋਗੀਆਂ ਨੇ ਬਾਰ੍ਹਾਂ ਪੰਥ ਸਥਾਪਿਤ ਕੀਤੇ ਹਨ।4। ਦਸ ਦਿਸ਼ਾਵਾਂ ਵਿਚ ਖਿੰਡ ਪੁੰਡ ਕੇ ਪਰਾਏ ਘਰਾਂ ਵਿਚੋਂ ਖਾਜ ਅਖਾਜ ਮੰਗਦੇ ਹਨ।5। ਚਾਰ ਵਰਣਾਂ ਦੇ ਗੁਰਸਿੱਖ ਮਿਲ ਕੇ ਸਾਧ ਸੰਗਤ ਵਿਚ ਅਨਹਦ ਨਾਦ ਵਜਾਉਂਦੇ ਹਨ।6। ਗੁਰਮੁਖ ਵਰਣ ਅਵਰਣ ਤੋਂ ਰਹਿਤ ਹੋ ਕੇ ਨਾਮ ਜਪਣ ਵਾਲੇ ਸੁਖਦਾਇਕ ਮਾਰਗ ਨੂੰ ਅਪਣਾਉਂਦੇ ਹਨ।7। ਸੱਚ ਦਾ ਸੱਚਾ ਅਤੇ ਕੂੜ ਦਾ ਕੂੜਾ ਦਿਖਾਵਾ ਹੈ।8।

੧੯

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ॥ (1)
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ॥ (2)
ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ॥ (3)
ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ॥ (4)
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ॥ (5)
ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ॥ (6)
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ॥ (7)
ਮਾਣੁ ਨਿਮਾਣੇ ਸਦ ਬਲਿਹਾਰੇ ॥ (8)

੨੦

ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ॥ (1)
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ॥ (2)
ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ॥ (3)
ਮਾਨਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ॥ (4)
ਗੁਰ ਤੀਰਥੁ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ॥ (5)
ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ॥ (6)
ਗੁਰਮੁਖਿ ਮਨੁ ਅਪਤੀਜੁ ਪਤੀਣਾ ॥ (7)

੨੧

ਸਿਧ ਨਾਥ ਅਵਤਾਰ ਸਭ ਗੋਸਟਿ ਕਰਿ ਕਰਿ ਕੰਨ ਫੜਾਇਆ॥ (1)
ਬਾਬਰ ਕੇ ਬਾਬੇ ਮਿਲੇ ਨਿਵਿ ਨਿਵਿ ਸਭ ਨਬਾਬੁ ਨਿਵਾਇਆ॥ (2)
ਪਤਿਸਾਹਾ ਮਿਲਿ ਵਿਛੁੜੇ ਜੋਗ ਭੋਗ ਛਡਿ ਚਲਿਤੁ ਰਚਾਇਆ॥ (3)
ਦੀਨ ਦੁਨੀਆ ਦਾ ਪਾਤਿਸਾਹੁ ਬੇਮੁਹਤਾਜੁ ਰਾਜੁ ਘਰਿ ਆਇਆ॥ (4)
ਕਾਦਰ ਹੋਇ ਕੁਦਰਤਿ ਕਰੇ ਏਹ ਭੀ ਕੁਦਰਤਿ ਸਾਂਗੁ ਬਣਾਇਆ॥ (5)
ਇਕਨਾ ਜੋੜਿ ਵਿਛੋੜਿਦਾ ਚਿਰੀ ਵਿਛੁੰਨੇ ਆਣਿ ਮਿਲਾਇਆ॥ (6)
ਸਾਧਸੰਗਤਿ ਵਿਚਿ ਅਲਖੁ ਲਖਾਇਆ ॥ (7)

੧੯

ਸਤਿਗੁਰੂ ਗੁਣਾਂ ਦਾ ਖ਼ਜ਼ਾਨਾ ਹੈ (ਜੋ) ਉਪਕਾਰ ਕਰਕੇ ਔਗੁਣ ਵਾਲਿਆਂ ਨੂੰ ਬਖ਼ਸ਼ ਦਿੰਦਾ ਹੈ।1। ਸਤਿਗੁਰੂ ਪੂਰਾ ਵੈਦ ਹੈ, (ਉਹ) ਪੰਜੇ ਅਸਾਧ ਰੋਗਾਂ ਨੂੰ ਸਾਧ ਦਿੰਦਾ ਹੈ।2। ਗੁਰੂਦੇਵ ਸੁਖਾਂ ਦਾ ਸਾਗਰ ਹੈ, (ਉਹ) ਸੁਖ ਦੇ ਕੇ ਦੁਖਿਆਰਿਆਂ ਨੂੰ (ਆਪਣੇ ਨਾਲ) ਮੇਲ ਲੈਂਦਾ ਹੈ।3। ਪੂਰਾ ਸਤਿਗੁਰੂ ਨਿਰਵੈਰ ਹੈ, (ਉਸ ਨੇ) ਨਿੰਦਕਾਂ, ਦੋਖੀਆਂ ਅਤੇ ਬੇਮੁਖਾਂ ਨੂੰ ਤਾਰਿਆ ਹੈ।4। ਪੂਰਾ ਗੁਰੂ ਸਦਾ ਨਿਰਭੈ ਹੈ, (ਉਸ ਨੇ) ਜਨਮ ਮਰਨ ਅਤੇ ਜਮਾਂ ਦੇ ਡਰ ਨੂੰ ਦੂਰ ਕਰ ਦਿੱਤਾ ਹੈ।5। ਸਤਿਗੁਰੂ ਸੁਜਾਨ ਪੁਰਖ ਹੈ, (ਉਸ ਨੇ) ਵੱਡੇ ਅਜਾਣ ਅਤੇ ਮੂਰਖ ਵੀ ਤਾਰ ਦਿੱਤੇ ਹਨ।6। ਸਤਿਗੁਰੂ ਪੂਰਾ (ਆਗੂ) ਜਾਣੀਂਦਾ ਹੈ (ਜੋ) ਬਾਹੋਂ ਪਕੜ ਕੇ (ਆਤਮਿਕ ਤੌਰ ਤੇ) ਅੰਨ੍ਹਿਆਂ ਨੂੰ ਵੀ ਤਾਰ ਦਿੰਦਾ ਹੈ।7। (ਉਹ) ਨਿਮਾਣਿਆਂ ਨੂੰ ਮਾਣ ਦਿੰਦਾ ਹੈ, (ਉਸ ਤੋਂ) ਸਦਾ ਬਲਿਹਾਰ ਜਾਈਦਾ ਹੈ।8।

੨੦

ਪਾਰਸ ਰੂਪ ਸਤਿਗੁਰੂ (ਨਾਨਕ ਦੇਵ) ਨੂੰ ਪਰਸਣ ਨਾਲ ਮਨੂਰ ਵਰਗੇ ਮਲੀਣ ਨੂੰ ਵੀ ਸੋਨੇ ਵਰਗਾ ਕਰ ਦਿੰਦਾ ਹੈ।1। ਸਤਿਗੁਰੂ ਬਾਵਨ ਚੰਦਨ ਹੈ, ਲੱਖਾਂ (ਬਿਛਾਂ ਨੂੰ) ਸ੍ਰੇਸ਼ਠ ਵਾਸਨਾ ਪ੍ਰਦਾਨ ਕਰਦਾ ਹੈ।2। ਪੂਰਾ ਸਤਿਗੁਰੂ ਪਾਰਜਾਤ/ਕਲਪ ਬਿਛ ਹੈ, ਸਿੰਮਲ ਬਿਛ ਨੂੰ ਵੀ (ਆਪਣੀ) ਸੰਗਤ ਨਾਲ ਸ੍ਰੇਸ਼ਠ ਬਣਾ ਦਿੰਦਾ ਹੈ।3। ਸਤਿਗੁਰੂ ਮਾਨਸਰੋਵਰ ਹੈ (ਜੋ) ਕਾਵਾਂ ਨੂੰ ਹੰਸ ਬਣਾਉਂਦਾ ਹੈ ਅਤੇ (ਉਹ) ਜਲ ਵਿਚੋਂ ਦੁੱਧ ਨੂੰ ਪੀਂਦੇ ਹਨ।4। ਗੁਰੂ ਦਰਿਆ ਦੇ ਕੰਢੇ ਉਤੇ ਸਥਿਤ ਤੀਰਥ ਹੈ (ਜੋ) ਪਸ਼ੂਆਂ ਪ੍ਰੇਤਾਂ ਨੂੰ ਪ੍ਰਬੀਨ ਕਰ ਦਿੰਦਾ ਹੈ।5। ਸਤਿਗੁਰੂ ਬੰਦ-ਖ਼ਲਾਸੀ ਕਰਨ ਵਾਲਾ ਹੈ, ਉਦਾਸਾਂ ਨੂੰ ਵੀ ਜੀਵਨ-ਮੁਕਤ ਕਰ ਦਿੰਦਾ ਹੈ।6। ਗੁਰਮੁਖਾਂ (ਦੇ ਸੰਪਰਕ ਵਿਚ ਜਾਣ ਨਾਲ) ਅਪਤੀਜ ਮਨ ਵੀ ਪਤੀਜ ਜਾਂਦਾ ਹੈ।7।

੨੧

(ਗੁਰੂ ਨਾਨਕ ਦੇਵ ਨੇ) ਸਭ ਸਿੱਧਾਂ, ਨਾਥਾਂ, ਅਵਤਾਰਾਂ ਨਾਲ ਗੋਸਟਿ ਕਰਕੇ (ਉਨ੍ਹਾਂ ਨੂੰ) ਕੰਨ ਫੜਵਾਏ ਹਨ (ਅਰਥਾਤ ਈਨ ਮੰਨਵਾਈ ਹੈ)।1। ਬਾਬਰ ਬਾਦਸ਼ਾਹ ਦੇ ਸਭ ਨਵਾਬ ਬਾਬੇ (ਨਾਨਕ) ਨੂੰ ਨਿਵ ਨਿਵ ਕੇ ਮਿਲਦੇ ਹਨ।2। ਬਾਦਸ਼ਾਹ ਨੂੰ ਮਿਲ ਕੇ ਵਿਛੜ ਗਏ ਹਨ, ਜੋਗ ਭੋਗ ਨੂੰ ਛਡ ਕੇ (ਉਦਾਸੀਆਂ ਦੁਆਰਾ ਪ੍ਰਚਾਰ ਕਰਨ ਦਾ) ਚਰਿਤ੍ਰ ਧਾਰਣ ਕੀਤਾ ਹੈ।3। ਦੀਨ ਅਤੇ ਦੁਨੀਆ ਦਾ ਪਾਤਿਸ਼ਾਹ ਬੇਮੁਥਾਜ ਹੋ ਕੇ ਆਤਮ-ਗਿਆਨ ਦੇ ਘਰ ਵਿਚ ਆਇਆ ਹੈ।4। (ਉਹ) ਕਾਦਰ ਹੋ ਕੇ ਸ਼ਕਤੀ ਸੰਚਾਰ ਕਰਦਾ ਹੈ ਅਤੇ ਕੁਦਰਤ ਦਾ ਇਹ ਸਵਾਂਗ ਵੀ ਬਣਾਇਆ ਹੈ।5। ਕਈਆਂ ਨੂੰ ਜੋੜ ਕੇ ਵਿਛੋੜ ਦਿੰਦਾ ਹੈ ਅਤੇ ਚਿਰਾ ਤੋਂ ਵਿਛੜਿਆਂ ਨੂੰ ਆਣ ਕੇ ਮਿਲਾ ਦਿੰਦਾ ਹੈ।6। (ਉਸ ਨੇ) ਸਾਧ-ਸੰਗਤ ਵਿਚ ਅਲੱਖ (ਪ੍ਰਭੂ) ਨੂੰ ਲਖਾ ਦਿੱਤਾ ਹੈ।7।

੨੨

ਸਤਿਗੁਰੁ ਪੂਰਾ ਸਾਹੁ ਹੈ ਤ੍ਰਿਭਵਣ ਜਗੁ ਤਿਸ ਦਾ ਵਣਜਾਰਾ॥ (1)
ਰਤਨ ਪਦਾਰਥ ਬੇਸੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ॥ (2)
ਪਾਰਜਾਤ ਲਖ ਬਾਗ ਵਿਚਿ ਕਾਮਧੇਨੁ ਦੇ ਵਗ ਹਜਾਰਾ॥ (3)
ਲਖਮੀਆਂ ਲਖ ਗੋਲੀਆ ਪਾਰਸ ਦੇ ਪਰਬਤ ਅਪਾਰਾ॥ (4)
ਲਖ ਅੰਮ੍ਰਿਤ ਲਖ ਇੰਦ੍ਰ ਲੈ ਹੁਇ ਸਕੈ ਛਿੜਕਨਿ ਦਰਬਾਰਾ॥ (5)
ਸੂਰਜ ਚੰਦ ਚਰਾਗ ਲਖ ਰਿਧਿ ਸਿਧਿ ਨਿਧਿ ਬੋਹਲ ਅੰਬਾਰਾ॥ (6)
ਸਭੇ ਵੰਡਿ ਦਿਤੀਓਨੁ ਭਾਉ ਭਗਤਿ ਕਰਿ ਸਚੁ ਪਿਆਰਾ॥ (7)
ਭਗਤਿ ਵਛਲੁ ਸਤਿਗੁਰੁ ਨਿਰੰਕਾਰਾ ॥ (8)

੨੩

ਖੀਰ ਸਮੁੰਦੁ ਵਿਰੋਲਿ ਕੈ ਕਢਿ ਰਤਨ ਚਉਦਹ ਵੰਡਿ ਲੀਤੇ॥ (1)
ਮਣਿ ਲਖਮੀ ਪਾਰਜਾਤ ਸੰਖੁ ਸਾਰੰਗ ਧਣਖੁ ਬਿਸਨਿ ਵਸਿ ਕੀਤੇ॥ (2)
ਕਾਮਧੇਨੁ ਤੇ ਅਪਛਰਾ ਐਰਾਪਤਿ ਇੰਦ੍ਰਾਸਣਿ ਸੀਤੇ॥ (3)
ਕਾਲਕੂਟ ਤੇ ਅਰਧ ਚੰਦ ਮਹਾਦੇਵ ਮਸਤਕਿ ਧਰਿ ਪੀਤੇ॥ (4)
ਘੋੜਾ ਮਿਲਿਆ ਸੂਰਜੇ ਮਦੁ ਅੰਮ੍ਰਿਤੁ ਦੇਵ ਦਾਨਵ ਰੀਤੇ॥ (5)
ਕਰੇ ਧਨੰਤਰੁ ਵੈਦਗੀ ਡਸਿਆ ਤਖਤਿ ਮਤਿ ਬਿਪਰੀਤੇ॥ (6)
ਗੁਰ ਉਪਦੇਸੁ ਅਮੋਲਕਾ ਰਤਨ ਪਦਾਰਥ ਨਿਧਿ ਅਗਣੀਤੇ॥ (7)
ਸਤਿਗੁਰ ਸਿਖਾ ਸਚੁ ਪਰੀਤੇ ॥ (8)

੨੪

ਧਰਮਸਾਲ ਕਰਿ ਬਹੀਦਾ ਇਕਤ ਥਾਉ ਨ ਟਿਕੈ ਟਿਕਾਇਆ॥ (1)
ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ॥ (2)
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ॥ (3)
ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ॥ (4)
ਬਾਣੀ ਕਰਿ ਸੁਣਿ ਗਾਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ॥ (5)
ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ॥ (6)

੨੨

ਸਤਿਗੁਰੂ (ਨਾਨਕ ਦੇਵ) ਪੂਰਾ ਸ਼ਾਹ ਹੈ, ਤਿੰਨ ਭੁਵਨਾਂ ਵਾਲਾ ਜਗਤ ਉਸ ਦਾ ਵਣਜਾਰਾ ਹੈ।1। ਪ੍ਰੇਮ ਭਗਤੀ ਰੂਪ ਰਤਨ ਵਰਗੇ ਪਦਾਰਥਾਂ ਦੇ ਲੱਖਾਂ ਭੰਡਾਰ ਭਰੇ ਹੋਏ ਹਨ।2। ਹਰਿ-ਨਾਮ ਦੇ ਬਾਗ਼ ਵਿਚ ਲੱਖਾਂ ਕਲਪ ਬ੍ਰਿਛ ਹਨ ਅਤੇ ਕਾਮਧੇਨੁ ਗਊਆਂ ਦੇ ਹਜ਼ਾਰਾਂ ਵਗ ਫਿਰਦੇ ਹਨ।3। ਲੱਖਾਂ ਲੱਛਮੀਆਂ ਗੋਲੀਆਂ ਵਜੋਂ ਹਨ ਅਤੇ ਪਾਰਸ ਦੇ ਬੇਸ਼ੁਮਾਰ ਪਰਬਤੰ ਹਨ।4। ਲੱਖਾਂ ਅੰਮ੍ਰਿਤਾਂ ਨੂੰ ਲੱਖਾਂ ਇੰਦ੍ਰ ਲੈ ਕੇ ਮਾਸ਼ਕੀਆਂ ਵਾਂਗ ਗੁਰੂ-ਦਰਬਾਰ ਵਿਚ ਛਿੜਕਦੇ ਹਨ।5। ਸੂਰਜ ਅਤੇ ਚੰਦ੍ਰਮਾ ਜਿਹੇ ਲੱਖਾਂ ਹੀ ਦੀਵੇ ਹਨ ਅਤੇ ਰਿਧੀਆਂ ਸਿਧੀਆਂ ਦੇ ਖਲਵਾੜੇ ਭਰੇ ਪਏ ਹਨ।6। (ਉਨ੍ਹਾਂ) ਸਭ ਨੂੰ ਵੰਡ ਵੰਡ ਕੇ ਦਿੰਦਾ ਹੈ, (ਜਿਨ੍ਹਾਂ ਨੇ) ਪ੍ਰੇਮ ਭਗਤੀ ਨੂੰ ਪਿਆਰਾ ਕੀਤਾ ਹੈ।7। ਨਿਰੰਕਾਰ ਸਰੂਪ ਸਤਿਗੁਰੂ ਭਗਤਾਂ ਦਾ ਪਿਆਰਾ ਹੈ।8।

੨੩

ਛੀਰ ਸਮੁੰਦਰ ਨੂੰ ਰਿੜਕ ਕੇ (ਦੇਵਤਿਆਂ ਅਤੇ ਦੈਂਤਾਂ ਨੇ) ਚੌਦਾਂ ਰਤਨ ਕਢ ਕੇ ਆਪਸ ਵਿਚ ਵੰਡ ਲਏ।1। ਕੌਸਤੁਭ ਮਣੀ, ਲੱਛਮੀ, ਪਾਰਜਾਤ/ਕਲਪ ਬ੍ਰਿਛ, ਸ਼ੰਖ, ਸਾਰੰਗ ਧਨੁਸ਼ ਵਿਸ਼ਣੂ ਨੇ ਆਪਣੇ ਵਸ ਵਿਚ ਕਰ ਲਏ।2। ਕਾਮਧੇਨੁ, ਰੰਭਾ ਅਪਛਰਾ ਅਤੇ ਐਰਾਵਤ ਹਾਥੀ ਇੰਦ੍ਰ ਦੇ ਆਸਣ ਨਾਲ ਜੁੜ ਗਏ।3। ਅਰਧ ਚੰਦ੍ਰਮਾ ਨੂੰ ਸ਼ਿਵ ਨੇ ਮਸਤਕ ਉਪਰ ਧਰਿਆ ਅਤੇ ਕਾਲਕੂਟ ਵਿਸ਼ ਨੂੰ ਪੀ ਲਿਆ।4। ਉਚਸ਼੍ਰਵਾ ਘੋੜਾ ਸੂਰਜ ਨੂੰ ਮਿਲਿਆ, ਸ਼ਰਾਬ ਅਤੇ ਅੰਮ੍ਰਿਤ ਤੋਂ ਦੇਵਤੇ ਅਤੇ ਦੈਂਤ ਖ਼ਾਲੀ (*ਰੀਤੇ*) ਰਹੇ।5। ਧਨੰਤਰ ਵੈਦਗੀ ਕਰਦਾ ਸੀ, ਤਛਕ ਸੱਪ ਦੇ ਡਸਣ ਵੇਲੇ ਉਸ ਦੀ ਮਤ ਉਲਟ ਗਈ।6। ਗੁਰੂ ਦੇ ਉਪਦੇਸ਼ ਰੂਪ ਸਮੁੰਦਰ ਵਿਚ ਅਣਗਿਣਤ ਅਤੇ ਅਮੋਲਕ ਰਤਨ ਪਦਾਰਥ ਹਨ।7। ਸਤਿਗੁਰੂ ਦੇ ਨਾਲ ਸਿੱਖਾਂ ਦੀ ਸੱਚੀ ਪ੍ਰੀਤ ਹੈ।8।

੨੪

(ਪਹਿਲੇ) ਗੁਰੂ ਧਰਮਸਾਲ ਬਣਾ ਕੇ ਬਹਿੰਦੇ ਸਨ, (ਪਰ ਛੇਵਾਂ ਗੁਰੂ) ਇਕ ਥਾਂ ਤੇ ਟਿਕਦਾ ਨਹੀਂ ਹੈ।1। (ਪਹਿਲੇ ਗੁਰੂਆਂ ਪਾਸ) ਪਾਤਿਸ਼ਾਹ ਗੁਰੂ-ਦਰਬਾਰ ਵਿਚ ਆਉਂਦੇ ਸਨ, (ਇਹ) ਬਾਦਸ਼ਾਹ ਦਾ ਚੜ੍ਹਾਇਆ (ਗਵਾਲੀਅਰ) ਕਿਲੇ ਉਤੇ ਜਾ ਚੜ੍ਹਿਆ ਹੈ।2। ਗੁਰੂ ਅਨੁਯਾਈ (*ਉਮਤਿ*) ਦਰਸ਼ਨ ਨਹੀਂ ਕਰ ਪਾਂਦੇ (ਕਿਉਂਕਿ ਛੇਵਾਂ ਗੁਰੂ ਇਧਰ ਉਧਰ) ਚੜ੍ਹਿਆ ਫਿਰਦਾ ਹੈ, (ਕਿਸੇ ਦਾ) ਡਰਾਇਆ ਡਰਦਾ ਨਹੀਂ ਹੈ।3। (ਪਹਿਲੇ ਗੁਰੂ) ਮੰਜੀ ਉਪਰ ਬੈਠ ਕੇ ਉਪਦੇਸ਼ ਕਰਦੇ ਸਨ, (ਇਹ) ਕੁੱਤੇ ਰਖ ਕੇ ਸ਼ਿਕਾਰ ਖੇਡਦਾ ਹੈ।4। (ਪਹਿਲੇ ਗੁਰੂ) ਬਾਣੀ ਰਚ ਕੇ ਸੁਣਾਉਂਦੇ ਅਤੇ ਗਾਉਂਦੇ ਸਨ, (ਇਹ) ਨ ਕਥਦਾ ਹੈ, ਨ ਸੁਣਦਾ ਹੈ ਅਤੇ ਨ ਹੀ ਗਾ ਕੇ ਸੁਣਾਉਂਦਾ ਹੈ।5। ਸੇਵਕਾਂ ਨੂੰ ਆਪਣੇ ਕੋਲ ਨਹੀਂ ਰਖਦਾ ਅਤੇ ਦੁਸ਼ਟ ਦੋਖੀ ਆਗੂ (ਪੈਂਦੇ ਖਾਨ) ਨੂੰ ਮੂੰਹ ਲਾਇਆ ਹੋਇਆ ਹੈ।6।

ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ॥ (7)
ਅਜਰੁ ਜਰੈ ਨ ਆਪੁ ਜਣਾਇਆ ॥ (8)

੨੫

ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ॥ (1)
ਸਪ ਪਲੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ॥ (2)
ਕਵਲੈ ਕੰਡੇ ਜਾਣੀਅਨਿ ਸਿਆਣਾ ਇਕੁ ਕੋਈ ਵਿਚਿ ਫਾਗੈ॥ (3)
ਜਿਉ ਪਾਰਸੁ ਵਿਚਿ ਪਥਰਾ ਮਣਿ ਮਸਤਕਿ ਜਿਉ ਕਾਲੈ ਨਾਗੈ॥ (4)
ਰਤਨੁ ਸੋਹੈ ਗਲਿ ਪੋਤ ਵਿਚਿ ਮੈਗਲੁ ਬਧਾ ਕਚੈ ਧਾਗੈ॥ (5)
ਭਾਵ ਭਗਤਿ ਭੁਖ ਜਾਇ ਘਰਿ ਬਿਦਰੁ ਖਵਾਲੈ ਪਿੰਨੀ ਸਾਗੈ॥ (6)
ਚਰਣ ਕਵਲ ਗੁਰੁ ਸਿਖ ਭਉਰ ਸਾਧਸੰਗਤਿ ਸਹਲੰਗੁ ਸਭਾਗੈ॥ (7)
ਪਿਰਮ ਪਿਆਲੇ ਦੁਤਰੁ ਝਾਗੈ ॥ (8)

੨੬

ਭਵਜਲ ਅੰਦਰਿ ਮਾਨਸਰੁ ਸਤ ਸਮੁੰਦੀ ਗਹਿਰ ਗੰਭੀਰਾ॥ (1)
ਨ ਪਤਣੁ ਨ ਪਾਤਣੀ ਪਾਰਾਵਾਰੁ ਨ ਅੰਤੁ ਨ ਚੀਰਾ॥ (2)
ਨਾ ਬੇੜੀ ਨਾ ਤੁਲਹੜਾ ਵੰਝੀ ਹਾਥਿ ਨ ਧੀਰਕ ਧੀਰਾ॥ (3)
ਹੋਰੁ ਨ ਕੋਈ ਅਪੜੈ ਹੰਸ ਚੁਗਦੇ ਮੋਤੀ ਹੀਰਾ॥ (4)
ਸਤਿਗੁਰੁ ਸਾਂਗਿ ਵਰਤਦਾ ਪਿੰਡੁ ਵਸਾਇਆ ਫੇਰਿ ਅਹੀਰਾ॥ (5)
ਚੰਦੁ ਅਮਾਵਸ ਰਾਤਿ ਜਿਉ ਅਲਖੁ ਨ ਲਖੀਐ ਮਛਲੀ ਨੀਰਾ॥ (6)
ਮੁਏ ਮੁਰੀਦ ਗੋਰਿ ਗੁਰ ਪੀਰਾ ॥ (7)

੨੭

ਮਛੀ ਦੇ ਪਰਵਾਰ ਵਾਂਗਿ ਜੀਵਣਿ ਮਰਣਿ ਨ ਵਿਸਰੈ ਪਾਣੀ॥ (1)
ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰਸੁ ਜਾਣੀ॥ (2)
ਜਿਉ ਜਲ ਕਵਲੁ ਪਿਆਰੁ ਹੈ ਭਵਰ ਕਵਲ ਕੁਲ ਪ੍ਰੀਤਿ ਵਖਾਣੀ॥ (3)
ਬੂੰਦ ਬਬੀਹੇ ਮਿਰਗ ਨਾਦ ਕੋਇਲ ਜਿਉ ਫਲ ਅੰਬਿ ਲੁਭਾਣੀ॥ (4)
ਮਾਨ ਸਰੋਵਰੁ ਹੰਸੁਲਾ ਓਹੁ ਅਮੋਲਕ ਰਤਨਾ ਖਾਣੀ॥ (5)

(ਪਰ) ਸੱਚ ਲੁਕਾਇਆਂ ਲੁਕਦਾ ਨਹੀਂ ਹੈ, (ਉਸ ਦੇ) ਚਰਣ ਕਮਲਾਂ ਉਤੇ ਸਿੱਖ ਲੋਭਾਇਮਾਨ ਹਨ।7। (ਇਹ) ਅਜਰ ਨੂੰ ਜਰਦਾ ਹੈ (ਪਰ) ਆਪਣੇ ਆਪ ਨੂੰ ਜਣਾਉਂਦਾ ਨਹੀਂ ਹੈ।8।

੨੫

ਜਿਵੇਂ ਖੇਤੀ ਦੇ ਇਰਦ ਗਿਰਦ ਕੰਡਿਆਲੀ ਵਾੜ ਹੁੰਦੀ ਹੈ ਅਤੇ ਬਾਗ਼ ਦੇ ਆਸ ਪਾਸ ਕਿਕਰ ਹੁੰਦੇ ਹਨ।1। ਚੰਦਨ ਦੇ ਬ੍ਰਿਛ ਨਾਲ ਸੱਪ ਲਿਪਟੇ ਹੁੰਦੇ ਹਨ, (ਘਰ ਦੇ) ਬੂਹੇ ਨੂੰ ਜੰਦ੍ਰਾ (ਲਗਦਾ ਹੈ ਅਤੇ) ਕੁੱਤੇ ਜਾਗ ਕੇ (ਰਖਵਾਲੀ ਕਰਦੇ ਹਨ)।2। ਕਮਲ ਕੰਡੇ ਜਾਣੀਦੇ ਹਨ ਅਤੇ ਕੋਈ ਇਕ ਸਿਆਣਾ ਹੋਲੀ ਵਿਚ (ਖ਼ਰੂਦੀਆਂ ਵਿਚਾਲੇ ਫਸ ਜਾਂਦਾ ਹੈ)।3। ਜਿਵੇਂ ਪਾਰਸ ਪੱਥਰਾਂ ਵਿਚ ਹੁੰਦਾ ਹੈ ਅਤੇ ਮਣੀ ਕਾਲੇ ਨਾਗ ਦੇ ਮਸਤਕ ਵਿਚ ਹੁੰਦੀ ਹੈ।4। (ਜਿਵੇਂ) ਗਲ ਦੀ ਮਾਲਾ ਦੇ ਮਣਕਿਆਂ ਵਿਚ ਪਰੋਇਆ ਹੋਇਆ ਰਤਨ ਸ਼ੋਭਦਾ ਹੈ ਅਤੇ ਹਾਥੀ ਕੱਚੇ ਧਾਗੇ (ਦੇ ਬਣੇ ਰੱਸੇ ਨਾਲ) ਬੰਨ੍ਹਿਆ ਹੁੰਦਾ ਹੈ।5। (ਜਿਵੇਂ ਕ੍ਰਿਸ਼ਣ) ਪ੍ਰੇਮ-ਭਗਤੀ ਦਾ ਭੁਖਾ ਬਿਦਰ ਦੇ ਘਰ (ਜਾਂਦਾ ਹੈ ਅਤੇ ਉਥੇ) ਸਾਗ ਦੀ ਪਿੰਨੀ ਖਾਂਦਾ ਹੈ।6। ਸਿੱਖ ਗੁਰੂ ਦੇ ਚਰਣ ਕਮਲਾਂ ਦਾ ਭੌਰਾ ਬਣ ਕੇ ਸਾਧ-ਸੰਗਤ ਨਾਲ ਜੁੜਿਆ ਰਹਿੰਦਾ ਹੈ।7। ਔਖ ਸਹਾਰਨ ਤੋਂ ਬਾਦ ਪ੍ਰੇਮ ਦਾ ਪਿਆਲਾ ਮਿਲਦਾ ਹੈ।8।

੨੬

ਸੰਸਾਰ ਵਿਚ ਸੱਤ ਸਮੁੰਦਰਾਂ ਤੋਂ ਵੀ ਮਾਨਸਰੋਵਰ ਅਧਿਕ ਗਹਿਰ ਅਤੇ ਗੰਭੀਰ ਹੈ।1। (ਉਸ ਦਾ) ਨ ਕੋਈ ਪਤਣ ਹੈ, ਨ ਮਲਾਹ ਹੈ, ਨ ਆਰ-ਪਾਰ ਹੈ, ਨ ਅੰਤ ਅਤੇ ਨ ਸੀਮਾ ਹੈ।2। (ਉਸ ਲਈ) ਨ ਬੇੜੀ ਹੈ, ਨ ਤੁਲਹੜਾ ਹੈ, ਨ ਹਾਥ ਪਾਣ ਲਈ ਬਾਂਸ ਹੈ, ਨ ਧੀਰਜ ਹੈ ਅਤੇ ਨ ਹੀ ਧੀਰਜ ਦੇਣ ਵਾਲਾ ਹੈ।3। (ਉਥੇ) ਹੋਰ ਕੋਈ ਪਹੁੰਚ ਨਹੀਂ ਸਕਦਾ, (ਕੇਵਲ) ਹੰਸ ਹੀ ਹੀਰੇ ਮੋਤੀ ਚੁਗਦੇ ਹਨ।4। ਸਤਿਗੁਰੂ ਸਵਾਂਗ ਵਰਤਾ ਰਿਹਾ ਹੈ ਅਤੇ ਅਹੀਰਾਂ ਦਾ (ਉਜੜਿਆ ਹੋਇਆ) ਪਿੰਡ ਫਿਰ ਵਸਾਇਆ ਹੈ।5। ਜਿਵੇਂ ਮਸਿਆ ਵਾਲੀ ਰਾਤ ਵਿਚ ਚੰਦ੍ਰਮਾ ਅਤੇ ਪਾਣੀ ਵਿਚ ਮੱਛ ਲੁਕਿਆ ਹੁੰਦਾ ਹੈ, (ਤਿਵੇਂ) ਅਲਖ (ਗੁਰੂ) ਲਖੇ ਨਹੀਂ ਜਾਂਦੇ।6। (ਜੀਵਤ ਭਾਵ ਤੋਂ) ਮਰੇ ਹੋਏ ਮੁਰੀਦ ਹੀ ਪੂਰੇ ਗੁਰੂ ਰੂਪ ਕਬਰ ਵਿਚ ਸਮਾਉਂਦੇ ਹਨ।7।

੨੭

ਮੱਛੀ ਦੇ ਪਰਿਵਾਰ ਵਾਂਗ ਜੀਉਂਦਿਆਂ ਮਰਦਿਆਂ ਪਾਣੀ ਨਹੀਂ ਵਿਸਰਦਾ।1। ਜਿਵੇਂ ਪਤੰਗੇ ਦਾ ਪਰਿਵਾਰ ਦੀਪਕ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਪਛਾਣਦਾ।2। ਜਿਵੇਂ ਕਮਲ ਦਾ ਜਲ ਨਾਲ ਪਿਆਰ ਹੈ, ਭੌਰੇ ਦੀ ਕੁਲ ਕਮਲ ਨਾਲ ਪ੍ਰੀਤ ਬਖਾਨ ਕਰਦੀ ਹੈ।3। ਜਿਵੇਂ ਚਾਤ੍ਰਿਕ ਦੀ ਸ੍ਵਾਂਤਿ ਬੂੰਦ ਲਈ, ਮਿਰਗ ਲਈ (ਘੰਡੇਹੇੜੇ ਦਾ) ਨਾਦ ਅਤੇ ਕੋਇਲ ਅੰਬ ਦੇ ਫਲ ਉਤੇ ਲੋਭਾਇਮਾਨ ਹੈ।4। (ਜਿਵੇਂ) ਹੰਸ ਮਾਨਸਰੋਵਰ ਵਿਚ ਰਹਿ ਕੇ ਉਸ ਨੂੰ ਅਮੋਲਕ ਰਤਨਾਂ ਦੀ ਖਾਣ ਸਮਝਦਾ ਹੈ।5।

ਚਕਵੀ ਸੂਰਜ ਹੇਤੁ ਹੈ ਚੰਦ ਚਕੋਰੈ ਚੋਜ ਵਿਡਾਣੀ॥ (6)
ਗੁਰਸਿਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ॥ (7)
ਮੁਰਗਾਈ ਨੀਸਾਣੁ ਨੈਸਾਣੀ ॥ (8)

੨੮

ਕਛੂ ਅੰਡਾ ਸੇਵਦਾ ਜਲ ਬਾਹਰਿ ਧਰਿ ਧਿਆਨੁ ਧਰੰਦਾ॥ (1)
ਕੂੰਜ ਕਰੇਦੀ ਸਿਮਰਣੋ ਪੂਰਣ ਬਚਾ ਹੋਇ ਉਡੰਦਾ॥ (2)
ਕੁਕੜੀ ਬਚਾ ਪਾਲਦੀ ਮੁਰਗਾਈ ਨੋ ਜਾਇ ਮਿਲੰਦਾ॥ (3)
ਕੋਇਲ ਪਾਲੈ ਕਾਵਣੀ ਲੋਹੂ ਲੋਹੂ ਰਲੈ ਰਲੰਦਾ॥ (4)
ਚਕਵੀ ਅਤੇ ਚਕੋਰ ਕੁਲ ਸਿਵ ਸਕਤੀ ਮਿਲਿ ਮੇਲੁ ਕਰੰਦਾ॥ (5)
ਚੰਦ ਸੂਰਜੁ ਸੇ ਜਾਣੀਅਨਿ ਛਿਅ ਰੁਤਿ ਬਾਰਹ ਮਾਹ ਦਿਸੰਦਾ॥ (6)
ਗੁਰਮੁਖਿ ਮੇਲਾ ਸਚ ਦਾ ਕਵੀਆ ਕਵਲ ਭਵਰੁ ਵਿਗਸੰਦਾ॥ (7)
ਗੁਰਮੁਖਿ ਸੁਖ ਫਲੁ ਅਲਖੁ ਲਖੰਦਾ ॥ (8)

੨੯

ਪਾਰਸਵੰਸੀ ਹੋਇ ਕੈ ਸਭਨਾ ਧਾਤੂ ਮੇਲਿ ਮਿਲੰਦਾ॥ (1)
ਚੰਦਨ ਵਾਸੁ ਸੁਭਾਉ ਹੈ ਅਫਲ ਸਫਲ ਵਿਚਿ ਵਾਸੁ ਧਰੰਦਾ॥ (2)
ਲਖ ਤਰੰਗੀ ਗੰਗ ਹੋਇ ਨਦੀਆ ਨਾਲੇ ਗੰਗ ਹੋਵੰਦਾ॥ (3)
ਦਾਵਾ ਦੁਧੁ ਪੀਆਲਿਆ ਪਾਤਿਸਾਹਾ ਕੋਕਾ ਭਾਂਵੰਦਾ॥ (4)
ਲੂਣ ਖਾਇ ਪਾਤਿਸਾਹ ਦਾ ਕੋਕਾ ਚਾਕਰ ਹੋਇ ਵਿਲੰਦਾ॥ (5)
ਸਤਿਗੁਰ ਵੰਸੀ ਪਰਮ ਹੰਸੁ ਗੁਰੁ ਸਿਖ ਹੰਸ ਵੰਸੁ ਨਿਬਹੰਦਾ॥ (6)
ਪਿਅ ਦਾਦੇ ਦੇ ਰਾਹਿ ਚਲੰਦਾ ॥ (7)

੩੦

ਜਿਉ ਲਖ ਤਾਰੇ ਚਮਕਦੇ ਨੇੜਿ ਨ ਦਿਸੈ ਰਾਤਿ ਹਨੇਰੇ॥ (1)
ਸੂਰਜੁ ਬਦਲਿ ਛਾਇਆ ਰਾਤਿ ਨ ਪੁਜੈ ਦਿਹ ਸੈ ਫੇਰੇ॥ (2)
ਜੇ ਗੁਰ ਸਾਂਗਿ ਵਰਤਦਾ ਦੁਬਿਧਾ ਚਿਤਿ ਨ ਸਿਖਾ ਕੇਰੇ॥ (3)
ਛਿਅ ਰੁਤੀ ਇਕੁ ਸੁਝੁ ਹੈ ਘੁਘੂ ਸੁਝ ਨ ਸੁਝੈ ਹੇਰੇ॥ (4)
ਚੰਦਮੁਖੀ ਸੂਰਜਮੁਖੀ ਕਵਲੈ ਭਵਰ ਮਿਲਨਿ ਚਉਫੇਰੇ॥ (5)

ਚਕਵੀ ਦਾ ਸੂਰਜ ਨਾਲ ਪ੍ਰੇਮ ਹੈ, ਚੰਦ੍ਰਮਾ ਨਾਲ ਚਕੋਰ ਵਿਸਮਾਦੀ ਖੇਲ ਕਰਦਾ ਹੈ।6। ਗੁਰਸਿੱਖਾਂ ਦਾ ਬੰਸ ਪਰਮਹੰਸ ਹੈ, (ਉਹ) ਸਤਿਗੁਰੂ ਨੂੰ ਸ਼ਾਂਤੀ ਦਾ ਸਮੁੰਦਰ ਜਾਣੀਂਦਾ ਹੈ।7। ਮੁਰਗ਼ਾਬੀ ਵਾਂਗ ਨਦੀ (*ਨੈਸਾਣੀ*) ਦੇ ਸਾਹਮਣੇ ਜਾਂਦੀ ਹੈ।8।

੨੮

ਕਛੂ ਅੰਡੇ ਨੂੰ ਜਲ ਤੋਂ ਬਾਹਰ ਧਰ ਕੇ ਧਿਆਨ ਧਰਦਾ ਹੋਇਆ ਸੇਵਦਾ ਹੈ।1। ਕੂੰਜ ਸਿਮਰਨ ਕਰਦੀ ਹੈ ਅਤੇ ਬੱਚਾ ਪੂਰਣ ਹੋ ਕੇ ਉਡਣ ਲਗਦਾ ਹੈ।2। ਮੁਰਗ਼ਾਬੀ ਦਾ ਬੱਚਾ ਮੁਰਗੀ ਪਾਲਦੀ ਹੈ, (ਪਰ ਅੰਤ ਨੂੰ ਉਹ) ਮੁਰਗਾਬੀ ਨੂੰ ਹੀ ਜਾ ਮਿਲਦਾ ਹੈ।3। ਕੋਇਲ (ਦੇ ਬੱਚੇ/ਅੰਡੇ) ਨੂੰ ਕਾਵਣੀ ਪਾਲਦੀ ਹੈ (ਪਰ ਆਖ਼ਰ) ਲਹੂ ਨਾਲ ਲਹੂ ਜਾ ਰਲਦਾ ਹੈ।4। ਚਕਵੀ ਅਤੇ ਚਕੋਰ ਦੀ ਕੁਲ ਸ਼ਕਤੀ (ਚੰਦ੍ਰਮਾ) ਅਤੇ ਸਿਵ (ਸੂਰਜ) ਦੇ ਮੇਲ ਨਾਲ ਮੇਲ ਕਰਦੀ ਹੈ।5। ਚੰਦ੍ਰਮਾ ਅਤੇ ਸੂਰਜ ਉਹੀ ਜਾਣੀਂਦੇ ਹਨ ਜੋ ਛੇ ਰੁਤਾਂ ਅਤੇ ਬਾਰ੍ਹਾਂ ਮਹੀਨਿਆਂ ਵਿਚ ਦਿਸਦੇ ਹਨ।6। (ਉਨ੍ਹਾਂ ਨੂੰ ਵੇਖ ਕੇ) ਕਵੀਆਂ ਅਤੇ ਕਮਲ ਖਿੜਦੇ ਹਨ ਅਤੇ ਭੌਰਾ ਪ੍ਰਸੰਨ ਹੁੰਦਾ ਹੈ। (ਇਸੇ ਤਰ੍ਹਾਂ) ਗੁਰਮੁਖ ਦਾ ਮੇਲ ਸੱਚ ਨਾਲ ਹੈ।7। ਅਲੱਖ ਨੂੰ ਲੱਖਣਾ ਹੀ ਗੁਰਮੁਖ ਦਾ ਆਤਮਿਕ ਸੁਖ ਫਲ ਹੈ।8।

੨੯

ਪਾਰਸਵੰਸ਼ੀ ਹੋ ਕੇ ਪਾਰਸ ਸਭ ਧਾਤਾਂ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ (ਅਰਥਾਤ ਸੋਨੇ ਵਿਚ ਵਟਾ ਦਿੰਦਾ ਹੈ)।1। ਚੰਦਨ ਦੀ ਵਾਸਨਾ ਦਾ ਸੁਭਾ ਹੈ ਕਿ ਉਹ ਅਫਲ ਜਾਂ ਸਫਲ (ਹਰ ਪ੍ਰਕਾਰ ਦੇ ਬ੍ਰਿਛਾਂ ਵਿਚ) ਵਾਸਨਾ ਧਰ ਕੇ (ਚੰਦਨ ਕਰ ਦਿੰਦੀ ਹੈ)।2। ਲੱਖਾਂ ਤਰੰਗਾਂ ਵਾਲੇ ਨਦੀਆਂ ਨਾਲੇ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੇ ਹਨ।3। ਪਾਤਿਸ਼ਾਹ ਉਤੇ ਕੋਕੇ ਦਾ ਦਾਵਾ ਹੁੰਦਾ ਹੈ (ਕਿਉਂਕਿ) ਦੁਧ ਪਿਲਾਉਣ ਕਰਕੇ (ਪਾਤਿਸ਼ਾਹ ਨੂੰ) ਚੰਗਾ ਲਗਦਾ ਹੈ।4। (ਪਰ) ਪਾਤਿਸ਼ਾਹ ਦਾ ਲੂਣ ਖਾਣ ਕਰਕੇ ਕੋਕਾ (ਆਪਣੇ ਆਪ ਨੂੰ) ਚਾਕਰ ਸਮਝ ਕੇ ਹੀ ਸਮਾਂ ਕਟਦਾ ਹੈ।5। (ਇਸੇ ਤਰ੍ਹਾਂ) ਸਤਿਗੁਰੂ ਦੀ ਵੰਸ਼ ਦੇ ਪਰਮਹੰਸ ਰੂਪ ਗੁਰਸਿੱਖ ਹੰਸ ਵਾਂਗ ਨਿਭਦੇ ਹਨ।6। (ਉਹ) ਪਿਉ ਦਾਦੇ ਦੇ ਮਾਰਗ ਉਪਰ ਚਲਦੇ ਹਨ।7।

੩੦

ਜਿਵੇਂ (ਰਾਤ ਨੂੰ) ਲੱਖਾਂ ਤਾਰੇ ਚਮਕਦੇ ਹਨ, (ਪਰ) ਰਾਤ ਦੇ ਹਨੇਰੇ ਵਿਚ ਨੇੜੇ ਪਈ ਚੀਜ਼ ਵੀ ਨਹੀਂ ਦਿਖਦੀ।1। ਬੱਦਲ ਦਿਨ ਨੂੰ ਸੂਰਜ ਨੂੰ ਸੌ ਫੇਰੇ ਦੇ ਕੇ ਛਾ ਜਾਏ, (ਪਰ) ਰਾਤ ਨਹੀਂ ਹੁੰਦੀ।2। ਜੇ ਗੁਰੂ ਸਵਾਂਗ ਵਰਤਾਏ, (ਤਾਂ ਵੀ) ਸਿੱਖਾਂ ਦੇ ਮਨ ਵਿਚ ਦੁਬਿਧਾ ਨਹੀਂ ਹੁੰਦੀ।3। ਛੇ ਰੁਤਾਂ ਵਿਚ ਇਕ ਸੂਰਜ (*ਸੁਝ*) ਹੈ, (ਪਰ) ਉਲੂ ਸੂਰਜ ਨੂੰ ਨਹੀਂ ਵੇਖ ਸਕਦਾ।4। ਕਮਲ (ਭਾਵੇਂ) ਸੂਰਜ ਵਲ ਮੁਖ ਕਰ ਕੇ ਖਿੜਨ ਜਾਂ ਚੰਦ੍ਰਮਾ ਵਲ ਮੁਖ ਕਰਕੇ ਵਿਗਸਣ, ਭੌਰੇ ਉਨ੍ਹਾਂ ਨੂੰ ਚੌਪਾਸਿਓਂ ਆ ਕੇ ਮਿਲ ਪੈਂਦੇ ਹਨ।5।

ਸਿਵ ਸਕਤੀ ਨੋ ਲੰਘਿ ਕੈ ਸਾਧਸੰਗਤਿ ਜਾਇ ਮਿਲਨਿ ਸਵੇਰੇ॥ (6)
ਪੈਰੀ ਪਵਣਾ ਭਲੇ ਭਲੇਰੇ ॥ (7)

੩੧

ਦੁਨੀਆਵਾ ਪਾਤਿਸਾਹੁ ਹੋਇ ਦੇਇ ਮਰੈ ਪੁਤੈ ਪਾਤਿਸਾਹੀ॥ (1)
ਦੋਹੀ ਫੇਰੈ ਆਪਣੀ ਹੁਕਮੀ ਬੰਦੇ ਸਭ ਸਿਪਾਹੀ॥ (2)
ਕੁਤਬਾ ਜਾਇ ਪੜਾਇਦਾ ਕਾਜੀ ਮੁਲਾ ਕਰੈ ਉਗਾਹੀ॥ (3)
ਟਕਸਾਲੈ ਸਿਕਾ ਪਵੈ ਹੁਕਮੈ ਵਿਚਿ ਸੁਪੇਦੀ ਸਿਆਹੀ॥ (4)
ਮਾਲੁ ਮੁਲ਼ਕੁ ਅਪਣਾਇਦਾ ਤਖਤ ਬਖਤ ਚੜ੍ਹਿ ਬੇਪਰਵਾਹੀ॥ (5)
ਬਾਬਾਣੈ ਘਰਿ ਚਾਲ ਹੈ ਗੁਰਮੁਖਿ ਗਾਡੀ ਰਾਹੁ ਨਿਬਾਹੀ॥ (6)
ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ॥ (7)
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥ (8)

੩੨

ਜੇ ਕੋ ਆਪੁ ਗਣਾਇ ਕੈ ਪਾਤਿਸਾਹਾ ਤ ਆਕੀ ਹੋਵੈ॥ (1)
ਹੁਇ ਕਤਲਾਮੁ ਹਰਾਮਖੋਰੁ ਕਾਠੁ ਨ ਖਫਣੁ ਚਿਤਾ ਨ ਟੋਵੈ॥ (2)
ਟਕਸਾਲਹੁ ਬਾਹਰਿ ਘੜੈ ਖੋਟੈਹਾਰਾ ਜਨਮੁ ਵਿਗੋਵੈ॥ (3)
ਲਿਬਾਸੀ ਫੁਰਮਾਣੁ ਲਿਖਿ ਹੋਇ ਨੁਕਸਾਨੀ ਅੰਝੂ ਰੋਵੈ॥ (4)
ਗਿਦੜ ਦੀ ਕਰਿ ਸਾਹਿਬੀ ਬੋਲਿ ਕੁਬੋਲੁ ਨ ਅਬਿਚਲੁ ਹੋਵੈ॥ (5)
ਮੁਹਿ ਕਾਲੈ ਗਦਹਿ ਚੜੈ ਰਾਉ ਪੜੇ ਵੀ ਭਰਿਆ ਧੋਵੈ॥ (6)
ਦੂਜੈ ਭਾਇ ਕੁਥਾਇ ਖਲੋਵੈ ॥ (7)

੩੩

ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ॥ (1)
ਲਖਮੀਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ॥ (2)
ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ॥ (3)
ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ॥ (4)
ਮੀਣਾ ਹੋਆ ਪਿਰਥੀਆ ਕਰਿ ਕਰਿ ਤੋਢਕ ਬਰਲੁ ਚਲਾਇਆ॥ (5)
ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾ ਭਉਕਾਇਆ॥ (6)

(ਤਿਵੇਂ) ਸੰਸਾਰਿਕ ਸੀਮਾਵਾਂ ਨੂੰ ਲੰਘ ਕੇ (ਗੁਰਸਿੱਖ) ਸਾਧ-ਸੰਗਤ ਵਿਚ ਅੰਮ੍ਰਿਤ ਵੇਲੇ ਜਾ ਮਿਲਦੇ ਹਨ।6। (ਉਥੇ ਜਾ ਕੇ) ਚੰਗੇ ਮੰਦੇ ਸਭ ਦੇ ਪੈਰੀਂ ਪੈਂਦੇ ਹਨ।7।

੩੧

(ਜੋ) ਦੁਨਿਆਵੀ ਬਾਦਸ਼ਾਹ ਹੁੰਦਾ ਹੈ, ਪੁੱਤਰ ਨੂੰ ਬਾਦਸ਼ਾਹੀ ਦੇ ਕੇ ਮਰਦਾ ਹੈ।1। (ਉਹ ਪੁੱਤਰ) ਆਪਣੀ ਦੋਹੀ ਫੇਰਦਾ ਹੈ ਅਤੇ ਸਾਰੇ ਸਿਪਾਹੀ ਉਸ ਦੇ ਹੁਕਮ ਵਿਚ ਚਲਣ ਵਾਲੇ ਬੰਦੇ ਬਣਦੇ ਹਨ।2। (ਉਹ) ਮਸੀਤ ਵਿਚ ਜਾ ਕੇ ਖ਼ੁਤਬਾ ਪੜ੍ਹਾਉਂਦਾ ਹੈ ਅਤੇ ਕਾਜ਼ੀ ਤੇ ਮੁਲਾ ਉਸ ਦੀ ਉਗਾਹੀ ਭਰਦੇ ਹਨ।3। ਟਕਸਾਲ ਵਿਚ (ਉਸ ਦਾ) ਸਿਕਾ ਪੈਂਦਾ ਹੈ ਅਤੇ (ਉਸ ਦੇ) ਹੁਕਮ ਵਿਚ ਹੀ ਸਿਆਹੀ ਸਫ਼ੈਦੀ ਹੁੰਦੀ ਹੈ।4। (ਉਹ) ਮਾਲ ਅਤੇ ਮੁਲਕ ਨੂੰ ਆਪਣਾ ਬਣਾਉਂਦਾ ਹੈ, ਤਖ਼ਤ (ਉਪਰ) ਚੜ੍ਹ ਕੇ ਬੈਠਣ ਵਾਲਾ ਭਾਗ (ਪ੍ਰਾਪਤ ਕਰਕੇ) ਬੇਪਰਵਾਹੀ ਕਰਦਾ ਹੈ।5। (ਪਰ) ਬਾਬਾ ਨਾਨਕ ਦੇ ਘਰ ਵਿਚ ਇਹ ਰਵਾਇਤ ਹੈ ਕਿ ਗੁਰਮੁਖ ਹੀ ਗਾਡੀ ਰਾਹ ਉਤੇ ਨਿਭਦਾ ਹੈ।6। ਇਕੋ (ਪ੍ਰਭੂ ਦੀ) ਦੁਹਾਈ ਹੈ, ਇਕੋ ਹੀ (ਸਤਿਸੰਗ ਰੂਪ) ਟਕਸਾਲ ਹੈ ਅਤੇ ਸੱਚੀ ਦਰਗਾਹ ਵਿਚ ਇਕੋ ਹੀ (ਗੁਰਬਾਣੀ ਰੂਪ) ਖ਼ੁਤਬਾ ਹੈ।7। ਗੁਰਮੁਖਾਂ ਨੂੰ ਇਲਾਹੀ ਦਾਦ ਰੂਪ ਸੁਖ ਫਲ ਮਿਲਿਆ ਹੈ।8।

੩੨

ਜੋ ਕੋਈ ਆਪਣੇ ਆਪ ਨੂੰ ਗਿਣਾ ਕੇ ਪਾਤਿਸ਼ਾਹਾਂ ਤੋਂ ਆਕੀ ਹੋ ਜਾਂਦਾ ਹੈ।1। (ਉਸ) ਹਰਾਮਖ਼ੋਰ ਦਾ ਕਤਲ ਹੁੰਦਾ ਹੈ, (ਉਸ ਨੂੰ) ਲਕੜ, ਕਫ਼ਨ, ਚਿਤਾ ਅਤੇ ਕਬਰ (ਕੁਝ ਵੀ) ਨਹੀਂ ਮਿਲਦਾ।2। ਟਕਸਾਲ ਤੋਂ ਬਾਹਰ (ਜੋ) ਖੋਟ ਵਾਲਾ (ਸਿੱਕਾ) ਘੜੀਂਦਾ ਹੈ, (ਉਹ) ਖੋਟ ਵਾਲਾ (ਮਨੁੱਖ) ਜਨਮ ਹਾਰਦਾ ਹੈ।3। ਬਨਾਵਟੀ (*ਲਿਬਾਸੀ*) ਫ਼ਰਮਾਨ ਲਿਖਣ ਵਾਲਾ ਨੁਕਸਾਨ ਉਠਾਉਂਦਾ ਹੈ ਅਤੇ ਹੰਝੂ ਭਰ ਭਰ ਕੇ ਰੋਂਦਾ ਹੈ।4। (ਜੋ) ਗਿਦੜ ਵਾਂਗ ਸਾਹਿਬੀ ਕਰਦਾ ਹੈ, (ਉਹ) ਬੋਲ ਕਬੋਲ ਬੋਲਣੋਂ ਟਲਦਾ ਨਹੀਂ ਹੈ।5। (ਉਸ ਦਾ) ਮੂੰਹ ਕਾਲਾ ਕਰਕੇ ਖੋਤੇ ਉਪਰ ਚੜ੍ਹਾਈਦਾ ਹੈ, ਸੁਆਹ (*ਰਾਉ*) ਪੈਣ ਤੇ (ਦੁਖ ਨਾਲ) ਭਰਿਆ ਹੋਇਆ ਰੋਂਦਾ ਹੈ।6। ਦ੍ਵੈਤ ਭਾਵ ਵਾਲਾ ਕੁਥਾਵੇਂ ਖੜੋਂਦਾ ਹੈ।7।

੩੩

(ਬਾਬਾ) ਸ੍ਰੀ ਚੰਦ ਬਾਲ ਜਤੀ ਹੈ (ਜਿਸ ਨੇ) ਬਾਬੇ ਨਾਨਕ ਦਾ ਦੇਹੁਰਾ ਬਣਾਇਆ ਹੈ।1। ਲਖਮੀ ਦਾਸ ਦੇ (ਪੁੱਤਰ) ਧਰਮ ਚੰਦ ਨੇ (ਗੁਰੂ ਨਾਨਕ ਦਾ) ਪੋਤਰਾ ਹੋ ਕੇ ਆਪਣੇ ਆਪ ਨੂੰ ਗਿਣਾਇਆ ਹੈ।2। ਦਾਸੂ ਨੂੰ ਮੰਜੀ ਉਪਰ ਬਿਠਾਇਆ ਅਤੇ ਦਾਤੂ ਸਿੱਧ-ਆਸਣ ਲਗਾ ਕੇ ਬੈਠਾ।3। ਮੋਹਣ ਕਮਲਾ ਹੋ ਗਿਆ, ਮੋਹਰੀ ਨੇ (ਸਿੱਖਾਂ ਪਾਸੋਂ) ਚੌਬਾਰਾ ਮੰਨਵਾਇਆ ਹੈ।4। ਪ੍ਰਿਥੀਆ ਮੀਣਾ ਹੋਇਆ ਅਤੇ ਪਾਗਲ ਹੋ ਕੇ (ਗੁਰੂ ਪਿਤਾ ਨਾਲ) ਬਦ ਕਲਾਮੀ ਕੀਤੀ।5। ਮਹਾਦੇਵ ਨੇ ਹੰਕਾਰ ਕਰਕੇ ਬੇਮੁਖ ਪੁੱਤਰ ਵਾਂਗ (ਪ੍ਰਿਥੀ ਚੰਦ ਨੇ) ਭੌਂਕਾਇਆ।6।

ਚੰਦਨ ਵਾਸੁ ਨ ਵਾਸ ਬੋਹਾਇਆ ॥ (7)

੩੪

ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ॥ (1)
ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ॥ (2)
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ॥ (3)
ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ॥ (4)
ਰਾਮਦਾਸਹੁ ਅਰਜਨੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲੁ ਲਾਇਆ॥ (5)
ਹਰਿ ਗੋਵਿੰਦੁ ਗੁਰੁ ਅਰਜਣਹੁ ਆਦਿ ਪੁਰਖ ਆਦੇਸੁ ਕਰਾਇਆ॥ (6)
ਸੁਝੈ ਸੁਝ ਨ ਲੁਕੈ ਲੁਕਾਇਆ ॥ (7)

੩੫

ਇਕ ਕਵਾਉ ਪਸਾਉ ਕਰਿ ਓਅੰਕਾਰਿ ਕੀਆ ਪਾਸਾਰਾ॥ (1)
ਕੁਦਰਤਿ ਅਤੁਲ ਨ ਤੋਲੀਐ ਤੁਲਿ ਨ ਤੋਲ ਨ ਤੋਲਣਹਾਰਾ॥ (2)
ਸਿਰਿ ਸਿਰਿ ਲੇਖੁ ਅਲੇਖ ਦਾ ਦਾਤਿ ਜੋਤਿ ਵਡਿਆਈ ਕਾਰਾ॥ (3)
ਲੇਖੁ ਅਲੇਖੁ ਨ ਲਿਖੀਐ ਮਸੁ ਨ ਲੇਖਣਿ ਲਿਖਣਿਹਾਰਾ ॥ (4)
ਰਾਗ ਨਾਦ ਅਨਹਦੁ ਧੁਨੀ ਓਅੰਕਾਰ ਨ ਗਾਵਣਹਾਰਾ॥ (5)
ਖਾਣੀ ਬਾਣੀ ਜੀਅ ਜੰਤੁ ਨਾਵ ਥਾਵ ਅਣਗਣਤ ਅਪਾਰਾ॥ (6)
ਇਕੁ ਕਵਾਉ ਅਮਾਉ ਹੈ ਕੇਵਡੁ ਵਡਾ ਸਿਰਜਣਹਾਰਾ॥ (7)
ਸਾਧਸੰਗਤਿ ਸਤਿਗੁਰ ਨਿਰੰਕਾਰਾ ॥ (8)

## ਵਾਰ ੨੭

### ਪਉੜੀ ੧

ਲੇਲੈ ਮਜਨੂੰ ਆਸਕੀ ਚਹੁ ਚਕੀ ਜਾਤੀ॥ (1)
ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ॥ (2)
ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ॥ (3)
ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ॥ (4)
ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ॥ (5)
ਪੀਰ ਮੁਰੀਦਾਂ ਪਿਰਹੜੀ ਗਾਵਨਿ ਪਰਭਾਤੀ ॥ (6)

ਚੰਦਨ ਦੀ ਵਾਸਨਾ ਨਾਲ ਬਾਂਸ ਸੁਗੰਧਿਤ ਨ ਹੋਇਆ।7।

੩੪

ਬਾਬੇ ਨਾਨਕ ਦੀ ਗੁਰਆਈ ਦੀ ਪੀੜੀ ਚਲੀ ਹੈ, ਗੁਰੂ ਅਤੇ ਚੇਲੇ ਦਾ ਪ੍ਰੇਮ ਪਰਚਿਆ ਹੈ।1। ਗੁਰੂ ਅੰਗਦ ਗੁਰੂ ਦੇ ਅੰਗ (ਤੋਂ ਹੋਇਆ ਅਤੇ) ਗੁਰੂ ਚੇਲਾ ਅਤੇ ਚੇਲਾ ਗੁਰੂ ਬਣਿਆ।2। ਗੁਰੂ ਅਮਰ ਦਾਸ ਗੁਰੂ ਅੰਗਦ ਤੋਂ, ਸਤਿਗੁਰੂ ਤੋਂ ਸਤਿਗੁਰੂ ਅਖਵਾਇਆ।3। ਗੁਰੂ ਅਮਰ ਦਾਸ ਤੋਂ ਗੁਰੂ ਰਾਮ ਦਾਸ ਗੁਰੂ-ਸੇਵਾ ਦੁਆਰਾ ਗੁਰੂ ਵਿਚ ਸਮਾਇਆ।4। ਰਾਮ ਦਾਸ ਤੋਂ ਗੁਰੂ ਅਰਜਨ ਦੇਵ (ਮਾਨੋ) ਅੰਮ੍ਰਿਤ ਦੇ ਬ੍ਰਿਛ ਨੂੰ ਅੰਮ੍ਰਿਤ ਫਲ ਲਗਿਆ।5। ਗੁਰੂ ਅਰਜਨ ਤੋਂ ਗੁਰੂ ਹਰਿਗੋਬਿੰਦ (ਗੁਰੂ ਬਣੇ, ਜਿਨ੍ਹਾਂ ਨੇ) ਆਦਿ ਪੁਰਖ ਨੂੰ ਆਦੇਸ਼ ਕਰਾਇਆ।6। ਸੂਰਜ (*ਸੁਝ*) ਸਭ ਨੂੰ ਦਿਸਦਾ ਹੈ, ਲੁਕਾਇਆਂ ਲੁਕਦਾ ਨਹੀਂ ਹੈ।7।

੩੫

ਇਕ ਵਾਕ ਤੋਂ ਓਅੰਕਾਰ ਨੇ ਜਗਤ ਦਾ ਪਸਾਰਾ ਕੀਤਾ ਹੈ।1। (ਉਸ ਦੀ) ਸ਼ਕਤੀ ਅਤੁਲ ਹੈ, ਤੋਲੀ ਨਹੀਂ ਜਾ ਸਕਦੀ (ਕਿਉਂਕਿ ਉਸ ਨੂੰ) ਤੋਲਣ ਲਈ ਨ ਤਕੜੀ ਹੈ, ਨ ਵਟੇ ਅਤੇ ਨ ਤੋਲਣ ਵਾਲਾ।2। ਅਲੇਖ (ਪ੍ਰਭੂ) ਦਾ ਲੇਖ ਹਰ ਇਕ ਦੇ ਸਿਰ ਉਪਰ ਹੈ, ਜੋਤਿ, ਵਡਿਆਈ, ਕਰਮ ਉਸ ਦੀ ਦਾਤ ਹੈ।3। ਲੇਖੇ ਤੋਂ ਅਲੇਖ ਹੈ, ਲਿਖਿਆ ਨਹੀਂ ਜਾਂਦਾ (ਕਿਉਂਕਿ) ਨ ਸਿਆਹੀ, ਨ ਲੇਖਨੀ ਹੈ ਅਤੇ ਨ ਹੀ ਲਿਖਣ ਵਾਲਾ ਹੈ।4। ਰਾਗ, ਨਾਦ ਅਤੇ ਅਨਹਦ ਨਾਦ ਦੀ ਧੁਨੀ ਨਾਲ ਓਅੰਕਾਰ ਨੂੰ ਕੋਈ ਗਾ ਨਹੀਂ ਸਕਦਾ।5। ਖਾਣੀਆਂ ਬਾਣੀਆਂ ਵਿਚ (ਜੋ) ਜੀਵ ਜੰਤ ਬਣੇ ਹਨ, (ਉਨ੍ਹਾਂ ਦੇ) ਨਾਂ ਅਤੇ ਥਾਂ ਅਣਗਿਣਤ ਅਤੇ ਅਨੰਤ ਹਨ।6। (ਜਿਸ ਦਾ) ਇਕ ਵਾਕ ਮਿਣਤੀ ਤੋਂ ਬਾਹਰ ਹੈ, (ਉਸ) ਸਿਰਜਨਹਾਰ ਨੂੰ ਕਿਤਨਾ ਕੁ ਵੱਡਾ ਕਿਹਾ ਜਾਏ।7। ਸਾਧ ਸੰਗਤ ਵਿਚ ਸਤਿਗੁਰੂ ਦੇ ਰੂਪ ਵਿਚ ਨਿਰਾਕਾਰ (ਵਸਦਾ ਹੈ)।8।

## ਵਾਰ ੨੭

### ਪਉੜੀ ੧

ਲੈਲਾ ਅਤੇ ਮਜਨੂੰ ਦੀ ਪ੍ਰੀਤ ਚੌਹਾਂ ਪਾਸੇ ਜਾਣੀ ਗਈ ਹੈ।1। ਸੋਰਠ ਅਤੇ ਬੀਜਾ ਦਾ ਜਸ ਸੁਘੜ ਵਿਅਕਤੀਆਂ ਦੁਆਰਾ ਗਾਇਆ ਜਾਂਦਾ ਹੈ।2। ਜਾਤਿ ਅਜਾਤਿ ਦੇ ਹੁੰਦੇ ਹੋਏ ਵੀ ਸੱਸੀ ਅਤੇ ਪੁੰਨੂੰ ਵਿਚ ਪਿਆਰ ਸੰਬੰਧ ਸੀ।3। ਮੇਹੀਵਾਲ ਨੂੰ (ਮਿਲਣ ਲਈ) ਸੋਹਣੀ ਰਾਤ ਨੂੰ ਨਦੀ ਤਰਦੀ ਸੀ।4। (ਇਸ ਤਰ੍ਹਾਂ ਦੇ) ਰਾਂਝਾ ਅਤੇ ਹੀਰ ਬਖਾਨ ਕੀਤੇ ਜਾਂਦੇ ਹਨ, ਉਹ ਪ੍ਰੇਮ ਵਿਚ ਪਏ ਹੋਏ ਸਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ (ਬਹੁਤ ਉਤਮ ਹੈ), ਉਹ ਅੰਮ੍ਰਿਤ ਵੇਲੇ (ਗੁਰੂ ਦਾ ਜਸ) ਗਾਉਂਦੇ ਹਨ।6।

੨

ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ॥ (1)
ਜਿਉ ਜੂਏ ਜੁਆਰੀਆ ਲਗਿ ਦਾਵ ਉਪਠੇ॥ (2)
ਚੋਰੀ ਚੋਰ ਨ ਪਲਰਹਿ ਦੁਖ ਸਹਨਿ ਗਰਠੇ॥ (3)
ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲਠੇ॥ (4)
ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨਠੇ॥ (5)
ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣਠੇ ॥(6)

੩

ਭਵਰੈ ਵਾਸੁ ਵਿਣਾਸੁ ਹੈ ਫਿਰਦਾ ਫੁਲਵਾੜੀ॥ (1)
ਜਲੈ ਪਤੰਗੁ ਨਿਸੰਗੁ ਹੋਇ ਕਰਿ ਅਖਿ ਉਘਾੜੀ॥ (2)
ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਉਜਾੜੀ॥ (3)
ਕੁੰਡੀ ਫਾਥੇ ਮਛ ਜਿਉ ਰਸਿ ਜੀਭ ਵਿਗਾੜੀ॥ (4)
ਹਾਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ॥ (5)
ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰਿ ਤਾੜੀ ॥ (6)

੪

ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ॥ (1)
ਚਕਵੀ ਸੂਰਜ ਹੇਤੁ ਹੈ ਮਿਲਿ ਹੋਨਿ ਸੁਖਾਲੇ॥ (2)
ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ॥ (3)
ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ॥ (4)
ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ॥ (5)
ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ ॥(6)

੫

ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ॥ (1)
ਭੁਖੈ ਸਾਦੇ ਗੰਢੁ ਹੈ ਓਹੁ ਵਿਰਤੀ ਹਾਣੀ॥ (2)
ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤੁ ਭਰਮ ਭੁਲਾਣੀ॥ (3)
ਊਘੈ ਸਉੜਿ ਪਲੰਘ ਜਿਉ ਸਭ ਰੈਣਿ ਵਿਹਾਣੀ॥ (4)

੨

(ਜਿਵੇਂ) ਅਮਲੀ ਲੋਕ ਅਮਲ ਨਹੀਂ ਛਡਦੇ, ਇਕੱਠੇ ਹੋ ਕੇ ਬਹਿੰਦੇ ਹਨ।1। ਜਿਵੇਂ ਜੂਏ ਨਾਲ ਜੁਆਰੀਆਂ (ਦੀ ਪ੍ਰੀਤ ਹੁੰਦੀ ਹੈ, ਉਹ) ਅਪੁਠੇ ਦਾਉ ਵੀ ਲਗਾ ਦਿੰਦੇ ਹਨ।2। ਚੋਰ ਚੋਰੀ ਨੂੰ ਨਹੀਂ ਛਡਦੇ, ਪਕੜੇ (*ਗਠਠੋ*) ਜਾਣ ਤੇ ਦੁਖ ਸਹਿੰਦੇ ਹਨ।3। ਮਾੜੇ ਕਰਮਾਂ ਵਿਚ ਗ਼ਲਤਾਨ ਲੋਕ (*ਲਠੋ*) ਵੇਸਵਾ ਦੇ ਅੱਡੇ ਜਾਣ ਤੋਂ ਨਹੀਂ ਰੁਕਦੇ।4। ਪਾਪੀ ਪਾਪ ਕਮਾਉਂਦੇ ਹੋਏ ਭਜੇ ਫਿਰਦੇ ਹਨ।5। (ਇਸੇ ਤਰ੍ਹਾਂ) ਮੁਰੀਦਾਂ ਦੀ ਪੀਰ ਨਾਲ ਪ੍ਰੀਤ ਹੁੰਦੀ ਹੈ, (ਇਸ ਨਾਲ) ਸਾਰੇ ਪਾਪ ਨਸ਼ਟ ਹੋ ਜਾਂਦੇ ਹਨ।6।

੩

ਭੌਰੇ ਦਾ ਵਾਸਨਾ ਲੈਂਦਿਆਂ ਵਿਨਾਸ਼ ਹੋ ਜਾਂਦਾ ਹੈ (ਪਰ ਫਿਰ ਵੀ ਉਹ) ਫੁਲਵਾੜੀ ਵਿਚ ਹੀ ਫਿਰਦਾ ਹੈ।1। ਪਤੰਗ ਨਿਸੰਗ ਹੋ ਕੇ ਸੜ ਜਾਂਦਾ ਹੈ, (ਫਿਰ ਵੀ) ਅੱਖ ਉਘਾੜ ਕੇ (ਦੀਪਕ ਵਲ ਜਾਂਦਾ ਹੈ)।2। ਮਿਰਗ (ਘੰਡਾਹੇੜੇ ਦਾ) ਨਾਦ ਸੁਣ ਦੇ ਸਰੂਰ ਵਿਚ ਆਇਆ ਉਜਾੜ ਵਿਚ ਫਿਰਦਾ ਹੈ।3। ਜੀਭ ਦੇ ਰਸ ਦੇ ਵਿਗਾੜ ਕਾਰਣ ਜਿਵੇਂ ਮੱਛੀ ਕੁੰਡੀ ਵਿਚ ਫਸ ਜਾਂਦੀ ਹੈ।4। ਹਥਣੀ (ਦੇ ਕਲਬੂਤ) ਨਾਲ ਹਾਥੀ ਫਸਾਇਆ ਜਾਂਦਾ ਹੈ, (ਉਹ ਉਮਰ ਭਰ) ਦਿਹਾੜੀਆਂ ਕਰਦਾ ਹੋਇਆ ਦੁਖ ਸਹਿੰਦਾ ਹੈ।5। ਗੁਰੂ ਨਾਲ ਸਿੱਖ ਦੀ (ਇਸੇ ਤਰ੍ਹਾਂ ਦੀ) ਪ੍ਰੀਤ ਹੈ, (ਉਹ) ਨਿਜ ਸਰੂਪ ਵਿਚ ਤਾੜੀ ਲਗਾਉਂਦੇ ਹਨ।6।

੪

ਚੰਦ ਨਾਲ ਚਕੋਰ ਦੀ ਪ੍ਰੀਤ ਹੈ, (ਉਹ) ਇਕ ਟਕ (ਉਸ ਵਲ) ਦੇਖਦਾ ਹੈ।1। ਚਕਵੀ ਦਾ ਸੂਰਜ ਨਾਲ ਪ੍ਰੇਮ ਹੈ (ਕਿਉਂਕਿ ਸੂਰਜ ਦੇ ਨਿਕਲਣ ਨਾਲ ਉਹ ਆਪਸ ਵਿਚ) ਮਿਲ ਕੇ ਸੁਖੀ ਹੁੰਦੇ ਹਨ।2। ਕਮਲ ਦਾ ਪ੍ਰੇਮ ਜਲ ਨਾਲ ਜਾਣੀਂਦਾ ਹੈ (ਕਿਉਂਕਿ ਜਲ ਵਿਚ ਹੀ) ਖਿੜ ਕੇ ਮੁਖ ਵਿਖਾਉਂਦਾ ਹੈ।3। ਮੋਰ ਅਤੇ ਪਪੀਹੇ ਕਾਲੇ ਬੱਦਲ ਵੇਖ ਕੇ ਬੋਲਦੇ ਹਨ।4। ਇਸਤਰੀ ਦਾ ਪਤੀ ਨਾਲ ਪਿਆਰ ਹੈ ਅਤੇ ਮਾਂ ਪੁੱਤਰ ਦਾ ਮੋਹ ਪਾਲਦੀ ਹੈ।5। ਪੀਰ/ਗੁਰੂ ਨਾਲ ਮੁਰੀਦਾਂ/ਸਿੱਖਾਂ ਦੀ (ਜੋ) ਪ੍ਰੀਤ ਹੈ ਉਹ ਨਾਲ ਨਿਭਦੀ ਹੈ।6।

੫

ਰੂਪ ਨਾਲ ਕਾਮ ਦੀ ਦੋਸਤੀ ਹੈ, (ਇਹ ਗੱਲ) ਜਗਤ ਵਿਚ ਜਾਣੀ ਹੋਈ ਹੈ।1। ਭੁਖੇ ਦੀ ਪ੍ਰਸ਼ਾਦੇ ਨਾਲ ਪ੍ਰੀਤ ਹੈ, ਇਹ ਗੱਲ ਜਗਤ ਵਿਚ ਮਿਥੀ ਹੋਈ (*ਸਉਝਿ*) ਹੈ।2। ਲੋਭੀ ਮਾਲ ਵਿਚ ਘੁਲ ਮਿਲ ਕੇ (ਉਸ ਦਾ) ਰੂਪ ਹੋ ਜਾਂਦਾ (*ਮਿਚਲਿ*) ਹੈ, ਇਸ ਦੇ ਭਰਮ ਵਿਚ ਭੁਲਿਆ ਰਹਿੰਦਾ ਹੈ।3। ਜਿਵੇਂ ਨੀਂਦਰਾਲੂ ਦੀ ਪਲੰਘ ਅਤੇ ਤੁਲਾਈ (*ਸਉਝਿ*) ਨਾਲ (ਪ੍ਰੀਤ ਹੁੰਦੀ ਹੈ), ਸਾਰੀ ਰਾਤ ਆਰਾਮ ਨਾਲ ਬੀਤ ਜਾਂਦੀ ਹੈ।4।

ਸੁਹਣੇ ਸਭ ਰੰਗ ਮਾਣੀਅਨਿ ਕਰਿ ਚੋਜ ਵਿਡਾਣੀ॥ (5)
ਪੀਰ ਮੁਰੀਦਾ ਪਿਰਹੜੀ ਓਹੁ ਅਕਥ ਕਹਾਣੀ ॥ (6)

੬

ਮਾਨਸਰੋਵਰ ਹੰਸੁਲਾ ਖਾਇ ਮਾਣਕ ਮੋਤੀ॥ (1)
ਕੋਇਲ ਅੰਬ ਪਰੀਤਿ ਹੈ ਮਿਠ ਬੋਲ ਸਰੋਤੀ॥ (2)
ਚੰਦਨ ਵਾਸੁ ਵਣਾਸੁਪਤਿ ਹੋਇ ਪਾਸ ਖਲੋਤੀ॥ (3)
ਲੋਹਾ ਪਾਰਸਿ ਭੇਟਿਐ ਹੋਇ ਕੰਚਨ ਜੋਤੀ॥ (4)
ਨਦੀਆ ਨਾਲੇ ਗੰਗ ਮਿਲਿ ਹੋਨਿ ਛੋਤ ਅਛੋਤੀ॥ (5)
ਪੀਰ ਮੁਰੀਦਾ ਪਿਰਹੜੀ ਇਹ ਖੇਪ ਸਓਤੀ ॥(6)

੭

ਸਾਹਰੁ ਪੀਹਰੁ ਪਖ ਤ੍ਰੈ ਘਰੁ ਨਾਨੇਹਾਲਾ॥ (1)
ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ॥ (2)
ਮਾ ਪਿਉ ਭੈਣਾ ਭਾਇਰਾ ਪਰਵਾਰੁ ਦੁਰਾਲਾ॥ (3)
ਨਾਨਾ ਨਾਨੀ ਮਾਸੀਆ ਮਾਮੇ ਜੰਜਾਲਾ॥ (4)
ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ॥ (5)
ਪੀਰ ਮੁਰੀਦਾ ਪਿਰਹੜੀ ਏਹੁ ਸਾਕੁ ਸੁਖਾਲਾ ॥ (6)

੮

ਵਣਜੁ ਕਰੈ ਵਾਪਾਰੀਆ ਤਿਤੁ ਲਾਹਾ ਤੋਟਾ॥ (1)
ਕਿਰਸਾਣੀ ਕਿਰਸਾਣੁ ਕਰਿ ਹੋਇ ਦੁਬਲਾ ਮੋਟਾ॥ (2)
ਚਾਕਰੁ ਲਗੈ ਚਾਕਰੀ ਰਣਿ ਖਾਦਾ ਚੋਟਾ॥ (3)
ਰਾਜੁ ਜੋਗੁ ਸੰਸਾਰ ਵਿਚਿ ਵਣ ਖੰਡ ਗੜ ਕੋਟਾ॥ (4)
ਅੰਤਿ ਕਾਲਿ ਜਮ ਜਾਲੁ ਪੈ ਪਾਏ ਫਲ ਫੋਟਾ॥(5)
ਪੀਰ ਮੁਰੀਦਾ ਪਿਰਹੜੀ ਹੋਇ ਕਦੇ ਨ ਹੋਟਾ ॥(6)

੯

ਅਖੀ ਵੇਖ ਨ ਰਜੀਆ ਬਹੁ ਰੰਗ ਤਮਾਸੇ॥ (1)
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ॥ (2)
ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ॥ (3)
ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ॥ (4)
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ॥ (5)
ਪੀਰ ਮੁਰੀਦਾ ਪਿਰਹੜੀ ਸਚੀ ਰਹਰਾਸੇ ॥ (6)

(ਇਹ) ਸਾਰੇ ਰੰਗ ਸੋਤੇ ਵਿਚ (ਅਰਥਾਤ ਸੁਪਨੇ ਵਿਚ) ਅਜੀਬ ਕੌਤਕ ਵਜੋਂ ਮਾਣੀਂਦੇ ਹਨ।5। ਪੀਰ ਨਾਲ ਮੁਰੀਦ ਦੀ ਪ੍ਰੀਤ ਦੀ ਕਹਾਣੀ ਕਥਨ ਨਹੀਂ ਕੀਤੀ ਜਾ ਸਕਦੀ।6।

੬

ਮਾਨਸਰੋਵਰ ਵਿਚ ਹੰਸ ਮੋਤੀ ਅਤੇ ਮਾਣਕ ਚੁਗਦਾ ਹੈ।1। ਕੋਇਲ ਦੀ ਅੰਬ ਨਾਲ ਪ੍ਰੀਤ ਹੈ, (ਅੰਬ ਦੇ ਬ੍ਰਿਛ ਉਤੇ) ਬੈਠ ਕੇ ਮਿਠੇ ਸੁਰ ਬੋਲਦੀ ਹੈ।2। ਚੰਦਨ ਪਾਸ ਖੜੋਤੀ ਹੋਈ ਬਨਸਪਤੀ (ਉਸ ਦੀ) ਵਾਸਨਾ ਲੈ ਕੇ ਚੰਦਨ ਹੋ ਜਾਂਦੀ ਹੈ।3। ਲੋਹੇ ਨੂੰ ਪਾਰਸ ਨਾਲ ਛੋਹਣ ਤੇ (ਉਹ) ਸੋਨੇ ਦੀ ਚਮਕ ਵਾਲਾ ਹੋ ਜਾਂਦਾ ਹੈ।4। ਨਦੀਆਂ ਅਤੇ ਨਾਲੇ ਗੰਗਾ ਨਾਲ ਮਿਲ ਕੇ ਅਪਵਿਤਰੋਂ ਪਵਿਤਰ ਹੋ ਜਾਂਦੇ ਹਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ, ਸਫਲ ਸੌਦਾ ਹੈ।6।

੭

ਸਹੁਰਾ, ਪੇਕਾ ਅਤੇ ਨਾਨਕਾ ਘਰ ਤਿੰਨੇ (ਰਿਸ਼ਤੇਦਾਰੀ ਵਾਲੇ) ਪਾਸੇ ਹਨ।1। (ਸਹੁਰੇ ਘਰ ਦੇ ਸਾਕ) ਸਹੁਰਾ, ਸੱਸ, ਸਾਲੀ ਅਤੇ ਸਾਲਾ ਦਸੇ ਜਾਂਦੇ ਹਨ।2। (ਪੇਕੇ ਘਰ ਵਿਚ) ਮਾਂ, ਪਿਉ, ਭੈਣਾਂ, ਭਰਾਵਾਂ ਦਾ ਬਹੁਤ ਪਰਿਵਾਰ ਹੁੰਦਾ ਹੈ।3। (ਨਾਨਕੇ ਘਰ ਵਿਚ) ਨਾਨਾ, ਨਾਨੀ, ਮਾਸੀਆਂ ਮਾਮਿਆਂ ਦਾ ਜੰਜਾਲ ਹੁੰਦਾ ਹੈ।4। (ਇਨ੍ਹਾਂ ਸਾਕਾਂ ਕਰਕੇ) ਸੋਨਾ, ਚਾਂਦੀ, ਹੀਰੇ, ਮੋਤੀ ਇਕੱਠੇ ਕੀਤੇ ਜਾਂਦੇ ਹਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਹੁੰਦੀ ਹੈ, ਇਹ ਸਾਕ ਸੁਖਦਾਇਕ ਹੈ।6।

੮

ਵਪਾਰੀ ਵਣਜ ਕਰਦੇ ਹਨ, ਉਸ ਵਿਚ ਕਦੇ ਨਫ਼ਾ ਅਤੇ ਕਦੇ ਨੁਕਸਾਨ ਹੁੰਦਾ ਹੈ।1। ਕਿਸਾਨ ਖੇਤੀ ਕਰਕੇ ਦੁਬਲਾ ਹੋ ਜਾਂਦਾ ਹੈ (ਪਰ ਪਕਣ ਤੇ ਖ਼ੁਸ਼ੀ ਨਾਲ) ਮੋਟਾ ਹੋ ਜਾਂਦਾ ਹੈ।2। ਨੌਕਰ ਨੌਕਰੀ ਕਰਦਾ ਹੈ ਅਤੇ ਯੁੱਧ ਵਿਚ ਚੋਟਾਂ ਖਾਂਦਾ ਹੈ।3। (ਜੋ) ਸੰਸਾਰ ਵਿਚ ਕਿਲੇ ਉਸਾਰਦਾ ਹੈ, (ਜੋ) ਬਨ ਵਿਚ ਜਾ ਕੇ ਜੋਗ ਕਮਾਉਂਦਾ ਹੈ।4। (ਉਹ ਵੀ) ਅੰਤ ਕਾਲ ਨੂੰ ਜਮ ਦੇ ਜਾਲ ਵਿਚ ਫਸ ਕੇ ਮਾੜਾ ਫਲ ਪ੍ਰਾਪਤ ਕਰਦਾ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਵਿਚ ਕਦੇ ਘਾਟ ਨਹੀਂ ਹੁੰਦੀ।6।

੯

(ਸੰਸਾਰ ਦੇ) ਬਹੁਤ ਰੰਗ ਤਮਾਸ਼ਿਆਂ ਨੂੰ ਵੇਖ ਕੇ ਅੱਖਾਂ ਰਜਦੀਆਂ ਨਹੀਂ ਹਨ।1। ਕੰਨ ਉਸਤਤ ਅਤੇ ਨਿੰਦਿਆ, ਰੋਣੇ ਅਤੇ ਹਾਸੇ ਸੁਣ ਕੇ (ਰਜਦੇ ਨਹੀਂ ਹਨ)।2। ਭੋਗ ਵਿਲਾਸਾਂ ਦੇ ਸੁਆਦਾਂ ਨਾਲ ਜੀਭ ਰਜਦੀ ਨਹੀਂ ਹੈ।3। ਨੱਕ ਚੰਗੀ ਮਾੜੀ ਵਾਸਨਾ ਲੈ ਕੇ ਨਹੀਂ ਰਜਦਾ ਹੈ।4। ਕੋਈ ਵੀ ਰਜ ਕੇ ਨਹੀਂ ਜੀਉਂਦਾ, ਸਾਰੇ ਭਰੋਸੇ ਝੂਠੇ ਹਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਸੱਚੀ ਰਹੁਰੀਤ ਹੈ।6।

੧੦

ਧ੍ਰਿਗ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ॥ (1)
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ॥ (2)
ਧ੍ਰਿਗ ਸਰਵਣ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ॥ (3)
ਧ੍ਰਿਗ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ॥ (4)
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ॥ (5)
ਪੀਰ ਮੁਰੀਦਾ ਪਿਰਹੜੀ ਸੁਖ ਸਤਿਗੁਰ ਸਰਣੀ ॥ (6)

੧੧

ਹੋਰਤੁ ਰੰਗਿ ਨ ਰਚੀਐ ਸਭੁ ਕੂੜੁ ਦਿਸੰਦਾ॥ (1)
ਹੋਰਤੁ ਸਾਦਿ ਨ ਲਗੀਐ ਹੋਇ ਵਿਸੁ ਲਗੰਦਾ॥ (2)
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ॥ (3)
ਹੋਰੁ ਬੁਰੀ ਕਰਤੂਤਿ ਹੈ ਲਗੈ ਫਲੁ ਮੰਦਾ॥ (4)
ਹੋਰਤੁ ਪੰਥਿ ਨ ਚਲੀਐ ਠਗੁ ਚੋਰੁ ਮੁਹੰਦਾ॥ (5)
ਪੀਰ ਮੁਰੀਦਾਂ ਪਿਰਹੜੀ ਸਚੁ ਸਚਿ ਮਿਲੰਦਾ ॥(6)

੧੨

ਦੂਜੀ ਆਸ ਵਿਣਾਸੁ ਹੈ ਪੂਰੀ ਕਿਉ ਹੋਵੈ॥ (1)
ਦੂਜਾ ਮੋਹ ਸੁ ਧ੍ਰੋਹ ਸਭ ਓਹੁ ਅੰਤਿ ਵਿਗੋਵੈ॥ (2)
ਦੂਜਾ ਕਰਮੁ ਸੁਭਰਮ ਹੈ ਕਰਿ ਅਵਗੁਣ ਰੋਵੈ॥ (3)
ਦੂਜਾ ਸੰਗੁ ਕੁਢੰਗੁ ਹੈ ਕਿਉ ਭਰਿਆ ਧੋਵੈ॥ (4)
ਦੂਜਾ ਭਾਉ ਕੁਦਾਉ ਹੈ ਹਾਰ ਜਨਮੁ ਖਲੋਵੈ॥ (5)
ਪੀਰ ਮੁਰੀਦਾ ਪਿਰਹੜੀ ਗੁਣ ਗੁਣੀ ਪਰੋਵੈ ॥ (6)

੧੩

ਅਮਿਓ ਦਿਸਟਿ ਕਰਿ ਕਛੁ ਵਾਂਗਿ ਭਵਜਲ ਵਿਚਿ ਰਖੈ॥ (1)
ਗਿਆਨ ਅੰਸ ਦੇ ਹੰਸ ਵਾਂਗਿ ਬੁਝਿ ਭਖ ਅਭਖੈ॥ (2)
ਸਿਮਰਣ ਕਰਦੇ ਕੂੰਜ ਵਾਂਗਿ ਉਡਿ ਲਖੈ ਅਲਖੈ॥ (3)
ਮਾਤਾ ਬਾਲਕ ਹੇਤੁ ਕਰਿ ਓਹੁ ਸਾਉ ਨ ਚਖੈ॥ (4)

੧੦

(ਉਸ) ਸਿਰ ਨੂੰ ਧਿੱਕਾਰ ਹੈ ਜੋ ਗੁਰੂ ਅਗੇ ਨਿਉਂਦਾ ਨਹੀਂ ਹੈ ਅਤੇ ਗੁਰੂ ਦੀ ਚਰਣੀਂ ਨਹੀਂ ਲਗਦਾ।1। ਗੁਰੂ ਦੇ ਦਰਸ਼ਨ ਤੋਂ ਬਿਨਾ (ਉਨ੍ਹਾਂ) ਅੱਖਾਂ ਨੂੰ ਧਿੱਕਾਰ ਹੈ (ਜੋ) ਪਰਾਈ ਇਸਤਰੀ ਵਲ ਤਕਦੀਆਂ ਹਨ।2। (ਉਨ੍ਹਾਂ) ਕੰਨਾਂ ਨੂੰ ਧਿੱਕਾਰ ਹੈ (ਜੋ ਗੁਰੂ ਦੇ) ਉਪਦੇਸ਼ ਤੋਂ ਬਿਨਾ ਹਨ ਅਤੇ (ਗੁਰੂ ਦੇ ਉਪਦੇਸ਼ਾਂ ਵਿਚ) ਸੁਰਤਿ ਨਹੀਂ ਟਿਕਾਉਂਦੇ।3। (ਉਸ) ਜੀਭ ਨੂੰ ਧਿੱਕਾਰ ਹੈ (ਜੋ) ਗੁਰੂ ਦੇ ਸ਼ਬਦ ਤੋਂ ਬਿਨਾ ਹੋਰ ਮੰਤਰ ਸਿਮਰਦੀ ਹੈ।4। ਸੇਵਾ ਤੋਂ ਬਿਨਾ ਹੱਥ ਪੈਰ ਧਿੱਕਾਰ ਯੋਗ ਹਨ, ਹੋਰ ਸਭ ਕਰਮ ਨਿਸਫਲ ਹਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ (ਸਫਲ ਹੈ ਕਿਉਂਕਿ) ਸਤਿਗੁਰੂ ਦੀ ਸ਼ਰਣ ਵਿਚ ਹੀ ਸੁਖ ਮਿਲਦਾ ਹੈ।6।

੧੧

(ਗੁਰੂ ਤੋਂ ਬਿਨਾ) ਕਿਸੇ ਹੋਰ ਪ੍ਰੇਮ ਵਿਚ ਰਚਣਾ ਨਹੀਂ ਚਾਹੀਦਾ, (ਕਿਉਂਕਿ) ਸਭ ਝੂਠ ਹੀ ਦਿਸਦਾ ਹੈ।1। ਹੋਰਾਂ ਸੁਆਦਾਂ ਵਿਚ ਲਗਣਾ ਨਹੀਂ ਚਾਹੀਦਾ, (ਕਿਉਂਕਿ ਉਹ) ਵਿਸ਼ ਹੋ ਕੇ ਲਗਦਾ ਹਨ।2। (ਕਿਸੇ) ਹੋਰ ਰਾਗ ਵਿਚ ਰੀਝਣਾ ਨਹੀਂ ਚਾਹੀਦਾ, (ਕਿਉਂਕਿ ਉਸ ਨੂੰ) ਸੁਣ ਕੇ (ਮਨ) ਸੁਖ ਪ੍ਰਾਪਤ ਨਹੀਂ ਕਰਦਾ।3। ਹੋਰ ਸਭ ਕਰਮ ਮਾੜੇ ਹਨ (ਕਿਉਂਕਿ ਉਨ੍ਹਾਂ ਨੂੰ) ਮਾੜਾ ਫਲ ਲਗਦਾ ਹੈ।4। ਹੋਰ ਕਿਸੇ ਮਾਰਗ ਉਤੇ ਨਹੀਂ ਚਲਣਾ ਚਾਹੀਦਾ (ਕਿਉਂਕਿ ਵਿਕਾਰਾਂ ਰੂਪ) ਚੋਰ ਠਗ ਲੈਂਦੇ ਹਨ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਵਿਚ ਸੱਚਾ ਸਿੱਖ ਸੱਚੇ ਗੁਰੂ ਨੂੰ ਮਿਲਦਾ ਹੈ।6।

੧੨

(ਗੁਰੂ ਤੋਂ ਬਿਨਾ) ਦੂਜੀ ਆਸ ਵਿਨਾਸ਼ਕਾਰੀ ਹੈ, ਪੂਰੀ ਕਿਵੇਂ ਹੋ ਸਕਦੀ ਹੈ।1। ਦੂਜਾ ਮੋਹ ਸਭ ਧੋਖਾ ਹੈ, ਉਹ ਅੰਤ ਵਿਚ ਖ਼ਰਾਬ ਕਰਦਾ ਹੈ।2। ਦੂਜਾ ਕਰਮ ਭਰਮ ਮਾਤ੍ਰ ਹੈ, (ਉਸ ਨਾਲ) ਔਗੁਣ ਅਰਜਿਤ ਹੋਣ ਕਰਕੇ ਰੋਈਦਾ ਹੈ।3। ਦੂਜਾ ਸੰਗ ਮਾੜਾ ਹੈ (ਉਹ ਪਾਪਾਂ ਨਾਲ ਭਰਿਆ ਹੋਇਆ) ਕਿਵੇਂ ਧੋਇਆ ਜਾ ਸਕਦਾ ਹੈ।4। ਦੂਜਾ ਪ੍ਰੇਮ ਖੋਟੇ ਦਾਉ ਵਰਗਾ ਹੈ, (ਉਸ ਕਰਕੇ ਵਿਅਕਤੀ) ਹਾਰ ਖੜੋਂਦਾ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਗੁਣਾਂ ਕਰਕੇ ਗੁਣਾਂ ਵਾਲੇ ਨਾਲ ਸੰਯੁਕਤ ਕਰ ਦਿੰਦੀ ਹੈ।6।

੧੩

(ਗੁਰੂ ਆਪਣੇ ਸਿੱਖ ਉਤੇ) ਅੰਮ੍ਰਿਤਮਈ ਦ੍ਰਿਸ਼ਟੀ ਕਰਕੇ ਕਛੂ ਵਾਂਗ ਭਵਜਲ ਵਿਚ ਰਖਿਆ ਕਰਦਾ ਹੈ।1। ਗਿਆਨ ਅੰਸ਼ ਦੇ ਕੇ ਹੰਸ ਵਾਂਗ ਭਖ ਅਭੱਖ ਸਮਝਾ ਦਿੰਦਾ ਹੈ।2। (ਗੁਰੂ ਸਿੱਖ ਦਾ) ਕੂੰਜ ਵਾਂਗ ਸਿਮਰਨ ਕਰਦਾ ਹੈ, (ਉਹ) ਉਡ ਕੇ ਅਲੱਖ ਨੂੰ ਲੱਖ ਲੈਂਦਾ ਹੈ।3। ਮਾਤਾ ਦਾ ਬਾਲਕ ਪ੍ਰਤਿ ਹਿਤ ਹੁੰਦਾ ਹੈ, ਉਹ ਸੁਆਦਾਂ ਨੂੰ ਨਹੀਂ ਚਖਦੀ (ਔਖੀ ਸੌਖੀ ਬਾਲਕ ਦੀ ਪਾਲਨਾ ਵਿਚ ਹੀ ਲਗੀ ਰਹਿੰਦੀ ਹੈ)।4।

ਸਤਿਗੁਰ ਪੁਰਖ ਦਇਆਲੁ ਹੈ ਗੁਰਸਿਖ ਪਰਖੈ॥ (5)
ਪੀਰ ਮੁਰੀਦਾ ਪਿਰਹੜੀ ਲਖ ਮੁਲੀ ਅਨਿ ਕਖੈ ॥ (6)

੧੪

ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ॥ (1)
ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ॥ (2)
ਸਾਧਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ॥ (3)
ਚਰਣ ਕਵਲ ਵਿਚਿ ਭਵਰੁ ਹੋਇ ਸੁਖ ਰੈਣਿ ਵਿਹਾਵੈ॥ (4)
ਗੁਰ ਉਪਦੇਸ ਨ ਵਿਸਰੈ ਬਾਬੀਹਾ ਧਿਆਵੈ॥ (5)
ਪੀਰ ਮੁਰੀਦਾ ਪਿਰਹੜੀ ਦੁਬਿਧਾ ਨਾ ਸੁਖਾਵੈ ॥ (6)

੧੫

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ॥ (1)
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ॥ (2)
ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ॥ (3)
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ॥ (4)
ਦੁਰਮਤਿ ਮੈਲੁ ਨ ਉਤਰੈ ਕਿਉ ਤੀਰਥਿ ਨਾਈਐ॥ (5)
ਪੀਰ ਮੁਰੀਦਾ ਪਿਰਹੜੀ ਸੁਖ ਸਹਜਿ ਸਮਾਈਐ ॥(6)

੧੬

ਮਾਲੁ ਮੁਲਕੁ ਚਤੁਰੰਗ ਦਲ ਦੁਨੀਆ ਪਤਿਸਾਹੀ॥ (1)
ਰਿਧਿ ਸਿਧਿ ਨਿਧਿ ਬਹੁ ਕਰਾਮਾਤਿ ਸਭ ਖਲਕ ਉਮਾਹੀ॥ (2)
ਚਿਰੁ ਜੀਵਣੁ ਬਹੁ ਹੰਢਣਾ ਗੁਣ ਗਿਆਨ ਉਗਾਹੀ॥ (3)
ਹੋਰਸੁ ਕਿਸੈ ਨ ਜਾਣਈ ਚਿਤਿ ਬੇਪਰਵਾਹੀ॥ (4)
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ॥ (5)
ਪੀਰ ਮੁਰੀਦਾ ਪਿਰਹੜੀ ਪਰਵਾਣੁ ਸੁ ਘਾਹੀ ॥ (6)

੧੭

ਵਿਣੁ ਗੁਰੁ ਹੋਰੁ ਧਿਆਨੁ ਹੈ ਸਭ ਦੂਜਾ ਭਾਉ॥ (1)
ਵਿਣੁ ਗੁਰੁ ਸਬਦ ਗਿਆਨੁ ਹੈ ਫਿਕਾ ਆਲਾਉ॥ (2)
ਵਿਣੁ ਗੁਰੁ ਚਰਣਾ ਪੂਜਣਾ ਸਭ ਕੂੜਾ ਸੁਆਉ॥ (3)
ਵਿਣੁ ਗੁਰੁ ਬਚਨੁ ਜੁ ਮੰਨਣਾ ਊਰਾ ਪਰਥਾਉ॥ (4)

ਸਤਿਗੁਰੂ ਦਿਆਲੂ ਪੁਰਖ ਹੈ, ਗੁਰੂ ਸਿੱਖ ਨੂੰ ਪਰਖ ਲੈਂਦਾ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਕੱਖਾਂ ਤੋਂ ਲੱਖਾਂ ਦੇ ਮੁਲ ਵਾਲਾ ਕਰ ਦਿੰਦੀ ਹੈ।6।

੧੪

(ਗੁਰੂ ਦਾ) ਦਰਸ਼ਨ ਵੇਖ ਕੇ ਪਤੰਗੇ ਵਾਂਗ (ਸਿੱਖ) ਜੋਤੀ ਵਾਲੇ ਦੀ ਜੋਤਿ ਵਿਚ ਸਮਾ ਜਾਂਦਾ ਹੈ।1। (ਘੰਡਾਹੇੜੇ ਦੇ) ਸ਼ਬਦ ਵਿਚ ਮਿਰਗ ਵਾਂਗ ਸੁਰਤ ਜੋੜਦਾ ਹੋਇਆ ਅਨਹਦ ਨਾਦ ਵਿਚ ਲਿਵ ਲਗਾਉਂਦਾ ਹੈ।2। ਸਾਧ ਸੰਗਤ ਰੂਪ (ਸਰੋਵਰ ਵਿਚ) ਮੱਛੀ ਵਾਂਗ ਗੁਰੂ ਦੀ ਸਿਖਿਆ ਵਿਚ ਸੁਖ ਪਾਂਦਾ ਹੈ।3। (ਗੁਰੂ ਦੇ) ਚਰਣ ਕਮਲਾਂ ਵਿਚ ਭੌਰੇ ਵਾਂਗ ਚਿਤ ਲਗਾ ਕੇ (ਜੀਵਨ ਰੂਪ) ਰਾਤ ਸੁਖ ਪੂਰਵਕ ਕਟਦਾ ਹੈ।4। (ਉਸ ਨੂੰ) ਗੁਰੂ ਦਾ ਉਪਦੇਸ਼ ਨਹੀਂ ਭੁਲਦਾ, ਪਪੀਹੇ ਵਾਂਗ ਧਿਆਉਂਦਾ ਰਹਿੰਦਾ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਵਿਚ ਦ੍ਵੈਤ ਭਾਵਨਾ ਟਿਕਦੀ ਨਹੀਂ ਹੈ।6।

੧੫

ਉਸ ਦਾਤੇ ਤੋਂ ਨਹੀਂ ਮੰਗਣਾ ਚਾਹੀਦਾ, (ਜਿਸ ਤੋਂ ਮੰਗਣ ਉਪਰੰਤ) ਫਿਰ ਕਿਸੇ ਹੋਰ ਪਾਸ ਜਾਣਾ ਪਏ।1। ਹੋਛਾ ਸਾਹ ਨਹੀਂ ਕਰਨਾ ਚਾਹੀਦਾ (ਕਿਉਂਕਿ) ਫਿਰ ਪਛਤਾਉਣਾ ਪੈਂਦਾ ਹੈ।2। ਉਸ ਸਾਹਿਬ ਦੀ ਸੇਵਾ ਨਹੀਂ ਕਰਨੀ ਚਾਹੀਦੀ (ਜਿਸ ਕਰਕੇ) ਜਮ ਦਾ ਡੰਡਾ ਸਹਿਣਾ ਪਵੇ।3। (ਜੋ) ਹਉਮੈ ਦਾ ਰੋਗ ਨ ਕਟ ਸਕੇ, ਉਹ ਵੈਦ ਨਹੀਂ ਲੈਣਾ ਚਾਹੀਦਾ।4। (ਜੇ) ਦੁਰਮਤਿ ਦੀ ਮੈਲ ਨਹੀਂ ਉਤਰਦੀ (ਤਾਂ ਫਿਰ) ਤੀਰਥਾਂ ਉਪਰ ਕਿਉਂ ਇਸ਼ਨਾਨ ਕਰੀਏ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਨਾਲ ਸਹਿਜ ਸੁਖ ਵਿਚ ਸਮਾ ਜਾਈਦਾ ਹੈ।6।

੧੬

(ਜੇ) ਮਾਲ, ਮੁਲਕ, ਚਤੁਰੰਗਨੀ ਸੈਨਾ ਅਤੇ ਦੁਨੀਆ ਦੀ ਬਾਦਸ਼ਾਹੀ ਹੋਵੇ।1। ਰਿਧੀਆਂ, ਸਿਧੀਆਂ, ਨਿਧੀਆਂ, ਬਹੁਤ ਕਰਾਮਾਤਾਂ (ਪਾਸ ਹੋਣ) ਅਤੇ ਸਾਰੀ ਖਲਕਤ ਜੀ-ਹਜ਼ੂਰੀ ਕਰੇ।2। ਚਿਰਜੀਵੀ ਹੋਵੇ, ਲੰਬੀ ਉਮਰ ਹੋਵੇ, ਗੁਣੀ ਗਿਆਨੀ ਸਾਖ ਭਰਦੇ ਹੋਣ।3। ਚਿਤ ਵਿਚ ਬੇਪਰਵਾਹੀ ਰਖਦਾ ਹੋਇਆ, ਹੋਰ ਕਿਸੇ ਨੂੰ ਨ ਜਾਣੇ।4। (ਪਰ ਉਹ) ਦ੍ਵੈਤ ਭਾਵ ਦੇ ਰਸਤੇ ਚਲਣ ਕਰਕੇ ਈਸ਼ਵਰੀ ਦਰਗਾਹ ਵਿਚ ਢੋਈ ਨਹੀਂ ਲੈ ਸਕਦਾ।5। ਪੀਰ ਪ੍ਰਤਿ ਮੁਰੀਦਾਂ ਦੀ ਪ੍ਰੀਤ ਕਰਕੇ ਘਾਹੀ ਵੀ (ਪ੍ਰਭੂ ਦੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ।6।

੧੭

ਗੁਰੂ ਤੋਂ ਬਿਨਾ ਹੋਰ ਸਭ ਦਾ ਧਿਆਨ ਦ੍ਵੈਤ ਭਾਵ ਵਾਲਾ ਹੈ।1। ਗੁਰੂ ਦੇ ਸ਼ਬਦ ਤੋਂ ਬਿਨਾ ਹੋਰ ਗਿਆਨ ਦਾ ਅਲਾਪ ਫਿਕਾ ਹੈ।2। ਗੁਰੂ ਦੇ ਚਰਣਾਂ ਤੋਂ ਬਿਨਾ ਹੋਰ ਸਭ ਪੂਜਣਾ ਝੂਠਾ ਸੁਆਦ ਹੈ।3। ਗੁਰੂ ਦੇ ਬਚਨਾਂ ਤੋਂ ਬਿਨਾ ਜੋ ਹੋਰ ਮੰਨਣਾ ਹੈ, (ਉਹ) ਪਰਮਾਰਥ ਤੋਂ ਸਖਣਾ ਹੈ।4।

ਸਾਧਸੰਗਤਿ ਵਿਣੁ ਸੰਗ ਹੈ ਸਭ ਕਚਾ ਚਾਉ॥ (5)
ਪੀਰ ਮੁਰੀਦਾ ਪਿਰਹੜੀ ਜਿਣਿ ਜਾਣਨਿ ਦਾਉ ॥(6)

੧੮

ਲਖ ਸਿਆਣਪ ਸੁਰਤਿ ਲਖ ਲਖ ਗੁਣ ਚਤੁਰਾਈ॥ (1)
ਲਖ ਮਤਿ ਬੁਧਿ ਸੁਧਿ ਗਿਆਨ ਧਿਆਨ ਲਖ ਪਤਿ ਵਡਿਆਈ॥ (2)
ਲਖ ਜਪ ਤਪ ਲਖ ਸੰਜਮਾ ਲਖ ਤੀਰਥ ਨਾਈ॥ (3)
ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜਾਈ॥ (4)
ਆਪੁ ਗਣਾਇ ਵਿਗੁਚਣਾ ਓਹੁ ਥਾਇ ਨ ਪਾਈ॥ (5)
ਪੀਰ ਮੁਰੀਦਾ ਪਿਰਹੜੀ ਹੋਇ ਆਪੁ ਗਵਾਈ ॥ (6)

੧੯

ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ॥ (1)
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ॥ (2)
ਤੁਪੜ ਝਾੜ ਵਿਛਾਇਦਾ ਚੁਲਿ ਝੋਕਿ ਨ ਝੂਰੀ॥ (3)
ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ॥ (4)
ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ॥ (5)
ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ ॥ (6)

੨੦

ਗੁਰ ਸੇਵਾ ਦਾ ਫਲੁ ਘਣਾ ਕਿਨਿ ਕੀਮਤਿ ਹੋਈ॥ (1)
ਰੰਗੁ ਸੁਰੰਗੁ ਅਚਰਜੁ ਹੈ ਵੇਖਾਲੇ ਸੋਈ॥ (2)
ਸਾਦੁ ਵਡਾ ਵਿਸਮਾਦੁ ਹੈ ਰਸੁ ਗੁੰਗੇ ਗੋਈ॥ (3)
ਉਤਭੁਜ ਵਾਸੁ ਨਿਵਾਸੁ ਹੈ ਕਰਿ ਚਲਤੁ ਸਮੋਈ॥ (4)
ਤੋਲੁ ਅਤੋਲੁ ਅਮੋਲੁ ਹੈ ਜਰੈ ਅਜਰੁ ਕੋਈ॥ (5)
ਪੀਰ ਮੁਰੀਦਾਂ ਪਿਰਹੜੀ ਜਾਣੈ ਜਾਣੋਈ ॥ (6)

੨੧

ਚੰਨਣੁ ਹੋਵੈ ਚੰਨਣਹੁ ਕੋ ਚਲਿਤੁ ਨ ਜਾਣੈ॥ (1)
ਦੀਵਾ ਬਲਦਾ ਦੀਵਹੁ ਸਮਸਰਿ ਪਰਵਾਣੈ॥ (2)
ਪਾਣੀ ਰਲਦਾ ਪਾਣੀਐ ਤਿਸੁ ਕੋ ਨ ਸਿਞਾਣੈ॥ (3)
ਭ੍ਰਿੰਗੀ ਹੋਵੈ ਕੀੜਿਅਹੁ ਕਿਵ ਆਖਿ ਵਖਾਣੈ॥ (4)
ਸਪੁ ਛੁਡੰਦਾ ਕੁੰਜ ਨੋ ਕਰਿ ਚੋਜ ਵਿਡਾਣੈ॥ (5)

ਸਾਧ ਸੰਗਤ ਤੋਂ ਬਿਨਾ ਹੋਰ ਸੰਗਤ ਕਰਨ ਦਾ ਚਾਉ ਨਿਰਾਧਾਰ ਹੈ।5। ਪੀਰ ਪ੍ਰਤਿ ਮੁਰੀਦਾਂ ਦੀ ਪ੍ਰੀਤ ਨਾਲ ਹੀ ਜਿਤ ਸਕਣ ਦੇ ਦਾਉ ਜਾਣੀਦੇ ਹਨ।6।

੧੮

ਲੱਖਾਂ ਸਿਆਣਪਾਂ, ਲੱਖਾਂ ਸੁਰਤਾਂ ਅਤੇ ਲੱਖਾਂ ਗੁਣ ਅਤੇ ਚਾਲਾਕੀਆਂ।1। ਲੱਖਾਂ ਮਤਾਂ, ਬੁੱਧੀਆਂ, ਸੁਧੀਆਂ, ਗਿਆਨ, ਧਿਆਨ ਅਤੇ ਲੱਖਾਂ ਪਤਾਂ ਅਤੇ ਵਡਿਆਈਆਂ।2। ਲੱਖਾਂ, ਜਪ, ਤਪ, ਲੱਖਾਂ ਸੰਜਮ ਅਤੇ ਲੱਖਾਂ ਤੀਰਥ- ਇਸ਼ਨਾਨ।3। ਲੱਖਾਂ ਕਰਮ, ਧਰਮ, ਯੋਗ, ਭੋਗ ਅਤੇ ਲੱਖਾਂ ਪਾਠਾਂ ਦਾ ਪੜ੍ਹਨਾ।4। (ਇਨ੍ਹਾਂ ਪ੍ਰਾਪਤੀਆਂ ਨਾਲ) ਆਪਣੇ ਆਪ ਨੂੰ ਗਿਣਾਉਣਾ ਖੁਆਰ ਕਰਦਾ (*ਵਿਗੁਚਣਾ*) ਹੈ, ਉਹ (ਲੋਕ ਈਸ਼ਵਰੀ ਦਰਗਾਹ ਵਿਚ) ਸਥਾਨ ਨਹੀਂ ਪਾ ਸਕਦੇ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਆਪਾ-ਭਾਵ ਗੰਵਾਉਣ ਨਾਲ ਹੁੰਦੀ ਹੈ।6।

੧੯

(ਗੁਰ-ਸਿੱਖ ਗੁਰੂ ਦੇ) ਪੈਰੀਂ ਪੈ ਕੇ ਚਰਣਾਂ ਦੀ ਧੂੜ ਹੋ ਜਾਂਦਾ ਹੈ ਅਤੇ ਵਡਿਆਈ ਅਤੇ ਮਾਣ ਛਡ ਦਿੰਦਾ ਹੈ।1। ਪਾਣੀ ਭਰਨ, ਪਖਾ ਝਲਣ ਅਤੇ ਅੰਨ ਪੀਹਣ ਦੀ ਨਿਤ ਸੇਵਾ ਕਰਦਾ ਹੈ।2। ਤਪੜਾਂ ਨੂੰ ਝਾੜ ਕੇ ਵਿਛਾਉਂਦਾ ਹੈ ਅਤੇ ਚੁਲ੍ਹ ਵਿਚ ਬਾਲਣ ਝੌਂਕਣ ਤੇ ਵੀ ਝੂਰਦਾ ਨਹੀਂ ਹੈ।3। ਸਿਦਕ ਅਤੇ ਸਬਰ ਨਾਲ ਮੁਰਦੇ ਵਾਂਗ ਮੁਰੀਦ ਹੁੰਦਾ ਹੈ।4। ਚੰਦਨ ਦੇ ਸੰਪਰਕ ਵਿਚ ਰਹਿਣ ਕਰਕ ਸਿੰਮਲ ਨੂੰ (ਚੰਦਨ ਦੀ) ਸੁਗੰਧ ਦਾ ਫਲ ਮਿਲਦਾ ਹੈ।5। ਪੀਰ ਨਾਲ ਪ੍ਰੀਤ ਕਰਨ ਵਾਲੇ ਮੁਰੀਦ ਰੂਪ ਗੁਰਮੁਖਾਂ ਦੀ ਮਤ ਪੂਰੀ ਹੁੰਦੀ ਹੈ।6।

੨੦

ਗੁਰੂ ਦੀ ਸੇਵਾ ਦਾ ਫਲ ਘਣਾ ਹੁੰਦਾ ਹੈ, ਕਿਸ ਨੇ (ਉਸ ਦੀ) ਕੀਮਤ ਪਾਈ ਹੈ।1। (ਸੇਵਾ ਦਾ) ਰੰਗ ਸਭ ਰੰਗਾਂ ਵਿਚੋਂ ਸ੍ਰੇਸ਼ਠ ਹੈ, ਉਹ (ਗੁਰੂ ਹੀ) ਵਿਖਾਉਂਦਾ ਹੈ।2। (ਸੇਵਾ ਦਾ) ਸੁਆਦ ਸਭ ਸੁਆਦਾਂ ਨਾਲੋਂ ਉਤਮ ਹੈ, ਗੁੰਗੇ ਦੇ ਰਸ ਦਸਣ ਵਾਂਗ ਕਿਹਾ ਨਹੀਂ ਜਾ ਸਕਦਾ ਹੈ।3। (ਸੇਵਾ) ਬਨਸਪਤੀ ਵਿਚ ਚਰਿਤ੍ਰ ਨਾਲ (ਚੰਦਨ ਦੀ) ਵਾਸਨਾ ਵਿਚ ਸਮਾ ਜਾਂਦੀ ਹੈ।4। (ਸੇਵਾ) ਤੋਲ ਤੋਂ ਅਤੋਲ ਅਤੇ ਅਮੋਲਕ ਹੈ, ਕੋਈ ਵਿਰਲਾ ਹੀ ਅਜਰ ਨੂੰ ਜਰਦਾ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ (ਉਹੀ) ਜਾਣਦਾ ਹੈ, ਜੋ ਕਰਦਾ ਹੈ।6।

੨੧

ਚੰਦਨ ਤੋਂ (ਹੋਰ ਬ੍ਰਿਛ ਵੀ) ਚੰਦਨ ਹੋ ਜਾਂਦੇ ਹਨ, (ਪਰ ਇਹ) ਕੌਤਕ ਕੋਈ ਵਿਰਲਾ ਜਾਣਦਾ ਹੈ।1। ਦੀਵੇ ਤੋਂ ਦੀਵਾ ਬਲਦਾ ਹੋਇਆ ਇਕੋ ਜਿਹਾ ਲਗਦਾ ਹੈ।2। ਪਾਣੀ ਪਾਣੀ ਵਿਚ ਮਿਲਦਾ ਹੈ, ਉਸ ਨੂੰ ਕੋਈ ਪਛਾਣ ਨਹੀਂ ਸਕਦਾ।3। ਕੀੜੀ ਤੋਂ ਭ੍ਰਿੰਗੀ ਬਣ ਜਾਂਦੀ ਹੈ, ਕਿਵੇਂ ਕੋਈ ਆਖ ਕੇ ਬਖਾਨ ਕਰ ਸਕਦਾ ਹੈ।4। ਸੱਪ ਅਸਚਰਜਮਈ ਕੌਤਕ ਕਰਕੇ ਕੁੰਜ ਨੂੰ ਛਡ ਦਿੰਦਾ ਹੈ।5।

ਪੀਰ ਮੁਰੀਦਾ ਪਿਰਹੜੀ ਹੈਰਾਣੁ ਹੈਰਾਣੈ ॥(6)

੨੨

ਫੁਲੀ ਵਾਸੁ ਨਿਵਾਸੁ ਹੈ ਕਿਤੁ ਜੁਗਤਿ ਸਮਾਣੀ॥ (1)
ਫਲਾ ਅੰਦਰਿ ਜਿਉ ਸਾਦੁ ਬਹੁ ਸਿੰਜੇ ਇਕ ਪਾਣੀ॥ (2)
ਘਿਉ ਦੁਧੁ ਵਿਚਿ ਵਖਾਣੀਐ ਕੋ ਮਰਮੁ ਨ ਜਾਣੀ॥ (3)
ਜਿਉ ਬੈਸੰਤਰੁ ਕਾਠ ਵਿਚਿ ਓਹੁ ਅਲਖ ਵਿਡਾਣੀ॥ (4)
ਗੁਰਮੁਖਿ ਸੰਜਮਿ ਨਿਕਲੈ ਪਰਗਟੁ ਪਰਵਾਣੀ॥ (5)
ਪੀਰ ਮੁਰੀਦਾਂ ਪਿਰਹੜੀ ਸੰਗਤਿ ਗੁਰਬਾਣੀ ॥(6)

੨੩

ਦੀਪਕ ਜਲੈ ਪਤੰਗ ਵੰਸੁ ਫਿਰਿ ਦੇਖ ਨ ਹਟੈ॥ (1)
ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ॥ (2)
ਘੰਡਾਹੇੜੈ ਮਿਰਗ ਜਿਉ ਸੁਣਿ ਨਾਦ ਪਲਟੈ॥ (3)
ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲੁ ਸੰਘਟੈ॥ (4)
ਗੁਰਮੁਖਿ ਸੁਖ ਫਲੁ ਪਿਰਮ ਰਸੁ ਬਹੁ ਬੰਧਨ ਕਟੈ॥ (5)
ਧੰਨੁ ਧੰਨੁ ਗੁਰਸਿਖ ਵੰਸੁ ਹੈ ਧੰਨੁ ਗੁਰਮਤਿ ਨਿਧਿ ਖਟੈ ॥(6)

## ਵਾਰ ੨੮

### ਪਉੜੀ ੧

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ॥ (1)
ਆਖਣਿ ਆਖਿ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ॥ (2)
ਗੁਰਮੁਖਿ ਪੰਥੁ ਵਖਾਣੀਐ ਅਪੜਿ ਨ ਸਕੈ ਇਕਤੁ ਵਿਖੀ॥ (3)
ਸਿਲ ਅਲੂਣੀ ਚਟਣੀ ਤੁਲਿ ਨ ਲਖ ਅਮਿਅ ਰਸ ਇਖੀ॥ (4)
ਗੁਰਮੁਖਿ ਸੁਖ ਫਲੁ ਪਾਇਆ ਭਾਇ ਭਗਤਿ ਵਿਰਲੀ ਜੁ ਬਿਰਖੀ॥ (5)
ਸਤਿਗੁਰ ਤੁਠੈ ਪਾਈਐ ਸਾਧਸੰਗਤਿ ਗੁਰਮਤਿ ਗੁਰਸਿਖੀ॥ (6)
ਚਾਰਿ ਪਦਾਰਥ ਭਿਖਕ ਭਿਖੀ ॥ (7)

੨

ਚਾਰਿ ਪਦਾਰਥ ਆਖੀਅਨਿ ਸਤਿਗੁਰ ਦੇਇ ਨ ਗੁਰਸਿਖੁ ਮੰਗੈ॥ (1)

ਪੀਰ ਨਾਲ ਮੁਰੀਦਾਂ ਦੀ ਪ੍ਰੀਤ ਅਸਚਰਜ ਹੀ ਅਸਚਰਜ ਹੈ।6।

੨੨

ਫੁਲਾਂ ਵਿਚ ਵਾਸਨਾ ਦਾ ਨਿਵਾਸ ਹੈ, (ਕੌਣ ਜਾਣਦਾ ਹੈ ਕਿ) ਕਿਹੜੀ ਜੁਗਤ ਨਾਲ ਸਮਾਈ ਹੋਈ ਹੈ।1। ਜਿਵੇਂ ਫਲਾਂ ਅੰਦਰ ਬਹੁਤ ਪ੍ਰਕਾਰ ਦਾ ਸੁਆਦ ਹੁੰਦਾ ਹੈ, (ਪਰ ਸਭ ਨੂੰ) ਇਕੋ ਪਾਣੀ ਸਿੰਜਦਾ ਹੈ।2। ਘਿਓ ਦੁੱਧ ਵਿਚ ਦਸਿਆ ਜਾਂਦਾ ਹੈ, (ਪਰ) ਕੋਈ ਭੇਦ (*ਮਰਮ*) ਨੂੰ ਨਹੀਂ ਸਮਝਦਾ।3। ਜਿਵੇਂ ਕਾਠ ਵਿਚ ਅਗਨੀ ਹੁੰਦੀ ਹੈ, (ਪਰ) ਉਹ ਨ ਦਿਸਣ ਵਾਲਾ ਅਸਚਰਜ ਹੈ।4। ਗੁਰਮੁਖਾਂ ਦੇ ਸੰਜਮ ਨਾਲ (ਸ਼ੁੱਧ ਆਤਮਾ) ਪ੍ਰਗਟ ਹੁੰਦੀ ਹੈ, (ਜੋ) ਸਰਬ ਪ੍ਰਵਾਨਿਤ ਹੈ।5। ਪੀਰ ਨਾਲ ਮੁਰੀਦਾਂ ਦੀ ਪ੍ਰੀਤ ਤੋਂ ਸੰਗਤ ਕੁਰਬਾਨ ਜਾਂਦੀ ਹੈ।6।

੨੩

ਦੀਪਕ ਨੂੰ ਜਲਦਾ ਵੇਖ ਕੇ ਪਤੰਗ ਦੀ ਵੰਸ਼ ਫਿਰ ਪਰੇ ਨਹੀਂ ਹਟਦੀ।1। ਜਲ ਵਿਚੋਂ ਫੜ ਕੇ ਕਢਣ ਨਾਲ ਵੀ ਮੱਛੀ ਦਾ ਜਲ ਪ੍ਰਤਿ ਸਨੇਹ ਘਟਦਾ ਨਹੀਂ ਹੈ।2। ਜਿਵੇਂ ਘੰਡਾਹੇੜੇ ਦਾ ਨਾਦ ਸੁਣ ਕੇ ਮਿਰਗ ਪਰਤਦਾ ਨਹੀਂ ਹੈ।3। ਭੌਰੇ ਦਾ (ਕਮਲ ਦੀ) ਵਾਸਨਾ ਲੈਣ ਲਈ ਵਿਨਾਸ਼ ਵੀ ਹੁੰਦਾ ਹੋਵੇ, (ਪਰ ਫਿਰ ਵੀ) ਕਮਲ ਨੂੰ ਸੁੰਘਦਾ ਹੈ।4। ਗੁਰਮੁਖਾਂ ਨੇ ਪ੍ਰੇਮ ਦੇ ਰਸ ਦੁਆਰਾ ਆਤਮਿਕ ਸੁਖ ਰੂਪ ਫਲ ਪਾਇਆ ਹੈ, (ਇਸ ਨਾਲ) ਬਹੁਤ ਬੰਧਨ ਕਟੀਂਦੇ ਹਨ।5। ਧੰਨ ਹੈ ਗੁਰਸਿੱਖ ਅਤੇ ਧੰਨ ਹੈ ਉਸ ਦਾ ਵੰਸ਼ (ਜੋ) ਗੁਰੂ ਦੀ ਮਤ ਦੁਆਰਾ ਆਤਮਿਕ ਨਿਧਾਨ ਪ੍ਰਾਪਤ ਕਰਦੇ ਹਨ।6।

## ਵਾਰ ੨੮

### ਪਉੜੀ ੧

(ਗੁਰਸਿੱਖੀ) ਵਾਲ ਤੋਂ ਬਾਰੀਕ ਕਹੀਦੀ ਹੈ ਅਤੇ ਖੰਡੇ ਦੀ ਧਾਰ ਨਾਲੋਂ ਤਿਖੀ ਸੁਣੀਂਦੀ ਹੈ।1। ਕਹਿਣ ਨਾਲ ਕਹੀ ਨਹੀਂ ਜਾ ਸਕਦੀ ਅਤੇ ਲੇਖ ਤੋਂ ਅਲੇਖ ਹੋਣ ਕਰਕੇ ਲਿਖੀ ਨਹੀਂ ਜਾਂਦੀ।2। (ਜੋ) ਗੁਰਮਤਿ ਦਾ ਰਸਤਾ ਬਖਾਨ ਕੀਤਾ ਜਾਂਦਾ ਹੈ, (ਉਥੇ) ਇਕ ਕਦਮ (*ਵਿਖੀ*) ਨਾਲ ਪਹੁੰਚਿਆ ਨਹੀਂ ਜਾ ਸਕਦਾ।3। (ਭਾਵੇਂ) ਹੈ ਅਲੂਣੀ ਸਿਲ ਚਟਣ ਵਾਂਗ (ਪਰ ਉਸ ਦੇ) ਬਰਾਬਰ ਲੱਖਾਂ ਗੰਨਿਆਂ ਦਾ ਰਸ ਵੀ ਨਹੀਂ ਹੈ।4। ਗੁਰਮੁਖਾਂ ਨੇ (ਜੋ) ਆਤਮਿਕ ਸੁਖ ਰੂਪ ਫਲ ਪਾਇਆ ਹੈ, ਉਹ ਪ੍ਰੇਮ-ਭਗਤੀ (ਰੂਪ ਫਲ) ਵਿਰਲੇ ਬ੍ਰਿਛਾਂ ਨੂੰ ਲਗਦਾ ਹੈ।5। (ਉਹ ਫਲ) ਸਤਿਗੁਰੂ ਦੇ ਪ੍ਰਸੰਨ ਹੋਣ ਤੇ ਪਾਈਦਾ ਹੈ, ਸਾਧ ਸੰਗਤ ਵਿਚ ਗੁਰਮਤਿ ਅਤੇ ਗੁਰ-ਸਿੱਖੀ (ਮਿਲਦੀ ਹੈ)।6। ਚਾਰ ਪਦਾਰਥ ਵੀ (ਗੁਰਸਿੱਖੀ ਨੂੰ) ਭਿਖਿਆ ਵਜੋਂ ਮੰਗਦੇ ਹਨ।7।

੨

(ਜੋ) ਚਾਰ ਪਦਾਰਥ ਕਹੇ ਜਾਂਦੇ ਹਨ, ਨ ਸਤਿਗੁਰੂ ਦਿੰਦਾ ਹੈ, ਨ ਸਿੱਖ ਮੰਗਦੇ ਹਨ।1।

ਅਠ ਸਿਧੀ ਨਿਧੀ ਨਵੈ ਰਿਧਿ ਨ ਗੁਰੁ ਸਿਖੁ ਢਾਕੈ ਟੰਗੈ॥ (2)
ਕਾਮਧੇਣੁ ਲਖ ਲਖਮੀ ਪਹੁੰਚ ਨ ਹੰਘੈ ਢੰਗਿ ਸੁਢੰਗੈ॥ (3)
ਲਖ ਪਾਰਸ ਲਖ ਪਾਰਜਾਤ ਹਥਿ ਨ ਛੁਹਦਾ ਫਲ ਨ ਅਭੰਗੈ॥ (4)
ਤੰਤ ਮੰਤ ਪਾਖੰਡ ਲਖ ਬਾਜੀਗਰ ਬਾਜਾਰੀ ਨੰਗੈ॥ (5)
ਪੀਰ ਮੁਰੀਦੀ ਗਾਖੜੀ ਇਕਸ ਅੰਗਿ ਨ ਅੰਗਣਿ ਅੰਗੈ॥ (6)
ਗੁਰਸਿਖੁ ਦੂਜੇ ਭਾਵਹੁ ਸੰਗੈ ॥(7)

੩

ਗੁਰਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ॥ (1)
ਗੁਰਸਿਖੀ ਦਾ ਲਿਖਣਾ ਲਖ ਚਿਤ੍ਰ ਨ ਗੁਪਤਿ ਲਿਖਿ ਜਾਣੈ॥ (2)
ਗੁਰਸਿਖੀ ਦਾ ਸਿਮਰਣੋ ਸੇਖ ਅਸੇਖ ਨ ਰੇਖ ਸਿਵਾਣੈ॥ (3)
ਗੁਰਸਿਖੀ ਦਾ ਵਰਤਮਾਨੁ ਵੀਹ ਇਕੀਹ ਉਲੰਘਿ ਪਛਾਣੈ॥ (4)
ਗੁਰਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ॥ (5)
ਗੁਰ ਪਰਸਾਦੀ ਸਾਧਸੰਗਿ ਸਬਦੁ ਸੁਰਤਿ ਹੋਇ ਮਾਣੁ ਨਿਮਾਣੈ॥ (6)
ਭਾਇ ਭਗਤਿ ਵਿਰਲਾ ਰੰਗੁ ਮਾਣੇ ॥ (7)

੪

ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ॥ (1)
ਦਸ ਅਵਤਾਰ ਨ ਸਿਖਿਆ ਗੀਤਾ ਗੋਸਟਿ ਅਲਖ ਅਭੇਵਾ॥ (2)
ਵੇਦ ਨ ਜਾਣਨ ਭੇਦ ਕਿਹੁ ਲਿਖਿ ਪੜਿ ਸੁਣਿ ਸਣੁ ਦੇਵੀ ਦੇਵਾ॥ (3)
ਸਿਧ ਨਾਥ ਨ ਸਮਾਧਿ ਵਿਚਿ ਤੰਤ ਨ ਮੰਤ ਲੰਘਾਇਨ ਖੇਵਾ॥ (4)
ਲਖ ਭਗਤਿ ਜਗਤ ਵਿਚਿ ਲਿਖਿ ਨ ਗਏ ਗੁਰੁਸਿਖੀ ਟੇਵਾ॥ (5)
ਸਿਲਾ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ॥ (6)
ਸਾਧਸੰਗਤਿ ਗੁਰ ਸਬਦ ਸਮੇਵਾ ॥ (7)

੫

ਗੁਰਸਿਖੀ ਦਾ ਸਿਖਣਾ ਸਬਦ ਸੁਰਤਿ ਸਤਿਸੰਗਤਿ ਸਿਖੈ॥ (1)
ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ॥ (2)
ਗੁਰਸਿਖੀ ਦਾ ਸਿਮਰਣੈ ਸਤਿਗੁਰੁ ਮੰਤ੍ਰ ਕੋਲੂ ਰਸੁ ਇਖੈ॥ (3)

ਅੱਠ ਸਿੱਧੀਆਂ, ਨੌਂ ਨਿਧੀਆਂ ਅਤੇ ਰਿਧੀਆਂ ਨੂੰ ਗੁਰਸਿੱਖ ਲਕ ਨਾਲ ਬੰਨ੍ਹੀ ਨਹੀਂ ਫਿਰਦੇ।2। (ਗੁਰਸਿੱਖੀ ਤਕ) ਲੱਖਾਂ ਕਾਮਧੇਨਾਂ ਅਤੇ ਲੱਛਮੀਆਂ ਚੰਗੇ ਉਦਮਾਂ ਨਾਲ ਵੀ ਨਹੀਂ ਪਹੁੰਚ ਸਕਦੀਆਂ।3। ਲੱਖਾਂ ਪਾਰਸ ਅਤੇ ਲੱਖਾਂ ਪਾਰਜਾਤ/ਕਲਪ ਬ੍ਰਿਛ ਦੇ ਸੁੰਦਰ ਫਲਾਂ ਨੂੰ (ਗੁਰਸਿੱਖ) ਛੋਹੰਦਾ ਤਕ ਨਹੀਂ ਹੈ।4। (ਜੋ) ਤੰਤਰ, ਮੰਤਰ ਆਦਿ ਲੱਖਾਂ ਪਾਖੰਡ (ਕਰਦੇ ਹਨ ਉਹ) ਬਾਜ਼ੀਗਰਾਂ ਵਾਂਗ ਬਾਜ਼ਾਰ ਵਿਚ ਨੰਗੇ ਹਨ।5। ਪੀਰ ਦੀ ਮੁਰੀਦੀ ਔਖੀ ਹੈ (ਕਿਉਂਕਿ ਇਸ ਵਿਚ) ਇਕ ਅੰਗ ਨਹੀਂ, ਅੰਗਾਂ ਵਿਚ ਅੰਗ (ਲਿਪਟੇ ਹੋਏ ਹਨ ਅਰਥਾਤ ਪੇਚਾਦਰ ਪੇਚ ਹੈ)।6। ਗੁਰਸਿੱਖ ਦ੍ਵੈਤ-ਭਾਵ ਤੋਂ ਸੰਗਦਾ ਹੈ।7।

੩

ਗੁਰਸਿੱਖੀ ਦੀ ਸਿਖਣ-ਵਿਧੀ ਨੂੰ ਨਾਦ, ਵੇਦ ਵੀ ਕਹਿ ਕੇ ਬਖਾਨ ਨਹੀਂ ਕਰ ਸਕਦੇ।1। ਗੁਰਸਿੱਖੀ ਦਾ ਲਿਖਣਾ ਲੱਖਾਂ ਚਿਤਰ ਗੁਪਤ ਵੀ ਨਹੀਂ ਲਿਖ ਸਕਦੇ।2। ਗੁਰਸਿੱਖੀ ਦੇ ਸਿਮਰਨ ਨੂੰ ਅਸੰਖ ਸ਼ੇਸ਼ ਨਾਗ ਜ਼ੱਰਾ ਜਿੰਨਾ ਵੀ ਨਹੀਂ ਜਾਣ ਸਕਦੇ।3। ਗੁਰਸਿੱਖੀ ਦਾ ਵਰਤਾਰਾ ਸੰਸਾਰਿਕਤਾ ਅਤੇ ਤੁਰੀਆ ਪਦ ਨੂੰ ਲੰਘ ਕੇ ਪਛਾਣੀਦਾ ਹੈ।4। ਗੁਰਸਿੱਖੀ ਦਾ ਸਮਝਣਾ ਗਿਆਨ ਧਿਆਨ ਵਿਚ ਕਿਵੇਂ ਆ ਸਕਦਾ ਹੈ।5। ਗੁਰੂ ਦੀ ਕ੍ਰਿਪਾ ਨਾਲ (ਜੋ) ਸਾਧ ਸੰਗਤ ਵਿਚ ਮਾਣ ਹੁੰਦੇ ਹੋਇਆ ਨਿਮਾਣਾ ਹੋ ਕੇ ਸ਼ਬਦ ਨਾਲ ਸੁਰਤਿ ਨੂੰ ਜੋੜਦਾ ਹੈ।6। (ਉਹ) ਕੋਈ ਵਿਰਲਾ ਪ੍ਰੇਮ-ਭਗਤੀ ਦੁਆਰਾ ਆਨੰਦ ਮਾਣਦਾ ਹੈ।7।

੪

ਗੁਰਸਿੱਖੀ ਦਾ ਸਿਖਣਾ (ਇਸ ਤਰ੍ਹਾਂ ਹੈ ਕਿ) ਗੁਰਮੁਖ ਹੋ ਕੇ ਸਾਧ-ਸੰਗਤ ਦੀ ਸੇਵਾ ਕਰੇ।1। (ਇਹ) ਦਸ ਅਵਤਾਰਾਂ ਨੇ ਵੀ ਨਹੀਂ ਸਿਖੀ, ਗੀਤਾ ਦੀ ਗੋਸ਼ਟ ਤੋਂ ਵੀ ਅਲੱਖ ਅਤੇ ਅਭੇਦ ਹੈ।2। ਵੇਦ ਵੀ ਕੁਝ ਭੇਦ ਨਹੀਂ ਜਾਣਦੇ, ਦੇਵੀ ਦੇਵਤੇ ਲਿਖ, ਪੜ੍ਹ ਅਤੇ ਸੁਣ ਕੇ ਹਾਰ ਗਏ ਹਨ।3। ਸਿਧ ਅਤੇ ਨਾਥ ਵੀ ਸਮਾਧੀਆਂ ਵਿਚ ਤੰਤਰ ਮੰਤਰ ਦਾ ਚਪੂ (ਖੇਵਾ) ਲਗਾ ਕੇ ਲੰਘ ਨਹੀਂ ਸਕੇ।4। ਲੱਖਾਂ ਭਗਤ ਜਗਤ ਵਿਚ ਹੋਏ, (ਪਰ ਉਹ ਵੀ) ਗੁਰਸਿੱਖੀ ਦਾ ਟੇਵਾ/ਜੋਤਿਸ਼ ਲਿਖ ਕੇ ਨਹੀਂ ਗਏ।5। (ਗੁਰਸਿੱਖੀ) ਅਲੂਣੀ ਸਿਲ ਚਟਣ ਵਾਂਗ ਹੈ (ਪਰ ਇਸ ਦੇ) ਸੁਆਦ ਨੂੰ ਲੱਖਾਂ ਮੇਵੇ ਨਹੀਂ ਪਹੁੰਚ ਸਕਦੇ।6। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਵਿਚ ਸਮਾਉਣਾ (ਹੀ ਗੁਰਸਿੱਖੀ ਹੈ)।7।

੫

ਗੁਰਸਿੱਖੀ ਦਾ ਸਿਖਣਾ (ਇਸ ਤਰ੍ਹਾਂ ਹੈ ਕਿ) ਸ਼ਬਦ ਵਿਚ ਸੁਰਤਿ ਜੋੜ ਕੇ ਸਤਿਸੰਗਤ ਵਿਚ ਸਿਖੇ।1। ਗੁਰਸਿੱਖੀ ਦਾ ਲਿਖਣਾ (ਇੰਜ ਹੈ ਕਿ) ਗੁਰਬਾਣੀ ਨੂੰ ਸੁਣ ਕੇ ਸਮਝ ਕੇ ਲਿਖੇ।2। ਗੁਰਸਿੱਖੀ ਦਾ ਸਿਮਰਨ (ਇਸ ਪ੍ਰਕਾਰ ਹੈ ਕਿ) ਸਤਿਗੁਰੂ ਦੀ ਸਿਖਿਆ ਰੂਪ ਵੇਲਣੇ ਵਿਚ ਗੰਨੇ ਦਾ ਰਸ ਬਣ ਜਾਵੇ।3।

ਗੁਰਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ॥ (4)
ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ॥ (5)
ਸਾਧਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ॥ (6)
ਵਰਤਮਾਨੁ ਲੰਘਿ ਭੂਤ ਭਵਿਖੈ ॥ (7)

੬

ਗੁਰਸਿਖੀ ਦਾ ਬੋਲਣਾ ਹੋਇ ਮਿਠ ਬੋਲਾ ਲਿਖੈ ਨ ਲੇਖੈ॥ (1)
ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ॥ (2)
ਗੁਰਸਿਖੀ ਦਾ ਰਾਹ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ॥ (3)
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ॥ (4)
ਆਪੁ ਗਣਾਇ ਨ ਅਪੜੈ ਆਪੁ ਗਵਾਏ ਰੂਪ ਨ ਰੇਖੈ॥ (5)
ਮੁਰਦੇ ਵਾਂਗਿ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ॥ (6)
ਅੰਤੁ ਨ ਮੰਤੁ ਨ ਸੇਖ ਸਰੇਖੈ ॥ (7)

੭

ਗੁਰਸਿਖੀ ਦਾ ਸਿਖਣਾ ਗੁਰੁ ਸਿਖ ਸਿਖਣ ਬਜਰੁ ਭਾਰਾ॥ (1)
ਗੁਰਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ॥ (2)
ਗੁਰਸਿਖੀ ਦਾ ਤੋਲਣਾ ਤੁਲੁ ਨ ਤੋਲੁ ਤੁਲੈ ਤੁਲਧਾਰਾ॥ (3)
ਗੁਰਸਿਖੀ ਦਾ ਦੇਖਣਾ ਗੁਰਮੁਖਿ ਸਾਧਸੰਗਤਿ ਗੁਰਦੁਆਰਾ॥ (4)
ਗੁਰਸਿਖੀ ਦਾ ਚਖਣਾ ਸਾਧਸੰਗਤਿ ਗੁਰੁ ਸਬਦੁ ਵੀਚਾਰਾ॥ (5)
ਗੁਰਸਿਖੀ ਦਾ ਸਮਝਣਾ ਜੋਤੀ ਜੋਤਿ ਜਗਾਵਣਹਾਰਾ॥ (6)
ਗੁਰਮੁਖਿ ਸੁਖ ਫਲ ਪਿਰਮੁ ਪਿਆਰਾ ॥ (7)

੮

ਗੁਰਸਿਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ॥ (1)
ਗੁਰਸਿਖੀ ਦਾ ਚਖਣਾ ਲਖ ਅੰਮ੍ਰਿਤ ਫਲ ਫਿਕੈ ਲੇਖੈ॥ (2)
ਗੁਰਸਿਖੀ ਦਾ ਨਾਦੁ ਸੁਣਿ ਲਖ ਅਨਹਦ ਵਿਸਮਾਦ ਅਲੇਖੈ॥ (3)
ਗੁਰਸਿਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ॥ (4)
ਗੁਰਸਿਖੀ ਦੀ ਵਾਸੁ ਲੈ ਹੁਇ ਦੁਰਗੰਧ ਸੁਗੰਧ ਸਰੇਖੈ॥ (5)

ਗੁਰਸਿੱਖੀ ਦਾ ਵਰਤਾਰਾ (ਇੰਜ ਹੈ ਕਿ) ਚੰਦਨ ਦੀ ਵਾਸਨਾ ਵਾਂਗ ਬ੍ਰਿਛਾਂ ਵਿਚ ਨਿਵਾਸ ਕਰੇ।4। ਗੁਰਸਿੱਖੀ ਦਾ ਬੁਝਣਾ (ਇਸ ਤਰ੍ਹਾਂ ਹੈ ਕਿ) ਸਮਝ ਦੀ ਭਿਖਿਆ ਲੈ ਕੇ ਬੇਸਮਝ ਹੋ ਜਾਵੇ।5। ਸਾਧ ਸੰਗਤ ਵਿਚ ਗੁਰੂ ਦਾ ਉਪਦੇਸ਼ ਸੁਣ ਕੇ ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰੇ।6। (ਇਸ ਤਰ੍ਹਾਂ) ਭੂਤ, ਭਵਿਖਤ ਅਤੇ ਵਰਤਮਾਨ ਤੋਂ ਲੰਘ ਜਾਈਦਾ ਹੈ।7।

੬

ਗੁਰਸਿੱਖੀ ਦਾ ਬੋਲਣਾ (ਇਹ ਹੈ ਕਿ) ਮਿਠ-ਬੋਲਾ ਹੋ ਕੇ ਵੀ (ਆਪਣੇ ਆਪ ਨੂੰ) ਲੇਖੇ ਵਿਚ ਨ ਲਿਖੇ।1। ਗੁਰਸਿੱਖੀ ਦਾ ਚਲਣਾ (ਕੀ ਹੈ ਕਿ) ਈਸ਼ਵਰੀ ਭੈ ਵਿਚ ਚਲ ਕੇ ਗੁਰਸਿੱਖੀ ਦਾ ਭੇਸ ਅਪਣਾਏ।2। ਗੁਰਸਿੱਖੀ ਦਾ ਰਾਹ ਇਹ ਹੈ ਕਿ ਗੁਰਮੁਖ (ਜੋ) ਚਾਲ ਚਲਦਾ ਹੈ (ਉਸ ਨੂੰ) ਵੇਖੇ।3। (ਗੁਰਸਿੱਖੀ ਇਹ ਹੈ ਕਿ) ਮਿਹਨਤ ਨਾਲ ਕਮਾਏ, ਖਾਏ ਅਤੇ (ਹੋਰਨਾਂ ਦੀ) ਸੇਵਾ ਕਰੇ ਅਤੇ ਗੁਰੂ ਦੇ ਉਪਦੇਸ਼ ਵਿਚ ਵਿਸ਼ੇਸ਼ ਤਰ੍ਹਾਂ ਨਾਲ ਪ੍ਰਵੇਸ਼ ਕਰੇ।4। ਆਪਾ-ਭਾਵ ਦਰਸਾਉਣ ਨਾਲ (ਪ੍ਰਭੂ ਦੀ) ਪ੍ਰਾਪਤੀ ਨਹੀਂ ਹੁੰਦੀ, ਆਪਾ-ਭਾਵ ਗੰਵਾ ਦੇਣ ਤੇ ਹੀ ਹਸਤੀ ਖ਼ਤਮ ਹੋ ਜਾਂਦੀ ਹੈ।5। ਮੁਰੀਦ ਮੁਰਦੇ ਵਾਂਗ ਹੋ ਕੇ ਗੁਰੂ ਰੂਪ ਕਬਰ ਵਿਚ ਸਮਾ ਕੇ ਅਲੱਖ ਅਤੇ ਅਲੇਖ ਹੋ ਜਾਵੇ।6। (ਉਸ ਦੇ) ਅੰਤ ਦਾ ਅੰਤ ਸ਼ੇਸ਼ ਵਰਗੇ ਵੀ ਨਹੀਂ ਪਾ ਸਕਦੇ।7।

੭

ਗੁਰਸਿੱਖੀ ਦਾ ਸਿਖਣ ਭਾਰੇ ਬਜਰ ਵਰਗਾ ਹੈ, (ਇਸ ਨੂੰ) ਗੁਰਸਿੱਖ ਹੀ ਸਿਖਦੇ ਹਨ।1। ਗੁਰਸਿੱਖੀ ਦਾ ਲਿਖਣਾ ਲੇਖ ਤੋਂ ਅਲੇਖ ਹੈ ਅਤੇ (ਉਸ ਦੇ) ਲਿਖਣ ਵਾਲਾ ਵੀ ਨਹੀਂ ਹੈ।2। ਗੁਰਸਿੱਖੀ ਦਾ ਤੋਲਣਾ ਤੁਲ ਨਹੀਂ ਸਕਦਾ (ਕਿਉਂਕਿ) ਤੋਲਣ ਲਈ ਨ ਵਟਾ ਹੈ, ਨ ਤਰਾਜ਼ੂ ਅਤੇ ਨ ਹੀ ਤੋਲਣ ਵਾਲਾ।3। ਗੁਰਸਿੱਖੀ ਦਾ ਵੇਖਣਾ ਸਾਧ-ਸੰਗਤ ਅਤੇ ਗੁਰਦੁਆਰੇ ਵਿਚ ਗੁਰਮੁਖਾਂ ਨੂੰ ਵੇਖਣ (ਨਾਲ ਹੁੰਦਾ ਹੈ)।4। ਗੁਰਸਿੱਖੀ ਦਾ ਚਖਣਾ (ਇੰਜ ਹੈ ਕਿ) ਸਾਧ-ਸੰਗਤ ਵਿਚ ਗੁਰੂ ਦੇ ਸ਼ਬਦ ਦਾ ਵਿਚਾਰ ਕੀਤਾ ਜਾਏ।5। ਗੁਰਸਿੱਖੀ ਦਾ ਸਮਝਣਾ, ਪ੍ਰਭੂ ਦੀ ਜੋਤਿ ਜਗਾਉਣ ਵਾਲਾ ਹੈ।6। ਗੁਰਮੁਖ ਦਾ ਆਤਮਿਕ ਸੁਖ ਫਲ ਪ੍ਰਭੂ ਦਾ ਪ੍ਰੇਮ ਹੈ।7।

੮

ਗੁਰਸਿੱਖੀ ਦਾ ਰੂਪ ਵੇਖ ਕੇ (ਫਿਰ) ਇਕ (ਪ੍ਰਭੂ) ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਵੇਖਿਆ ਜਾਂਦਾ।1। ਗੁਰਸਿੱਖੀ ਦੇ ਚਖਣੇ ਤੋਂ ਬਾਦ ਲੱਖਾਂ ਅੰਮ੍ਰਿਤ ਫਲ ਫਿਕੇ ਪ੍ਰਤੀਤ ਹੁੰਦੇ ਹਨ।2। ਗੁਰਸਿੱਖੀ ਦਾ ਨਾਦ ਸੁਣ ਕੇ ਲੱਖਾਂ ਵਿਸਮਾਦੀ ਅਨਹਦ ਨਾਦ ਲੇਖੇ ਵਿਚ ਨਹੀਂ ਆਉਂਦੇ।3। ਗੁਰਸਿੱਖੀ ਦਾ (ਜਿਨ੍ਹਾਂ ਨੇ) ਸਪਰਸ਼ ਕੀਤਾ ਹੈ (ਉਹ) ਠੰਡੇ ਤੱਤੇ ਦੇ ਭੇਖ ਤੋਂ ਅਭੇਖ ਹੋ ਜਾਂਦੇ ਹਨ।4। ਗੁਰਸਿੱਖੀ ਦੀ ਵਾਸਨਾ ਲੈਣ ਤੇ ਹੋਰ ਸ੍ਰੇਸ਼ਠ ਸੁਗੰਧਾਂ ਵੀ ਦੁਰਗੰਧਾਂ ਵਰਗੀਆਂ ਲਗਦੀਆਂ ਹਨ।5।

ਗੁਰਸਿਖੀ ਮਰ ਜੀਵਣਾ ਭਾਇ ਭਗਤਿ ਭੈ ਨਿਮਖ ਨਿਮੇਖੈ॥ (6)
ਅਲਪਿ ਰਹੈ ਗੁਰ ਸਬਦਿ ਵਿਸੇਖੈ ॥ (7)

੯

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ॥ (1)
ਗੁਰਮੁਖਿ ਸਚੁ ਰਹਰਾਸਿ ਹੈ ਪੈਰੀ ਪੈ ਪਾਖਾਕੁ ਜੁ ਹੋਵੈ॥ (2)
ਗੁਰਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ॥ (3)
ਗੁਰਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ॥ (4)
ਗੁਰਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰ ਪਰੋਵੈ॥ (5)
ਗੁਰਸਿਖੀ ਦਾ ਜੀਵਣਾ ਜੀਵਦਿਆ ਮਰਿ ਹਉਮੈ ਖੋਵੈ॥ (6)
ਸਾਧਸੰਗਤਿ ਗੁਰੁ ਸਬਦ ਵਿਲੋਵੈ ॥ (7)

੧੦

ਗੁਰਮੁਖਿ ਸੁਖਫਲੁ ਖਾਵਣਾ ਦੁਖੁ ਸੁਖੁ ਸਮਕਰਿ ਅਉਚਰ ਚਰਣਾ॥ (1)
ਗੁਰਸਿਖੀ ਦਾ ਗਾਵਣਾ ਅੰਮ੍ਰਿਤ ਬਾਣੀ ਨਿਝਰੁ ਝਰਣਾ॥ (2)
ਗੁਰਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰੁ ਜਰਣਾ॥ (3)
ਗੁਰਸਿਖੀ ਦਾ ਸੰਜਮੋ ਡਰਿ ਨਿਡਰੁ ਨਿਡਰ ਮੁਚ ਡਰਣਾ॥ (4)
ਗੁਰਸਿਖੀ ਮਿਲਿ ਸਾਧਸੰਗਿ ਸਬਦ ਸੁਰਤਿ ਜਗੁ ਦੁਤਰੁ ਤਰਣਾ॥ (5)
ਗੁਰਸਿਖੀ ਦਾ ਕਰਮ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ॥ (6)
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ ॥ (7)

੧੧

ਵਾਜਿ ਸੁਵਾਸੁ ਨਿਵਾਸੁ ਕਰਿ ਸਿੰਮਲਿ ਗੁਰਮੁਖਿ ਸੁਖ ਫਲ ਲਾਏ॥ (1)
ਪਾਰਸ ਹੋਇ ਮਨੂਰੁ ਮਲੁ ਕਾਗਹੁ ਪਰਮ ਹੰਸੁ ਕਰਵਾਏ॥ (2)
ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ॥ (3)
ਸਭ ਨਿਧਾਨ ਰਖਿ ਸੰਖ ਵਿਚਿ ਹਰਿ ਜੀ ਲੈ ਲੈ ਹਥਿ ਵਜਾਏ॥ (4)
ਪਤਿਤ ਉਧਾਰਣੁ ਆਖੀਐ ਭਗਤਿ ਵਛਲ ਹੋਇ ਆਪੁ ਛਲਾਏ॥ (5)
ਗੁਣ ਕੀਤੇ ਗੁਣ ਕਰੇ ਜਗੁ ਅਵਗੁਣ ਕੀਤੇ ਗੁਣ ਗੁਰ ਭਾਏ॥ (6)
ਪਰਉਪਕਾਰੀ ਜਗ ਵਿਚਿ ਆਏ ॥ (7)

ਗੁਰਸਿੱਖੀ ਵਿਚ (ਜੋ) ਮਰ ਕੇ ਜੀਉਂਦਾ ਹੈ (ਉਹ) ਪ੍ਰੇਮ-ਭਗਤੀ ਅਤੇ ਈਸ਼ਵਰੀ ਭੈ ਵਿਚ ਨਿਮਖ ਨਿਮਖ ਰਹਿੰਦਾ ਹੈ।6। ਅਤੇ ਗੁਰੂ ਸ਼ਬਦ ਵਿਚ ਵਿਸ਼ੇਸ਼ ਤੌਰ ਤੇ (ਲੀਨ ਹੋ ਕੇ ਸੰਸਾਰ ਤੋਂ) ਨਿਰਲਿਪਤ ਰਹਿੰਦਾ ਹੈ।7।

੯

ਗੁਰਸਿੱਖਾਂ ਦਾ ਰਸਤਾ ਸੱਚਾ ਹੈ (ਕਿਉਂਕਿ) ਸਿੱਖ ਆਪਣੇ ਸਹਿਜ ਘਰ ਵਿਚ ਜਾ ਖੜੋਂਦਾ ਹੈ।1। ਗੁਰਮੁਖ ਦੀ ਸੱਚੀ ਰਹੁ ਰੀਤ ਹੈ ਜੋ ਪੈਰੀਂ ਪੈ ਕੇ ਚਰਣ-ਧੂੜ ਹੋ ਜਾਂਦਾ ਹੈ।2। ਗੁਰਸ਼ਿੱਖੀ ਦਾ ਇਸ਼ਨਾਨ (ਇਹ ਹੈ ਕਿ) ਗੁਰੂ ਦੀ ਮਤ ਲੈ ਕੇ ਦੁਰਮਤਿ ਦੀ ਮੈਲ ਨੂੰ ਧੋ ਦੇਵੇ।3। ਗੁਰਸਿੱਖੀ ਦਾ ਪੂਜਣਾ (ਇਹ ਹੈ ਕਿ) ਗੁਰਸਿੱਖ ਦੀ ਪੂਜਾ ਕਰਕੇ ਪ੍ਰੇਮ ਦੇ ਰਸ ਵਿਚ ਭਿਜ ਜਾਵੇ।4। ਗੁਰਸਿੱਖੀ ਦਾ ਮੰਨਣਾ (ਇਹ ਹੈ ਕਿ) ਗੁਰੂ ਦੇ ਬਚਨਾਂ ਦਾ ਗੱਲ ਵਿਚ ਹਾਰ ਪਰੋਵੇ।5। ਗੁਰਸਿੱਖੀ ਦਾ ਜੀਉਣਾ (ਇਹ ਹੈ ਕਿ) ਜੀਉਂਦੇ ਜੀ ਮਰ ਕੇ ਹਉਮੈ ਨੂੰ ਖ਼ਤਮ ਕਰ ਦੇਵੇ।6। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਦਾ ਮੰਥਨ ਕਰੇ।7।

੧੦

ਗੁਰਮੁਖ ਆਤਮਿਕ ਸੁਖ ਰੂਪ ਫਲ ਖਾ ਕੇ ਦੁਖ ਸੁਖ ਨੂੰ ਇਕ-ਸਮਾਨ ਸਮਝ ਕੇ ਵਿਸ਼ੇ-ਵਿਕਾਰਾਂ ਨੂੰ ਦੂਰ ਕਰ ਦੇਵੇ।1। ਗੁਰ ਸਿੱਖੀ ਦਾ ਗਾਉਣਾ (ਇਹ ਹੈ ਕਿ) ਅੰਮ੍ਰਿਤ ਵੇਲੇ ਬਾਣੀ ਦਾ ਨਿਰੰਤਰ ਉਚਾਰਨ ਕਰੇ।2। ਗੁਰਸਿੱਖੀ ਦਾ ਧੀਰਜ ਧਰਮ (ਇਹ ਹੈ ਕਿ) ਪ੍ਰੇਮ ਦਾ ਪਿਆਲਾ ਪੀ ਕੇ ਅਜਰ ਨੂੰ ਜਰ ਲਵੇ।3। ਗੁਰਸਿੱਖੀ ਦਾ ਸੰਜਮ (ਇਹ ਹੈ ਕਿ ਸੰਸਾਰਿਕ) ਡਰ ਤੋਂ ਨਿਡਰ ਰਹੇ ਅਤੇ ਨਿਡਰ (ਪ੍ਰਭੂ) ਤੋਂ ਬਹੁਤ (ਮੁਚ) ਡਰੇ।4। ਗੁਰਸਿੱਖੀ (ਇਹ ਹੈ ਕਿ) ਸਾਧ ਸੰਗਤ ਵਿਚ ਸ਼ਬਦ ਨਾਲ ਸੁਰਤ ਜੋੜ ਕੇ ਦੁਸਤਰ ਭਵ ਸਾਗਰ ਨੂੰ ਤਰਿਆ ਜਾਵੇ।5। ਗੁਰਸਿੱਖੀ ਦਾ ਕਰਮ ਇਹ ਹੈ ਕਿ (ਜੋ) ਗੁਰੂ ਫ਼ਰਮਾਏ (ਉਹ) ਸਿੱਖ ਕਰੇ।6। ਗੁਰੂ ਦੀ ਕ੍ਰਿਪਾ ਨਾਲ ਗੁਰਸਿੱਖ ਗੁਰੂ ਦੀ ਸ਼ਰਣ (ਵਿਚ ਰਹਿੰਦਾ ਹੈ)।7।

੧੧

ਵਾਸਨਾ ਵਿਚੋਂ (ਨਾਮ ਦੀ) ਸ੍ਰੇਸ਼ਠ ਵਾਸਨਾ ਦਾ ਨਿਵਾਸ ਕਰਕੇ ਗੁਰਮੁਖ ਨੇ ਸਿੰਮਲ ਬ੍ਰਿਛ (ਅਰਥਾਤ ਮਨਮੁਖ) ਨੂੰ ਵੀ ਸੁਖਫਲ ਲਗਾਏ ਹਨ।1। ਮਨੂਰ ਵੀ (ਗੁਰੂ ਰੂਪ) ਪਾਰਸ ਨੂੰ ਮਿਲ ਕੇ ਸੋਨਾ ਹੋ ਜਾਂਦਾ ਹੈ ਅਤੇ ਕਾਂ ਤੋਂ ਪਰਮ ਹੰਸ ਕਰ ਦਿੱਤਾ ਜਾਂਦਾ ਹੈ।2। ਸਤਿਗੁਰੂ ਦੀ ਸੇਵਾ ਅਤੇ ਭੈ ਪਾ ਕੇ ਪਸ਼ੂ ਅਤੇ ਪ੍ਰੇਤ ਦੇਵਤੇ ਬਣ ਜਾਂਦੇ ਹਨ।3। ਸਭ ਨਿਧਾਨਾਂ ਨੂੰ (ਸ਼ਬਦ ਰੂਪ) ਸੰਖ ਵਿਚ ਰਖ ਕੇ ਗੁਰੂ ਆਪ ਹੱਥ ਵਿਚ ਲੈ ਲੈ ਕੇ ਵੰਜਾਉਂਦਾ ਹੈ।4। (ਗੁਰੂ ਨੂੰ) ਪਤਿਤਾਂ ਦਾ ਉਧਾਰਕ ਕਿਹਾ ਜਾਂਦਾ ਹੈ (ਜੋ) ਭਗਤ-ਵਛਲ ਹੋ ਕੇ ਆਪਣੇ ਆਪ ਨੂੰ ਛਲਾਉਂਦਾ ਹੈ।5। ਜਗਤ ਵਿਚ ਗੁਣ ਕੀਤਿਆਂ (ਹਰ ਕੋਈ) ਗੁਣ ਕਰਦਾ ਹੈ, (ਪਰ) ਔਗੁਣ ਤੇ ਗੁਣ ਕਰਨ ਵਾਲਾ ਗੁਰੂ ਨੂੰ ਚੰਗਾ ਲਗਦਾ ਹੈ।6। (ਗੁਰੂ) ਪਰਉਪਕਾਰੀ ਵਜੋਂ ਜਗਤ ਵਿਚ ਆਏ ਹਨ।7।

੧੨

ਫਲ ਦੇ ਵਟ ਵਗਾਇਆ ਤਛਣਹਾਰੇ ਤਾਰਿ ਤਰੰਦਾ॥ (1)
ਤਛੇ ਪੁਤ ਨ ਡੋਬਈ ਪੁਤ ਵੈਰੁ ਜਲ ਜੀ ਨ ਧਰੰਦਾ॥ (2)
ਵਰਸੈ ਹੋਇ ਸਹੰਸਧਾਰ ਮਿਲਿ ਗਿਲ ਜਲੁ ਨੀਵਾਣਿ ਚਲੰਦਾ॥ (3)
ਡੋਬੈ ਡੁਬੈ ਅਗਰ ਨੋ ਆਪੁ ਛਡਿ ਪੁਤ ਪੈਜ ਰਖੰਦਾ॥ (4)
ਤਰਿ ਡੁਬੈ ਡੁਬਾ ਤਰੈ ਜਿਣਿ ਹਾਰੈ ਹਾਰੈ ਸੁ ਜਿਣੰਦਾ॥ (5)
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵੰਦਾ॥ (6)
ਆਪਹੁ ਕਿਸੈ ਨ ਜਾਣੈ ਮੰਦਾ ॥ (7)

੧੩

ਧਰਤੀ ਪੈਰਾ ਹੇਠਿ ਹੈ ਧਰਤੀ ਹੇਠਿ ਵਸੰਦਾ ਪਾਣੀ॥ (1)
ਪਾਣੀ ਚਲੈ ਨੀਵਾਣ ਨੋ ਨਿਰਮਲੁ ਸੀਤਲੁ ਸੁਧੁ ਪਰਾਣੀ॥ (2)
ਬਹੁ ਰੰਗੀ ਇਕ ਰੰਗੁ ਹੈ ਸਭਨਾ ਅੰਦਰਿ ਇਕੋ ਜਾਣੀ॥ (3)
ਤਤਾ ਹੋਵੈ ਧੁਪ ਵਿਚਿ ਛਾਵੈ ਠੰਢਾ ਵਿਰਤੀ ਹਾਣੀ॥ (4)
ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ॥ (5)
ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ॥ (6)
ਗੁਰੁ ਸਿਖੀ ਦੀ ਏਹੁ ਨੀਸਾਣੀ ॥ (7)

੧੪

ਪਾਣੀ ਅੰਦਰਿ ਧਰਤਿ ਹੈ ਧਰਤੀ ਅੰਦਰਿ ਪਾਣੀ ਵਸੈ॥ (1)
ਧਰਤੀ ਰੰਗੁ ਨ ਰੰਗ ਸਭ ਧਰਤੀ ਸਾਉ ਨ ਸਭ ਰਸ ਰਸੈ॥ (2)
ਧਰਤੀ ਗੰਧੁ ਨ ਗੰਧ ਬਹੁ ਧਰਤਿ ਨ ਰੂਪ ਅਨੂਪ ਤਰਸੈ॥ (3)
ਜੇਹਾ ਬੀਜੈ ਸੋ ਲੁਣੈ ਕਰਮਿ ਭੂਮਿ ਸਭ ਕੋਈ ਦਸੈ॥ (4)
ਚੰਦਨ ਲੇਪੁ ਨ ਲੇਪੁ ਹੈ ਕਰਿ ਮਲ ਮੂਤ ਕਸੂਤੁ ਨ ਧਸੈ॥ (5)
ਵੁਠੇ ਮੀਹ ਜਮਾਇਦੇ ਡਵਿ ਲਗੈ ਅੰਗੂਰੁ ਵਿਗਸੈ॥ (6)
ਦੁਖਿ ਨ ਰੋਵੈ ਸੁਖਿ ਨ ਹਸੈ ॥ (7)

੧੨

(ਬ੍ਰਿਛ) ਵੱਟਾ ਮਾਰਨ ਤੇ ਫਲ ਦਿੰਦਾ ਹੈ ਅਤੇ ਵਢਣ ਵਾਲੇ ਨੂੰ (ਨਦੀ ਤੋਂ ਬੇੜੀ ਬਣ ਕੇ) ਤਾਰਦਾ ਹੈ।1। (ਜਲ ਆਪਣੇ) ਪੁੱਤਰ (ਕਾਠ) ਨੂੰ ਵਢਣ ਵਾਲੇ ਨੂੰ ਡੋਬਦਾ ਨਹੀਂ ਹੈ, ਪੁੱਤਰ ਦਾ ਵੈਰ ਜਲ ਆਪਣੇ ਅੰਦਰ ਨਹੀਂ ਪਾਲਦਾ।2। ਹਜ਼ਾਰਾਂ ਧਾਰਾਂ ਹੋ ਕੇ (ਜਲ ਮੀਂਹ ਦੇ ਰੂਪ ਵਿਚ) ਵਰ੍ਹਦਾ ਹੈ ਅਤੇ (ਸਭ ਨਾਲ) ਮਿਲ ਕੇ ਨੀਵਾਣ ਨੂੰ ਵਹਿੰਦਾ ਹੈ।3। (ਜਲ) ਅਗਰ ਦੇ ਡਬੇ (ਟੋਟੇ) ਨੂੰ ਡੋਬਦਾ ਹੈ, ਆਪਣੇ (ਧਰਮ) ਨੂੰ ਛਡ ਕੇ ਪੁੱਤਰ ਦੀ ਪੈਜ ਰਖਦਾ ਹੈ।4। ਤਰਨ ਵਾਲਾ ਡੁਬਦਾ ਹੈ, ਡੁਬਣ ਵਾਲਾ ਤਰਦਾ ਹੈ, ਜਿਤਣ ਵਾਲਾ ਹਾਰਦਾ ਹੈ ਅਤੇ ਹਾਰਨ ਵਾਲਾ ਜਿਤਦਾ ਹੈ।5। ਪ੍ਰੇਮ ਦਾ ਖੇਲ ਉਲਟਾ ਹੈ, ਪੈਰਾਂ ਉਪਰ ਸਿਰ ਨਿਉਂਦਾ ਹੈ।6। (ਗੁਰਸਿੱਖ) ਆਪਣੇ ਤੋਂ ਕਿਸੇ ਨੂੰ ਬੁਰਾ ਨਹੀਂ ਸਮਝਦਾ।7।

੧੩

ਧਰਤੀ ਪੈਰਾਂ ਹੇਠ ਹੈ ਅਤੇ ਧਰਤੀ ਹੇਠਾਂ ਪਾਣੀ ਵਸਦਾ ਹੈ।1। ਪਾਣੀ ਨਿਵਾਣ ਨੂੰ ਵਗਦਾ ਹੈ, ਪ੍ਰਾਣੀਆਂ ਨੂੰ ਨਿਰਮਲ, ਸ਼ੁੱਧ ਅਤੇ ਠੰਢਾ ਕਰਦਾ ਹੈ।2। ਇਕ ਰੰਗ ਹੋ ਕੇ ਬਹੁਤ ਰੰਗਾਂ ਵਿਚ (ਮਿਲ ਜਾਂਦਾ ਹੈ), ਸਾਰਿਆਂ ਰੰਗਾਂ ਵਿਚ ਇਕ ਹੀ ਰੰਗ ਜਾਣੀਦਾ ਹੈ।3। ਧੁਪ ਵਿਚ ਤੱਤਾ ਹੋ ਜਾਂਦਾ ਹੈ ਅਤੇ ਛਾਂ ਵਿਚ ਠੰਢਾ, (ਜਿਹੋ ਜਿਹਾ) ਹਾਣ/ਸੰਗੀ ਹੋਵੇ, (ਉਹੋ ਜਿਹਾ) ਵਰਤਦਾ ਹੈ।4। ਤਪਦਾ ਉਪਕਾਰ ਕਰਕੇ ਹੈ ਅਤੇ ਠੰਢਾ ਵੀ ਉਪਕਾਰ ਲਈ ਹੁੰਦਾ ਹੈ।5। ਤਪਿਆ ਹੋਇਆ ਵੀ ਅੱਗ ਬੁਝਾ ਦਿੰਦਾ ਹੈ ਅਤੇ ਠੰਢਾ ਹੋਣ ਲਈ ਵੀ ਦੇਰ (*ਬਿਲਮੁ*) ਨਹੀਂ ਲਗਾਉਂਦਾ।6। ਗੁਰਸਿੱਖੀ ਦਾ ਇਹ ਪਛਾਣ-ਚਿੰਨ੍ਹ ਹੈ।7।

੧੪

ਪਾਣੀ ਵਿਚ ਧਰਤੀ ਹੈ ਅਤੇ ਧਰਤੀ ਵਿਚ ਪਾਣੀ ਵਸਦਾ ਹੈ।1। ਧਰਤੀ ਵਿਚ ਕੋਈ ਰੰਗ ਨਹੀਂ ਹੈ, (ਪਰ) ਸਾਰੇ ਰੰਗ ਇਸ ਵਿਚ ਹਨ, ਧਰਤੀ ਵਿਚ ਕੋਈ ਸੁਆਦ ਨਹੀਂ ਹੈ (ਪਰ) ਸਾਰੇ ਰਸ ਇਸੇ ਵਿਚ ਵਸਦੇ ਹਨ।2। ਧਰਤੀ ਵਿਚ ਗੰਧ ਨਹੀਂ ਹੈ, (ਪਰ) ਬਹੁਤ ਗੰਧ (ਇਸ ਵਿਚ ਸਮਾਈ ਹੋਈ ਹੈ), ਧਰਤੀ ਵਿਚ ਕੋਈ ਰੂਪ ਨਹੀਂ ਹੈ, (ਪਰ ਸਾਰੇ ਇਸ ਦੇ) ਅਨੂਪਮ ਰੂਪ ਨੂੰ ਤਰਸਦੇ ਰਹਿੰਦੇ ਹਨ।3। ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਵਢਦਾ ਹੈ, (ਧਰਤੀ ਨੂੰ) ਸਭ ਕੋਈ ਕਰਮ- ਭੂਮੀ ਦਸਦਾ ਹੈ।4। (ਧਰਤੀ) ਚੰਦਨ ਦੇ ਲੇਪ ਨਾਲ ਲਿਪਤ ਨਹੀਂ ਹੁੰਦੀ ਅਤੇ ਮਲ ਮੂਤਰ ਕਰਨ ਵਾਲੇ ਨੂੰ ਗੁੱਸੇ (*ਧਸੈ*) ਨਹੀਂ ਹੁੰਦੀ।5। ਮੀਂਹ ਵਰ੍ਹਨ ਨਾਲ ਖੇਤੀ, ਬਨਸਪਤੀ ਜੰਮਦੀ ਹੈ ਅਤੇ ਅਗਨੀ ਨਾਲ ਸੜਨ ਤੇ ਵੀ ਅੰਕੁਰ ਫੁਟਦੇ ਹਨ।6। (ਧਰਤੀ) ਦੁਖ ਵਿਚ ਰੋਂਦੀ ਨਹੀਂ, ਨ ਸੁਖ ਵਿਚ ਹਸਦੀ ਹੈ।7।

੧੫

ਪਿਛਲ ਰਾਤੀ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ॥ (1)
ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ॥ (2)
ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ॥ (3)
ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ॥ (4)
ਸਾਧਸੰਗਤਿ ਮਿਲਿ ਗਾਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ॥ (5)
ਸਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੇ ਮਨੁ ਪਰਚਾਏ॥ (6)
ਆਸਾ ਵਿਚਿ ਨਿਰਾਸੁ ਵਲਾਏ ॥ (7)

੧੬

ਗੁਰ ਚੇਲਾ ਚੇਲਾ ਗੁਰੂ ਗੁਰੁ ਸਿਖ ਸੁਣਿ ਗੁਰਸਿਖੁ ਸਦਾਵੈ॥ (1)
ਇਕ ਮਨਿ ਇਕੁ ਅਰਾਧਣਾ ਬਾਹਰਿ ਜਾਦਾ ਵਰਜਿ ਰਹਾਵੈ॥ (2)
ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ॥ (3)
ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰਿ ਗੋਰਿ ਸਮਾਵੈ॥ (4)
ਪੈਰੀ ਪੈ ਪਾ ਖਾਕੁ ਹੋਇ ਪੈਰਾ ਉਪਰਿ ਸੀਸੁ ਧਰਾਵੈ॥ (5)
ਆਪੁ ਗਵਾਏ ਆਪੁ ਹੋਇ ਦੂਜਾ ਭਾਉ ਨ ਨਦਰੀ ਆਵੈ॥ (6)
ਗੁਰੁ ਸਿਖੀ ਗੁਰੁ ਸਿਖੁ ਕਮਾਵੈ ॥ (7)

੧੭

ਤੇ ਵਿਰਲੇ ਸੈਸਾਰ ਵਿਚਿ ਦਰਸਨ ਜੋਤਿ ਪਤੰਗ ਮਿਲੰਦੇ॥ (1)
ਤੇ ਵਿਰਲੇ ਸੈਸਾਰ ਵਿਚਿ ਸਬਦ ਸੁਰਤਿ ਹੋਇ ਮਿਰਗ ਮਰੰਦੇ॥ (2)
ਤੇ ਵਿਰਲੇ ਸੈਸਾਰ ਵਿਚਿ ਚਰਣ ਕਵਲ ਹੋਇ ਭਵਰ ਵਸੰਦੇ॥ (3)
ਤੇ ਵਿਰਲੇ ਸੈਸਾਰ ਵਿਚਿ ਪਿਰਮ ਸਨੇਹੀ ਮੀਨ ਤਰੰਦੇ॥ (4)
ਤੇ ਵਿਰਲੇ ਸੈਸਾਰ ਵਿਚਿ ਗੁਰਸਿਖ ਗੁਰਸਿਖ ਸੇਵ ਕਰੰਦੇ॥ (5)
ਭੈ ਵਿਚਿ ਜੰਮਨਿ ਭੈ ਰਹਨਿ ਭੈ ਵਿਚਿ ਮਰਿ ਗੁਰੁ ਸਿਖ ਜੀਵੰਦੇ॥ (6)
ਗੁਰਮੁਖਿ ਸੁਖ ਫਲੁ ਪਿਰਮੁ ਚਖੰਦੇ ॥ (7)

੧੮

ਲਖ ਜਪ ਤਪ ਲਖ ਸੰਜਮਾ ਹੋਮ ਜਗ ਲਖ ਵਰਤ ਕਰੰਦੇ॥ (1)
ਲਖ ਤੀਰਥ ਲਖ ਊਲਖਾ ਲਖ ਪੁਰੀਆ ਲਖ ਪੁਰਬ ਲਗੰਦੇ॥ (2)
ਦੇਵੀ ਦੇਵਲ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ॥ (3)

੧੫

(ਗੁਰਸਿੱਖ ਦਾ ਨਿਤ ਕਰਮ ਹੈ) ਪਿਛਲੀ ਰਾਤ ਨੂੰ ਜਾਗਣਾ ਅਤੇ ਨਾਮ, ਦਾਨ ਇਸ਼ਨਾਨ ਦ੍ਰਿੜ੍ਹ ਕਰਨਾ।1। ਮਿਠਾ ਬੋਲਣਾ, ਨਿਵ ਕੇ ਚਲਣਾ ਅਤੇ ਹੱਥੋਂ ਦੇ ਕੇ ਭਲਾ ਮੰਨਾਉਂਦਾ।2। ਥੋੜ੍ਹਾ ਸੌਣਾ, ਥੋੜ੍ਹਾ ਖਾਣਾ, ਗੁਰਮਤਿ ਪਾਉਣ ਦਾ ਬੋਲ ਬੋਲਣਾ।3। ਕਮਾਈ ਕਰਕੇ ਖਾਣਾ, ਪੁੰਨ ਕਰਨਾ, ਵੱਡਾ ਹੋ ਕੇ ਵੀ ਆਪਣੇ ਆਪ ਨੂੰ ਨ ਜਣਾਉਣਾ।4। (ਗੁਰਸਿੱਖ) ਸਾਧ ਸੰਗਤ ਵਿਚ ਰਾਤ ਦਿਨ ਚਲ ਚਲ ਕੇ ਜਾਂਦੇ ਹਨ ਅਤੇ ਮਿਲ ਕੇ ਗੁਰਬਾਣੀ ਗਾਉਂਦੇ ਹਨ।5। ਸ਼ਬਦ-ਸੁਰਤਿ ਵਿਚ ਪ੍ਰੇਮ ਪਾਉਂਦੇ ਹਨ ਅਤੇ ਸਤਿਗੁਰੂ ਦੇ ਪ੍ਰੇਮ ਨਾਲ ਮਨ ਨੂੰ ਪਰਚਾਉਂਦੇ ਹਨ।6। ਆਸਾ ਵਿਚ ਨਿਰਾਸ ਰਹਿੰਦੇ ਹਨ।7।

੧੬

ਗੁਰੂ ਦਾ ਚੇਲਾ ਚੇਲੇ ਤੋਂ ਗੁਰੂ ਹੋ ਜਾਂਦਾ ਹੈ, ਗੁਰੂ ਦੀ ਸਿਖਿਆ ਸੁਣ ਕੇ (ਉਹ) ਗੁਰੂ ਦਾ ਸਿੱਖ ਸਦਾਉਂਦਾ ਹੈ।1। ਇਕ ਮਨ ਹੋ ਕੇ ਇਕ ਪ੍ਰਭੂ ਨੂੰ ਆਰਾਧਦਾ ਹੈ ਅਤੇ ਬਾਹਰ ਜਾਂਦੇ ਮਨ ਨੂੰ ਰੋਕਦਾ ਹੈ।2। ਹੁਕਮ ਮੰਨਣ ਵਾਲਾ ਬੰਦਾ ਹੋ ਕੇ ਉਸ ਨੂੰ ਪ੍ਰਭੂ ਦਾ ਭਾਣਾ ਚੰਗਾ ਲਗਦਾ ਹੈ।3। ਜੋ ਮੁਰਦਾ ਹੋ ਜਾਂਦਾ ਹੈ, ਉਹ ਕੋਈ ਵਿਰਲਾ ਗੁਰੂ ਰੂਪ ਕਬਰ ਵਿਚ ਸਮਾ ਜਾਂਦਾ ਹੈ।4। (ਗੁਰੂ ਦੇ) ਪੈਰੀਂ ਪੈ ਕੇ ਚਰਣ-ਧੂੜ ਹੁੰਦਾ ਹੈ ਅਤੇ ਪੈਰਾਂ ਉਪਰ ਸਿਰ ਝੁਕਾਉਂਦਾ ਹੈ।5। ਆਪਾ ਭਾਵ ਗੰਵਾ ਕੇ ਆਪ (ਸ਼ੁੱਧ ਸਰੂਪ) ਹੋ ਜਾਂਦਾ ਹੈ ਅਤੇ (ਉਸ ਨੂੰ) ਦ੍ਵੈਤ-ਭਾਵ ਨਜ਼ਰ ਹੀ ਨਹੀਂ ਆਉਂਦਾ।6। ਗੁਰਸਿੱਖੀ ਨੂੰ ਗੁਰਸਿੱਖ ਹੀ ਕਮਾਉਂਦਾ ਹੈ।7।

੧੭

ਉਹ (ਗੁਰਸਿੱਖ) ਸੰਸਾਰ ਵਿਚ ਵਿਰਲੇ ਹਨ, ਪਤੰਗ ਵਾਂਗ ਜੋਤਿ ਦੇ ਦਰਸ਼ਨ ਕਰਕੇ (ਉਸ ਵਿਚ) ਮਿਲ ਜਾਂਦੇ ਹਨ।1। ਉਹ ਸੰਸਾਰ ਵਿਚ ਵਿਰਲੇ ਹਨ ਜੋ ਹਿਰਨ ਹੋ ਕੇ ਸ਼ਬਦ-ਸੁਰਤਿ ਵਿਚ ਮਰਦੇ ਹਨ।2। ਉਹ ਸੰਸਾਰ ਵਿਚ ਵਿਰਲੇ ਹਨ ਜੋ ਭੌਰੇ ਵਾਂਗ ਚਰਣ-ਕਮਲਾਂ ਵਿਚ ਵਸਦੇ ਹਨ।3। ਉਹ ਸੰਸਾਰ ਵਿਚ ਵਿਰਲੇ ਹਨ ਜੋ ਪ੍ਰੇਮ ਦੇ ਸਨੇਹੀ ਹੋ ਕੇ ਮੱਛੀ ਵਾਂਗ ਤਰਦੇ ਹਨ।4। ਉਹ ਸੰਸਾਰ ਵਿਚ ਵਿਰਲੇ ਹਨ ਜੋ ਗੁਰਸਿੱਖ ਗੁਰਸਿੱਖਾਂ ਦੀ ਸੇਵਾ ਕਰਦੇ ਹਨ।5। ਗੁਰਸਿੱਖ (ਪ੍ਰਭੂ ਦੇ) ਭੈ ਵਿਚ ਜੰਮਦੇ ਹਨ, ਭੈ ਵਿਚ ਰਹਿੰਦੇ ਹਨ ਅਤੇ ਭੈ ਵਿਚ ਮਰ ਕੇ ਜੀਉਂਦੇ ਹਨ।6। ਗੁਰਮੁਖ ਪ੍ਰੇਮ ਦੇ ਸੁਖ ਫਲ ਨੂੰ ਚਖਦੇ ਹਨ।7।

੧੮

(ਕਈ ਲੋਕ) ਲੱਖਾਂ ਜਪ, ਤਪ ਅਤੇ ਲੱਖਾਂ ਸੰਜਮ, ਹੋਮ, ਯੱਗ ਅਤੇ ਵਰਤ ਰਖਦੇ ਹਨ।1। ਲੱਖਾਂ ਹੀ ਤੀਰਥ, ਲੱਖਾਂ ਦਾਨੀ (*ਉਲਖਾ*) ਲੱਖਾਂ ਪੁਰੀਆਂ ਹਨ (ਜਿਥੇ) ਲੱਖਾਂ ਪੁਰਬ ਲਗਦੇ ਹਨ।2। ਦੇਵੀ ਦੇ ਲੱਖਾਂ ਮੰਦਿਰਾਂ ਅਤੇ ਦੇਹਰਿਆਂ ਵਿਚ ਲੱਖਾਂ ਪੁਜਾਰੀ ਪੂਜਾ ਕਰਦੇ ਹਨ।3।

ਜਲ ਥਲ ਮਹੀਅਲ ਭਰਮਦੇ ਕਰਮ ਧਰਮ ਲਖ ਫੇਰ ਫਿਰੰਦੇ॥ (4)
ਲਖ ਪਰਬਤ ਵਣਖੰਡ ਲਖ ਲਖ ਉਦਾਸੀ ਹੋਇ ਭਵੰਦੇ॥ (5)
ਅਗਨੀ ਅੰਗੁ ਜਲਾਇਦੇ ਲਖ ਹਿਵੰਚਲਿ ਜਾਇ ਗਲੰਦੇ॥ (6)
ਗੁਰੁ ਸਿਖੀ ਸੁਖੁ ਤਿਲੁ ਨ ਲਹੰਦੇ ॥ (7)

੧੯

ਚਾਰਿ ਵਰਨ ਕਰਿ ਵਰਤਿਆ ਵਰਨੁ ਚਿਹਨੁ ਕਿਹੁ ਨਦਰਿ ਨ ਆਇਆ॥(1)
ਛਿਅ ਦਰਸਨੁ ਭੇਖਧਾਰੀਆ ਦਰਸਨ ਵਿਚਿ ਨ ਦਰਸਨੁ ਪਾਇਆ॥ (2)
ਸੰਨਿਆਸੀ ਦਸ ਨਾਵ ਧਰਿ ਨਾਉ ਗਣਾਇ ਨ ਨਾਉ ਧਿਆਇਆ॥ (3)
ਰਾਵਲ ਬਾਰਹ ਪੰਥ ਕਰਿ ਗੁਰਮੁਖਿ ਪੰਥ ਨ ਅਲਖੁ ਲਖਾਇਆ॥ (4)
ਬਹੁ ਰੂਪੀ ਬਹੁ ਰੂਪੀਏ ਰੂਪ ਨ ਰੇਖ ਨ ਲੇਖੁ ਮਿਟਾਇਆ॥ (5)
ਮਿਲਿ ਮਿਲਿ ਚਲਦੇ ਸੰਗ ਲਖ ਸਾਧੂ ਸੰਗਿ ਨ ਰੰਗ ਰੰਗਾਇਆ॥ (6)
ਵਿਣ ਗੁਰੁ ਪੂਰੇ ਮੋਹੇ ਮਾਇਆ ॥(7)

੨੦

ਕਿਰਸਾਣੀ ਕਿਰਸਾਣ ਕਰਿ ਖੇਤ ਬੀਜਿ ਸੁਖ ਫਲੁ ਨ ਲਹੰਦੇ॥ (1)
ਵਣਜੁ ਕਰਨਿ ਵਾਪਾਰੀਏ ਲੈ ਲਾਹਾ ਨਿਜ ਘਰਿ ਨ ਵਸੰਦੇ॥ (2)
ਚਾਕਰ ਕਰਿ ਕਰਿ ਚਾਕਰੀ ਹਉਮੈ ਮਾਰਿ ਨ ਸੁਲਹ ਕਰੰਦੇ॥ (3)
ਪੁੰਨ ਦਾਨ ਚੰਗਿਆਈਆਂ ਕਰਿ ਕਰਿ ਕਰਤਬ ਥਿਰੁ ਨ ਰਹੰਦੇ॥ (4)
ਰਾਜੇ ਪਰਜੇ ਹੋਇ ਕੈ ਕਰਿ ਕਰਿ ਵਾਦੁ ਨ ਪਾਇ ਪਵੰਦੇ॥ (5)
ਗੁਰਸਿਖ ਸੁਣਿ ਗੁਰਸਿਖ ਹੋਇ ਸਾਧਸੰਗਤਿ ਕਰਿ ਮੇਲ ਮਿਲੰਦੇ॥ (6)
ਗੁਰਮਤਿ ਚਲਦੇ ਵਿਰਲੇ ਬੰਦੇ ॥(7)

੨੧

ਗੁੰਗਾ ਗਾਵਿ ਨ ਜਾਣਈ ਬੋਲਾ ਸੁਣੈ ਨ ਅੰਦਰਿ ਆਣੈ॥ (1)
ਅੰਨ੍ਹੈ ਦਿਸਿ ਨ ਆਵਈ ਰਾਤਿ ਅਨ੍ਹੇਰੀ ਘਰੁ ਨ ਸਿਵਾਣੈ॥ (2)
ਚਲਿ ਨ ਸਕੈ ਪਿੰਗੁਲਾ ਲੂਲਾ ਗਲਿ ਮਿਲਿ ਹੇਤੁ ਨ ਜਾਣੈ॥ (3)
ਸੰਢਿ ਸਪੁਤੀ ਨ ਥੀਐ ਖੁਸਰੈ ਨਾਲਿ ਨ ਰਲੀਆ ਮਾਣੈ॥ (4)

ਲੱਖਾਂ ਹੀ ਜਲ, ਥਲ ਅਤੇ ਖਗੋਲ ਵਿਚ ਭੌਂਦੇ ਹਨ ਅਤੇ ਕਰਮ ਧਰਮ ਦੇ ਫੇਰਾਂ ਵਿਚ ਪੈਂਦੇ ਹਨ।4। ਲੱਖਾਂ ਪਰਬਤਾਂ, ਲੱਖਾਂ ਬਨ-ਖੰਡਾਂ ਵਿਚ ਲੱਖਾਂ (ਵਿਅਕਤੀ) ਉਦਾਸੀ ਹੋ ਕੇ ਫਿਰਦੇ ਹਨ।5। ਲੱਖਾਂ ਅਗਨੀ ਨਾਲ ਅੰਗਾਂ ਨੂੰ ਸਾੜਦੇ ਹਨ ਅਤੇ ਲੱਖਾਂ ਹਿਮਾਲਾ ਪਰਬਤ ਤੇ (ਬਰਫ ਵਿਚ) ਜਾ ਕੇ ਗਲਦੇ ਹਨ।6। (ਉਹ) ਗੁਰਸਿੱਖੀ ਦੇ ਸੁਖ ਨੂੰ ਤਿਲ ਮਾਤ੍ਰ ਪ੍ਰਾਪਤ ਨਹੀਂ ਕਰ ਸਕਦੇ।7।

੧੯

(ਪਰਮਾਤਮਾ) ਚਾਰ ਵਰਣਾਂ ਨੂੰ ਕਰ ਕੇ (ਉਨ੍ਹਾਂ ਵਿਚ) ਵਰਤਦਾ ਹੈ, (ਪਰ) ਵਰਣ ਅਤੇ ਚਿੰਨ੍ਹ ਕਿਸੇ ਨੂੰ ਨਜ਼ਰ ਨਹੀਂ ਆਉਂਦਾ।1। ਛੇ ਦਰਸ਼ਨਾਂ ਦੇ ਭੇਖਧਾਰੀਆਂ ਨੇ ਦਰਸ਼ਨ ਵਿਚ ਵੀ (ਪਰਮਾਤਮਾ ਦਾ) ਦਰਸ਼ਨ ਨਹੀਂ ਪਾਇਆ।2। ਸੰਨਿਆਸੀਆਂ ਨੇ ਦਸ ਨਾਂ ਧਰ ਕੇ ਨਾਮ ਹੀ ਗਿਣਾਂਦੇ ਰਹੇ, (ਪਰ ਕਿਸੇ ਨੇ ਪ੍ਰਭੂ ਦਾ) ਨਾਮ ਨਹੀਂ ਧਿਆਇਆ।3। ਜੋਗੀਆਂ ਨੇ ਬਾਰ੍ਹਾਂ ਪੰਥ ਥਾਪੇ, (ਪਰ) ਗੁਰਮੁਖ ਦੇ ਅਲੱਖ ਪੰਥ ਨੂੰ (ਉਹ ਵੀ) ਲਖ ਨਹੀਂ ਸਕੇ।4। ਬਹੁ ਰੂਪੀਆਂ ਨੇ ਬਹੁਤ ਰੂਪ ਧਾਰੇ (ਪਰ ਪਰਮਾਤਮਾ ਦਾ) ਰੂਪ/ਰੇਖ ਨਹੀਂ (ਜਾਣਿਆ ਅਤੇ) ਨ ਹੀ ਆਪਣਾ ਲੇਖ ਮਿਟਾਇਆ।5। ਲੱਖਾਂ ਹੀ ਸੰਗ/ਮੰਡਲੀਆਂ ਬਣ ਕੇ ਮਿਲ ਮਿਲ ਕੇ ਚਲਦੇ ਹਨ, (ਪਰ) ਸਾਧ ਸੰਗਤ ਦੇ ਰੰਗ ਵਿਚ ਰੰਗੀਜੇ ਨਹੀਂ ਹਨ।6। ਪੂਰੇ ਗੁਰੂ ਤੋਂ ਬਿਨਾ ਮਾਇਆ ਵਿਚ ਮੋਹੇ ਪਏ ਹਨ।7।

੨੦

ਕਿਰਸਾਨ ਕਿਰਸਾਨੀ ਕਰਕੇ ਖੇਤ ਬੀਜਦੇ ਹਨ, (ਪਰ) ਸੁਖ ਫਲ ਪ੍ਰਾਪਤ ਨਹੀਂ ਕਰਦੇ।1। ਵਪਾਰੀ ਵਪਾਰ ਕਰਕੇ ਨਫ਼ਾ ਖਟਦੇ ਹਨ (ਪਰ) ਆਪਣੇ ਵਾਤਸਵਿਕ ਘਰ ਵਿਚ ਵਸ ਨਹੀਂ ਸਕਦੇ।2। ਨੌਕਰ ਨੌਕਰੀ ਕਰ ਕਰ ਕੇ ਹਉਮੈ ਨੂੰ ਨਹੀਂ ਮਾਰਦੇ ਅਤੇ (ਪ੍ਰਭੂ ਨਾਲ) ਸੁਲਹ ਸਫ਼ਾਈ ਨਹੀਂ ਕਰਦੇ।3। ਪੁੰਨ, ਦਾਨ, ਚੰਗਿਆਈਆਂ ਦੇ ਕਰਮ ਕਰ ਕਰ ਕੇ ਵੀ ਸਥਿਰ ਨਹੀਂ ਰਹਿੰਦੇ।4। ਰਾਜੇ ਹੋ ਕੇ ਪ੍ਰਜਾ ਨਾਲ ਵਾਦ ਵਿਵਾਦ ਕਰਦੇ ਹਨ, (ਪਰ) ਭਵਜਲ ਤੋਂ ਪਾਰ ਨਹੀਂ ਹੁੰਦੇ।5। ਗੁਰੂ ਦੀ ਸਿਖਿਆ ਸੁਣ ਕੇ ਗੁਰਸਿੱਖ ਹੁੰਦੇ ਹਨ ਅਤੇ ਸਾਧ ਸੰਗਤ ਦੇ ਮੇਲ ਵਿਚ ਮਿਲਦੇ ਹਨ।6। ਗੁਰੂ ਦੀ ਮਤਿ ਅਨੁਸਾਰ ਵਿਰਲੇ ਬੰਦੇ ਹੀ ਚਲਦੇ ਹਨ।7।

੨੧

(ਜਿਵੇਂ) ਗੁੰਗਾ ਗਾਉਣਾ ਨਹੀਂ ਜਾਣਦਾ, ਬੋਲਾ (ਗੱਲਾਂ) ਸੁਣ ਕੇ ਅੰਦਰ ਨਹੀਂ ਵਸਾ ਸਕਦਾ।1। ਅੰਨ੍ਹੇ ਨੂੰ ਦਿਸਦਾ ਨਹੀਂ ਹੈ ਅਤੇ ਹਨੇਰੀ ਰਾਤ ਨੂੰ ਘਰ ਦੀ ਪਛਾਣ ਨਹੀਂ ਹੁੰਦੀ।2। ਪਿੰਗਲਾ ਚਲ ਨਹੀਂ ਸਕਦਾ, ਲੂਲਾ ਗਲ ਨਾਲ ਲਗਣ ਦਾ ਹਿਤ ਨਹੀਂ ਜਾਣਦਾ।3। ਸੰਢ ਸਪੁਤਰੀ ਨਹੀਂ ਹੋ ਸਕਦੀ, ਖੁਸਰੇ ਨਾਲ (ਇਸਤਰੀ) ਮੌਜ-ਮੇਲਾ ਨਹੀਂ ਕਰ ਸਕਦੀ।4। ਮਾਵਾਂ ਪੁੱਤਰ ਜਮ ਜਮ ਕੇ ਲਾਡ ਨਾਲ (ਚੰਗੇ ਚੰਗੇ) ਨਾਮ ਧਰਦੀਆਂ ਹਨ।5।

ਜਣਿ ਜਣਿ ਪੁਤਾ ਮਾਈਆ ਦਲੇ ਨਾਵ ਧਰੇਨਿ ਧਿਙਾਣੈ॥ (5)
ਗੁਰਸਿਖੀ ਸਤਿਗੁਰੂ ਵਿਣੁ ਸੂਰਜੁ ਜੋਤਿ ਨ ਹੋਇ ਟਟਾਣੈ॥ (6)
ਸਾਧਸੰਗਤਿ ਗੁਰ ਸਬਦੁ ਵਖਾਣੈ ॥ (7)

੨੨

ਲਖ ਧਿਆਨਿ ਸਮਾਧਿ ਲਾਇ ਗੁਰਮੁਖਿ ਰੂਪਿ ਨ ਅਪੜਿ ਸਕੈ॥ (1)
ਲਖ ਗਿਆਨ ਵਖਾਣਿ ਕਰ ਸਬਦ ਸੁਰਤਿ ਉਡਾਰੀ ਥਕੈ॥ (2)
ਬੁਧਿ ਬਲ ਬਚਨ ਬਿਬੇਕ ਲਖ ਢਹਿ ਢਹਿ ਪਵਨਿ ਪਿਰਮ ਦਰਿ ਧਕੈ॥ (3)
ਜੋਗ ਭੋਗ ਬੈਰਾਗ ਲਖ ਸਹਿ ਨ ਸਕਹਿ ਗੁਣ ਵਾਸੁ ਮਹਕੈ॥ (4)
ਲਖ ਅਚਰਜ ਅਚਰਜ ਹੋਇ ਅਬਿਗਤਿ ਗਤਿ ਅਬਿਗਤਿ ਵਿਚਿ ਅਕੈ॥(5)
ਵਿਸਮਾਦੀ ਵਿਸਮਾਦੁ ਲਖ ਅਕਥ ਕਥਾ ਵਿਚਿ ਸਹਮਿ ਸਹਕੈ॥ (6)
ਗੁਰਸਿਖੀ ਦੈ ਅਖਿ ਫਰਕੈ ॥ (7)

# ਵਾਰ ੨੯

## ਪਉੜੀ ੧

ਆਦਿ ਪੁਰਖ ਆਦੇਸੁ ਹੈ ਸਤਿਗੁਰੁ ਸਚੁ ਨਾਉ ਸਦਵਾਇਆ॥ (1)
ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ ਸਚਾ ਪੰਥੁ ਚਲਾਇਆ॥ (2)
ਸਾਧਸੰਗਤਿ ਮਿਲਿ ਗਾਵਦੇ ਸਤਿਗੁਰੁ ਸਬਦੁ ਅਨਾਹਦੁ ਵਾਇਆ॥ (3)
ਗੁਰ ਸਾਖੀ ਉਪਦੇਸੁ ਕਰਿ ਆਪਿ ਤਰੇ ਸੈਸਾਰੁ ਤਰਾਇਆ॥ (4)
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਚੜਾਇਆ॥ (5)
ਗਿਆਨੁ ਧਿਆਨੁ ਸਿਮਰਣ ਜੁਗਤਿ
ਗੁਰਮਤਿ ਮਿਲਿ ਗੁਰ ਪੂਰਾ ਪਾਇਆ॥ (6)
ਸਾਧਸੰਗਤਿ ਸਚ ਖੰਡੁ ਵਸਾਇਆ ॥ (7)

੨

ਪਰਤਨ ਪਰਧਨ ਪਰਨਿੰਦ ਮੇਟਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ॥ (1)
ਗੁਰਮਤਿ ਮਨੁ ਸਮਝਾਇ ਕੈ ਬਾਹਰਿ ਜਾਦਾ ਵਰਜਿ ਰਹਾਇਆ॥ (2)
ਮਨਿ ਜਿਤੈ ਜਗੁ ਜਿਣਿ ਲਇਆ ਅਸਟਧਾਤੁ ਇਕ ਧਾਤੁ ਕਰਾਇਆ॥ (3)
ਪਾਰਸ ਹੋਏ ਪਾਰਸਹੁ ਗੁਰ ਉਪਦੇਸੁ ਅਵੇਸੁ ਦਿਖਾਇਆ॥ (4)

ਸਤਿਗੁਰੂ ਤੋਂ ਬਿਨਾ ਗੁਰਸਿੱਖੀ ਨਹੀਂ ਹੁੰਦੀ, (ਜਿਵੇਂ) ਜੁਗਨੂਆਂ ਦਾ ਚਾਨਣ ਸੂਰਜ ਦੀ ਜੋਤਿ ਨਹੀਂ ਹੋ ਸਕਦੀ।6। ਸਾਧ ਸੰਗਤ ਵਿਚ ਗੁਰੂ ਦਾ ਸ਼ਬਦ ਬਖਾਨਿਆ ਜਾਂਦਾ ਹੈ।7।

੨੨

ਲੱਖਾਂ ਧਿਆਨ/ਸਮਾਧੀਆਂ ਲਗਾਉਂਦੇ ਹਨ, (ਪਰ) ਗੁਰਮੁਖਾਂ ਦੇ ਰੂਪ ਨੂੰ ਪਹੁੰਚ ਨਹੀਂ ਸਕਦੇ।1। ਲੱਖਾਂ ਗਿਆਨ ਦਾ ਬਖਾਨ ਕਰਦੇ ਹਨ (ਪਰ) ਸ਼ਬਦ ਸੁਰਤਿ ਦੀ ਉਡਾਰੀ ਵਿਚ ਥਕ ਜਾਂਦੇ ਹਨ।2। ਲੱਖਾਂ ਬੁੱਧੀ ਬਲ ਨਾਲ ਵਿਵੇਕ ਦੇ ਬਚਨ ਕਰਦੇ ਹਨ, (ਪਰ) ਪ੍ਰਭੂ ਦੇ ਦੁਆਰ ਉਤੇ ਧਕੇ ਖਾ ਖਾ ਕੇ ਢਹਿੰਦੇ ਹਨ।3। ਲੱਖਾਂ ਜੋਗ, ਭੋਗ ਅਤੇ ਬੈਰਾਗ ਕਰਨ ਵਾਲੇ ਗੁਣਾਂ ਦੀ ਵਾਸਨਾ ਦੀ ਮਹਿਕ ਨੂੰ ਸਹਿ ਨਹੀਂ ਸਕਦੇ।4। ਲੱਖਾਂ ਅਸਚਰਜ (ਕੌਤਕਾਂ ਨੂੰ ਵੇਖ ਕੇ) ਵਿਸਮਾਦੀ ਅਵਸਥਾ ਵਿਚ ਹੋ ਜਾਂਦੇ ਹਨ, (ਪਰ) ਅਵਿਅਕਤ ਪ੍ਰਭੂ ਦੀ ਗਤਿ ਜਾਣਨ ਦੀ ਔਖੀ ਸਾਧਨਾ ਵਿਚ ਅਕ ਜਾਂਦੇ ਹਨ।5। ਲੱਖਾਂ ਵਿਸਮਾਦੀ ਵਿਸਮਾਦ ਰੂਪ ਪ੍ਰਭੂ ਦੀ ਅਕਥ ਕਥਾ ਵਿਚ ਸਹਿਮ ਕੇ ਸਹਿਕਦੇ ਹਨ।6। (ਇਹ ਸਭ) ਗੁਰ ਸਿੱਖੀ ਦੇ ਅੱਖ ਦੇ ਝਮਕਣ ਜਿੰਨੇ (ਸੁਖ ਨੂੰ ਪ੍ਰਾਪਤ ਨਹੀਂ ਕਰ ਸਕਦੇ)।7।

## ਵਾਰ ੨੯

### ਪਉੜੀ ੧

(ਉਸ) ਆਦਿ ਪੁਰਖ ਨੂੰ ਪ੍ਰਣਾਮ ਹੈ (ਜਿਸ ਨੇ) ਸੱਚਾ ਸਤਿਗੁਰੂ (ਨਾਨਕ ਦੇਵ) ਨਾਮ ਸਦਾਇਆ ਹੈ।1। ਚਾਰ ਵਰਣਾਂ ਵਾਲਿਆਂ ਨੂੰ ਗੁਰਸਿੱਖ ਕਰਕੇ ਗੁਰਮੁਖਾਂ ਦਾ ਸੱਚਾ ਪੰਥ ਚਲਾਇਆ ਹੈ।2। (ਗੁਰਸਿੱਖ) ਸਾਧ ਸੰਗਤ ਵਿਚ ਮਿਲ ਕੇ ਕੀਰਤਨ ਕਰਦੇ ਹਨ ਅਤੇ ਸਤਿਗੁਰੂ ਦੇ ਸ਼ਬਦ ਨੂੰ ਨਿਰੰਤਰ ਵਜਾਉਂਦੇ ਹਨ।3। ਗੁਰ ਸਿੱਖੀ ਦਾ ਉਪਦੇਸ਼ ਕਰਕੇ ਆਪ ਤਰਦੇ ਹਨ ਅਤੇ ਸੰਸਾਰ ਨੂੰ ਤਰਾਉਂਦੇ ਹਨ।4। ਪਾਨ, ਸੁਪਾਰੀ, ਕਥਾ ਮਿਲ ਕੇ ਚੂਨੇ ਦੇ ਰੰਗ ਉਤੇ ਸ੍ਰੇਸ਼ਠ ਰੰਗ ਚੜ੍ਹਾ ਦਿੰਦੇ ਹਨ।5। (ਜਿਸ ਨੇ) ਪੂਰੇ ਗੁਰੂ ਨੂੰ ਮਿਲ ਕੇ ਗੁਰੂ ਦਾ ਉਪਦੇਸ਼ ਪ੍ਰਾਪਤ ਕੀਤਾ ਹੈ (ਉਸ ਨੇ) ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤ (ਨੂੰ ਪਾਇਆ ਹੈ)।6। (ਗੁਰੂ ਜੀ ਨੇ) ਸਾਧ ਸੰਗਤਿ ਰੂਪ ਸੱਚਖੰਡ ਵਸਾਇਆ ਹੈ।7।

੨

(ਗੁਰੂ ਨਾਨਕ ਨੇ) ਪਰਾਈ ਇਸਤਰੀ, ਪਰਾਏ ਧਨ ਅਤੇ ਪਰਾਈ ਨਿੰਦਿਆ ਨੂੰ ਮਿਟਾ ਕੇ ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕੀਤਾ ਹੈ।1। ਗੁਰੂ ਜੀ ਨੇ (ਆਪਣੇ) ਉਪਦੇਸ਼ ਨਾਲ (ਸਿੱਖਾਂ ਦੇ) ਮਨ ਨੂੰ ਸਮਝਾ ਕੇ ਬਾਹਰ ਜਾਣੋਂ ਰੋਕ ਦਿੱਤਾ ਹੈ।2। ਮਨ ਜਿਤਣ ਨਾਲ (ਗੁਰਸਿੱਖਾਂ ਨੇ ਮਾਨੋ) ਸਾਰਾ ਜਗਤ ਜਿਤ ਲਿਆ ਹੈ ਅਤੇ ਅਸ਼ਟਧਾਤਾਂ ਦੀ ਇਕ ਧਾਤ ਬਣਾ ਦਿੱਤੀ ਹੈ।3। (ਜਿਨ੍ਹਾਂ ਨੇ) ਪਾਰਸ ਰੂਪ ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ ਕੀਤਾ ਹੈ, (ਉਹ) ਪਾਰਸ ਹੋ ਗਏ ਹਨ।4।

ਜੋਗ ਭੋਗ ਜਿਣਿ ਜੁਗਤਿ ਕਰਿ ਭਾਹਿ ਭਗਤਿ ਭੈ ਆਪੁ ਗਵਾਇਆ॥ (5)
ਆਪੁ ਗਇਆ ਆਪਿ ਵਰਤਿਆ
ਭਗਤਿ ਵਛਲ ਹੋਇ ਵਸਗਤਿ ਆਇਆ॥ (6)
ਸਾਧਸੰਗਤਿ ਵਿਚਿ ਅਲਖੁ ਲਖਾਇਆ ॥(7)

੩

ਸਬਦ ਸੁਰਤਿ ਮਿਲਿ ਸਾਧਸੰਗਿ ਗੁਰਮੁਖਿ ਦੁਖ ਸੁਖ ਸਮਕਰਿ ਸਾਧੇ॥ (1)
ਹਉਮੈ ਦੁਰਮਤਿ ਪਰਹਰੀ ਗੁਰਮਤਿ ਸਤਿਗੁਰ ਪੁਰਖੁ ਆਰਾਧੇ॥ (2)
ਸਿਵ ਸਕਤੀ ਨੋ ਲੰਘਿ ਕੈ ਗੁਰਮੁਖਿ ਸੁਖ ਫਲੁ ਸਹਜ ਸਮਾਧੇ॥ (3)
ਗੁਰੁ ਪਰਮੇਸਰੁ ਇਕੁ ਜਾਣਿ ਦੂਜਾ ਭਾਉ ਮਿਟਾਇ ਉਪਾਧੇ॥ (4)
ਜੰਮਣ ਮਰਣਹੁ ਬਾਹਰੈ ਅਜਰਾਵਰਿ ਮਿਲਿ ਅਗਮ ਅਗਾਧੇ॥ (5)
ਆਸ ਨ ਤ੍ਰਾਸ ਉਦਾਸ ਘਰਿ ਹਰਖ ਸੋਗ ਵਿਹੁ ਅੰਮ੍ਰਿਤ ਖਾਧੇ॥ (6)
ਮਹਾ ਅਸਾਧ ਸਾਧਸੰਗ ਸਾਧੇ ॥ (7)

੪

ਪਉਣ ਪਾਣੀ ਬੈਸੰਤਰੋ ਰਜ ਗੁਣੁ ਤਮ ਗੁਣ ਸਤ ਗੁਣੁ ਜਿਤਾ॥ (1)
ਮਨ ਬਚ ਕਰਮ ਸੰਕਲਪ ਕਰਿ ਇਕ ਮਨਿ ਹੋਇ ਵਿਗੋਇ ਦੁਚਿਤਾ॥ (2)
ਲੋਕ ਵੇਦ ਗੁਰ ਗਿਆਨ ਲਿਵ ਅੰਦਰਿ ਇਕੁ ਬਾਹਰਿ ਬਹੁ ਭਿਤਾ॥ (3)
ਮਾਤ ਲੋਕ ਪਾਤਾਲੁ ਜਿਣਿ ਸੁਰਗ ਲੋਕ ਵਿਚਿ ਹੋਇ ਅਥਿਤਾ॥ (4)
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕਰਿ ਪਤਿਤ ਪਵਿਤਾ॥ (5)
ਗੁਰਮੁਖਿ ਸੁਖ ਫਲੁ ਪਾਇਆ ਅਤੁਲੁ ਅਡੋਲੁ ਅਮੋਲੁ ਅਮਿਤਾ॥ (6)
ਸਾਧਸੰਗਤਿ ਮਿਲਿ ਪੀੜਿਨ ਪਿਤਾ ॥(7)

੫

ਚਾਰਿ ਪਦਾਰਥ ਹਥ ਜੋੜਿ ਹੁਕਮੀ ਬੰਦੇ ਰਹਨਿ ਖੜੋਤੇ॥ (1)
ਚਾਰੇ ਚਕ ਨਿਵਾਇਆ ਪੈਰੀ ਪੈ ਇਕ ਸੂਤਿ ਪਰੋਤੇ॥ (2)
ਵੇਦ ਪਾਇਨਿ ਭੇਦੁ ਕਿਹੁ ਪੜਿ ਪੜਿ ਪੰਡਿਤ ਸੁਣਿ ਸੁਣਿ ਸ੍ਰੋਤੇ॥ (3)
ਚਹੁ ਜੁਗਿ ਅੰਦਰ ਜਾਗਦੀ ਓਤਿ ਪੋਤਿ ਮਿਲਿ ਜਗਮਗ ਜੋਤੇ॥ (4)

(ਗੁਰਸਿੱਖੀ ਦੀ) ਜੁਗਤ ਕਰਕੇ (ਗੁਰਸਿੱਖਾਂ ਨੇ) ਜੋਗ ਅਤੇ ਭੋਗ ਨੂੰ ਜਿਤ ਲਿਆ ਹੈ ਅਤੇ ਪ੍ਰੇਮ ਭਗਤੀ ਅਤੇ ਈਸ਼ਵਰੀ ਭੈ ਕਰ ਕੇ ਆਪਾ-ਭਾਵ ਖ਼ਤਮ ਕਰ ਦਿੱਤਾ ਹੈ।5। ਆਪਾ- ਭਾਵ ਗੰਵਾਉਣ ਨਾਲ (ਸਭ ਪਾਸੇ) ਆਪ (ਪ੍ਰਭੂ) ਵਰਤਦਾ ਪ੍ਰਤੀਤ ਹੁੰਦਾ ਹੈ, ਭਗਤ- ਵਛਲ ਹੋਣ ਕਰਕੇ (ਪਰਮਾਤਮਾ) ਵਸ ਵਿਚ ਹੋ ਗਿਆ ਹੈ।6। ਸਾਧ ਸੰਗਤ ਵਿਚ (ਗੁਰੂ ਨਾਨਕ ਨੇ) ਅਲਖ (ਪਰਮਾਤਮਾ) ਲਖਾ ਦਿੱਤਾ ਹੈ।7।

੩

ਸਾਧ ਸੰਗਤ ਅੰਦਰ ਸ਼ਬਦ ਵਿਚ ਸੁਰਤਿ ਨੂੰ ਟਿਕਾ ਕੇ ਗੁਰਮੁਖਾਂ ਨੇ ਦੁਖ ਸੁਖ ਨੂੰ ਸਮਾਨ ਕਰ ਲਿਆ ਹੈ।1। ਹਉਮੈ ਅਤੇ ਦੁਰਮਤਿ ਨੂੰ ਤਿਆਗ ਦਿੱਤਾ ਹੈ ਅਤੇ ਗੁਰਮਤਿ ਲੈ ਕੇ ਸਤਿਗੁਰੂ ਪੁਰਖ ਨੂੰ ਆਰਾਧਿਆ ਹੈ।2। ਸ਼ਿਵ ਸ਼ਕਤੀ (ਦੇ ਤਿੰਨ ਗੁਣਾਂ ਨੂੰ) ਲੰਘ ਕੇ ਗੁਰਮੁਖ ਸਹਿਜ ਸਮਾਧੀ ਵਿਚ ਸੁਖ-ਫਲ ਪ੍ਰਾਪਤ ਕਰਦੇ ਹਨ।3। ਗੁਰੂ ਅਤੇ ਪਰਮੇਸ਼੍ਵਰ ਨੂੰ ਇਕ ਸਮਝ ਕੇ ਦ੍ਵੈਤ ਭਾਵ ਦੀ ਉਪਾਧਿ (ਬੀਮਾਰੀ) ਨੂੰ ਮਿਟਾ ਦਿੰਦੇ ਹਨ।4। ਜਨਮ ਮਰਨ ਤੋਂ ਰਹਿਤ ਹੋ ਕੇ ਅਜਰ ਅਮਰ ਨੂੰ ਮਿਲ ਕੇ ਅਗੰਮ ਅਗਾਧ ਵਿਚ ਲੀਨ ਹੋ ਜਾਂਦੇ ਹਨ।5। ਆਸ ਦਾ ਭੈ ਨਹੀਂ ਹੈ, ਘਰ ਵਿਚ ਉਦਾਸ ਹਨ, ਹਰਖ ਅਤੇ ਸੋਗ ਜਾਂ ਵਿਸ਼ ਅਤੇ ਅੰਮ੍ਰਿਤ ਨੂੰ ਖਾ ਲਿਆ ਹੈ।6। ਵੱਡੇ ਅਸਾਧਾਂ (ਵਿਕਾਰਾਂ) ਨੂੰ ਸਾਧ-ਸੰਗ ਨੇ ਸਾਧ ਲਿਆ ਹੈ।7।

੪

ਪੌਣ, ਪਾਣੀ ਅਤੇ ਅਗਨੀ (ਜੋ) ਰਜੋ, ਸਤੋ ਅਤੇ ਤਮੋ ਗੁਣ ਹਨ, ਨੂੰ ਜਿਤ ਲਿਆ ਹੈ।1। ਮਨ, ਬਚਨ ਅਤੇ ਕਰਮ ਦਾ ਸੰਕਲਪ ਕਰਕੇ ਇਕ ਮਨ ਹੋ ਗਏ ਹਨ ਅਤੇ ਦੁਬਿਧਾ ਨੂੰ ਖ਼ਤਮ ਕਰ ਦਿੱਤਾ ਹੈ।2। ਗੁਰੂ ਦੇ ਗਿਆਨ ਵਿਚ ਪ੍ਰੀਤ ਲਗਾਉਣਾ (ਉਨ੍ਹਾਂ ਲਈ) ਲੋਕ ਵੇਦ ਹੈ, ਅੰਦਰੋਂ (ਮਨ ਕਰਕੇ) ਇਕ ਹੈ, ਬਾਹਰੋਂ ਬਹੁਤ ਭਾਂਤ ਦਾ ਹੈ।3। ਮਾਤ ਲੋਕ ਅਤੇ ਪਾਤਾਲ ਲੋਕ ਨੂੰ ਜਿਤ ਲਿਆ ਹੈ ਅਤੇ ਸਵਰਗ ਲੋਕ ਵਿਚ ਵੀ ਪ੍ਰਾਹੁਣੇ ਹੀ ਹਨ।4। ਮਿੱਠਾ ਬੋਲਦੇ ਹਨ, ਨਿਵ ਕੇ ਚਲਦੇ ਹਨ ਅਤੇ ਹੱਥੋਂ ਦੇ ਕੇ ਪਤਿਤਾਂ ਨੂੰ ਪਵਿਤਰ ਕਰਦੇ ਹਨ।5। ਗੁਰਮੁਖਾਂ ਨੇ ਅਭੁਲ, ਅਡੋਲ ਅਤੇ ਅਮਿਤ ਅਮੋਲਕ ਸੁਖਫਲ ਪ੍ਰਾਪਤ ਕੀਤਾ ਹੈ।6। ਸਾਧ ਸੰਗਤ ਵਿਚ ਮਿਲ ਕੇ ਆਤਮਿਕ ਪੀੜ ਨੂੰ ਦੂਰ ਕਰ ਲਿਆ ਹੈ।7।

੫

(ਗੁਰਸਿੱਖਾਂ ਅਗੇ) ਚਾਰ ਪਦਾਰਥ ਹੁਕਮ ਵਿਚ ਬੰਨ੍ਹੇ ਹੋਏ ਬੰਦਿਆਂ ਵਾਂਗ ਹੱਥ ਜੋੜ ਕੇ ਖੜੋਤੇ ਹਨ।1। (ਗੁਰਸਿੱਖਾਂ ਨੇ) ਚੌਹਾਂ ਚੱਕਾਂ ਨੂੰ ਨਿਵਾਇਆ ਹੈ, (ਗੁਰੂ ਦੇ) ਪੈਰੀਂ ਪੈ ਕੇ (ਨਾਮ ਰੂਪ) ਸੂਤ ਵਿਚ ਪਰੋਤੇ ਹੋਏ ਹਨ।2। ਵੇਦ ਵੀ ਕੁਝ ਭੇਦ ਨਹੀਂ ਪਾ ਸਕਦੇ, ਪੰਡਿਤ ਪੜ੍ਹ ਪੜ੍ਹ ਕੇ ਅਤੇ ਸਰੋਤੇ ਸੁਣ ਸੁਣ ਕੇ (ਥਕ ਗਏ ਹਨ)।3। ਚੌਹਾਂ ਜੁਗਾਂ ਵਿਚ ਤਾਣੇ ਪੇਟੇ ਵਾਂਗ (ਬੁਣੀ ਹੋਈ ਪ੍ਰਭੂ ਦੀ) ਜਗਮਗ ਜੋਤਿ ਜਗਦੀ ਹੈ।4।

ਚਾਰਿ ਵਰਨ ਇਕ ਵਰਨ ਹੋਇ ਗੁਰਸਿਖ ਵੜੀਅਨਿ ਗੁਰਮੁਖਿ ਗੋਤੇ॥ (5)
ਧਰਮਸਾਲ ਵਿਚਿ ਬੀਜਦੇ ਕਰਿ ਗੁਰਪੁਰਬ ਸੁ ਵਣਜ ਸਓਤੇ॥ (6)
ਸਾਧਸੰਗਤਿ ਮਿਲਿ ਦਾਦੇ ਪੋਤੇ ॥ (7)

੬

ਕਾਮੁ ਕ੍ਰੋਧੁ ਅਹੰਕਾਰ ਸਾਧਿ ਲੋਭ ਮੋਹ ਦੀ ਜੋਹ ਮਿਟਾਈ॥ (1)
ਸਤੁ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸੁਗਰਥੁ ਸਮਾਈ॥ (2)
ਪੰਜੇ ਤਤ ਉਲੰਘਿਆ ਪੰਜਿ ਸਬਦ ਵਜੀ ਵਾਧਾਈ॥ (3)
ਪੰਜੇ ਮੁਦ੍ਰਾ ਵਸਿ ਕਰਿ ਪੰਚਾਇਣੁ ਹੁਇ ਦੇਸ ਦੁਹਾਈ॥ (4)
ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ॥ (5)
ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦ ਲਿਵ ਲਾਈ॥ (6)
ਸਾਧਸੰਗਤਿ ਸੋਹਨਿ ਗੁਰ ਭਾਈ ॥(7)

੭

ਛਿਅ ਦਰਸਨ ਤਰਸਨਿ ਘਣੇ ਗੁਰਮੁਖਿ ਸਤਿਗੁਰੁ ਦਰਸਨੁ ਪਾਇਆ॥ (1)
ਛਿਅ ਸਾਸਤ੍ਰ ਸਮਝਾਵਣੀ ਗੁਰਮੁਖਿ ਗੁਰੁ ਉਪਦੇਸੁ ਦਿੜਾਇਆ॥ (2)
ਰਾਗ ਨਾਦ ਵਿਸਮਾਦ ਵਿਚਿ ਗੁਰਮਤਿ ਸਤਿਗੁਰ ਸਬਦੁ ਸੁਣਾਇਆ॥ (3)
ਛਿਅ ਰੁਤੀ ਕਰਿ ਵਰਤਮਾਨ ਸੂਰਜੁ ਇਕੁ ਚਲਤੁ ਵਰਤਾਇਆ॥ (4)
ਛਿਅ ਰਸ ਸਾਉ ਨ ਪਾਇਨੀ ਗੁਰਮੁਖਿ ਸੁਖੁ ਫਲੁ ਪਿਰਮੁ ਚਖਾਇਆ॥ (5)
ਜੰਤੀ ਸਤੀ ਚਿਰੁ ਜੀਵਣੇ ਚਕ੍ਰਵਰਤਿ ਹੋਇ ਮੋਹੇ ਮਾਇਆ॥ (6)
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ (7)

੮

ਸਤ ਸਮੁੰਦ ਸਮਾਇ ਲੈ ਭਵਜਲ ਅੰਦਰਿ ਰਹੇ ਨਿਰਾਲਾ॥ (1)
ਸਤੇ ਦੀਪ ਅਨੇਰੁ ਹੈ ਗੁਰਮੁਖਿ ਦੀਪਕੁ ਸਬਦ ਉਜਾਲਾ॥ (2)
ਸਤੇ ਪੁਰੀਆ ਸੋਧੀਆ ਸਹਜ ਪੁਰੀ ਸਚੀ ਧਰਮਸਾਲਾ॥ (3)
ਸਤੇ ਰੋਹਣਿ ਸਤ ਵਾਰ ਸਾਧੇ ਫੜਿ ਫੜਿ ਮਥੇ ਵਾਲਾ॥ (4)
ਤ੍ਰੈ ਸਤੇ ਬ੍ਰਹਮੰਡਿ ਕਰਿ ਵੀਹ ਇਕੀਹ ਉਲੰਘਿ ਸੁਖਾਲਾ॥ (5)
ਸਤੇ ਸੁਰ ਭਰਪੂਰੁ ਕਰਿ ਸਤੀ ਧਾਰੀ ਪਾਰਿ ਪਿਆਲਾ॥ (6)
ਸਾਧਸੰਗਤਿ ਗੁਰ ਸਬਦ ਸਮਾਲਾ ॥ (7)

ਚੌਹਾਂ ਵਰਣਾਂ (ਦੇ ਲੋਕ) ਇਕ ਵਰਣ ਹੋ ਕੇ ਗੁਰਸਿੱਖਾਂ ਦੇ ਰੂਪ ਵਿਚ ਗੁਰਮੁਖਾਂ ਦੇ ਗੋਤ੍ਰ ਵਿਚ ਮਿਲਦੇ ਹਨ।5। ਧਰਮਸਾਲ ਵਿਚ ਗੁਰਪੁਰਬਾਂ ਦਾ ਬੀਜ ਬੀਜਦੇ ਹਨ ਅਤੇ ਨਫੇ ਵਾਲਾ ਵਣਜ ਕਰਦੇ ਹਨ।6। ਸਾਧ ਸੰਗਤ ਵਿਚ ਦਾਦੇ ਪੋਤੇ ਮਿਲਦੇ ਹਨ।7।

੬

ਕਾਮ, ਕ੍ਰੋਧ, ਹੰਕਾਰ ਨੂੰ ਸਾਧ ਦੇ ਲੋਭ ਅਤੇ ਮੋਹ ਦੀ ਲਾਲਸਾ ਨੂੰ ਮਿਟਾ ਦਿੱਤਾ ਹੈ।1। ਸਤਿ, ਸੰਤੋਖ, ਦਇਆ, ਧਰਮ ਅਤੇ ਅਰਥ ਦੀ ਸਮਰਥਾ ਬਾਣੀ ਵਿਚ ਸਮਾ ਰਹੀ ਹੈ।2। ਪੰਜ ਤੱਤ੍ਵਾਂ ਨੂੰ ਪਾਰ ਕਰ ਲਿਆ ਹੈ ਅਤੇ ਪੰਜ ਸ਼ਬਦਾਂ ਦੀ ਵਧਾਈ ਵਜ ਰਹੀ ਹੈ।3। ਪੰਜ ਯੌਗਿਕ ਮੁਦ੍ਰਾਵਾਂ ਵਸ ਵਿਚ ਕਰਕੇ ਸ਼ਿਰੋਮਣੀ ਪੰਚ ਵਜੋਂ ਦੇਸ਼ ਵਿਚ ਦੋਹਾਈ ਫੇਰੀ ਹੈ।4। ਪੰਜਾਂ ਦਾ ਮਿਲਣਾ ਪ੍ਰਭੂ ਦਾ ਰੂਪ ਹੈ, (ਉਸ) ਲੇਖੇ ਤੋਂ ਅਲੇਖ ਦੀ ਕੀਮਤ ਨਹੀਂ ਪਾਈ ਜਾ ਸਕਦੀ।5। ਸੰਸਾਰਿਕ ਪ੍ਰਪੰਚ ਦੇ ਛਲ ਨੂੰ ਛਡ ਕੇ (ਜੋ) ਪੰਜ ਮਿਲੇ ਹਨ, (ਉਨ੍ਹਾਂ ਨੇ) ਅਨਹਦ ਸ਼ਬਦ ਵਿਚ ਲਿਵ ਲਗਾਈ ਹੈ।6। ਸਾਧ ਸੰਗਤ ਵਿਚ ਗੁਰਭਾਈ ਸ਼ੋਭਦੇ ਹਨ।7।

੭

(ਜਿਨ੍ਹਾਂ) ਗੁਰਮੁਖਾਂ ਨੇ ਸਤਿਗੁਰੂ ਦਾ ਦਰਸ਼ਨ ਪਾਇਆ ਹੈ (ਉਨ੍ਹਾਂ ਦੇ) ਦਰਸ਼ਨ ਲਈ ਛੇ ਦਰਸ਼ਨ ਤਰਸਦੇ ਹਨ।1। ਛੇ ਸ਼ਾਸਤ੍ਰ ਵੀ ਸਮਝਾਉਣੀਆਂ ਪਾਂਦੇ ਹਨ (ਪਰ) ਗੁਰਮੁਖਾਂ ਨੇ ਗੁਰੂ ਦੇ ਉਪਦੇਸ਼ ਨੂੰ ਦ੍ਰਿੜ੍ਹ ਕੀਤਾ ਹੈ।2। ਸਤਿਗੁਰੂ ਨੇ ਗੁਰਮਤਿ ਰੂਪ (ਜੋ) ਸ਼ਬਦ ਸੁਣਾਇਆ ਹੈ, (ਉਸ ਨੂੰ ਸੁਣ ਕੇ ਛੇ) ਰਾਗ ਵੀ ਵਿਸਮਾਦ (ਵਿਚ ਲੀਨ ਹੋ ਰਹੇ ਹਨ)।3। ਛੇ ਰੁਤਾਂ ਦੀ ਵਰਤਮਾਨਤਾ ਵਿਚ ਇਕੋ ਸੂਰਜ ਦਾ ਚਰਿਤ੍ਰ ਵਰਤਿਆ ਹੋਇਆ ਹੈ।4। ਛੇ ਰਸ ਵੀ (ਉਸ) ਸੁਆਦ ਨੂੰ ਨਹੀਂ ਪਾ ਸਕਦੇ (ਜੋ ਗੁਰਸਿੱਖਾਂ ਨੇ) ਪ੍ਰੇਮ ਦੇ ਸੁਖ ਫਲ ਦਾ ਚਖਿਆ ਹੈ।5। ਜਤੀ, ਸਤੀ, ਚਿਰਜੀਵਣੇ, ਚਕਰਵਰਤੀ ਰਾਜੇ ਵੀ ਮਾਇਆ ਦੇ ਮੋਹ ਵਿਚ ਮੋਹਿਤ ਹੋ ਰਹੇ ਹਨ।6। ਸਾਧ ਸੰਗਤ ਵਿਚ (ਗੁਰਮੁਖ) ਸਹਿਜ ਵਿਚ ਸਮਾ ਜਾਂਦੇ ਹਨ।7।

੮

(ਗੁਰਮੁਖ) ਸੱਤ ਸਮੁੰਦਰਾਂ ਦੀ ਥਾਹ ਲੈ ਕੇ ਭਵਜਲ ਵਿਚ ਨਿਰਾਲੇ ਰਹਿੰਦੇ ਹਨ।1। ਸੱਤਾ ਦੀਪਾਂ (ਟਾਪੂਆਂ) ਵਿਚ (ਅਗਿਆਨ ਦਾ) ਹਨੇਰਾ ਹੈ, ਗੁਰਮੁਖਾਂ ਨੂੰ ਸ਼ਬਦ ਰੂਪ ਦੀਪਕ ਦਾ ਚਾਨਣਾ ਹੈ।2। ਸੱਤੇ ਪੁਰੀਆਂ ਸੋਧ ਲਈਆਂ ਹਨ, (ਪਰ) ਸਹਿਜ ਅਵਸਥਾ ਵਾਲੀ ਪੁਰੀ (ਸਾਧ ਸੰਗਤ ਦੀ) ਧਰਮਸਾਲ ਹੈ।3। ਰੋਹਣੀ ਆਦਿ ਸੱਤਾਂ (ਨਛਤ੍ਰਾਂ) ਨੂੰ (ਗੁਰਮੁਖਾਂ ਨੇ) ਸੱਤ ਵਾਰ ਸਿਰ ਦੇ ਵਾਲਾਂ ਤੋਂ ਫੜ ਫੜ ਕੇ ਸਾਧਿਆ ਹੈ।4। ਬ੍ਰਹਿਮੰਡ ਦੀਆਂ ਇਕੀ ਪੁਰੀਆਂ (*ਤ੍ਰੈ ਸਤੇ*) ਦੀ ਵੀਹ ਇਕੀ ਦੀ ਗਿਣਤੀ ਤੋਂ ਲੰਘ ਕੇ (ਗੁਰਮੁਖ) ਸੁਖੀ ਹੋ ਗਏ ਹਨ।5। ਸੱਤਾਂ ਸੁਰਾਂ ਵਲੋਂ (ਮਨ ਨੂੰ) ਭਰ ਕੇ (ਗੁਰਮੁਖ) ਸੱਤ ਪਰਬਤ ਧਾਰਾਵਾਂ ਤੋਂ ਪਾਰ ਹੋ ਗਏ ਹਨ।6। (ਗੁਰਮੁਖਾਂ ਨੇ) ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਸੰਭਾਲਿਆ ਹੈ।7।

੯

ਅਠ ਖੰਡਿ ਪਾਖੰਡ ਮਤਿ ਗੁਰਮਤਿ ਇਕ ਮਨਿ ਇਕ ਧਿਆਇਆ॥ (1)
ਅਸਟ ਧਾਤੁ ਪਾਰਸ ਮਿਲੀ ਗੁਰਮੁਖਿ ਕੰਚਨੁ ਜੋਤਿ ਜਗਾਇਆ॥ (2)
ਰਿਧਿ ਸਿਧਿ ਸਿਧ ਸਾਧਿਕਾ ਆਦਿ ਪੁਰਖ ਆਦੇਸੁ ਕਰਾਇਆ॥ (3)
ਅਠੈ ਪਹਰਿ ਅਰਾਧੀਐ ਸਬਦ ਸੁਰਤਿ ਲਿਵ ਅਲਖੁ ਲਖਾਇਆ॥ (4)
ਅਸਟ ਕੁਲੀ ਵਿਹੁ ਉਤਰੀ ਸਤਿਗੁਰ ਮਤਿ ਨ ਮੋਹੇ ਮਾਇਆ॥ (5)
ਮਨੁ ਅਸਾਧੁ ਨ ਸਾਧੀਐ ਗੁਰਮੁਖਿ ਸੁਖ ਫਲੁ ਸਾਧਿ ਸਧਾਇਆ॥ (6)
ਸਾਧਸੰਗਤਿ ਮਿਲਿ ਮਨ ਵਸਿ ਆਇਆ ॥(7)

੧੦

ਨਉ ਪਰਕਾਰੀ ਭਗਤਿ ਕਰਿ ਸਾਧੈ ਨਵੈ ਦੁਆਰ ਗੁਰਮਤੀ॥ (1)
ਗੁਰਮੁਖਿ ਪਿਰਮੁ ਚਖਾਇਆ ਗਾਵੈ ਜੀਭ ਰਸਾਇਣਿ ਰਤੀ॥ (2)
ਨਵੀ ਖੰਡੀ ਜਾਣਾਇਆ ਰਾਜੁ ਜੋਗ ਜਿਣਿ ਸਤੀ ਅਸਤੀ॥ (3)
ਨਉ ਕਰਿ ਨਉ ਘਰ ਸਾਧਿਆ ਵਰਤਮਾਨ ਪਰਲਉ ਉਤਪਤੀ॥ (4)
ਨਵ ਨਿਧਿ ਪਿਛਲਗਣੀ ਨਾਥ ਅਨਾਥ ਸਨਾਥ ਜੁਗਤੀ॥ (5)
ਨਉ ਉਖਲ ਵਿਚਿ ਉਖਲੀ ਮਿਠੀ ਕਉੜੀ ਠੰਢੀ ਤਤੀ॥ (6)
ਸਾਧਸੰਗਤਿ ਗੁਰਮਤਿ ਸਣਖਤੀ ॥ (7)

੧੧

ਦੇਖਿ ਪਰਾਈਆ ਚੰਗੀਆਂ ਮਾਵਾ ਭੈਣਾ ਧੀਆ ਜਾਣੈ॥ (1)
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ॥ (2)
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ॥ (3)
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ॥ (4)
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ॥ (5)
ਗੁਰਮੁਖਿ ਸੁਖ ਫਲ ਪਾਇਆ ਰਾਜੁ ਜੋਗੁ ਰਸ ਰਲੀਆ ਮਾਣੈ॥ (6)
ਸਾਧਸੰਗਤਿ ਵਿਟਹੁ ਕੁਰਬਾਣੈ ॥ (7)

੯

(ਸੰਸਾਰ ਦੇ) ਅੱਠੋ ਖੰਡ ਪਾਖੰਡ ਮਤ ਵਾਲੇ ਹਨ, (ਗੁਰਸਿੱਖਾਂ ਨੇ) ਗੁਰੂ ਦੇ ਉਪਦੇਸ਼ ਦੁਆਰਾ ਮਨ ਨੂੰ ਇਕਾਗਰ ਕਰਕੇ ਇਕ (ਪ੍ਰਭੂ) ਨੂੰ ਧਿਆਇਆ ਹੈ।1। ਅੱਠੋ ਧਾਤਾਂ ਨੇ ਗੁਰੂ ਰੂਪ ਪਾਰਸ ਨੂੰ ਮਿਲ ਕੇ ਗੁਰਮੁਖ ਰੂਪ ਸੋਨੇ ਦੀ ਜੋਤਿ ਜਗਾਈ ਹੈ।2। ਰਿਧੀਆਂ ਸਿਧੀਆਂ ਵਾਲੇ ਸਿਧਾਂ ਸਾਧਕਾਂ ਨੇ ਆਦਿ ਪੁਰਖ ਨੂੰ ਆਦੇਸ਼ ਕੀਤਾ ਹੈ।3। (ਗੁਰਮੁਖ) ਅੱਠੋ ਪਹਿਰ ਆਰਾਧਦੇ ਹਨ, ਸ਼ਬਦ ਵਿਚ ਸੁਰਤਿ ਜੋੜ ਕੇ ਅਲਖ ਨੂੰ ਲਖਦੇ ਹਨ।4। (ਗੁਰਮੁਖਾਂ ਦੀ) ਅੱਠ ਕੁਲੀ (ਸੱਪਾਂ ਅਰਥਾਤ 5 ਵਿਕਾਰਾਂ ਅਤੇ 3 ਗੁਣਾਂ ਦੀ) ਵਿਸ ਉਤਰ ਗਈ ਹੈ, ਸਤਿਗੁਰੂ ਦੇ ਉਪਦੇਸ਼ ਕਾਰਣ ਮਾਇਆ ਵਿਚ ਮੋਹੇ ਨਹੀਂ ਜਾਂਦੇ।5। ਮਨ ਅਸਾਧ ਹੈ, ਸਾਧਿਆ ਨਹੀਂ ਜਾਂਦਾ, ਗੁਰਮੁਖਾਂ ਨੇ (ਉਸ ਨੂੰ) ਸਾਧ ਕੇ ਆਤਮਿਕ ਸੁਖ ਫਲ ਪਾਇਆ ਹੈ।6। ਸਾਧ ਸੰਗਤ ਵਿਚ ਮਿਲਣ ਨਾਲ ਮਨ ਵਸ ਵਿਚ ਆਉਂਦਾ ਹੈ।7।

੧੦

ਨੌ ਪ੍ਰਕਾਰੀ ਭਗਤੀ ਕਰ ਕੇ (ਜੋ ਨੌ ਦੁਆਰ ਸਾਧੇ ਜਾਂਦੇ ਹਨ, ਗੁਰਮੁਖਾਂ ਨੇ) ਗੁਰੂ ਦੀ ਮਤ ਦੁਆਰਾ ਸਾਧ ਲਏ ਹਨ।1। ਗੁਰਮੁਖਾਂ ਨੇ ਪ੍ਰੇਮ ਰਸ ਚਖਿਆ ਹੈ, (ਉਨ੍ਹਾਂ ਦੀ) ਜੀਭ ਰਸਾਂ ਵਿਚ ਗੜੁਚ ਹੋ ਕੇ (ਹਰਿ ਜਸ) ਗਾਉਂਦੀ ਹੈ।2। ਰਾਜ ਯੋਗ ਦੁਆਰਾ ਸਤ ਅਤੇ ਅਸਤ ਨੂੰ ਜਿਣ ਕੇ ਨਵਾਂ ਖੰਡਾਂ ਵਿਚ (ਆਪਣੇ ਆਪ ਨੂੰ) ਜਣਾ ਦਿੱਤਾ ਹੈ।3। ਨੌ ਗੋਲਕਾਂ ਰੂਪ ਕਲਾ ਵਾਲੇ ਨੌ ਘਰਾਂ ਨੂੰ ਉਤਪਤੀ, ਵਰਤਮਾਨ ਅਤੇ ਪਰਲੋ ਵਲੋਂ ਸਾਧਿਆ ਹੈ।4। ਨੌ ਨਿਧੀਆਂ (ਗੁਰਮੁਖਾਂ ਦੀਆਂ) ਪਿਛਲਗ ਹੋਈਆਂ ਫਿਰਦੀਆਂ ਹਨ, (ਉਹ) ਨਾਥਾਂ ਅਤੇ ਅਨਾਥਾਂ ਨੂੰ ਕਿਰਤਾਰਥ ਹੋਣ ਦੀ ਜੁਗਤ ਦਸਦੇ ਹਨ।5। ਨੌ ਗੋਲਕਾਂ ਵਿਚ ਜੀਭ ਰੂਪ ਗੋਲਕ ਮਿਠੀ ਕੌੜੀ, ਠੰਢੀ ਤੱਤੀ ਹੁੰਦੀ ਸੀ।6। ਸਾਧ ਸੰਗਤ ਵਿਚ ਗੁਰੂ ਦੇ ਉਪਦੇਸ਼ ਕਰਕੇ ਸ੍ਰੇਸ਼ਠ ਹੋ ਗਈ ਹੈ।7।

੧੧

ਪਰਾਈਆਂ ਸੋਹਣੀਆਂ ਇਸਤਰੀਆਂ ਨੂੰ ਵੇਖਕੇ ਮਾਵਾਂ,ਭੈਣਾਂ ਅਤੇ ਧੀਆਂ ਸਮਝੇ।1। ਪਰਾਇਆ ਧਨ ਉਸ ਹਿੰਦੂ ਨੂੰ ਗਊ ਅਤੇ ਉਸ ਮੁਸਲਮਾਨ ਨੂੰ ਸੂਰ ਸਮਾਨ ਹੈ।2। ਪੁੱਤਰ, ਇਸਤਰੀ ਅਤੇ ਕੁਟੰਬ ਨੂੰ ਵੇਖ ਕੇ ਮੋਹ ਵਿਚ ਮੋਹਿਆ ਹੋਇਆ ਧਿੰਗਾ ਜ਼ੋਰੀ ਨ ਕਰੇ।3। ਉਸਤਤ ਨਿੰਦਿਆ ਕੰਨਾਂ ਨਾਲ ਸੁਣ ਕੇ ਆਪ (ਕਿਸੇ ਨੂੰ) ਮਾੜਾ ਚੰਗਾ ਨ ਕਹੇ।4। ਆਪਣੇ ਆਪ ਨੂੰ ਵੱਡਾ ਪ੍ਰਤਾਪੀ ਨ ਗਿਣੇ ਅਤੇ ਹੰਕਾਰ ਕਰਕੇ ਕਿਸੇ ਨੂੰ ਦੁਖੀ ਨ ਕਰੇ।5। (ਅਜਿਹਾ ਆਚਾਰ ਕਰਕੇ) ਗੁਰਮੁਖਾਂ ਨੇ ਆਤਮਿਕ ਸੁਖ ਫਲ ਪਾਇਆ ਹੈ ਅਤੇ ਰਾਜ ਯੋਗ ਦੇ ਆਨੰਦ ਦੀਆਂ ਖ਼ੁਸ਼ੀਆਂ ਮਾਣਦੇ ਹਨ।6। (ਉਹ) ਸਾਧ ਸੰਗਤ ਤੋਂ ਕੁਰਬਾਨ ਜਾਂਦੇ ਹਨ।7।

੧੨

ਗੁਰਮੁਖਿ ਪਿਰਮੁ ਚਖਾਇਆ ਭੁਖ ਨ ਖਾਣੁ ਪੀਅਣੁ ਅੰਨੁ ਪਾਣੀ॥ (1)
ਸਬਦ ਸੁਰਤਿ ਨੀਦ ਉਘੜੀ ਜਾਗਦਿਆ ਸੁਖ ਰੈਣਿ ਵਿਹਾਣੀ॥ (2)
ਸਾਹੇ ਬਧੇ ਸੋਹਦੇ ਮੈਲਾਪੜ ਪਰਵਾਣੁ ਪਰਾਣੀ॥ (3)
ਚਲਣੁ ਜਾਣਿ ਸੁਜਾਣ ਹੋਇ ਜਗ ਮਿਹਮਾਨ ਆਏ ਮਿਹਮਾਣੀ॥ (4)
ਸਚੁ ਵਣਜਿ ਖੇਪ ਲੈ ਚਲੇ ਗੁਰਮੁਖਿ ਗਾਡੀ ਰਾਹੁ ਨੀਸਾਣੀ॥ (5)
ਹਲਤਿ ਪਲਤਿ ਮੁਖ ਉਜਲੇ ਗੁਰ ਸਿਖ ਗੁਰਸਿਖਾ ਮਨਿ ਭਾਣੀ॥ (6)
ਸਾਧਸੰਗਤਿ ਵਿਚਿ ਅਕਥ ਕਹਾਣੀ ॥ (7)

੧੩

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ॥ (1)
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰ ਮਿਟਾਵੈ॥ (2)
ਹੋਇ ਨਿਮਾਣਾ ਢਹਿ ਪਵੈ ਦਰਗਹਿ ਮਾਣੁ ਨਿਮਾਣਾ ਪਾਵੈ॥ (3)
ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ॥ (4)
ਭਾਣਾ ਮੰਨੈ ਮੰਨੀਐ ਅਪਣਾ ਭਾਣਾ ਆਪਿ ਮਨਾਵੈ॥ (5)
ਦੁਨੀਆ ਵਿਚਿ ਪਰਾਹੁਣਾ ਦਾਵਾਂ ਛਡਿ ਰਹੇ ਲਾਦਾਵੈ॥ (6)
ਸਾਧਸੰਗਤਿ ਮਿਲਿ ਹੁਕਮਿ ਕਮਾਵੈ ॥ (7)

੧੪

ਗੁਰ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ॥ (1)
ਹਉਮੈ ਪਾਲਿ ਢਹਾਇ ਕੈ ਤਾਲ ਨਦੀ ਦਾ ਨੀਰੁ ਮਿਲਾਇਆ॥ (2)
ਨਦੀ ਕਿਨਾਰੈ ਦੁਹ ਵਲੀ ਇਕ ਦੂ ਪਾਰਾਵਾਰੁ ਨ ਪਾਇਆ॥ (3)
ਰੁਖਹੁ ਫਲੁ ਤੈ ਫਲਹੁ ਰੁਖੁ ਇਕੁ ਨਾਉ ਫਲੁ ਰੁਖੁ ਸਦਾਇਆ॥ (4)
ਛਿਅ ਰੁਤੀ ਇਕੁ ਸੁਝੁ ਹੈ ਸੁਝੈ ਸੁਝੁ ਨ ਹੋਰੁ ਦਿਖਾਇਆ॥ (5)
ਰਾਤੀ ਤਾਰੇ ਚਮਕਦੇ ਦਿਹ ਚੜਿਐ ਕਿਨਿ ਆਖੁ ਲੁਕਾਇਆ॥ (6)
ਸਾਧਸੰਗਤਿ ਇਕੁ ਮਨਿ ਇਕੁ ਧਿਆਇਆ ॥ (7)

੧੨

ਗੁਰਮੁਖ ਨੇ ਪ੍ਰੇਮ-ਰਸ ਚਖਿਆ ਹੈ, (ਇਸ ਲਈ ਉਸ ਨੂੰ) ਅੰਨ ਪਾਣੀ ਖਾਣ ਪੀਣ ਦੀ ਭੁਖ ਨਹੀਂ ਰਹੀ ਹੈ।1। ਸ਼ਬਦ ਸੁਰਤਿ ਦੇ ਟਿਕਣ ਨਾਲ (ਅਗਿਆਨ ਦੀ) ਨੀਂਦਰ ਉਘੜ ਜਾਂਦੀ ਹੈ ਅਤੇ ਸਚੇਤਤਾ ਵਿਚ ਜੀਵਨ ਰੂਪ ਰਾਤ ਸੁਖ ਨਾਲ ਬਤੀਤ ਹੋ ਜਾਂਦੀ ਹੈ।2। (ਉਹ) ਵਿਆਹ ਦੇ ਅਵਸਰ ਤੇ ਗਾਨੇ ਬਧੇ (ਲਾਹੜੇ ਵਾਂਗ) ਸ਼ੋਭਦੇ ਹਨ ਅਤੇ ਮੈਲੇ ਕਪੜਿਆਂ ਵਾਲੇ ਪ੍ਰਾਣੀ ਵਾਂਗ ਪ੍ਰਵਾਨ ਚੜ੍ਹ ਜਾਂਦੇ ਹਨ।3। (ਸੰਸਾਰ ਤੋਂ) ਚਲੇ ਜਾਣ ਦੀ ਗੱਲ ਨੂੰ ਜਾਣ ਕੇ ਸੁਜਾਨ ਹੁੰਦੇ ਹਨ ਅਤੇ ਜਗਤ ਵਿਚ ਪ੍ਰਾਹੁਣੇ ਵਾਂਗ ਆਏ ਸਮਝਦੇ ਹਨ।4। (ਉਹ) ਸੱਚੇ ਵਪਾਰ ਦਾ ਸੌਦਾ ਲੈ ਕੇ (ਸੰਸਾਰ ਤੋਂ) ਚਲਦੇ ਹਨ, ਗੁਰਮੁਖਾਂ ਦੇ ਗਾਡੀ ਰਾਹ ਦੀ ਇਹੋ ਨਿਸ਼ਾਨੀ ਹੈ।5। (ਉਨ੍ਹਾਂ ਦੇ) ਮੁਖ ਲੋਕ ਪਰਲੋਕ ਵਿਚ ਉਜਲੇ ਹੁੰਦੇ ਹਨ, (ਕਿਉਂਕਿ) ਗੁਰਸਿੱਖ ਨੂੰ ਗੁਰੂ ਦੀ ਸਿੱਖੀ ਪਿਆਰੀ ਹੁੰਦੀ ਹੈ।6। ਸਾਧ ਸੰਗਤ ਵਿਚ ਅਕਥ (ਪ੍ਰਭੂ) ਦੀ ਕਥਾ ਹੁੰਦੀ ਹੈ।7।

੧੩

ਹਉਮੈ ਅਤੇ ਹੰਕਾਰ ਨੂੰ ਨਿਵਾਰਨ ਨਾਲ ਗੁਰਮੁਖ ਦੇ ਹਿਰਦੇ ਵਿਚ ਗ਼ਰੀਬੀ ਆਉਂਦੀ ਹੈ।1। (ਗੁਰੂ ਦੇ) ਗਿਆਨ ਦੇ ਉਪਦੇਸ਼ ਨਾਲ ਸ਼ਰੀਰ/ਮਨ ਵਿਚ ਚਾਨਣਾ ਰਹਿੰਦਾ ਹੈ ਅਤੇ ਅਗਿਆਨ ਅਤੇ ਭਰਮ ਦਾ ਹਨੇਰਾ ਮਿਟ ਜਾਂਦਾ ਹੈ।2। ਨਿਮਾਣਾ ਹੋ ਕੇ (ਗੁਰੂ ਚਰਣਾਂ ਵਿਚ) ਡਿਗ ਪੈਂਦਾ ਹੈ, (ਇਸ ਤਰ੍ਹਾਂ ਉਹ) ਨਿਮਾਣਾ ਈਸ਼ਵਰੀ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ।3। ਖਸਮ ਨੂੰ ਉਹੀ ਚੰਗਾ ਲਗਦਾ ਹੈ ਜਿਸ ਨੂੰ ਖਸਮ ਦਾ ਭਾਣਾ ਚੰਗਾ ਲਗਦਾ ਹੈ।4। (ਜੋ) ਭਾਣਾ ਮੰਨਦਾ ਹੈ, (ਉਹ ਹੀ) ਮੰਨੀਂਦਾ ਹੈ, (ਪਰ ਪਰਮਾਤਮਾ) ਆਪਣਾ ਭਾਣਾ ਆਪ ਮੰਨਾਉਂਦਾ ਹੈ।5। ਦੁਨੀਆਂ ਵਿਚ ਪ੍ਰਾਹੁਣੇ ਵਾਂਗ ਰਹਿੰਦਾ ਹੈ ਅਤੇ ਦਾਵੇ ਨੂੰ ਛਡ ਕੇ ਬਿਨਾ ਦਾਵੇ ਦੇ ਰਹਿੰਦਾ ਹੈ।6। ਸਾਧ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਹੁਕਮ ਕਮਾਉਂਦਾ ਹੈ।7।

੧੪

ਗੁਰਮੁਖਾਂ ਨੇ ਗੁਰੂ ਅਤੇ ਪਰਮੇਸ਼੍ਵਰ ਨੂੰ ਇਕ ਜਾਣ ਕੇ ਦ੍ਵੈਤ-ਭਾਵ ਨੂੰ ਮਿਟਾ ਦਿੱਤਾ ਹੈ।1। ਹਉਮੈ ਦੀ ਦੀਵਾਰ ਢਾਹ ਕੇ ਤਾਲਾਬ ਅਤੇ ਨਦੀ ਦਾ ਜਲ ਪਰਸਪਰ ਮਿਲਾ ਦਿੱਤਾ ਹੈ।2। ਨਦੀ ਦੇ ਦੋਹਾਂ ਪਾਸਿਆਂ ਦੇ ਕੰਢਿਆਂ ਦਾ ਕਿਸੇ ਨੇ ਆਰ-ਪਾਰ ਨਹੀਂ ਪਾਇਆ।3। ਬ੍ਰਿਛ ਤੋਂ ਫਲ ਅਤੇ ਫਲ ਤੋਂ ਬ੍ਰਿਛ (ਹੁੰਦਾ ਹੈ), ਫਲ ਅਤੇ ਬ੍ਰਿਛ ਦਾ ਇਕੋ ਹੀ ਨਾਂ ਬੋਲਿਆ ਜਾਂਦਾ ਹੈ।4। ਛੇ ਰੁਤਾਂ ਵਿਚ ਇਕ ਸੂਰਜ (*ਸੁਝ*) ਹੈ, (ਬਸ) ਸੂਰਜ ਹੀ ਸੁਝਦਾ ਹੈ, ਕੋਈ ਹੋਰ ਨਹੀਂ ਦਿਸਦਾ।5। ਰਾਤ ਨੂੰ ਤਾਰੇ ਚਮਕਦੇ ਹਨ, ਦਿਨ ਚੜ੍ਹੇ ਤੇ ਦਸੋ, ਕਿਸ ਨੇ ਲੁਕਾ ਦਿੱਤੇ ਹਨ।6। (ਗੁਰਮੁਖਾਂ ਨੇ) ਸਾਧ ਸੰਗਤ ਵਿਚ ਇਕ ਮਨ ਨਾਲ ਇਕ ਪ੍ਰਭੂ ਨੂੰ ਧਿਆਇਆ ਹੈ।7।

੧੫

ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ॥ (1)
ਕੰਨੀਂ ਮੁੰਦ੍ਰਾ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ॥ (2)
ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ॥ (3)
ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰ ਦਾਸੀ॥ (4)
ਸਾਧਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ॥ (5)
ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ॥ (6)
ਸਾਧਸੰਗਤਿ ਦੁਰਮਤਿ ਸਾਬਾਸੀ ॥ (7)

੧੬

ਲਖ ਬ੍ਰਹਮੇ ਲਖ ਵੇਦ ਪੜਿ ਨੇਤ ਨੇਤ ਕਰਿ ਕਰਿ ਸਭ ਥਕੇ॥ (1)
ਮਹਾਦੇਵ ਅਵਧੂਤ ਲਖ ਜੋਗ ਧਿਆਨ ਉਣੀਦੈ ਅਕੇ॥ (2)
ਲਖ ਬਿਸਨ ਅਵ੍ਤਾਰ ਲੈ ਗਿਆਨ ਖੜਗੁ ਫੜਿ ਪਹੁਚਿ ਨ ਸਕੇ॥ (3)
ਲਖ ਲੋਮਸੁ ਚਿਰ ਜੀਵਣੇ ਆਦਿ ਅੰਤਿ ਵਿਚਿ ਧੀਰਕ ਧਕੇ॥ (4)
ਤਿਨਿ ਲੋਅ ਜੁਗ ਚਾਰਿ ਕਰਿ ਲਖ ਬ੍ਰਹਮੰਡ ਖੰਡ ਕਰਿ ਢਕੇ॥ (5)
ਲਖ ਪਰਲਉ ਉਤਪਤਿ ਲਖ ਹਰਹਟ ਮਾਲਾ ਅਖਿ ਫਰਕੇ॥ (6)
ਸਾਧਸੰਗਤਿ ਆਸਕੁ ਹੋਇ ਤਕੇ ॥ (7)

੧੭

ਪਾਰਬ੍ਰਹਮ ਪੂਰਨ ਬ੍ਰਹਮੁ ਆਦਿ ਪੁਰਖੁ ਹੈ ਸਤਿਗੁਰੁ ਸੋਈ॥ (1)
ਜੋਗ ਧਿਆਨੁ ਹੈਰਾਨੁ ਹੋਇ ਵੇਦ ਗਿਆਨ ਪਰਵਾਹ ਨ ਹੋਈ॥ (2)
ਦੇਵੀ ਦੇਵ ਸਰੇਵਦੇ ਜਲ ਥਲ ਮਹੀਅਲ ਭਵਦੇ ਲੋਈ॥ (3)
ਹੋਮ ਜਗ ਜਪ ਤਪ ਘਣੇ ਕਰਿ ਕਰਿ ਕਰਮ ਧਰਮ ਦੁਖ ਰੋਈ॥ (4)
ਵਸਿ ਨ ਆਵੈ ਧਾਵਦਾ ਅਨੁ ਖੰਡਿ ਪਾਖੰਡ ਵਿਗੋਈ॥ (5)
ਗੁਰਮੁਖਿ ਮਨੁ ਜਿਣਿ ਜਗੁ ਜਿਣੈ ਆਪੁ ਗਵਾਇ ਆਪੇ ਸਭ ਕੋਈ॥ (6)
ਸਾਧਸੰਗਤਿ ਗੁਣ ਹਾਰੁ ਪਰੋਈ ॥ (7)

੧੫

ਗੁਰਸਿੱਖ ਜੋਗੀ ਮਾਇਆ ਵਿਚ ਰਹਿ ਕੇ ਸਦਾ ਉਦਾਸ ਅਤੇ ਸਚੇਤ ਰਹਿੰਦੇ ਹਨ।1। ਕੰਨਾਂ ਵਿਚ ਗੁਰੂ ਦੇ ਮੰਤਰ ਦੀਆਂ ਮੁੰਦਰਾਂ ਧਾਰਣ ਕਰਦੇ ਹਨ ਅਤੇ ਸੰਤਾਂ ਦੀ ਚਰਣ-ਧੂੜ ਨੂੰ ਸ੍ਰੇਸ਼ਠ ਵਿਭੂਤੀ ਵਜੋਂ ਲਗਾਉਂਦੇ ਹਨ।2। ਖਿਮਾ ਰੂਪ ਖਿੰਥਾ/ ਗੋਦੜੀ ਨੂੰ ਹੰਢਾਉਂਦੇ ਹਨ ਅਤੇ ਪ੍ਰੇਮ ਦੇ ਬਰਤਨ ਵਿਚ ਪ੍ਰੇਮ ਰੂਪ ਭੋਗ-ਪਦਾਰਥ ਦਾ ਆਨੰਦ ਮਾਣਦੇ ਹਨ।3। ਸ਼ਬਦ ਵਿਚ ਸੁਰਤਿ ਨੂੰ ਜੋੜਨਾ ਮਾਨੋ ਸਿੰਗੀ ਦਾ ਵਜਣਾ ਹੈ, ਗਿਆਨ ਰੂਪ ਡੰਡਾ ਅਤੇ ਗੁਰੂ ਦੀ ਸੇਵਾ ਮਾਨੋ ਧਿਆਨ ਰੂਪ ਹੈ।4। ਸਾਧ ਸੰਗਤ ਰੂਪ ਵੱਡੀ ਗੁਫਾ ਵਿਚ ਬੈਠ ਕੇ ਸਹਿਜੇ ਹੀ ਅਗਾਧ ਵਿਚ ਨਿਵਾਸ ਰੂਪ ਸਮਾਧੀ ਲਗਾਉਂਦੇ ਹਨ।5। ਹਉਮੈ ਦੇ ਰੋਗ ਤੋਂ ਅਰੋਗ ਹੋ ਕੇ ਸੰਜੋਗ ਵਿਜੋਗ (ਰੂਪੀ ਕਰਮਾਂ) ਤੋਂ ਮੁਕਤ ਹੋ ਜਾਂਦੇ ਹਨ।6। ਸਾਧ ਸੰਗਤ ਵਿਚ ਗੁਰੂ ਦੀ ਸਿਖਿਆ (ਨੂੰ ਅਪਣਾਉਣ ਨਾਲ ਈਸ਼ਵਰੀ ਦਰਗਾਹ ਵਿਚ) ਸ਼ਾਬਾਸੀ ਮਿਲਦੀ ਹੈ।7।

੧੬

ਲੱਖਾਂ ਬ੍ਰਹਮੇ ਲੱਖਾਂ ਵੇਦ ਪੜ੍ਹ ਪੜ੍ਹ ਕੇ ਆਖ਼ਿਰ ਨੇਤਿ ਨੇਤਿ ਕਹਿੰਦੇ ਹੋਏ ਥੱਕ ਗਏ ਹਨ।1। ਲੱਖਾਂ ਸ਼ਿਵ ਵਰਗੇ ਯੋਗੀ ਯੋਗ ਦੇ ਧਿਆਨ ਵਿਚ ਜਾਗਰਣ ਕਰਦੇ ਥਕ ਗਏ ਹਨ।2। ਲੱਖਾਂ ਵਿਸ਼ਣੂ ਅਵਤਾਰ ਲੈ ਕੇ ਅਤੇ ਗਿਆਨ ਦੀ ਖੜਗ ਨੂੰ ਧਾਰਣ ਕਰਨ ਦੇ ਬਾਵਜੂਦ ਵੀ (ਪ੍ਰਭੂ ਤਕ) ਪਹੁੰਚ ਨਹੀਂ ਸਕੇ।3। ਲੱਖਾਂ ਚਿਰ ਜੀਵੀ ਲੋਮਸ ਰਿਸ਼ੀ ਆਦਿ ਤੋਂ ਅੰਤ ਤਕ ਧੀਰਜ ਵਿਚ ਧੱਕੇ ਹੀ ਖਾਂਦੇ ਹਨ।4। (ਪਰਮਾਤਮਾ ਨੇ) ਤਿੰਨ ਲੋਕਾਂ ਅਤੇ ਚਾਰ ਯੁਗਾਂ ਨੂੰ ਸਿਰਜ ਕੇ ਲੱਖਾਂ ਖੰਡਾਂ ਬ੍ਰਹਮੰਡਾਂ ਨੂੰ ਹੱਥ ਨਾਲ ਢਕਿਆ ਹੋਇਆ ਹੈ।5। ਲੱਖਾਂ ਪਰਲੋ, ਲੱਖਾਂ ਉਤਪਤੀਆਂ ਹਰਹਟ ਦੀ ਮਾਲਾ ਵਾਂਗ ਅੱਖ ਦੇ ਪਲਕਾਰੇ ਵਿਚ (ਉਪਰ ਹੇਠਾਂ ਹੁੰਦੀਆਂ ਰਹਿੰਦੀਆਂ ਹਨ)।6। (ਅਜਿਹੇ ਪ੍ਰਭੂ ਨੂੰ) ਪ੍ਰੇਮ ਭਾਵ ਨਾਲ ਸੰਗਤ ਵਿਚ ਵੇਖਣਾ ਚਾਹੀਦਾ ਹੈ।7।

੧੭

ਨਿਰਗੁਣ ਪਾਰਬ੍ਰਹਮ ਆਦਿ ਪੁਰਖ ਦਾ ਸਗੁਣ ਰੂਪ ਉਹ (ਗੁਰੂ ਨਾਨਕ ਹੀ) ਹੈ।1। (ਉਸ ਲਈ) ਯੋਗੀ ਧਿਆਨ ਲਗਾ ਕੇ ਹੈਰਾਨ ਹੋਏ ਹਨ ਅਤੇ ਵੇਦਾਂ ਦੇ ਗਿਆਨ ਦੀ ਵੀ (ਉਨ੍ਹਾਂ ਨੂੰ) ਕੋਈ ਪਰਵਾਹ ਨਹੀਂ ਹੈ।2। ਦੇਵੀਆਂ ਅਤੇ ਦੇਵਤੇ ਸੇਵਦੇ ਹਨ, ਜਲਾਂ, ਥਲਾਂ ਅਤੇ ਖਗੋਲਾਂ ਵਿਚ ਲੋਕਾਈ (ਲਭਣ ਲਈ) ਭੌਂਦੀ ਫਿਰਦੀ ਹੈ।3। (ਲੋਕੀਂ) ਬਹੁਤ ਹੋਮ, ਯੱਗ, ਜਪ, ਤਪ ਆਦਿ ਧਰਮ-ਕਰਮ ਕਰਕੇ ਦੁਖ ਨਾਲ ਰੋਂਦੇ ਹਨ।4। (ਮਨ) ਵਸ ਵਿਚ ਨਹੀਂ ਆਉਂਦਾ, ਬਾਹਰ ਨੂੰ ਦੌੜਦਾ ਹੈ, ਸੰਸਾਰ ਦੇ ਅੱਠਾਂ ਹਿਸਿਆਂ ਨੂੰ ਪਾਖੰਡ ਨੇ ਖ਼ਰਾਬ ਕੀਤਾ ਹੋਇਆ ਹੈ।5। ਗੁਰਮੁਖ ਮਨ ਨੂੰ ਜਿਤ ਕੇ ਮਾਨੋ ਜਗਤ ਨੂੰ ਜਿਤ ਲੈਂਦਾ ਹੈ। ਆਪਾ ਭਾਵ ਗੰਵਾਉਣ ਨਾਲ ਸਭ ਕੋਈ ਆਪਣਾ ਹੋ ਜਾਂਦਾ ਹੈ।6। ਸਾਧ ਸੰਗਤ ਵਿਚ ਗੁਣਾਂ ਦਾ ਹਾਰ ਪਰੋਇਆ ਜਾਂਦਾ ਹੈ।7।

੧੮

ਅਲਖ ਨਿਰੰਜਨ ਆਖੀਐ ਰੂਪ ਨ ਰੇਖ ਅਲੇਖ ਅਪਾਰਾ॥ (1)
ਅਬਗਤਿ ਗਤਿ ਅਬਿਗਤਿ ਘਣੀ ਸਿਮਰਣਿ ਸੇਖ ਨ ਆਵੈ ਵਾਰਾ॥ (2)
ਅਕਥ ਕਥਾ ਕਿਉ ਜਾਣੀਐ ਕੋਇ ਨ ਆਖ ਸੁਣਾਵਣਹਾਰਾ॥ (3)
ਅਚਰਜੁ ਨੋ ਅਚਰਜੁ ਹੋਇ ਵਿਸਮਾਦੈ ਵਿਸਮਾਦੁ ਸੁਮਾਰਾ॥ (4)
ਚਾਰਿ ਵਰਨ ਗੁਰੁ ਸਿਖ ਹੋਇ ਘਰ ਬਾਰੀ ਬਹੁ ਵਣਜ ਵਪਾਰਾ॥ (5)
ਸਾਧਸੰਗਤਿ ਅਰਾਧਿਆ ਭਗਤਿ ਵਛਲ ਗੁਰੁ ਰੂਪੁ ਮੁਰਾਰਾ॥ (6)
ਭਵ ਸਾਗਰੁ ਗੁਰਿ ਸਾਗਰ ਤਾਰਾ ॥(7)

੧੯

ਨਿਰੰਕਾਰੁ ਏਕੰਕਾਰੁ ਹੋਇ ਓਅੰਕਾਰਿ ਅਕਾਰੁ ਅਪਾਰਾ॥ (1)
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਪਸਾਰਾ॥ (2)
ਕੇਤੜਿਆ ਜਗ ਵਰਤਿਆ ਅਗਮ ਅਗੋਚਰੁ ਧੁੰਧੂਕਾਰਾ॥ (3)
ਕੇਤੜਿਆ ਜੁਗ ਵਰਤਿਆ ਕਰਿ ਕਰਿ ਕੇਤੜਿਆ ਅਵਤਾਰਾ॥ (4)
ਭਗਤਿ ਵਛਲੁ ਹੋਇ ਆਇਆ ਕਲੀ ਕਾਲ ਪਰਗਟ ਪਾਹਾਰਾ॥ (5)
ਸਾਧਸੰਗਤਿ ਵਸਗਤਿ ਹੋਆ ਓਤਿ ਪੋਤਿ ਕਰਿ ਪਿਰਮੁ ਪਿਆਰਾ॥ (6)
ਗੁਰਮੁਖਿ ਸੁਝੈ ਸਿਰਜਣਹਾਰਾ ॥ (7)

੨੦

ਸਤਿਗੁਰ ਮੂਰਤਿ ਪਰਗਟੀ ਗੁਰਮੁਖਿ ਸੁਖਫਲੁ ਸਬਦ ਵਿਚਾਰਾ॥ (1)
ਇਕਦੂ ਹੋਇ ਸਹਸ ਫਲੁ ਗੁਰੁ ਸਿਖ ਸਾਧਸੰਗਤਿ ਓਅੰਕਾਰਾ॥ (2)
ਡਿਠਾ ਸੁਣਿਆ ਮੰਨਿਆ ਸਨਮੁਖ ਸੇ ਵਿਰਲੇ ਸੈਸਾਰਾ॥ (3)
ਪਹਿਲੋ ਦੇ ਪਾਖਾਕ ਹੋਇ ਪਿਛਹੁ ਜਗੁ ਮੰਗੈ ਪਗ ਛਾਰਾ॥ (4)
ਗੁਰਮੁਖਿ ਮਾਰਗ ਚਲਿਆ ਸਚੁ ਵਣਜੁ ਕਰਿ ਪਾਰਿ ਉਤਾਰਾ॥ (5)
ਕੀਮਤਿ ਕੋਇ ਨ ਜਾਣਈ ਆਖਣਿ ਸੁਣਨਿ ਨ ਲਿਖਣਹਾਰਾ॥ (6)
ਸਾਧਸੰਗਤਿ ਗੁਰ ਸਬਦੁ ਪਿਆਰਾ ॥ (7)

੨੧

ਸਾਧਸੰਗਤਿ ਗੁਰ ਸਬਦ ਲਿਵ ਗੁਰਮੁਖਿ ਸੁਖਫਲੁ ਪਿਰਮੁ ਚਖਾਇਆ॥ (1)

੧੮

(ਪ੍ਰਭੂ ਨੂੰ) ਅਲੱਖ ਨਿਰੰਜਨ ਕਹੀਦਾ ਹੈ, (ਉਹ ਕਿਸੇ) ਰੂਪ, ਰੇਖ ਵਿਚ ਨਹੀਂ ਆਉਂਦਾ, (ਉਹ) ਅਲੇਖ ਅਤੇ ਅਪਾਰ ਹੈ।1। (ਉਸ ਦੀ) ਗਤਿ ਬਹੁਤ ਅਵਿਅਕਤ ਹੈ, ਸ਼ੇਸ਼ ਨਾਗ ਤੋਂ ਵੀ ਸਿਮਰਨ ਵੇਲੇ ਪਾਰ ਨਹੀਂ ਪਾਇਆ ਜਾ ਸਕਦਾ।2। (ਉਸ ਦੀ) ਕਥਾ ਅਕਥ ਹੈ, ਕੋਈ ਵੀ ਕਹਿ ਕੇ ਸੁਣਾਉਣ ਵਾਲਾ ਨਹੀਂ ਹੈ।3। (ਉਸ ਨੂੰ ਵੇਖ ਕੇ) ਅਸਚਰਜ ਨੂੰ ਵੀ ਅਸਚਰਜ ਅਤੇ ਵਿਸਮਾਦ ਨੂੰ ਵੀ ਵਿਸਮਾਦ ਹੋ ਜਾਂਦਾ ਹੈ।4। ਚੌਹਾਂ ਵਰਣਾਂ (ਦੇ ਲੋਕ) ਗੁਰ-ਸਿੱਖ ਹੋ ਕੇ ਘਰ ਬਾਰੀ ਹੁੰਦੇ ਹੋਏ ਬਹੁਤ ਵਣਜ ਵਪਾਰ ਕਰਦੇ ਹਨ।5। ਸਾਧ ਸੰਗਤ ਵਿਚ ਜਾ ਕੇ ਭਗਤ ਵਛਲ ਪ੍ਰਭੂ ਨੂੰ ਗੁਰੂ ਰੂਪ ਵਿਚ ਆਰਾਧਦੇ ਹਨ।6। (ਉਨ੍ਹਾਂ ਨੂੰ) ਭਵ ਸਾਗਰ ਤੋਂ ਗੁਰੂ ਤਾਰਦਾ ਹੈ।7।

੧੯

ਨਿਰਾਕਾਰ ਪਰਮਾਤਮਾ ਨੇ ਏਕ ਓਅੰਕਾਰ ਦਾ ਅਪਰ ਅਪਾਰ ਰੂਪ ਧਾਰਿਆ ਹੈ।1। ਕਰੋੜਾਂ ਬ੍ਰਹਮਾਂ ਦਾ ਪਸਾਰਾ ਕਰਕੇ (ਉਨ੍ਹਾਂ ਨੂੰ) ਰੋਮ ਰੋਮ ਵਿਚ ਸਥਿਤ ਕੀਤਾ ਹੈ।2। ਕਿਤਨਿਆਂ ਹੀ ਯੁਗਾਂ ਵਿਚ ਅਗੰਮ ਅਤੇ ਅਗੋਚਰ ਅੰਧਕਾਰ ਵਿਆਪਤ ਹੈ।3। ਕਿਤਨੇ ਹੀ ਯੁਗਾਂ ਵਿਚ ਅਵਤਾਰਾਂ ਦਾ ਰੂਪ ਧਾਰ ਧਾਰ ਕੇ ਵਰਤ ਰਿਹਾ ਹੈ।4। ਭਗਤ ਵਛਲ (ਪ੍ਰਭੂ) ਕਲਿਯੁਗ ਦੇ ਪਸਾਰੇ ਵਿਚ (ਗੁਰੂ ਨਾਨਕ ਦੇ) ਰੂਪ ਵਿਚ ਪ੍ਰਗਟ ਹੋਇਆ ਹੈ।5। ਪ੍ਰੇਮ ਦਾ ਪਿਆਰਾ ਹੋਣ ਕਰਕੇ ਤਾਣੇ ਪੇਟੇ ਵਾਂਗ ਸਾਧ ਸੰਗਤ ਦੇ ਵਸ ਵਿਚ ਹੋਇਆ ਹੈ।6। ਗੁਰਮੁਖਾਂ ਨੂੰ ਸਿਰਜਨਹਾਰ ਸੁਝਦਾ ਹੈ।7।

੨੦

(ਜਦੋਂ) ਸਤਿਗੁਰੂ ਦਾ ਸਰੂਪ ਪ੍ਰਗਟ ਹੋ ਗਿਆ (ਤਾਂ) ਸ਼ਬਦ ਦਾ ਵਿਚਾਰ ਕਰਕੇ ਗੁਰਮੁਖ (ਭਾਈ ਲਹਿਣਾ) ਨੇ ਸੁਖ ਫਲ ਪ੍ਰਾਪਤ ਕੀਤਾ।1। (ਉਸ) ਇਕ ਤੋਂ ਹਜ਼ਾਰਾਂ ਫਲ ਗੁਰਸਿੱਖਾਂ ਦੇ ਰੂਪ ਵਿਚ ਹੋਏ ਹਨ, ਸਾਧ ਸੰਗਤ ਵਿਚ ਓਅੰਕਾਰ (ਦਾ ਨਿਵਾਸ ਹੈ)।2। (ਜਿਨ੍ਹਾਂ ਨੇ ਗੁਰੂ ਨਾਨਕ ਨੂੰ) ਵੇਖਿਆ, ਸੁਣਿਆ ਅਤੇ ਮੰਨਿਆ ਹੈ, (ਉਹ) ਸਨਮੁਖ ਸਿੱਖ ਸੰਸਾਰ ਵਿਚ ਵਿਰਲੇ ਹਨ।3। ਪਹਿਲਾਂ (ਉਹ ਗੁਰੂ ਦੇ) ਚਰਣਾਂ ਦੀ ਧੂੜ ਹੁੰਦੇ ਹਨ, ਪਿਛੋਂ ਸੰਸਾਰ (ਉਨ੍ਹਾਂ ਦੇ) ਚਰਣਾਂ ਦੀ ਧੂੜ ਮੰਗਦਾ ਹੈ।4। ਗੁਰਮੁਖ ਦੇ ਮਾਰਗ ਉਪਰ ਚਲਿਆਂ ਅਤੇ ਸੱਚੇ ਨਾਮ ਦਾ ਵਣਜ ਕੀਤਿਆਂ ਹੀ (ਸੰਸਾਰ ਸਾਗਰ ਤੋਂ) ਪਾਰ ਉਤਾਰਾ ਹੁੰਦਾ ਹੈ।5। (ਗੁਰਮੁਖਾਂ ਦੀ) ਮਹਾਨਤਾ ਨੂੰ ਕੋਈ ਜਾਣ ਨਹੀਂ ਸਕਦਾ, (ਉਸ ਮਹਿਮਾ ਨੂੰ) ਲਿਖਣ, ਸੁਣਨ ਅਤੇ ਕਹਿਣ ਵਾਲਾ ਵੀ ਕੋਈ ਨਹੀਂ ਹੈ।6। ਸਾਧ ਸੰਗਤ ਵਿਚ ਹੀ ਗੁਰੂ ਦਾ ਸ਼ਬਦ ਪਿਆਰਾ ਲਗਦਾ ਹੈ।7।

੨੧

ਸਾਧ ਸੰਗਤ ਵਿਚ ਗੁਰੂ ਦੇ ਉਪਦੇਸ਼ ਅੰਦਰ ਲਿਵ ਲਗਾ ਕੇ ਗੁਰਮੁਖਾਂ ਨੇ ਪ੍ਰੇਮ ਦਾ ਸੁਖ ਫਲ ਚਖਿਆ ਹੈ।1।

ਸਭ ਨਿਧਾਨ ਕੁਰਬਾਨ ਕਰਿ ਸਭੇ ਫਲ ਬਲਿਹਾਰ ਕਰਾਇਆ॥ (2)
ਤ੍ਰਿਸਨਾ ਜਲਨਿ ਬੁਝਾਈਆਂ ਸਾਤਿ ਸਹਜ ਸੰਤੋਖੁ ਦਿੜਾਇਆ॥ (3)
ਸਭੇ ਆਸਾ ਪੂਰੀਆ ਆਸਾ ਵਿਚਿ ਨਿਰਾਸ ਵਲਾਇਆ॥ (4)
ਮਨਸਾ ਮਨਹਿ ਸਮਾਇ ਲੈ ਮਨ ਕਾਮਨ ਨਿਹਕਾਮ ਨ ਧਾਇਆ॥ (5)
ਕਰਮ ਕਾਲ ਜਮ ਜਾਲ ਕਟਿ ਕਰਮ ਕਰੇ ਨਿਹਕਰਮ ਰਹਾਇਆ॥ (6)
ਗੁਰ ਉਪਦੇਸੁ ਅਵੇਸ ਕਰਿ ਪੈਰੀ ਪੈ ਜਗੁ ਪੈਰੀ ਪਾਇਆ॥ (7)
ਗੁਰ ਚੇਲੇ ਪਰਚਾ ਪਰਚਾਇਆ ॥(8)

## ਵਾਰ ੩੦

### ਪਉੜੀ ੧

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਸਚਾ ਪੰਥੁ ਸੁਹੇਲਾ॥ (1)
ਮਨਮੁਖ ਕਰਮ ਕਮਾਵਦੇ ਦੁਰਮਤਿ ਦੂਜਾ ਭਾਉ ਦੁਹੇਲਾ॥ (2)
ਗੁਰਮੁਖਿ ਸੁਖ ਫਲੁ ਸਾਧਸੰਗੁ ਭਾਇ ਭਗਤਿ ਕਰਿ ਗੁਰਮੁਖਿ ਮੇਲਾ॥ (3)
ਕੂੜ ਕੁਸਤੁ ਅਸਾਧ ਸੰਗੁ ਮਨਮੁਖ ਦੁਖ ਫਲੁ ਹੈ ਵਿਹੁ ਵੇਲਾ॥ (4)
ਗੁਰਮੁਖਿ ਆਪੁ ਗਵਾਵਣਾ ਪੈਰੀ ਪਉਣਾ ਨੇਹੁ ਨਵੇਲਾ॥ (5)
ਮਨਮੁਖ ਆਪੁ ਗਵਾਵਣਾ ਗੁਰਮਤਿ ਗੁਰ ਤੇ ਉਕੜੁ ਚੇਲਾ॥ (6)
ਕੂੜੁ ਸਚੁ ਸੀਹ ਬਕਰ ਖੇਲਾ ॥ (7)

### ੨

ਗੁਰਮੁਖਿ ਸੁਖ ਫਲੁ ਸਚੁ ਹੈ ਮਨਮੁਖ ਦੁਖ ਫਲੁ ਕੂੜੁ ਕੂੜਾਵਾ॥ (1)
ਗੁਰਮੁਖਿ ਸਚੁ ਸੰਤੋਖੁ ਰੁਖੁ ਦੁਰਮਤਿ ਦੂਜਾ ਭਾਉ ਪਛਾਵਾ॥ (2)
ਗੁਰਮੁਖਿ ਸਚੁ ਅਡੋਲੁ ਹੈ ਮਨਮੁਖ ਫੇਰਿ ਫਿਰੰਦੀ ਛਾਵਾ॥ (3)
ਗੁਰਮੁਖਿ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਢਨਿ ਕਾਵਾ॥ (4)
ਸਾਧਸੰਗਤਿ ਸਚੁ ਬਾਗ ਹੈ ਸਬਦ ਸੁਰਤਿ ਗੁਰ ਮੰਤ ਸਚਾਵਾ॥ (5)
ਵਿਹੁ ਵਣੁ ਵਲਿ ਅਸਾਧ ਸੰਗਿ ਬਹੁਤੁ ਸਿਆਣਪ ਨਿਗੋਸਾਵਾ॥ (6)
ਜਿਉ ਕਰਿ ਵੇਸੁਆ ਵੰਸੁ ਨਿਨਾਵਾ ॥ (7)

### ੩

ਗੁਰਮੁਖਿ ਹੋਇ ਵੀਆਹੀਐ ਦੁਹੀ ਵਲੀ ਮਿਲਿ ਮੰਗਲ ਚਾਰਾ॥ (1)

(ਉਸ ਸੁਖ ਫਲ ਤੋਂ) ਸਾਰੇ ਖ਼ਜ਼ਾਨੇ ਕੁਰਬਾਨ ਕੀਤੇ ਹਨ ਅਤੇ ਸਾਰੇ ਫਲਾਂ ਨੂੰ ਬਲਿਹਾਰ ਕਰ ਦਿੱਤਾ ਹੈ।2। (ਉਸ ਸੁਖ ਫਲ ਨੇ) ਤ੍ਰਿਸ਼ਣਾ ਦੀ ਜਲਨ ਬੁਝਾ ਦਿੱਤੀ ਹੈ ਅਤੇ ਸ਼ਾਂਤੀ, ਸਹਿਜ ਅਤੇ ਸੰਤੋਖ ਨੂੰ ਦ੍ਰਿੜ੍ਹ ਕੀਤਾ ਹੈ।3। (ਗੁਰਮੁਖਾਂ ਦੀਆਂ) ਸਾਰੀਆਂ ਆਸਾਂ ਪੂਰੀਆਂ ਹੋਈਆਂ ਹਨ ਅਤੇ (ਉਨ੍ਹਾਂ ਨੇ) ਆਸਾ ਵਿਚ ਨਿਰਾਸ ਰਹਿ ਕੇ ਸਮਾ ਬਤੀਤ ਕੀਤਾ ਹੈ।4। (ਉਹ) ਆਸਾ ਨੂੰ ਮਨ ਵਿਚ ਹੀ ਲੀਨ ਕਰਕੇ ਅਤੇ ਕਾਮਨਾ ਤੋਂ ਨਿਸ਼ਕਾਮ ਹੋ ਕੇ (ਪਦਾਰਥਾਂ ਵਲ) ਨਹੀਂ ਦੌੜਦੇ।5। ਕਰਮ, ਕਾਲ ਅਤੇ ਜਮ-ਬੰਧਨ ਕਟ ਕੇ ਕਰਮ ਕਰਦੇ ਹੋਏ ਨਿਸ਼ਕਾਮੀ ਰਹਿੰਦੇ ਹਨ।6। ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਪੈਰੀਂ ਪੈਂਦੇ ਹਨ ਅਤੇ ਸਾਰੇ ਜਗਤ ਨੂੰ ਆਪਣੇ ਪੈਰੀਂ ਪਾਂਦੇ ਹਨ।7। ਗੁਰੂ ਨਾਲ ਚੇਲੇ ਨੇ ਪ੍ਰੇਮ ਦਾ ਪਰਚਾ ਪਰਚਾਰਿਆ ਹੈ।8।

## ਵਾਰ ੩੦

### ਪਉੜੀ ੧

ਸਤਿਗੁਰੂ (ਨਾਨਕ ਦੇਵ) ਸੱਚੇ ਪਾਤਿਸ਼ਾਹ ਨੇ ਗੁਰਮੁਖ ਦਾ ਸੁਖਦਾਇਕ ਪੰਥ ਚਲਾਇਆ ਹੈ।1। ਮਨਮੁਖ ਦੁਰਮਤਿ ਅਤੇ ਦ੍ਵੈਤ ਭਾਵ ਵਾਲੇ ਦੁਖਦਾਇਕ ਕਰਮ ਕਰਦੇ ਹਨ।2। ਗੁਰਮੁਖਾਂ ਨੇ ਸਾਧ ਸੰਗਤ ਵਿਚ ਪ੍ਰੇਮ ਭਗਤੀ ਦੁਆਰਾ ਗੁਰਸਿੱਖਾਂ ਨਾਲ ਮੇਲ ਕੀਤਾ ਹੈ।3। ਮਨਮੁਖਾਂ ਨੇ ਅਸਾਧਾਂ ਦੀ ਸੰਗਤ ਕਰਕੇ ਕੂੜ, ਕੁਸਤਿ ਦਾ ਵਿਸ਼ੈਲਾ ਦੁਖ ਫਲ ਪਾਇਆ ਹੈ।4। ਗੁਰਮੁਖ ਆਪਾ-ਭਾਵ ਗੰਵਾ ਕੇ ਪੈਰੀ ਪੈਂਦਾ ਹੈ, (ਉਸ ਦਾ) ਪ੍ਰੇਮ ਸਦਾ ਤਾਜ਼ਾ ਹੈ।5। ਮਨਮੁਖ ਆਪਣਾ ਜਨਮ ਗੰਵਾ ਦਿੰਦਾ ਹੈ ਅਤੇ ਗੁਰਮਤਿ ਅਤੇ ਗੁਰੂ ਤੋਂ ਉਕਣ ਵਾਲਾ ਹੁੰਦਾ ਹੈ।6। ਝੂਠ ਅਤੇ ਸੱਚ ਦਾ ਸ਼ੇਰ ਅਤੇ ਬਕਰੀ ਵਾਲਾ ਮੇਲ ਹੈ।7।

### ੨

ਗੁਰਮੁਖ ਨੂੰ ਸੱਚ (ਰੂਪ ਨਾਮ) ਦਾ ਸੁਖ ਫਲ ਅਤੇ ਮਨਮੁਖ ਨੂੰ ਝੂਠ ਦਾ ਦੁਖ ਫਲ (ਪ੍ਰਾਪਤ ਹੋਇਆ ਹੈ)।1। ਗੁਰਮੁਖ ਸੱਚ ਅਤੇ ਸੰਤੋਸ਼ ਦਾ ਬ੍ਰਿਛ ਹੈ ਅਤੇ (ਮਨਮੁਖ) ਦੁਰਮਤਿ ਅਤੇ ਦ੍ਵੈਤ-ਭਾਵ ਕਰਕੇ ਪਰਛਾਵੇਂ ਵਰਗਾ ਹੈ।2। ਗੁਰਮੁਖ ਸੱਚ ਵਿਚ ਸਥਿਰ ਹੈ ਅਤੇ ਮਨਮੁਖ (ਬ੍ਰਿਛ ਦੀ) ਛਾਂ ਵਾਂਗ ਫਿਰਦਾ ਹੈ।3। ਗੁਰਮੁਖ (ਸਾਧ ਸੰਗਤ ਰੂਪ) ਅੰਬ ਦੇ ਬ੍ਰਿਛ ਉਪਰ ਕੋਇਲ ਵਾਂਗ ਹੈ ਅਤੇ ਮਨਮੁਖ ਬ੍ਰਿਛ ਬ੍ਰਿਛ ਉਤੇ ਕਾਵਾਂ ਵਾਂਗ ਵਿਚਰਦਾ ਹੈ।4। ਸਾਧ ਸੰਗਤ ਮਾਨੋ ਸੱਚਾ ਬਾਗ਼ ਹੈ ਅਤੇ ਸ਼ਬਦ ਵਿਚ ਸੁਰਤਿ ਟਿਕਾਉਣ ਅਤੇ ਗੁਰ ਮੰਤਰ ਲੈਣ (ਦੀ ਸੱਚੀ ਛਾਂ ਹੈ)।5। ਅਸਾਧ (ਮਨਮੁਖਾਂ) ਦੀ ਸੰਗਤ ਬ੍ਰਿਛ ਦੀ ਵਿਸ਼ੈਲੀ ਵੇਲ ਵਾਂਗ ਹੈ ਅਤੇ ਨਿਗੁਰਾ (ਮਨਮੁਖ) ਬਹੁਤ ਸਿਆਣਪਾਂ ਕਰਦਾ ਹੈ।6। ਜਿਵੇਂ ਵੇਸਵਾ ਦੀ ਸੰਤਾਨ ਬੇਨਾਮੀ ਹੈ।7।

### ੩

(ਜੋ) ਗੁਰਮੁਖ ਹੁੰਦਾ ਹੈ, (ਉਸ ਨੂੰ) ਵਿਆਹੁਣ ਤੇ ਦੋਹਾਂ ਪਾਸਿਆਂ ਵਿਚ ਮੰਗਲਾਚਾਰ ਹੁੰਦਾ ਹੈ।1।

ਦੁਹੁ ਮਿਲਿ ਜੰਮੇ ਜਾਣੀਐ ਪਿਤਾ ਜਾਤਿ ਪਰਵਾਰ ਸਧਾਰਾ॥ (2)
ਜੰਮਦਿਆਂ ਰੁਣਝੁੰਝਣਾ ਵੰਸਿ ਵਧਾਈ ਰੁਣਝੁਣਕਾਰਾ॥ (3)
ਨਾਨਕ ਦਾਦਕ ਸੋਹਿਲੇ ਵਿਰਤੀਸਰ ਬਹੁ ਦਾਨ ਦਤਾਰਾ॥ (4)
ਬਹੁ ਮਿਤੀ ਹੋਇ ਵੇਸੁਆ ਨਾ ਪਿਉ ਨਾਉ ਨਿਨਾਉ ਪੁਕਾਰਾ॥ (5)
ਗੁਰਮੁਖਿ ਵੰਸੀ ਪਰਮਹੰਸ ਮਨਮੁਖਿ ਠਗ ਬਗ ਵੰਸ ਹਤਿਆਰਾ॥ (6)
ਸਚਿ ਸਚਿਆਰ ਕੂੜਹੁ ਕੂੜਿਆਰਾ ॥ (7)

੪

ਮਾਨ ਸਰੋਵਰੁ ਸਾਧਸੰਗੁ ਮਾਣਕ ਮੋਤੀ ਰਤਨ ਅਮੋਲਾ॥ (1)
ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ॥ (2)
ਖੀਰਹੁ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ॥ (3)
ਗੁਰਮੁਖਿ ਸਚੁ ਸਲਾਹੀਐ ਤੋਲੁ ਨ ਤੋਲਨਹਾਰੁ ਅਤੋਲਾ॥ (4)
ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆ ਖਾਇ ਅਬੋਲਾ॥ (5)
ਹੋਇ ਲਖਾਉ ਟਿਕਾਇ ਜਾਇ ਛਪੜਿ ਉਹੁ ਪੜੈ ਮੁਹਚੋਲਾ॥ (6)
ਸਚੁ ਸਾਉ ਕੂੜੁ ਗਹਿਲਾ ਗੋਲਾ ॥ (7)

੫

ਗੁਰਮੁਖਿ ਸਚੁ ਸੁਲਖਣਾ ਸਭਿ ਸੁਲਖਣ ਸਚੁ ਸੁਹਾਵਾ॥ (1)
ਮਨਮੁਖ ਕੂੜੁ ਕੁਲਖਣਾ ਸਭ ਕੁਲਖਣ ਕੂੜੁ ਕੁਦਾਵਾ॥ (2)
ਸਚੁ ਸੁਇਨਾ ਕੂੜੁ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ॥ (3)
ਸਚੁ ਭਾਰਾ ਕੂੜੁ ਹਉਲੜਾ ਪਵੈ ਨ ਰਤਕ ਰਤਨ ਭੁਲਾਵਾ॥ (4)
ਸਚੁ ਹੀਰਾ ਕੂੜੁ ਫਟਕੁ ਹੈ ਜੜੈ ਜੜਾਵ ਨ ਜੁੜੈ ਜੁੜਾਵਾ॥ (5)
ਸਚ ਦਾਤਾ ਕੂੜੁ ਮੰਗਤਾ ਦਿਹੁ ਰਾਤੀ ਚੋਰ ਸਾਹ ਮਿਲਾਵਾ॥ (6)
ਸਚੁ ਸਾਬਤੁ ਕੂੜਿ ਫਿਰਦਾ ਫਾਵਾ ॥ (7)

੬

ਗੁਰਮੁਖਿ ਸਚੁ ਸੁਰੰਗੁ ਮੂਲੁ ਮਜੀਠ ਨ ਟਲੇ ਟਲੰਦਾ॥ (1)

ਦੋਹਾਂ (ਪਤੀ-ਪਤਨੀ) ਦੇ ਮੇਲ ਤੋਂ ਪੁੱਤਰ ਜੰਮਣ ਤੇ ਜਾਣੀਦਾ ਹੈ ਕਿ ਪਿਤਾ ਦੀ ਜਾਤਿ ਅਤੇ ਪਰਿਵਾਰ ਦਾ ਆਧਾਰ (ਪੈਦਾ ਹੋਇਆ ਹੈ)।2। ਜੰਮਣ ਤੇ ਖ਼ੁਸ਼ੀ ਦੇ ਵਾਜੇ ਵਜਦੇ ਹਨ ਅਤੇ ਵੰਸ਼ ਦੇ ਵਾਧੇ ਤੇ ਖ਼ੁਸ਼ੀਆਂ ਮੰਨਾਉਂਦੇ ਹਨ।3। ਨਾਨਕੇ ਦਾਦਕੇ ਖ਼ੁਸ਼ੀ ਦੇ ਗੀਤ ਗਾਏ ਜਾਂਦੇ ਹਨ ਅਤੇ ਲਾਗੀ ਦਾਤਿਆਂ ਤੋਂ ਦਾਨ ਪ੍ਰਾਪਤ ਕਰਦੇ ਹਨ।4। ਬਹੁਤ ਮਿਤਰਾਂ ਵਾਲੀ ਵੇਸਵਾ (ਦੇ ਪੁੱਤਰ) ਪਿਉ ਦਾ ਨਾਂ ਨਹੀਂ ਹੁੰਦਾ, ਬੇਨਾਵਾਂ ਹੀ ਪੁਕਾਰਿਆ ਜਾਂਦਾ ਹੈ।5। ਗੁਰਮੁਖਾਂ ਦਾ ਵੰਸ਼ ਪਰਮ ਹੰਸ (ਵਾਂਗ ਹੁੰਦਾ ਹੈ) ਅਤੇ ਮਨਮੁਖਾਂ ਦਾ ਵੰਸ਼ ਬਗਲੇ ਵਾਂਗ ਠਗ ਅਤੇ ਹਤਿਆਰਾ ਹੁੰਦਾ ਹੈ।6। ਸੱਚ ਤੋਂ ਸਚਿਆਰ ਅਤੇ ਕੂੜ ਤੋਂ ਕੂੜਿਆਰ ਜਾਪਦਾ ਹੈ।7।

੪

ਸਾਧ ਸੰਗ ਮਾਨਸਰੋਵਰ ਵਾਂਗ ਹੈ (ਜਿਸ ਵਿਚ) ਅਮੋਲਕ ਮਾਣਕ, ਮੋਤੀ ਅਤੇ ਰਤਨ ਹੁੰਦੇ ਹਨ।1। ਗੁਰਮੁਖ ਦੀ ਵੰਸ਼ ਪਰਮ ਹੰਸ ਵਰਗੀ ਹੈ (ਜੋ) ਸ਼ਬਦ ਵਿਚ ਸੁਰਤਿ ਟਿਕਾ ਕੇ ਗੁਰਮਤਿ ਵਿਚ ਅਡੋਲ ਰਹਿੰਦੇ ਹਨ।2। (ਗੁਰਮੁਖ ਰੂਪ ਹੰਸ) ਦੁੱਧ ਵਿਚੋਂ ਪਾਣੀ ਵਖ ਕਰਦੇ ਹਨ, ਗੁਰਮੁਖ ਦਾ ਗਿਆਨ ਧਿਆਨ (ਜਗਤ ਤੋਂ) ਨਿਰਾਲਾ ਹੈ।3। ਗੁਰਮੁਖ ਸੱਚ ਨੂੰ ਸਰਾਹੁੰਦੇ ਹਨ ਅਤੇ ਤੋਲਣਹਾਰ ਹੋ ਕੇ ਅਤੋਲ ਪ੍ਰਭੂ ਨੂੰ ਤੋਲਦੇ ਹਨ।4। ਮਨਮੁਖ ਦੀ ਸਮਾਧੀ ਬਗਲੇ ਵਾਂਗ ਹੈ (ਜੋ) ਚੁਪ ਚਪਾਤੇ ਜੀਵਾਂ ਨੂੰ ਘੁਟ ਘੁਟ ਕੇ ਖਾਂਦਾ ਹੈ।5। ਸਰੋਵਰ (ਵਿਚ ਜਿਥੇ) ਟਿਕਾਉ ਵੇਖਦਾ ਹੈ, ਉਥੇ ਉਹ ਲਾਲਚੀ (ਮੁਹਚੋਲਾ) ਜਾ ਪੈਂਦਾ ਹੈ।6। (ਇਵੇਂ ਹੀ) ਸੱਚ (ਬੋਲਣ) ਵਾਲਾ ਸਾਊ ਹੈ ਅਤੇ ਕੂੜ (ਬੋਲਣ) ਵਾਲਾ ਗਾਫ਼ਲ ਗ਼ੁਲਾਮ ਹੈ।7।

੫

ਗੁਰਮੁਖ ਸੱਚ ਰੂਪ ਅਤੇ ਸ਼ੁਭ ਲਖਣਾਂ ਵਾਲਾ (ਹੈ ਅਤੇ ਉਸ ਵਿਚ) ਸੱਚ ਕਰਕੇ ਸਾਰੇ ਸ਼ੁਭ ਲਖਣ ਸ਼ੁਭਾਇਮਾਨ ਹਨ।1। ਮਨਮੁਖ ਕੂੜ ਰੂਪ ਅਤੇ ਮਾੜੇ ਲਖਣਾਂ ਵਾਲਾ (ਹੈ ਅਤੇ ਉਸ ਵਿਚ) ਕੂੜ ਕਰਕੇ ਸਾਰੇ ਮਾੜੇ ਲਖਣ ਖੋਟੇ ਦਾਉ ਵਾਲੇ ਹਨ।2। ਸੱਚ ਸੋਨਾ ਹੈ ਅਤੇ ਕੂੜ ਕਚ ਦੇ ਸਮਾਨ ਹੈ ਅਤੇ ਕਚ ਦਾ ਸੋਨੇ ਦੇ ਮੁਲ ਨਾਲ ਮੇਲ ਨਹੀਂ ਹੈ।3। ਸੱਚ ਭਾਰਾ (ਗੰਭੀਰ) ਹੈ ਅਤੇ ਕੂੜ ਹੌਲਾ (ਛੂਛਾ) ਹੈ, ਰਤਨ ਅਤੇ ਰਤੀਆਂ ਵਿਚ ਭੁਲੇਖਾ ਨਹੀਂ ਪੈਂਦਾ ਹੈ।4। ਸੱਚ ਹੀਰਾ ਹੈ ਅਤੇ ਕੂੜ ਬਿਲੌਰ ਹੈ, (ਇਨ੍ਹਾਂ ਦਾ) ਜੋੜ ਨਹੀਂ ਜੁੜਦਾ, (ਕਿਉਂਕਿ) ਜੋੜ ਜੁੜਦਾ ਨਹੀਂ ਹੈ।5। ਸੱਚ ਦਾਤਾ ਹੈ, ਕੂੜ ਮੰਗਤਾ ਹੈ, (ਇਨ੍ਹਾਂ ਦਾ) ਮੇਲ ਦਿਨ ਅਤੇ ਰਾਤ, ਸ਼ਾਹ ਅਤੇ ਚੋਰ ਵਰਗਾ ਹੈ।6। ਸੱਚ (ਸਦਾ) ਸਾਬਤ ਹੈ ਅਤੇ ਕੂੜ ਛਿਥਾ ਹੋਇਆ ਫਿਰਦਾ ਹੈ।7।

੬

ਗੁਰਮੁਖ ਦਾ ਸੱਚ ਰੂਪ ਸੁੰਦਰ ਰੰਗ ਹੈ (ਜੋ) ਮਜੀਠ (ਦੇ ਰੰਗ) ਵਾਂਗ ਹਟਾਇਆਂ ਬਿਲਕੁਲ ਹਟਦਾ ਨਹੀਂ ਹੈ।1।

ਮਨਮੁਖ ਕੂੜੁ ਕੁਰੰਗ ਹੈ ਫੁਲ ਕੁਸੰਭੈ ਥਿਰ ਨ ਰਹੰਦਾ॥ (2)
ਥੋਮ ਕਥੂਰੀ ਵਾਸੁ ਲੈ ਨਕੁ ਮਰੋੜੈ ਨ ਮਨ ਭਾਵੰਦਾ॥ (3)
ਕੂੜੁ ਸਚੁ ਅਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ॥ (4)
ਸਾਹ ਚੋਰੁ ਸਚੁ ਕੂੜੁ ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ॥ (5)
ਸਾਹੁ ਫੜੈ ਉਠਿ ਚੋਰ ਨੋ ਤਿਸੁ ਨੁਕਸਾਨੁ ਦੀਬਾਣੁ ਕਰੰਦਾ॥ (6)
ਸਚੁ ਕੂੜੈ ਲੈ ਨਿਹਣਿ ਬੰਦਾ ॥ (7)

੭

ਸਚੁ ਸੋਹੈ ਸਿਰ ਪਗ ਜਿਉ ਕੋਝਾ ਕੂੜੁ ਕਥਾਇ ਕਛੋਟਾ॥ (1)
ਸਚੁ ਸਤਾਣਾ ਸਾਰਦੂਲੁ ਕੂੜੁ ਜਿਵੈ ਹੀਣਾ ਹਰਿਣੋਟਾ॥ (2)
ਲਾਹਾ ਸਚੁ ਵਣੰਜੀਐ ਕੂੜੁ ਕਿ ਵਣਜਹੁ ਆਵੈ ਤੋਟਾ॥ (3)
ਸਚੁ ਖਰਾ ਸਾਬਾਸਿ ਹੈ ਕੂੜੁ ਨ ਚਲੈ ਦਮੜਾ ਖੋਟਾ॥ (4)
ਤਾਰੇ ਲਖ ਅਮਾਵਸੈ ਘੇਰਿ ਅਨੇਰਿ ਚਨਾਇਣੁ ਹੋਟਾ॥ (5)
ਸੂਰਜ ਇਕੁ ਚੜ੍ਹੰਦਿਆ ਹੋਇ ਅਠ ਖੰਡ ਪਵੈ ਫਲਫੋਟਾ॥ (6)
ਕੂੜੁ ਸਚੁ ਜਿਉ ਵਟੁ ਘੋਟਾ ॥ (7)

੮

ਸੁਹਣੇ ਸਾਮਰਤਖ ਜਿਉ ਕੂੜੁ ਸਚੁ ਵਰਤੈ ਵਰਤਾਰਾ॥ (1)
ਹਰਿ ਚੰਦਉਰੀ ਨਗਰ ਵਾਂਗੁ ਕੂੜੁ ਸਚੁ ਪਰਗਟੁ ਪਹਾਰਾ॥ (2)
ਨਦੀ ਪਛਾਵਾ ਮਾਣਸਾ ਸਿਰ ਤਲਵਾਇਆ ਅੰਬਰੁ ਤਾਰਾ॥ (3)
ਧੂਆਰੁ ਧੁੰਧੂਕਾਰੁ ਹੋਇ ਤੁਲਿ ਨ ਘਣਹਰਿ ਵਰਸਣਹਾਰਾ॥ (4)
ਸਾਉ ਨ ਸਿਮਰਣਿ ਸਕਰੈ ਦੀਪਕ ਬਾਝੁ ਨ ਮਿਟੈ ਅੰਧਾਰਾ॥ (5)
ਲੜੈ ਨ ਕਾਗਲਿ ਲਿਖਿਆ ਚਿਤੁ ਚਿਤੇਰੇ ਸੈ ਹਥੀਆਰਾ॥ (6)
ਸਚੁ ਕੂੜੁ ਕਰਤੂਤਿ ਵੀਚਾਰਾ ॥ (7)

੯

ਸਚੁ ਸਮਾਇਣੁ ਦੁਧ ਵਿਚਿ ਕੂੜੁ ਵਿਗਾੜੁ ਕਾਂਜੀ ਦੀ ਚੁਖੈ॥ (1)
ਸਚੁ ਭੋਜਨੁ ਮੁਹਿ ਖਾਵਣਾ ਇਕੁ ਦਾਣਾ ਨਕੈ ਵਲਿ ਦੁਖੈ॥ (2)
ਫਲਹੁ ਰੁਖ ਰੁਖਹੁ ਸੁ ਫਲੁ ਅੰਤਿ ਕਾਲਿ ਖਉ ਲਾਖਹੁ ਰੁਖੈ॥ (3)

ਮਨਮੁਖ ਕੂੜ ਰੂਪ ਮਾੜੇ ਰੰਗ ਵਾਲਾ ਹੈ (ਜਿਵੇਂ) ਕਸੁੰਭੇ ਦੇ ਫੁਲ (ਦਾ ਰੰਗ) ਸਥਿਰ ਨਹੀਂ ਰਹਿੰਦਾ।2। ਥੋਮ ਦੀ ਵਾਸਨਾ ਤੋਂ ਨੱਕ ਮਰੋੜੀਦਾ ਹੈ ਅਤੇ ਕਸਤੂਰੀ ਦੀ ਵਾਸਨਾ ਮਨ ਨੂੰ ਚੰਗੀ ਲਗਦੀ ਹੈ।3। ਕੂੜ ਅਕ ਵਰਗਾ ਹੈ ਅਤੇ ਸੱਚ ਅੰਬ ਫਲ ਦੇ ਸਮਾਨ ਹੈ, (ਇਨ੍ਹਾਂ ਦਾ) ਕੌੜਾ ਮਿਠਾ ਸੁਆਦ ਪ੍ਰਾਪਤ ਹੁੰਦਾ ਹੈ।4। ਸੱਚ ਸ਼ਾਹ ਦੇ ਸਮਾਨ ਹੈ ਅਤੇ ਕੂੜ ਚੋਰ ਵਰਗਾ ਹੈ, ਸ਼ਾਹ (ਰਾਤ ਨੂੰ ਆਰਾਮ ਨਾਲ) ਸੌਂਦਾ ਹੈ ਅਤੇ ਚੋਰ ਭੌਂਦਾ ਫਿਰਦਾ ਹੈ।5। ਸ਼ਾਹ ਉਠ ਕੇ ਚੋਰ ਨੂੰ ਪਕੜ ਲੈਂਦਾ ਹੈ, ਅਤੇ ਉਸ ਦਾ ਸਰਕਾਰੇ ਦਰਬਾਰੇ ਨੁਕਸਾਨ ਕਰਾਉਂਦਾ ਹੈ।6। ਸੱਚ ਕੂੜ ਨੂੰ ਬੰਨ੍ਹ ਕੇ ਬਿਠਾ ਲੈਂਦਾ ਹੈ।7।

੭

ਸੱਚ ਸਿਰ ਦੀ ਪਗੜੀ ਵਾਂਗ ਸ਼ੋਭਦਾ ਹੈ, ਕੂੜ ਅਪਵਿਤਰ ਥਾਂ (ਦੇ ਬੰਨ੍ਹੇ ਜਾਣ ਵਾਲੇ) ਕੋਝੇ ਲੰਗੋਟ (ਲੰਗੋਟ) ਵਾਂਗ ਹੈ।1। ਸੱਚ ਬਲਵਾਨ ਸ਼ੇਰ ਵਰਗਾ ਹੈ ਅਤੇ ਕੂੜ ਨਿਰਬਲ ਹੀਣੇ ਹਰਨੋਟੇ ਦੇ ਸਮਾਨ ਹੈ।2। ਸੱਚ ਦੇ ਵਣਜ ਨਾਲ ਲਾਭ ਅਤੇ ਕੂੜ ਦੇ ਵਣਜ ਨਾਲ ਘਾਟਾ ਹਾਸਲ ਹੁੰਦਾ ਹੈ।3। ਸੱਚ ਖਰਾ ਅਤੇ ਸ਼ਾਬਾਸ਼ੀ ਦਿਵਾਉਣ ਵਾਲਾ ਹੈ ਅਤੇ ਕੂੜ ਖੋਟੇ ਦਮੜੇ ਵਾਂਗ ਚਲਦਾ ਨਹੀਂ ਹੈ।4। ਮਸਿਆ ਦੀ ਰਾਤ ਨੂੰ ਲੱਖਾਂ ਤਾਰੇ ਨਿਕਲੇ ਹੁੰਦੇ ਹਨ, ਪਰ ਹਨੇਰੇ ਵਿਚ (ਉਨ੍ਹਾਂ ਦਾ) ਚਾਨਣ ਰੁਕਿਆ ਰਹਿੰਦਾ ਹੈ।5। ਸੂਰਜ ਦੇ ਚੜ੍ਹਦਿਆਂ ਹੀ (ਹਨੇਰਾ) ਅੱਠ ਖੰਡ ਹੋ ਕੇ ਫੁਟ ਜਾਂਦਾ ਹੈ।6। ਕੂੜ ਅਤੇ ਸੱਚ ਦਾ ਵੱਟੇ ਅਤੇ ਘੜੇ ਵਾਲਾ ਮੇਲ ਹੈ।7।

੮

ਕੂੜ ਅਤੇ ਸੱਚ ਦਾ ਵਰਤਾਰਾ ਸੁਪਨੇ (*ਸੁਹਣੇ*) ਅਤੇ ਜਾਗ੍ਰਿਤ ਅਵਸਥਾ ਵਾਂਗ ਹੁੰਦਾ ਹੈਂ।1। ਕੂੜ ਗੰਧਰਬ ਨਗਰੀ ਵਾਂਗ (ਨਿਰਾਧਾਰ) ਹੈ ਅਤੇ ਸੱਚ ਪਹਾੜ ਵਰਗਾ ਦ੍ਰਿਸ਼ਟਮਾਨ ਹੈ।2। ਕੂੜ ਨਦੀ ਵਿਚ ਮਨੁੱਖਾਂ ਅਤੇ ਬ੍ਰਿਛਾਂ ਦੀ ਪਰਛਾਈ ਵਾਂਗ ਅਤੇ ਆਕਾਸ਼ ਵਿਚ ਤਾਰਿਆਂ ਵਰਗਾ ਹੈ।3। ਧੂੰਏਂ ਕਰਕੇ ਭਾਵੇਂ ਧੁੰਧਕਾਰ ਹੁੰਦਾ ਹੈ, (ਪਰ) ਵਸਣ ਵਾਲੇ ਬੱਦਲ (*ਘਣਹਰਿ*) ਦੀ ਬਰਾਬਰੀ ਨਹੀਂ ਕਰ ਸਕਦਾ।4। ਸ਼ਕਰ ਨੂੰ ਯਾਦ ਕਰਨ ਨਾਲ ਸੁਆਦ ਨਹੀਂ ਆਉਂਦਾ ਅਤੇ ਦੀਵੇ ਤੋਂ ਬਿਨਾ ਹਨੇਰਾ ਮਿਟਦਾ ਨਹੀਂ ਹੈ।5। ਕਾਗ਼ਜ਼ ਉਪਰ ਲਿਖਿਆ ਚਿਤਰਿਆ (ਸੈਨਿਕ) ਲੜ ਨਹੀਂ ਸਕਦਾ ਭਾਵੇਂ ਚਿਤਰਕਾਰ ਨੇ ਸੈਂਕੜੇ ਹਥਿਆਰਾਂ ਨਾਲ ਲੈਸ (ਕਿਉਂ ਨ) ਕਰ ਦਿੱਤਾ ਹੋਵੇ।6। ਸੱਚ ਝੂਠ ਦੇ ਕਰਤੂਤ ਦਾ (ਇਹੀ) ਵਿਚਾਰ ਹੈ।7।

੯

ਸੱਚ ਦੁੱਧ ਵਿਚ ਜਾਗ (*ਸਮਾਇਣੁ*) ਵਾਂਗ ਹੈ ਅਤੇ ਕੂੜ ਵਿਗਾੜਨ ਵਾਲੀ ਰਤਾ ਕੁ ਕਾਂਜੀ ਵਰਗਾ ਹੈ।1। ਸੱਚ ਮੂੰਹ ਰਾਹੀਂ ਖਾਣ ਵਾਲੇ ਭੋਜਨ ਵਰਗਾ ਹੈ ਅਤੇ (ਕੂੜ) ਨੱਕ ਰਾਹੀਂ ਇਕ ਦਾਣੇ (ਦੇ ਅੰਦਰ ਚਲੇ ਜਾਣ) ਵਾਂਗ ਦੁਖਦਾਈ ਹੈ।2। (ਸੱਚ) ਫਲ ਤੋਂ ਬ੍ਰਿਛ ਵਾਂਗ ਅਤੇ ਬ੍ਰਿਛ ਤੋਂ ਫਲ ਵਾਂਗ ਹੈ (ਅਤੇ ਝੂਠ) ਬ੍ਰਿਛ ਉਤੇ ਲਾਖ ਪੈਣ ਨਾਲ ਅੰਤ ਨੂੰ ਨਸ਼ਟ ਹੋਣ ਵਾਲਾ ਹੈ।3।

ਸਉ ਵਰਿਆ ਅਗਿ ਰੁਖ ਵਿਚਿ ਭਸਮ ਕਰੈ ਅਗਿ ਬਿੰਦਕੁ ਧੁਖੈ॥ (4)
ਸਚੁ ਦਾਰੂ ਕੂੜੁ ਰੋਗੁ ਹੈ ਗੁਰ ਵੈਦ ਵੇਦਨਿ ਮਨਮੁਖੈ॥ (5)
ਸਚੁ ਸਥੋਈ ਕੂੜੁ ਠਗੁ ਲਗੈ ਦੁਖੁ ਨ ਗੁਰਮੁਖਿ ਸੁਖੈ॥ (6)
ਕੂੜੁ ਪਚੈ ਸਚੈ ਦੀ ਭੁਖੈ ॥ (7)

੧੦

ਕੂੜੁ ਕਪਟ ਹਥਿਆਰ ਜਿਉ ਸਚੁ ਰਖਵਾਲਾ ਸਿਲਹ ਸੰਜੋਆ॥ (1)
ਕੂੜੁ ਵੈਰੀ ਨਿਤ ਜੋਹਦਾ ਸਚੁ ਸੁਮਿਤੁ ਹਿਮਾਇਤਿ ਹੋਆ॥ (2)
ਸੂਰਵੀਰੁ ਵਰੀਆਮੁ ਸਚੁ ਕੂੜੁ ਕੁੜਾਵਾ ਕਰਦਾ ਢੋਆ॥ (3)
ਨਿਹਚਲੁ ਸਚੁ ਸੁਥਾਇ ਹੈ ਲਰਜੈ ਕੂੜੁ ਕੁਥਾਇ ਖੜੋਆ॥ (4)
ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈ ਲੋਆ॥ (5)
ਕੂੜੁ ਕਪਟੁ ਰੋਗੀ ਸਦਾ ਸਚੁ ਸਦਾ ਹੀ ਨਵਾ ਨਿਰੋਆ॥ (6)
ਸਚੁ ਸਚਾ ਕੂੜੁ ਕੂੜੁ ਵਿਖੋਆ ॥ (7)

੧੧

ਸਚੁ ਸੂਰਜੁ ਪਰਗਾਸੁ ਹੈ ਕੂੜਹੁ ਘੁਘੂ ਕੁਝੁ ਨ ਸੁਝੈ॥ (1)
ਸਚ ਵਣਸਪਤਿ ਬੋਹੀਐ ਕੂੜਹੁ ਵਾਸੁ ਨ ਚੰਦਨ ਬੁਝੈ॥ (2)
ਸਚਹੁ ਸਫਲ ਤਰੋਵਰਾ ਸਿੰਮਲੁ ਅਫਲੁ ਵਡਾਈ ਲੁਝੈ॥ (3)
ਸਾਵਣਿ ਵਣ ਹਰੀਆਵਲੇ ਸੁਕੈ ਅਕੁ ਜਵਾਹਾ ਰੁਝੈ॥ (4)
ਮਾਣਕ ਮੋਤੀ ਮਾਨਸਰਿ ਸੰਖਿ ਨਿਸਖਣ ਹਸਤਨ ਦੁਝੈ॥ (5)
ਸਚੁ ਗੰਗੋਦਕੁ ਨਿਰਮਲਾ ਕੂੜਿ ਰਲੈ ਮਦ ਪਰਗਟੁ ਗੁਝੈ॥ (6)
ਸਚੁ ਸਚਾ ਕੂੜੁ ਕੂੜਹੁ ਖੁਝੈ ॥ (7)

੧੨

ਸਚੁ ਕੂੜ ਦੁਇ ਝਾਗੜੂ ਝਗੜਾ ਕਰਦੇ ਚਉਤੈ ਆਇਆ॥ (1)
ਅਗੇ ਸਚਾ ਸਚਿ ਨਿਆਇ ਆਪ ਹਜੂਰਿ ਦੋਵੈ ਝਗੜਾਇਆ॥ (2)

(ਸੱਚ) ਬ੍ਰਿਛ ਵਿਚ ਸੌ ਵਰ੍ਹਿਆਂ ਦੀ ਸਮਾਈ ਹੋਈ ਅੱਗ (ਵਾਂਗ ਹੈ ਅਤੇ ਝੂਠ) ਥੋੜੀ ਜਿੰਨੀ ਧੁਖਦੀ ਅੱਗ ਨਾਲ (ਬ੍ਰਿਛ ਨੂੰ) ਭਸਮ ਕਰਨ ਵਾਲਾ ਹੈ।4। ਸੱਚ ਦਾਰੂ ਹੈ ਅਤੇ ਕੂੜ ਰੋਗ ਦੇ ਸਮਾਨ ਹੈ, ਗੁਰੂ ਰੂਪ ਵੈਦ ਤੋਂ ਬਿਨਾ ਮਨਮੁਖਾਂ ਨੂੰ ਦੁਖ ਹੁੰਦਾ ਹੈ।5। ਸੱਚ ਸਾਥੀ ਹੈ, ਕੂੜ ਠਗ ਦੇ ਸਮਾਨ ਹੈ, (ਪਰ) ਗੁਰਮੁਖ ਨੂੰ ਦੁਖ ਨਹੀਂ ਲਗਦਾ, (ਉਹ ਸੱਚ ਕਰਕੇ) ਸੁਖੀ ਹੈ।6। ਕੂੜ ਸੱਚ ਦੀ ਭੁਖ ਮਿਟਾਉਣ ਵੇਲੇ ਸੜ ਜਾਂਦਾ ਹੈ।7।

੧੦

ਕੂੜ ਕਪਟ ਦੇ ਸ਼ਸਤ੍ਰ ਵਰਗਾ ਹੈ ਅਤੇ ਸੱਚ ਲੋਹੇ ਦੇ ਕਵਚ ਵਾਂਗ ਰਖਿਆ ਕਰਨ ਵਾਲਾ ਹੈ।1। ਕੂੜ ਵੈਰੀ ਵਾਂਗ ਨਿਤ ਤਾੜਦਾ ਹੈ ਅਤੇ ਸੱਚ ਚੰਗੇ ਮਿਤਰ ਦੇ ਸਮਾਨ ਸਦਾ ਮਦਦਗਾਰ ਹੈ।2। ਸੱਚ ਸੂਰਬੀਰਾਂ ਵਿਚੋਂ ਵਰਿਆਮ ਵਾਂਗ ਹੈ ਅਤੇ ਕੂੜ ਝੂਠਾ ਮੇਲ ਮਿਲਾਪ ਰਖਦਾ ਹੈ।3। (ਸੱਚ) ਸਥਿਰ ਤੌਰ ਤੇ ਚੰਗੇ ਸਥਾਨ ਤੇ ਖੜੋਤੇ ਵਰਗਾ ਹੈ, ਕੂੜ ਮਾੜੀ ਥਾਂ ਤੇ ਖੜੋਤਾ ਹੋਇਆ ਕੰਬਦਾ (*ਲਰਜੈ*) ਹੈ।4। ਸੱਚ ਕੂੜ ਨੂੰ ਫੜ ਕੇ (ਧਰਤੀ ਉਤੇ) ਪਛਾੜ ਦਿੰਦਾ ਹੈ, (ਜਿਸ ਨੂੰ) ਚਾਰੇ ਚਕ ਅਤੇ ਤਿੰਨੋ ਲੋਕ ਵੇਖਦੇ ਹਨ।5। ਕੂੜ ਕਪਟ ਕਰਕੇ ਸਦਾ ਰੋਗੀ (ਰਹਿੰਦਾ ਹੈ) ਅਤੇ ਸੱਚ ਹਮੇਸ਼ਾ ਹੀ ਨਵਾਂ ਨਰੋਇਆ ਹੁੰਦਾ ਹੈ।6। (ਮੁਕਦੀ ਗੱਲ) ਸੱਚ ਸੱਚਾ ਅਤੇ ਕੂੜ ਕੂੜਾ ਵੇਖੀਦਾ ਹੈ।7।

੧੧

ਸੱਚ ਸੂਰਜ ਦੇ ਪ੍ਰਕਾਸ਼ ਵਰਗਾ ਹੈ, ਕੂੜ ਨੂੰ ਉਲੂ ਵਾਂਗ ਕੁਝ ਨਹੀਂ ਦਿਖਦਾ।1। ਸੱਚ ਬਨਸਪਤੀ ਵਾਂਗ (ਚੰਦਨ ਤੋਂ) ਸੁਗੰਧਿਤ ਹੁੰਦਾ ਹੈ ਅਤੇ ਕੂੜ ਬਾਂਸ ਵਾਂਗ ਚੰਦਨ ਨੂੰ ਨਹੀਂ ਸਮਝਦਾ।2। ਸੱਚ ਫਲਦਾਰ ਬ੍ਰਿਛ ਵਾਂਗ ਹੈ ਅਤੇ (ਝੂਠ) ਵਡਿਆਈ ਵਿਚ ਸੜਨ ਵਾਲੇ ਫਲਹੀਨ ਸਿੰਮਲ ਬ੍ਰਿਛ ਵਾਂਗ ਹੈ।3। (ਸੱਚ) ਸਾਵਣ ਵਿਚ ਹਰਾ ਭਰਾ ਹੋ ਜਾਣ ਵਾਲੇ ਵਣ ਵਰਗਾ ਹੈ ਅਤੇ (ਝੂਠ) ਅਕ ਅਤੇ ਜਵਾਹਾਂ ਵਾਂਗ (ਅੰਦਰੋ ਅੰਦਰੀ ਸੜਦਾ ਹੋਇਆ) ਸੁਕ ਜਾਂਦਾ ਹੈ।4। ਮਾਨਸਰੋਵਰ ਵਿਚ ਮਾਣਕ ਅਤੇ ਮੋਤੀਆਂ (ਵਾਂਗ ਸੱਚ ਹੈ ਅਤੇ ਝੂਠ) ਖ਼ਾਲੀ ਸੰਖ ਦੇ ਸਮਾਨ ਹੱਥਾਂ ਨਾਲ ਦਬਾਇਆ ਜਾਂਦਾ ਹੈ।5। ਸੱਚ ਗੰਗਾ ਜਲ ਵਾਂਗ ਨਿਰਮਲ ਹੈ ਅਤੇ ਕੂੜ ਨੂੰ ਸ਼ਰਾਬ ਦੇ ਸਮਾਨ ਗੁਝੀ ਥਾਂ ਤੇ ਰਲਾਇਆਂ ਵੀ ਪ੍ਰਗਟ ਹੋ ਜਾਂਦਾ ਹੈ।6। ਸੱਚ ਸੱਚਾ ਹੈ, ਕੂੜ ਕੂੜ ਕਰਕੇ ਖੁਆਰ ਹੁੰਦਾ ਹੈ।7।

੧੨

ਸੱਚ ਅਤੇ ਕੂੜ ਦੋਵੇਂ ਝਾਗੜੂ (ਮੁਦਈ ਅਤੇ ਮੁਦਾਲੇ) ਝਗੜਾ ਕਰਦੇ ਹੋਏ (ਨਿਆਂ ਕਰਨ ਦੇ) ਚੌਬੂਤਰੇ ਉਪਰ ਆਏ।1। ਅਗੇ ਸੱਚਾ ਨਿਆਂ ਕਰਨ ਵਾਲਾ ਸੱਚਾ (ਹਾਕਮ) ਹੈ, ਦੋਹਾਂ ਨੂੰ ਆਪਣੇ ਸਾਹਮਣੇ ਝਗੜਵਾਇਆ (ਅਰਥਾਤ ਆਪਣਾ ਆਪਣਾ ਪੱਖ ਪੇਸ਼ ਕਰਵਾਇਆ)।2।

ਸਚੁ ਸਚਾ ਕੂੜਿ ਕੂੜਿਆਰੁ ਪੰਚਾ ਵਿਚਿਦੋ ਕਰਿ ਸਮਝਾਇਆ॥ (3)
ਸਚਿ ਜਿਤਾ ਕੂੜਿ ਹਾਰਿਆ ਕੂੜੁ ਕੂੜਾ ਕਰਿ ਸਹਰਿ ਫਿਰਾਇਆ॥ (4)
ਸਚਿਆਰੈ ਸਾਬਾਸਿ ਹੈ ਕੂੜਿਆਰੈ ਫਿਟੁ ਫਿਟੁ ਕਰਾਇਆ॥ (5)
ਸਚ ਲਹਣਾ ਕੂੜਿ ਦੇਵਣਾ ਖਤੁ ਸਤਾਗਲੁ ਲਿਖਿ ਦੇਵਾਇਆ॥ (6)
ਆਪ ਠਗਾਇ ਨ ਠਗੀਐ ਠਗਣਹਾਰੈ ਆਪੁ ਠਗਾਇਆ॥ (7)
ਵਿਰਲਾ ਸਚੁ ਵਿਹਾਝਣ ਆਇਆ ॥ (8)

੧੩

ਕੂੜੁ ਸੁਤਾ ਸਚੁ ਜਾਗਦਾ ਸਚੁ ਸਾਹਿਬ ਦੇ ਮਨਿ ਭਾਇਆ॥ (1)
ਸਚੁ ਸਚੈ ਕਰਿ ਪਾਹਰੂ ਸਚ ਭੰਡਾਰ ਉਤੇ ਬਹਿਲਾਇਆ॥ (2)
ਸਚੁ ਆਗੂ ਆਨ੍ਹੇਰ ਕੂੜ ਉਝੜਿ ਦੂਜਾ ਭਾਉ ਚਲਾਇਆ॥ (3)
ਸਚੁ ਸਚੇ ਕਰਿ ਫਉਜਦਾਰੁ ਰਾਹੁ ਚਲਾਵਣੁ ਜੋਗੁ ਪਠਾਇਆ॥ (4)
ਜਗ ਭਵਜਲੁ ਮਿਲਿ ਸਾਧਸੰਗਿ ਗੁਰ ਬੋਹਿਥੈ ਚਾੜ੍ਹਿ ਤਰਾਇਆ॥ (5)
ਕਾਮੁ ਕ੍ਰੋਧੁ ਲੋਭੁ ਮੋਹੁ ਫੜਿ ਅਹੰਕਾਰੁ ਗਰਦਨਿ ਮਰਵਾਇਆ॥ (6)
ਪਾਰਿ ਪਏ ਗੁਰੁ ਪੂਰਾ ਪਾਇਆ ॥ (7)

੧੪

ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ॥ (1)
ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਞਾਪੈ॥ (2)
ਤਿਸੁ ਪਿਛੈ ਜੋ ਇਸਤਰੀ ਥਪਿ ਥੇਈ ਦੇ ਵਰੈ ਸਰਾਪੈ॥ (3)
ਪੋਤੈ ਪੁਤ ਵਡੀਰੀਅਨਿ ਪਰਵਾਰੈ ਸਾਧਾਰੁ ਪਰਾਪੈ॥ (4)
ਵਖਤੈ ਉਪਰਿ ਲੜਿ ਮਰੈ ਅੰਮ੍ਰਿਤ ਵੇਲੈ ਸਬਦੁ ਅਲਾਪੈ॥ (5)
ਸਾਧਸੰਗਤਿ ਵਿਚਿ ਜਾਇ ਕੈ ਹਉਮੈ ਮਾਰਿ ਮਰੈ ਆਪੁ ਆਪੈ॥ (6)
ਲੜਿ ਮਰਣਾ ਤੈ ਸਤੀ ਹੋਣੁ ਗੁਰਮੁਖਿ ਪੰਥੁ ਪੂਰਣ ਪਰਤਾਪੈ॥ (7)
ਸਚਿ ਸਿਦਕਿ ਸਚ ਪੀਰੁ ਪਛਾਪੈ ॥ (8)

੧੫

ਨਿਹਚਲੁ ਸਚਾ ਥੇਹੁ ਹੈ ਸਾਧਸੰਗੁ ਪੰਜੇ ਪਰਧਾਨਾ॥ (1)

ਸੱਚ ਸੱਚਾ (ਨਿਕਲਿਆ ਅਤੇ) ਕੂੜ ਝੂਠਾ (ਸਿਧ ਹੋਇਆ), ਪੰਚਾਂ ਨੇ ਵਿਚ ਪੈ ਕੇ ਦੋਹਾਂ ਨੂੰ ਸਮਝਾਇਆ।3। ਸੱਚ ਜਿਤ ਗਿਆ ਅਤੇ ਕੂੜ ਹਾਰ ਗਿਆ, ਕੂੜ ਨੂੰ ਕੂੜਾ ਕਰਕੇ (ਸਾਰੇ) ਸ਼ਹਿਰ ਵਿਚ ਘੁਮਾਇਆ।4। ਸੱਚੇ ਨੂੰ ਸ਼ਾਬਾਸ਼ੀ ਮਿਲਦੀ ਹੈ ਅਤੇ ਕੂੜ ਨੂੰ ਫਿਟਕਾਰ ਪੈਂਦੀ ਹੈ।5। ਸੱਚ ਦਾ ਲਹਿਣਾ ਅਤੇ ਕੂੜ ਦਾ ਦੇਣਾ (ਨਿਕਲਿਆ, ਪੰਚਾਂ ਨੇ ਝੂਠੇ ਤੋਂ) ਪ੍ਰਤਿਗਿਆ ਪਤਰ (*ਸਤਾਗਲੁ ਖਤੁ*) ਲਿਖਵਾ ਕੇ (ਸੱਚ ਨੂੰ) ਦਿਵਾਇਆ।6। (ਜੋ) ਆਪਣੇ ਆਪ ਨੂੰ ਠਗਵਾਉਂਦਾ ਹੈ, (ਉਹ) ਠਗਿਆ ਨਹੀਂ ਜਾਂਦਾ, ਠਗਣ ਵਾਲਾ ਆਪਣੇ ਆਪ ਨੂੰ ਠਗਵਾ ਲੈਂਦਾ ਹੈ।7। (ਕੋਈ) ਵਿਰਲਾ ਹੀ ਸੱਚ ਨੂੰ ਖਰੀਦਣ ਆਇਆ ਹੈ।8।

੧੩

ਕੂੜ ਸੁਤਾ ਰਹਿੰਦਾ ਹੈ ਅਤੇ ਸੱਚ ਜਾਗਦਾ ਹੁੰਦਾ ਹੈ। ਇਸ ਲਈ ਸੱਚੇ ਸਾਹਿਬ ਦੇ ਮਨ ਨੂੰ ਚੰਗਾ ਲਗਦਾ ਹੈ।1। ਸੱਚੇ ਸਾਹਿਬ ਨੇ ਸੱਚ ਨੂੰ ਪਹਿਰੇਦਾਰ ਬਣਾ ਕੇ ਸੱਚ ਦੇ ਭੰਡਾਰ ਉਪਰ ਬਿਠਾਇਆ ਹੈ।2। ਸੱਚ ਆਗੂ ਹੈ ਅਤੇ ਕੂੜ ਹਨੇਰਾ ਹੈ, (ਜਿਸ ਨੇ ਲੋਕਾਂ ਨੂੰ) ਦ੍ਵੈਤ-ਭਾਵ ਅਧੀਨ ਉਜਾੜ ਵਲ ਚਲਾਇਆ ਹੈ।3। ਸੱਚੇ ਸਾਹਿਬ ਨੇ ਸੱਚ ਨੂੰ ਫ਼ੌਜਦਾਰ ਬਣਾ ਕੇ (ਲੋਕਾਂ ਨੂੰ ਸਹੀ) ਮਾਰਗ ਉਪਰ ਚਲਾਉਣ ਲਈ ਭੇਜਿਆ ਹੈ।4। (ਸੱਚ) ਗੁਰੂ ਨੇ (ਜੀਵਾਂ ਨੂੰ) ਸਾਧ-ਸੰਗ ਰੂਪ ਜਹਾਜ਼ ਉਪਰ ਚੜ੍ਹਾ ਕੇ ਭਵ ਸਾਗਰ ਵਿਚੋਂ ਤਰਾਇਆ ਹੈ।5। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਗਿਚੀਓਂ ਫੜ ਕੇ ਮਾਰਿਆ ਹੈ।6। (ਜਿਨ੍ਹਾਂ ਨੇ) ਪੂਰਾ ਗੁਰੂ ਪ੍ਰਾਪਤ ਕੀਤਾ ਹੈ, (ਉਹ ਭਵ ਸਾਗਰ ਤੋਂ) ਪਾਰ ਹੋ ਗਏ ਹਨ।7।

੧੪

ਸੁਆਮੀ ਦਾ ਲੂਣ ਖਾ ਕੇ (ਜੋ) ਯੁੱਧ-ਭੂਮੀ ਵਿਚ ਲੜ ਮਰਦਾ ਹੈ, (ਉਹ ਸਹੀ ਅਰਥ ਵਿਚ ਨਮਕ ਹਲਾਲ) ਜਾਪਦਾ ਹੈ।1। ਹੱਥ ਵਿਚ ਹਥਿਆਰ ਲੈ ਕੇ (ਜੋ) ਸਿਰ ਵਢਦਾ ਹੈ, (ਉਹ) ਬਹਾਦਰਾਂ ਵਿਚੋਂ ਬਹਾਦਰ ਵਜੋਂ ਪਛਾਣੀਦਾ ਹੈ।2। ਉਸ ਪਿਛੇ ਜੋ ਇਸਤਰੀ (ਸਤੀ ਹੁੰਦੀ ਹੈ, ਉਸ ਦੇ ਸੰਬੰਧੀ ਉਸ ਨੂੰ) ਵਰ ਸਰਾਪ ਦੇਣ ਵਾਲੀ ਜਾਣ ਕੇ (ਉਸ ਦੀ) ਥੇਈ ਸਥਾਪਿਤ ਕਰਦੇ ਹਨ।3। (ਉਸ ਦੇ) ਪੁੱਤਰ ਪੋਤਰੇ ਵਡਿਆਏ ਜਾਂਦੇ ਹਨ ਅਤੇ ਪਰਿਵਾਰ ਨੂੰ (ਮਹਾਨਤਾ ਦਾ) ਆਧਾਰ ਪ੍ਰਾਪਤ ਹੁੰਦਾ ਹੈ।4। (ਜੋ) ਵੇਲੇ ਉਪਰ ਲੜ ਮਰਦੇ ਹਨ ਅਤੇ ਅੰਮ੍ਰਿਤ ਵੇਲੇ ਗੁਰਬਾਣੀ ਦਾ ਉਚਾਰਣ ਕਰਦੇ ਹਨ।5। (ਉਹ) ਸਾਧ ਸੰਗਤ ਵਿਚ ਜਾ ਕੇ ਹਉਮੈ ਨੂੰ ਮਾਰ ਕੇ ਆਪਾ-ਭਾਵ ਮਾਰ ਲੈਂਦੇ ਹਨ।6। (ਯੁੱਧ-ਭੂਮੀ ਵਿਚ) ਲੜ ਮਰਨਾ, ਗੁਰਮੁਖਾਂ ਦੇ ਇਹ ਰਸਤਾ ਪੂਰਣ ਪ੍ਰਤਾਪ ਵਾਲਾ ਹੈ।7। ਸੱਚੇ ਸਿਦਕ ਕਰਕੇ ਸੱਚਾ ਗੁਰੂ ਪਛਾਣੀਦਾ ਹੈ।8।

੧੫

ਸਾਧ ਸੰਗਤ ਵਾਲਾ ਸਥਾਨ ਸੱਚਾ ਅਤੇ ਸਥਿਰ ਹੈ, (ਉਸ ਵਿਚ) ਪੰਜ (ਗੁਣ) ਪ੍ਰਧਾਨ ਹੁੰਦੇ ਹਨ।1।

ਸਤਿ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸਭੋ ਬੰਧਾਨਾ॥ (2)
ਗੁਰ ਉਪਦਾਸੁ ਕਮਾਵਣਾ ਗੁਰਮੁਖਿ ਨਾਮੁ ਦਾਨੁ ਇਸਨਾਨਾ॥ (3)
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਣ ਭਗਤਿ ਗੁਰ ਗਿਆਨਾ॥ (4)
ਦੁਹੀ ਸਰਾਈ ਸੁਰਖਰੂ ਸਚੁ ਸਬਦੁ ਵਜੈ ਨੀਸਾਨਾ॥ (5)
ਚਲਣੁ ਜਿੰਨੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ॥ (6)
ਆਪ ਗਵਾਏ ਤਿਸੁ ਕੁਰਬਾਨਾ ॥ (7)

੧੬

ਕੂੜੁ ਅਹੀਰਾ ਪਿੰਡੁ ਹੈ ਪੰਜ ਦੂਤ ਵਸਨਿ ਬੁਰਿਆਰਾ॥ (1)
ਕਾਮ ਕਰੋਧੁ ਵਿਰੋਧੁ ਨਿਤ ਲੋਭ ਮੋਹੁ ਧ੍ਰੋਹੁ ਅਹੰਕਾਰਾ॥ (2)
ਖਿੰਜੋਤਾਣੁ ਅਸਾਧੂ ਸੰਗੁ ਵਰਤੈ ਪਾਪੈ ਦਾ ਵਰਤਾਰਾ॥ (3)
ਪਰ ਧਨ ਪਰ ਨਿੰਦਾ ਪਿਆਰੁ ਪਰ ਨਾਰੀ ਸਿਉ ਵਡੇ ਵਿਕਾਰਾ॥ (4)
ਖਲੁਹਲੁ ਮੂਲਿ ਨ ਚੁਕਈ ਰਾਜ ਡੰਡੁ ਜਮ ਡੰਡੁ ਕਰਾਰਾ॥ (5)
ਦੁਹੀ ਸਰਾਈ ਜਰਦ ਰੂ ਜੰਮਣੁ ਮਰਣੁ ਨਰਕਿ ਅਵਤਾਰਾ॥ (6)
ਅਗੀ ਫਲ ਹੋਵਨਿ ਅੰਗਿਆਰਾ ॥ (7)

੧੭

ਸਚੁ ਸਪੂਰਣ ਨਿਰਮਲਾ ਤਿਸੁ ਵਿਚਿ ਕੂੜੁ ਨ ਰਲਦਾ ਰਾਈ॥ (1)
ਅਖੀ ਕਤੁ ਨ ਸੰਜਰੈ ਤਿਣੁ ਅਉਖਾ ਦੁਖਿ ਰੈਣਿ ਵਿਹਾਈ॥ (2)
ਭੋਜਨ ਅੰਦਰਿ ਮਖਿ ਜਿਉ ਹੋਇ ਦੁਕੁਧਾ ਫੇਰਿ ਕਢਾਈ॥ (3)
ਰੂਈ ਅੰਦਰਿ ਚਿਣਗ ਵਾਂਗਿ ਦਹਿ ਭਸਮੰਤੁ ਕਰੇ ਦੁਖਦਾਈ॥ (4)
ਕਾਂਜੀ ਦੁਧੁ ਕੁਸੁਧੁ ਹੋਇ ਫਿਟੈ ਸਾਦਹੁ ਵਨਹੁ ਜਾਈ॥ (5)
ਮਹੁਰਾ ਚੁਖਕੁ ਚਖਿਆ ਪਾਤਿਸਾਹਾ ਮਾਰੈ ਸਹਮਾਈ॥ (6)
ਸਚਿ ਅੰਦਰਿ ਕਿਉ ਕੂੜੁ ਸਮਾਈ ॥ (7)

੧੮

ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ ਲੇਪੁ ਨ ਲਗੈ ਭਾਈ॥ (1)
ਚੰਦਨ ਸਪੀ ਵੇੜਿਆ ਚੜੈ ਨ ਵਿਸੁ ਨ ਵਾਸੁ ਘਟਾਈ॥ (2)
ਪਾਰਸੁ ਅੰਦਰਿ ਪਥਰਾ ਅਸਟ ਧਾਤੁ ਮਿਲਿ ਵਿਗੜਿ ਨ ਜਾਈ॥ (3)
ਗੰਗ ਸੰਗਿ ਅਪਵਿਤ੍ਰ ਜਲੁ ਕਰਿ ਨ ਸਕੈ ਅਪਵਿਤ੍ਰ ਮਿਲਾਈ॥ (4)

ਸਤਿ, ਸੰਤੋਖ, ਦਇਆ, ਧਰਮ, ਅਰਥ ਦੇ ਸਾਰੇ ਬੰਧਾਨ ਸਮਰਥ ਹਨ।2। ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਗੁਰਮੁਖ ਨਾਮ, ਦਾਨ, ਇਸ਼ਨਾਨ (ਦ੍ਰਿੜ੍ਹ ਕਰਦਾ ਹੈ)।3। (ਗੁਰਮੁਖ) ਮਿੱਠਾ ਬੋਲਦੇ ਹਨ, ਨਿਵ ਕੇ ਚਲਦੇ ਹਨ, ਹੱਥੋਂ ਦਾਨ ਦਿੰਦੇ ਹਨ ਅਤੇ ਗੁਰੂ ਦੇ ਗਿਆਨ ਅਨੁਸਾਰ ਭਗਤੀ ਕਰਦੇ ਹਨ।4। ਦੋਹਾਂ ਜਹਾਨਾਂ ਵਿਚ ਸੁਰਖ਼ਰੂ ਹੁੰਦੇ ਹਨ ਅਤੇ ਸੱਚੇ ਸ਼ਬਦ ਦਾ ਨਗਾਰਾ ਵਜਦਾ ਹੈ।5। ਜਿਨ੍ਹਾਂ ਨੇ ਜਗਤ ਵਿਚੋਂ ਚਲੇ ਜਾਣ ਨੂੰ ਜਾਣਿਆ ਹੈ, (ਇਹੋ ਜਿਹਾ) ਜਗਤ ਵਿਚ ਵਿਰਲੇ ਮਹਿਮਾਨ ਹਨ।6। (ਜਿਨ੍ਹਾਂ ਨੇ) ਆਪਾ-ਭਾਵ ਗੰਵਾਇਆ ਹੈ, ਉਨ੍ਹਾਂ ਤੋਂ ਕੁਰਬਾਨ ਜਾਈਦਾ ਹੈ।7।

੧੬

ਕੂੜ ਅਹੀਰਾਂ (ਅਰਥਾਤ ਮਾੜੇ ਕੰਮ ਕਰਨ ਵਾਲਿਆਂ) ਦੇ ਪਿੰਡ ਵਾਂਗ ਹੈ (ਜਿਸ ਵਿਚ) ਬੁਰਿਆਈ ਕਰਨ ਵਾਲੇ ਪੰਜ-ਦੂਤ ਵਸਦੇ ਹਨ।1। (ਜਿਸ ਵਿਚ) ਕਾਮ, ਕ੍ਰੋਧ, ਲੋਭ, ਮੋਹ, ਧ੍ਰੋਹ ਅਤੇ ਹੰਕਾਰ ਦਾ ਨਿਤ ਵਿਰੋਧ ਰਹਿੰਦਾ ਹੈ।2। ਅਸਾਧਾਂ ਦੇ ਸੰਗ ਵਿਚ (ਸਦਾ) ਖਿਚੋਤਾਣ ਰਹਿੰਦਾ ਹੈ ਅਤੇ ਪਾਪ ਦਾ ਵਰਤਾਰਾ ਵਰਤਦਾ ਹੈ।3। ਪਰਾਏ ਧਨ, ਪਰਾਈ ਨਿੰਦਿਆ, ਪਰਾਈ ਇਸਤਰੀ ਨਾਲ ਪ੍ਰੇਮ ਰੂਪ ਵੱਡੇ ਵਿਕਾਰ (ਵਰਤਦੇ ਹਨ)।4। (ਉਨ੍ਹਾਂ ਦੇ ਮਨ ਤੋਂ) ਤਣਾਓ ਬਿਲਕੁਲ ਹਟਦਾ ਨਹੀਂ ਹੈ ਅਤੇ ਕਰਾਰਾ ਰਾਜ ਦੰਡ ਅਤੇ ਜਮ-ਦੰਡ (ਸਹਾਰਦੇ ਹਨ)।5। ਦੋਹਾਂ ਜਹਾਨਾਂ ਵਿਚ ਪੀਲੇ ਮੂੰਹ (*ਜਰਦ ਰੂ*) ਵਿਚਰਦੇ ਹਨ, ਅਤੇ ਜੰਮਣ ਮਰਨ ਦੇ ਚਕਰ ਵਿਚ ਨਰਕਾਂ ਵਿਚ ਪੈਂਦੇ ਹਨ।6। ਅੱਗ ਦਾ ਫਲ ਅੰਗਾਰ ਹੀ ਹੁੰਦੇ ਹਨ।7।

੧੭

ਸੱਚ ਪੂਰੀ ਤਰ੍ਹਾਂ ਨਿਰਮਲ ਹੈ, ਉਸ ਵਿਚ ਕੂੜ ਰਾਈ ਜਿੰਨਾ ਵੀ ਨਹੀਂ ਰਲਦਾ।1। ਅੱਖ ਵਿਚ ਜ਼ਰਾ ਜਿੰਨਾ ਕਖ ਨਹੀਂ ਸਮਾਉਂਦਾ, (ਉਸ ਦੇ ਪੈਣ ਕਰਕੇ) ਔਖਿਆਂ ਰਾਤ ਬੀਤਦੀ ਹੈ।2। ਜਿਵੇਂ ਭੋਜਨ ਵਿਚ ਮਖੀ (ਨਿਗਲੀ ਜਾਏ ਤਾਂ) ਕੈ (*ਦੁਕੁਧਾ*) ਕਰਕੇ ਫਿਰ ਕਢੀਂਦੀ ਹੈ।3। ਰੂੰ ਵਿਚ ਦੁਖਦਾਈ ਚਿਣਗ ਵਾਂਗ ਸਾੜ ਕੇ ਸੁਆਹ ਕਰ ਦਿੰਦੀ ਹੈ।4। ਦੁੱਧ ਵਿਚ ਕਾਂਜੀ ਪੈਣ ਨਾਲ ਕੁਸ਼ੁੱਧ ਹੋ ਕੇ ਫਿਟ ਜਾਂਦਾ ਹੈ ਅਤੇ ਸੁਆਦੋਂ ਅਤੇ ਰੰਗੋਂ ਵੀ ਚਲਾ ਜਾਂਦਾ ਹੈ।5। ਥੋੜਾ ਜਿੰਨਾ ਮਹੁਰਾ ਖਾਣ ਨਾਲ ਪਾਤਿਸ਼ਾਹ ਨੂੰ ਵੀ ਸਹਿਜੇ ਹੀ ਮਾਰ ਦਿੰਦਾ ਹੈ।6। ਸੱਚ ਵਿਚ ਕੂੜ ਦੀ ਸਮਾਈ ਕਿਵੇਂ ਹੋ ਸਕਦੀ ਹੈ।7।

੧੮

ਹੇ ਭਾਈ! ਗੁਰਮੁਖ ਸੱਚ ਰੂਪ ਨਿਰਲੇਪ ਰਹਿੰਦਾ ਹੈ, (ਉਸ ਨੂੰ) ਕੂੜ ਦਾ ਲੇਪ ਨਹੀਂ ਲਗਦਾ।1। ਚੰਦਨ ਦਾ ਬ੍ਰਿਛ ਸੱਪਾਂ ਨਾਲ ਵੇੜ੍ਹਿਆ ਹੁੰਦਾ ਹੈ, (ਪਰ ਫਿਰ ਵੀ ਉਸ ਨੂੰ) ਨ ਵਿਸ ਚੜ੍ਹਦੀ ਹੈ ਅਤੇ ਨ ਹੀ ਵਾਸਨਾ ਘਟਦੀ ਹੈ।2। ਪਾਰਸ ਪੱਥਰਾਂ ਵਿਚ (ਰਹਿੰਦਾ ਹੈ), ਅਸ਼ਟਧਾਤਾਂ ਨਾਲ ਮਿਲ ਕੇ ਵਿਗੜਦਾ ਨਹੀਂ ਹੈ।3। ਗੰਗਾ ਨਾਲ ਅਪਵਿਤਰ ਜਲ ਮਿਲ ਕੇ (ਉਸ ਨੂੰ) ਅਪਵਿਤਰ ਨਹੀਂ ਕਰ ਸਕਦਾ।4।

ਸਾਇਰ ਅਗਿ ਨ ਲਗਈ ਮੇਰੁ ਸੁਮੇਰੁ ਨ ਵਾਉ ਡੁਲਾਈ॥ (5)
ਬਾਣੁ ਨ ਧੁਰਿ ਅਸਮਾਣਿ ਜਾਇ ਵਾਹੇਦੜੂ ਪਿਛੈ ਪਛੁਤਾਈ॥ (6)
ਓੜਕਿ ਕੂੜੁ ਕੂੜ ਹੋਇ ਜਾਈ ॥ (7)

੧੯

ਸਚੁ ਸੁਹਾਵਾ ਮਾਣੁ ਹੈ ਕੂੜ ਕੂੜਾਵੀ ਮਣੀ ਮਨੂਰੀ॥ (1)
ਕੂੜੇ ਕੂੜੀ ਪਾਇ ਹੈ ਸਚੁ ਸਚਾਵੀ ਗੁਰਮਤਿ ਪੂਰੀ॥ (2)
ਕੂੜੇ ਕੂੜਾ ਜੋਰਿ ਹੈ ਸਚਿ ਸਤਾਣੀ ਗਰਬ ਗਰੂਰੀ॥ (3)
ਕੂੜੁ ਨ ਦਰਗਹ ਮੰਨੀਐ ਸਚੁ ਸੁਹਾਵਾ ਸਦਾ ਹਜੂਰੀ॥ (4)
ਸੁਕਰਾਨਾ ਹੈ ਸਚੁ ਘਰਿ ਕੂੜੁ ਕੁਫਰ ਘਰਿ ਨ ਸਾਬੂਰੀ॥ (5)
ਹਸਤਿ ਚਾਲ ਹੈ ਸਚ ਦੀ ਕੂੜਿ ਕੁਢੰਗੀ ਚਾਲ ਭੇਡੂਰੀ॥ (6)
ਮੂਲੀ ਪਾਨ ਡੀਕਾਰ ਜਿਉ ਮੁਲਿ ਨ ਤੁਲਿ ਲਸਣੁ ਕਸਤੂਰੀ॥ (7)
ਬੀਜੈ ਵਿਸੁ ਨ ਖਾਵੈ ਚੂਰੀ ॥ (8)

੨੦

ਸਚੁ ਸੁਭਾਉ ਮਜੀਠ ਦਾ ਸਹੈ ਅਵਟਣ ਰੰਗੁ ਚੜਾਏ॥ (1)
ਸਣ ਜਿਉ ਕੂੜੁ ਸੁਭਾਉ ਹੈ ਖਲ ਕਢਾਇ ਵਟਾਇ ਬਨਾਏ॥ (2)
ਚੰਨਣ ਪਰਉਪਕਾਰੁ ਕਰਿ ਅਫਲ ਸਫਲ ਵਿਚਿ ਵਾਸੁ ਵਸਾਏ॥ (3)
ਵਡਾ ਵਿਕਾਰੀ ਵਾਸੁ ਹੈ ਹਉਮੈ ਜਲੈ ਗਵਾਢ ਜਲਾਏ॥ (4)
ਜਾਣ ਅਮਿਓ ਰਸੁ ਕਾਲਕੂਟੁ ਖਾਧੈ ਮਰੈ ਮੁਏ ਜੀਵਾਏ॥ (5)
ਦਰਗਹ ਸਚੁ ਕਬੂਲੁ ਹੈ ਕੂੜਹੁ ਦਰਗਹ ਮਿਲੈ ਸਜਾਏ॥ (6)
ਜੋ ਬੀਜੈ ਸੋਈ ਫਲੁ ਖਾਏ ॥ (7)

## ਵਾਰ ੩੧

### ਪਉੜੀ ੧

ਸਾਇਰ ਵਿਚਹੁ ਨਿਕਲੈ ਕਾਲਕੂਟ ਤੈ ਅੰਮ੍ਰਿਤ ਵਾਣੀ॥ (1)
ਉਤ ਖਾਧੈ ਮਰਿ ਮੁਕੀਐ ਉਤੁ ਖਾਧੈ ਹੋਇ ਅਮਰੁ ਪਰਾਣੀ॥ (2)
ਵਿਸੁ ਵਸੈ ਮੁਹਿ ਸਪ ਦੈ ਗਰੜ ਦੁਗਾਰਿ ਅਮਿਅ ਰਸ ਜਾਣੀ॥ (3)
ਕਾਉ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾ ਭਾਣੀ॥ (4)
ਬੁਰਬੋਲਾ ਨ ਸੁਖਾਵਈ ਮਿਠਬੋਲਾ ਜਗਿ ਮਿਤੁ ਵਿਡਾਣੀ॥ (5)

ਸਮੁੰਦਰ ਨੂੰ ਅੱਗ ਨਹੀਂ ਲਗ ਸਕਦੀ ਅਤੇ ਸੁਮੇਰ ਪਰਬਤ ਦੀ ਚੋਟੀ ਨੂੰ ਹਵਾ ਹਿਲਾ ਨਹੀਂ ਸਕਦੀ।5। ਬਾਣ ਧੁਰ ਆਸਮਾਨ ਤਕ ਨਹੀਂ ਜਾ ਸਕਦਾ, ਤੀਰ ਅੰਦਾਜ਼ (*ਵਾਹੇਦੜੁ*) ਪਿਛੋਂ ਪਛਤਾਉਂਦਾ ਹੈ।6। ਆਖ਼ਰ ਨੂੰ ਕੂੜ ਕੂੜ ਹੀ ਹੋ ਜਾਂਦਾ ਹੈ।7।

**੧੯**

ਸੱਚ ਦਾ ਸੱਚਾ ਮਾਣ ਹੁੰਦਾ ਹੈ, ਕੂੜ ਦੀ ਸ਼ੋਭਾ (*ਮਣੀ*) ਅਤੇ ਮਨੌਤ (*ਮਨੂਰੀ*) ਕੂੜੀ ਹੁੰਦੀ ਹੈ।1। ਕੂੜੇ ਦੀ ਕੂੜੀ ਇਜ਼ਤ ਆਬਰੂ ਹੁੰਦੀ ਹੈ, ਸਚਿਆਂ ਦੀ ਗੁਰਮਤਿ ਪੂਰੀ ਅਤੇ ਸੱਚੀ ਹੈ।2। ਕੂੜ ਦਾ ਜ਼ੋਰ ਝੂਠਾ ਹੈ, ਸੱਚ ਦੀ ਗ਼ਰਬੀਲੀ ਗੰਭੀਰਤਾ ਬਲਵਾਨ (*ਸਤਾਣੀ*) ਹੈ।3। ਕੂੜ ਨੂੰ ਦਰਗਾਹ ਵਿਚ ਮਾਨਤਾ ਨਹੀਂ ਮਿਲਦੀ ਅਤੇ ਸੱਚ ਸਦਾ (ਪ੍ਰਭੂ ਦੀ) ਹਜ਼ੂਰੀ ਵਿਚ ਸ਼ੋਭਦਾ ਹੈ।4। ਸੱਚ ਦੇ ਘਰ ਵਿਚ (ਈਸ਼ਵਰੀ) ਸ਼ੁਕਰਾਨਾ ਹੈ, ਕੂੜ ਦੇ ਘਰ ਕੁਫ਼ਰ ਅਤੇ ਬੇਸਬਰੀ ਹੈ।5। ਸੱਚ ਦੀ ਚਾਲ ਮਸਤ ਹਾਥੀ ਵਰਗੀ ਹੈ, ਕੂੜ ਦੀ ਚਾਲ ਭੇਡਾਂ ਵਰਗੀ ਕੁਢੰਗੀ ਹੈ।6। (ਕੂੜ) ਮੂਲੀ ਦੇ ਡਕਾਰ ਵਰਗਾ ਅਤੇ (ਸੱਚ) ਪਾਨ ਦੇ ਡਕਾਰ ਦੇ ਸਮਾਨ ਹੈ, ਕਸਤੂਰੀ ਅਤੇ ਥੋਮ ਦੇ ਮੁਲ ਬਰਾਬਰ ਨਹੀਂ ਹੁੰਦਾ।7। ਵਿਸ ਨੂੰ ਬੀਜਣ ਵਾਲਾ ਚੂਰੀ ਨਹੀਂ ਖਾ ਸਕਦਾ।8।

**੨੦**

ਸੱਚ ਦਾ ਸੁਭਾ ਮਜੀਠ (ਵਰਗਾ ਪੱਕਾ ਹੈ), (ਜੋ) ਉਬਾਲੇ ਸਹਿ ਕੇ ਗੂੜ੍ਹਾ ਰੰਗ ਚੜ੍ਹਾਉਂਦਾ ਹੈ।1। ਕੂੜ ਦਾ ਸੁਭਾ ਸਣ ਵਰਗਾ ਹੈ, (ਇਸ ਦੀ) ਖਲ ਉਤਰਵਾ ਕੇ ਵਟੀਂਦੀ ਹੈ ਅਤੇ ਬੰਨ੍ਹਣ ਦੇ ਕੰਮ ਆਉਂਦੀ ਹੈ।2। ਚਨਣ ਉਪਕਾਰ ਕਰਦਾ ਹੋਇਆ ਫਲ-ਹੀਨ ਅਤੇ ਫਲ-ਦਾਰ ਬ੍ਰਿਛਾਂ ਵਿਚ ਵਾਸਨਾ ਵਸਾਉਂਦਾ ਹੈ।3। ਬਾਂਸ ਬਹੁਤ ਵਿਕਾਰੀ ਹੈ, ਜੋ ਹਉਮੈ ਕਰਕੇ ਸੜਦਾ ਹੈ ਅਤੇ ਗਵਾਂਢ ਨੂੰ ਵੀ ਸਾੜਦਾ ਹੈ।4। (ਸੱਚ) ਅੰਮ੍ਰਿਤ ਵਾਂਗ ਹੈ (ਜਿਸ ਦੇ ਸੇਵਨ ਨਾਲ) ਮਰਿਆ ਜੀ ਪੈਂਦਾ ਹੈ ਅਤੇ (ਕੂੜ) ਜ਼ਹਿਰ ਵਰਗਾ ਹੈ (ਜਿਸ ਨੂੰ ਖਾਣ ਨਾਲ) ਜੀਉਂਦਾ ਮਰ ਜਾਂਦਾ ਹੈ।5। ਸੱਚ (ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ, ਕੂੜ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ।6। ਜਿਹਾ (ਕੋਈ) ਬੀਜਦਾ ਹੈ, ਉਹੋ ਜਿਹਾ ਫਲ ਖਾਂਦਾ ਹੈ।7।

## ਵਾਰ ੩੧

### ਪਉੜੀ ੧

ਸਮੁੰਦਰ ਵਿਚੋਂ ਵਿਰੋਧੀ (*ਵਾਣੀ*) (ਸੁਭਾ ਵਾਲੀਆਂ ਵਸਤੂਆਂ)ਵਿਸ਼ ਅਤੇ ਅੰਮ੍ਰਿਤ ਨਿਕਲਦੀਆਂ ਹਨ।1। ਉਸ (ਵਿਸ਼) ਨੂੰ ਖਾਣ ਨਾਲ ਮਰ ਮੁਕ ਜਾਈਦਾ ਹੈ ਅਤੇ ਉਸ (ਅੰਮ੍ਰਿਤ) ਨੂੰ ਖਾਣ ਨਾਲ ਪ੍ਰਾਣੀ ਅਮਰ ਹੋ ਜਾਂਦਾ ਹੈ।2। ਵਿਸ ਸੱਪ ਦੇ ਮੂੰਹ ਵਿਚ ਵਸਦੀ ਹੈ ਅਤੇ ਗਰੁੜ (ਦੇ ਮੂੰਹ ਵਿਚ) ਅੰਮ੍ਰਿਤ ਰੂਪ ਰਸ ਜਾਣੀਂਦਾ ਹੈ।3। ਕਾਂ ਬੋਲਦਾ (ਕਿਸੇ ਨੂੰ) ਚੰਗਾ ਨਹੀਂ ਲਗਦਾ ਅਤੇ ਕੋਇਲ ਬੋਲਦੀ ਸਭ ਨੂੰ ਭਾਉਂਦੀ ਹੈ।4। ਬੁਰਾ ਬੋਲਣ ਵਾਲਾ (ਕਿਸੇ ਨੂੰ) ਨਹੀਂ ਸੁਖਾਉਂਦਾ ਅਤੇ ਮਿਠ-ਬੋਲਾ ਜਗਤ ਦਾ ਅਸਚਰਜ ਮਿਤਰ ਹੁੰਦਾ ਹੈ।5।

ਬੁਰਾ ਭਲਾ ਸੰਸਾਰ ਵਿਚਿ ਪਰਉਪਕਾਰ ਵਿਕਾਰ ਨਿਸਾਣੀ॥ (6)
ਗੁਣ ਅਵਗੁਣ ਗਤਿ ਆਖਿ ਵਖਾਣੀ ॥ (7)

੨

ਸੁਝਹੁ ਸੁਝਨਿ ਤਿਨਿ ਲੋਅ ਅੰਨ੍ਹੇ ਘੁਘੂ ਸੁਝੁ ਨ ਸੁਝੈ॥ (1)
ਚਕਵੀ ਸੂਰਜ ਹੇਤੁ ਹੈ ਕੰਤੁ ਮਿਲੈ ਵਿਰਤੰਤੁ ਸੁ ਬੁਝੈ॥ (2)
ਰਾਤਿ ਅਨ੍ਹੇਰਾ ਪੰਖੀਆ ਚਕਵੀ ਚਿਤੁ ਅਨੇਰਿ ਨ ਰੁਝੈ॥ (3)
ਬਿੰਬ ਅੰਦਰਿ ਪ੍ਰਤਿਬਿੰਬੁ ਦੇਖਿ ਭਰਤਾ ਜਾਣਿ ਸੁਜਾਣਿ ਸਮੁਝੈ॥ (4)
ਦੇਖਿ ਪਛਾਵਾ ਪਵੇ ਖੂਹਿ ਡੁਬਿ ਮਰੈ ਸੀਹੁ ਲੋਇਨ ਲੁਝੈ॥ (5)
ਖੋਜੀ ਖੋਜੈ ਖੋਜੁ ਲੈ ਵਾਦੀ ਵਾਦੁ ਕਰੇਦੜ ਖੁਝੈ॥ (6)
ਗੋਰਸੁ ਗਾਈ ਹਸਤਿਨਿ ਦੁਝੈ ॥ (7)

੩

ਸਾਵਣ ਵਣ ਹਰੀਆਵਲੇ ਵੁਠੈ ਸੁਕੈ ਅਕੁ ਜਵਾਹਾ॥ (1)
ਚੇਤਿ ਵਣਸਪਤਿ ਮਉਲੀਐ ਅਪਤ ਕਰੀਰ ਨ ਕਰੈ ਉਸਾਹਾ॥ (2)
ਸੁਫਲ ਫਲੰਦੇ ਬਿਰਖ ਸਭ ਸਿੰਮਲੁ ਅਫਲੁ ਰਹੈ ਅਵਿਸਾਹਾ॥ (3)
ਚੰਨਣ ਵਾਸੁ ਵਣਾਸਪਤਿ ਵਾਸ ਨਿਵਾਸਿ ਨ ਉਭੇ ਸਾਹਾ॥ (4)
ਸੰਖੁ ਸਮੁੰਦਹੁ ਸਖਣਾ ਦੁਖਿਆਰਾ ਰੋਵੈ ਦੇ ਧਾਹਾ॥ (5)
ਬਗੁਲ ਸਮਾਧੀ ਰੰਗ ਵਿਚਿ ਝੀਗੈ ਚੁਣਿ ਚੁਣਿ ਖਾਇ ਝਿਛਾਹਾ॥ (6)
ਸਾਥ ਵਿਛੁਨੇ ਮਿਲਦਾ ਫਾਹਾ ॥ (7)

੪

ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ॥ (1)
ਆਪਿ ਬੁਰਾ ਸਭੁ ਜਗੁ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ॥ (2)
ਕਿਸਨੁ ਸਹਾਈ ਪਾਂਡਵਾ ਭਾਇ ਭਗਤਿ ਕਰਤੂਤਿ ਵਿਸੇਖੈ॥ (3)
ਵੈਰ ਭਾਉ ਚਿਤਿ ਕੈਰਵਾ ਗਣਤੀ ਗਣਨਿ ਅੰਦਰਿ ਕਾਲੇਖੈ॥ (4)
ਭਲਾ ਬੁਰਾ ਪਰਵੰਨਿਆ ਭਾਲਣ ਗਏ ਨ ਦਿਸਟਿ ਸਰੇਖੈ॥ (5)
ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨ ਭੇਖੈ॥ (6)

ਸੰਸਾਰ ਵਿਚ ਬੁਰੇ ਅਤੇ ਭਲੇ ਦੀ ਨਿਸ਼ਾਣੀ ਵਿਕਾਰ ਅਤੇ ਪਰਉਪਕਾਰ ਹੈ।6। ਗੁਣ ਅਤੇ ਔਗੁਣ ਦੀ ਸਥਿਤੀ ਕਹਿ ਕੇ ਬਿਆਨ ਕਰ ਦਿੱਤੀ ਹੈ।7।

੨

ਸੂਰਜ ਤੋਂ (*ਸੁਝਹੁ*) ਤਿੰਨੋਂ ਲੋਕ ਨਜ਼ਰ ਆਉਂਦੇ ਹਨ, (ਪਰ) ਅੰਨ੍ਹੇ ਉਲੂ ਨੂੰ ਸੂਰਜ ਵੀ ਨਜ਼ਰ ਨਹੀਂ ਆਉਂਦਾ।1। ਚਕਵੀ ਦਾ ਸੂਰਜ ਨਾਲ ਪ੍ਰੇਮ ਹੈ (ਕਿਉਂਕਿ ਸੂਰਜ ਦੇ ਨਿਕਲਣ ਨਾਲ ਉਸ ਨੂੰ) ਪ੍ਰੀਤਮ ਮਿਲਦਾ ਹੈ ਅਤੇ (ਉਹ ਉਸ ਦਾ) ਬਿਰਤਾਂਤ ਪੁਛਦੀ ਹੈ।2। ਪੰਛੀਆਂ ਲਈ ਰਾਤ ਦਾ ਹਨੇਰਾ ਹੁੰਦਾ ਹੈ, (ਪਰ) ਚਕਵੀ ਦਾ ਚਿਤ ਹਨੇਰੇ ਕਰ ਕੇ ਰੁਕਦਾ (*ਰੁਝੈ*) ਨਹੀਂ ਹੈ।3। ਪਾਣੀ ਵਿਚ ਪਤੀ ਦੀ ਪਰਛਾਈ ਵੇਖ ਕੇ ਸੁਜਾਨ (ਚਕਵੀ) ਪਤੀ ਜਾਣ ਕੇ ਸਬੋਧ ਹੁੰਦੀ ਹੈ।4। (ਆਪਣੀ) ਪਰਛਾਈ ਵੇਖ ਕੇ ਸ਼ੇਰ ਖੂਹ ਵਿਚ ਡੁਬ ਮਰਦਾ ਹੈ ਅਤੇ ਅੱਖਾਂ ਨਾਲ ਲੜਦਾ ਹੈ।5। (ਇਸ ਗੱਲ ਨੂੰ) ਖੋਜੀ ਖੋਜ ਕੇ ਲਭ ਲੈਂਦਾ ਹੈ, (ਪਰ) ਵਿਵਾਦੀ ਵਾਦ ਕਰਨ ਵਿਚ ਹੀ ਭੁਲ ਜਾਂਦਾ ਹੈ।6। ਗਾਂ ਦਾ ਦੁੱਧ ਹਥਨੀ ਚੋਣ ਨਾਲ (ਨਹੀਂ ਮਿਲਦਾ)।7।

੩

ਸਾਵਣ ਦੇ ਵਸਿਆਂ ਬ੍ਰਿਛ ਹਰੇ ਹੋ ਜਾਂਦੇ ਹਨ, (ਪਰ) ਅੱਕ ਅਤੇ ਜਵਾਹਾਂ ਸੁਕ ਜਾਂਦੇ ਹਨ।1। ਚੇਤਰ ਦੇ ਮਹੀਨੇ ਵਿਚ ਬਨਸਪਤੀ ਮੌਲਦੀ ਹੈ, ਪਰ ਪਤਰ-ਹੀਨ ਕਰੀਰ ਉਤਸਾਹ ਪ੍ਰਗਟ ਨਹੀਂ ਕਰਦਾ।2। ਸਭ ਬ੍ਰਿਛ ਫਲਾਂ ਨਾਲ ਫਲਦੇ ਹਨ (ਪਰ) ਸਿੰਮਲ ਬੇਵਿਸਾਹਿਆ ਹੋਣ ਕਰਕੇ ਫਲ-ਰਹਿਤ ਹੀ ਰਹਿੰਦਾ ਹੈ।3। ਚੰਦਨ ਦੀ ਵਾਸਨਾ ਬਨਸਪਤੀ ਵਿਚ (ਵਸਦੀ ਹੈ ਪਰ) ਬਾਂਸ ਵਿਚ ਨਿਵਾਸ ਨਹੀਂ ਕਰਦੀ, (ਇਸ ਲਈ ਉਹ) ਉਭੇ ਸਾਹ ਲੈਂਦਾ ਹੈ।4। ਸੰਖ ਸਮੁੰਦਰ ਵਿਚ ਖ਼ਾਲੀ ਨਿਕਲਦਾ ਹੈ, (ਇਸ ਲਈ) ਦੁਖਿਆਰਾ ਧਾਹਾਂ ਮਾਰ ਮਾਰ ਕੇ ਰੋਂਦਾ ਹੈ।5। ਬਗਲੇ (ਵਰਗੇ ਦੁਸ਼ਟ ਮਨੁੱਖ) ਗੰਗਾ ਵਿਚ ਸਮਾਧੀ ਲਗਾ ਕੇ ਵੀ ਮੱਛੀਆਂ ਨੂੰ ਚੁਣ ਚੁਣ ਭਿਖਿਆ ਵਜੋਂ ਖਾਂਦੇ ਹਨ।6। ਸਾਥ ਤੋਂ ਵਿਛੜਿਆਂ ਨੂੰ (ਦੁਖਾਂ ਦਾ) ਫਾਹਾ ਮਿਲਦਾ ਹੈ।7।

੪

(ਜੋ ਵਿਅਕਤੀ) ਆਪ ਭਲਾ ਹੈ, (ਉਸ ਲਈ) ਸਭ ਜਗਤ ਭਲਾ ਹੈ (ਕਿਉਂਕਿ) ਭਲਾ (ਵਿਅਕਤੀ) ਸਭ ਨੂੰ ਭਲਾ ਕਰਕੇ ਵੇਖਦਾ ਹੈ।1। (ਜੋ) ਆਪ ਬੁਰਾ ਹੈ (ਉਸ ਲਈ) ਸਭ ਜਗਤ ਬੁਰਾ ਹੈ (ਕਿਉਂਕਿ) ਬੁਰੇ ਲਈ ਸਭ ਕੋਈ ਬੁਰਾ ਹੀ ਹੈ।2। ਕ੍ਰਿਸ਼ਨ ਪਾਂਡਵਾਂ ਦਾ ਸਹਾਇਕ ਸੀ (ਕਿਉਂਕਿ ਉਨ੍ਹਾਂ ਵਿਚ) ਪ੍ਰੇਮ-ਭਗਤੀ ਦੀ ਕਰਣੀ ਵਿਸ਼ੇਸ਼ ਸੀ।3। ਕੌਰਵਾਂ ਦੇ ਮਨ ਵਿਚ ਵੈਰ ਸੀ (ਉਹ ਆਪਣੇ) ਹਿਰਦੇ ਵਿਚ ਵੈਰ ਬਾਰੇ ਹੀ ਗਿਣਤੀ ਗਿਣਦੇ ਸਨ।4। ਪ੍ਰਵਾਨ ਚੜ੍ਹੇ (ਦੋ ਰਾਜੇ) ਮਾੜਾ ਤੇ ਚੰਗਾ (ਵਿਅਕਤੀ) ਲਭਣ ਗਏ, (ਪਰ ਉਨ੍ਹਾਂ ਦੀ) ਦ੍ਰਿਸ਼ਟੀ ਇਕ-ਸਮਾਨ ਨਹੀਂ ਸੀ।5। ਯੁਧਿਸ਼ਟਰ ਨੂੰ ਕੋਈ ਬੁਰਾ (ਵਿਅਕਤੀ) ਨ ਦਿਖਿਆ ਅਤੇ ਦੁਰਯੋਧਨ ਨੂੰ ਕੋਈ ਭਲਾ ਨ ਮਿਲਿਆ।6।

ਕਰਵੈ ਹੋਇ ਸੁ ਟੋਟੀ ਰੇਖੈ ॥ (7)

੫

ਸੂਰਜੁ ਘਰਿ ਅਵਤਾਰੁ ਲੈ ਧਰਮੁ ਵੀਚਾਰਣਿ ਜਾਇ ਬਹਿਠਾ॥ (1)
ਮੂਰਤਿ ਇਕਾ ਨਾਉ ਦੁਇ ਧਰਮ ਰੰਾਇ ਜਮ ਦੇਖਿ ਸਰਿਠਾ॥ (2)
ਧਰਮੀ ਡਿਠਾ ਧਰਮ ਰਾਇ ਪਾਪੁ ਕਮਾਇ ਪਾਪੀ ਜਮ ਡਿਠਾ॥ (3)
ਪਾਪੀ ਨੋ ਪਛੜਾਇਦਾ ਧਰਮੀ ਨਾਲਿ ਬੁਲੇਦਾ ਮਿਠਾ॥ (4)
ਵੈਰੀ ਦੇਖਨਿ ਵੈਰ ਭਾਇ ਮਿਤ੍ਰ ਭਾਇ ਕਰਿ ਦੇਖਨਿ ਇਠਾ॥ (5)
ਨਰਕ ਸੁਰਗ ਵਿਚਿ ਪੁੰਨ ਪਾਪ ਵਰ ਸਰਾਪ ਜਾਣਨਿ ਅਭਰਿਠਾ॥ (6)
ਦਰਪਣਿ ਰੂਪ ਜਿਵੇਹੀ ਪਿਠਾ ॥ (7)

੬

ਜਿਉਂ ਕਰਿ ਨਿਰਮਲ ਆਰਸੀ ਸਭਾ ਸੁਧ ਸਭ ਕੋਈ ਦੇਖੈ॥ (1)
ਗੋਰਾ ਗੋਰੇ ਦਿਸਦਾ ਕਾਲਾ ਕਾਲੋ ਵੰਨੁ ਵਿਸੇਖੈ॥ (2)
ਹਸਿ ਹਸਿ ਦੇਖੈ ਹਸਤ ਮੁਖੁ ਰੋਂਦਾ ਰੋਵਣਹਾਰੁ ਸੁਲੇਖੈ॥ (3)
ਲੇਪੁ ਨ ਲਗੈ ਆਰਸੀ ਛਿਅ ਦਰਸਨੁ ਦਿਸਨਿ ਬਹੁ ਭੇਖੈ॥ (4)
ਦੁਰਮਤਿ ਦੂਜਾ ਭਾਉ ਹੈ ਵੈਰੁ ਵਿਰੋਧੁ ਕਰੋਧੁ ਕੁਲੇਖੈ॥ (5)
ਗੁਰਮਤਿ ਨਿਰਮਲੁ ਨਿਰਮਲਾ ਸਮਦਰਸੀ ਸਮਦਰਸ ਸਰੇਖੈ॥ (6)
ਭਲਾ ਬੁਰਾ ਹੋਇ ਰੂਪੁ ਨ ਰੇਖੈ ॥ (7)

੭

ਇਕਤੁ ਸੂਰਜਿ ਆਥਵੈ ਰਾਤਿ ਅਨੇਰੀ ਚਮਕਨਿ ਤਾਰੇ॥ (1)
ਸਾਹ ਸਵਨਿ ਘਰਿ ਆਪਣੈ ਚੋਰ ਫਿਰਨਿ ਘਰਿ ਮੁਹਣੈਹਾਰੈ॥ (2)
ਜਾਗਨਿ ਵਿਰਲੇ ਪਾਹਰੂ ਰੂਆਇਨਿ ਹੁਸੀਆਰ ਬਿਦਾਰੇ॥ (3)
ਜਾਗਿ ਜਗਾਇਨਿ ਸੁਤਿਆਂ ਸਾਹ ਫੜੰਦੇ ਚੋਰ ਚਗਾਰੇ॥ (4)
ਜਾਗਦਿਆਂ ਘਰੁ ਰਖਿਆ ਸੁਤੇ ਘਰ ਮੁਸਨਿ ਵੇਚਾਰੇ॥ (5)
ਸਾਹ ਆਏ ਘਰਿ ਆਪਣੈ ਚੋਰ ਜਾਰਿ ਲੈ ਗਰਦਨਿ ਮਾਰੇ॥ (6)
ਭਲੇ ਬੁਰੇ ਵਰਤਨਿ ਸੈਸਾਰੇ ॥ (7)

ਕਰਵੇ (ਗੰਗਾਸਾਗਰ) ਨੂੰ ਟੂਟੀ ਲਗੀ ਹੋਣ ਕਰਕੇ (ਉਸ ਵਿਚ ਜੋ ਹੁੰਦਾ ਹੈ, ਉਹ) ਪ੍ਰਤੀਤ ਹੋ ਜਾਂਦਾ ਹੈ।7।

੫

ਸੂਰਜ ਦੇ ਘਰ ਪੈਦਾ ਹੋ ਕੇ ਧਰਮ (ਦੇ ਨਿਆਂ) ਨੂੰ ਵਿਚਾਰਨ ਲਈ (ਧਰਮ ਰਾਜ ਨਿਆਂ ਦੀ ਗੱਦੀ ਉਪਰ) ਜਾ ਬੈਠਾ।1। (ਉਸ ਦੀ ਸ਼ਕਲ) ਇਕ ਹੈ (ਪਰ) ਨਾਂ ਦੋ ਹਨ, ਧਰਮ ਰਾਜ ਅਤੇ ਯਮ ਸ੍ਰਿਸ਼ਟੀ ਨੂੰ ਵੇਖਦੇ ਹਨ।2। (ਉਸ ਨੂੰ) ਧਰਮੀਆਂ ਨੇ ਧਰਮਰਾਜ ਵਜੋਂ ਵੇਖਿਆ ਅਤੇ ਪਾਪ ਕਮਾਉਣ ਵਾਲੇ ਪਾਪੀਆਂ ਨੇ ਯਮਰਾਜ ਰੂਪ ਵਿਚ ਵੇਖਿਆ।3। (ਉਹ) ਪਾਪੀ ਨੂੰ ਪਛਾੜਦਾ ਹੈ ਅਤੇ ਧਰਮੀ ਨਾਲ ਮਿਠਾ ਬੋਲਦਾ ਹੈ।4। (ਉਸ ਨੂੰ) ਵੈਰੀ ਵੈਰ ਭਾਵ ਨਾਲ ਵੇਖਦੇ ਹਨ ਅਤੇ ਪਿਆਰ ਵਾਲੇ (ਉਸ ਨੂੰ) ਮਿਤਰ ਭਾਵ ਨਾਲ ਵੇਖਦੇ ਹਨ।5। ਨਰਕ ਅਤੇ ਸਵਰਗ ਵਿਚ ਪਾਪ ਪੁੰਨ ਦਾ ਫਲ ਸਰਾਪ ਅਤੇ ਵਰ ਵਜੋਂ ਦ੍ਰਿੜ੍ਹ (*ਅਭਰਿਠਾ*) ਹੈ।6। ਜਿਹੋ ਜਿਹੀ ਸ਼ਕਲ ਹੁੰਦੀ ਹੈ (ਉਹੀ) ਸ਼ੀਸ਼ੇ ਵਿਚੋਂ ਦਿਖਦੀ ਹੈ।7।

੬

ਜਿਵੇਂ ਨਿਰਮਲ ਸ਼ੀਸ਼ੇ ਨੂੰ ਸਭ ਕੋਈ ਸਭਾ ਵਿਚ ਸ਼ੁੱਧ ਰੂਪ ਵਿਚ ਵੇਖਦਾ ਹੈ।1। ਗੋਰੇ ਨੂੰ ਗੋਰਾ (ਰੰਗ) ਦਿਖਦਾ ਹੈ ਅਤੇ ਕਾਲੇ ਨੂੰ ਕਾਲਾ ਰੰਗ ਹੀ ਵਿਸ਼ੇਸ਼ ਤੌਰ ਤੇ ਦਿਖਦਾ ਹੈ।2। ਹਸ ਹਸ ਕੇ ਵੇਖਣ ਵਾਲਾ ਹਸਦਾ ਮੁਖ ਵੇਖਦਾ ਹੈ ਅਤੇ ਰੋਣ ਵਾਲੇ ਦਾ ਰੋਂਦਾ (ਮੂੰਹ) ਹੀ ਦਿਸਦਾ ਹੈ।3। ਸ਼ੀਸ਼ੇ ਨੂੰ ਕੋਈ ਲੇਪ ਨਹੀਂ ਹੈ, (ਉਸ ਵਿਚ) ਛੇ ਦਰਸ਼ਨਾਂ ਦੇ ਬਹੁਤ ਭੇਖ ਦਿਖਦੇ ਹਨ।4। ਦੁਰਮਤੀਆਂ ਦੇ (ਮਨ ਵਿਚ) ਦ੍ਵੈਤ-ਭਾਵ ਹੈ, (ਇਸ ਲਈ ਉਹ) ਵੈਰ-ਵਿਰੋਧ ਦੇ ਖੋਟੇ ਲੇਖੇ ਵਿਚ ਪਏ ਰਹਿੰਦੇ ਹਨ।5। ਗੁਰਮਤਿ ਵਾਲੇ ਨਿਰਮਲੇ ਅਤੇ ਸਮਦਰਸੀ ਹਨ, (ਉਹ ਸਭ ਨੂੰ) ਨਿਰਮਲ ਅਤੇ ਸਮਦਰਸੀ ਸਮਝਦੇ ਹਨ।6। ਭਲੇ ਬੁਰੇ ਦੀ (ਕੋਈ ਹੋਰ) ਰੂਪ-ਰੇਖ ਨਹੀਂ ਹੁੰਦੀ।7।

੭

ਇਕ ਸੂਰਜ ਦੇ ਡੁਬਣ ਨਾਲ ਹਨੇਰੀ ਰਾਤ (ਹੋ ਜਾਂਦੀ ਹੈ ਅਤੇ) ਤਾਰੇ ਚਮਕਣ ਲਗ ਜਾਂਦੇ ਹਨ।1। ਸ਼ਾਹ ਆਪਣੇ ਘਰਾਂ ਵਿਚ ਸੌਂਦੇ ਹਨ ਅਤੇ ਚੋਰ ਘਰ ਲੁਟਣ ਲਈ ਫਿਰਨ ਲਗ ਜਾਂਦੇ ਹਨ।2। ਵਿਰਲੇ ਪਹਿਰੇਦਾਰ ਜਾਗ ਕੇ ਹੋਸ਼ੀਆਰ ਅਤੇ ਜਾਗਦੇ ਰਹਿਣ ਲਈ ਪੁਕਾਰਦੇ (*ਰੂਆਇਨਿ*) ਹਨ।3। ਜਾਗਣ ਵਾਲੇ ਸੁਤਿਆਂ ਹੋਇਆਂ ਨੂੰ ਜਗਾਉਂਦੇ ਹਨ, ਸ਼ਾਹ ਲੋਕ ਚੋਰ ਉਚਕਿਆਂ ਨੂੰ ਪਕੜਦੇ ਹਨ।4। ਜਾਗਦੇ ਹੋਏ ਘਰ ਬਚਾ ਲੈਂਦੇ ਹਨ ਅਤੇ ਸੁਤੇ ਹੋਏ ਵਿਚਾਰੇ ਘਰ ਲੁਟਵਾ ਲੈਂਦੇ ਹਨ।5। ਸ਼ਾਹ ਆਪਣੇ ਘਰ ਆ ਜਾਂਦੇ ਹਨ ਅਤੇ ਚੋਰਾਂ ਨੂੰ ਗਿਚੀਓਂ ਫੜ ਕੇ ਮਾਰਦੇ ਹਨ।6। ਸੰਸਾਰ ਵਿਚ (ਇਹ) ਭਲੇ ਬੁਰੇ ਵੀ ਵਰਤਣੀ ਹੈ।7।

ੲ

ਮਉਲੇ ਅੰਬ ਬਸੰਤ ਰੁਤਿ ਅਉੜੀ ਅਕੁ ਸੁ ਫੁਲੀ ਭਰਿਆ॥ (1)
ਅੰਬਿ ਨ ਲਗੈ ਖਖੜੀ ਅਕਿ ਨ ਲਗੈ ਅੰਬੁ ਅਫਰਿਆ॥ (2)
ਕਾਲੀ ਕੋਇਲ ਅੰਬ ਵਣਿ ਅਕਿਤਿੜ ਚਿਤੁ ਮਿਤਾਲਾ ਹਰਿਆ॥ (3)
ਮਨ ਪੰਖੇਰੂ ਬਿਰਦ ਭੇਦੁ ਸੰਗ ਸੁਭਾਉ ਸੋਈ ਫਲੁ ਧਰਿਆ॥ (4)
ਗੁਰਮਤਿ ਡਰਦਾ ਸਾਧਸੰਗਿ ਦੁਰਮਤਿ ਸੰਗਿ ਅਸਾਧ ਨ ਡਰਿਆ॥ (5)
ਭਗਤਿ ਵਛਲੁ ਭੀ ਆਖੀਐ ਪਤਿਤ ਉਧਾਰਣਿ ਪਤਿਤ ਉਧਰਿਆ॥ (6)
ਜੋ ਤਿਸੁ ਭਾਣਾ ਸੋਈ ਤਰਿਆ ॥ (7)

੯

ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮ ਨ ਚੰਗਾ॥ (1)
ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ॥ (2)
ਬਾਲਮੀਕੁ ਨਿਸਤਾਰਿਆ ਮਾਰੈ ਵਾਟ ਨ ਹੋਇ ਨਿਸੰਗਾ॥ (3)
ਫੰਧਕਿ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ॥ (4)
ਜੇ ਕਾਸਾਈ ਉਧਰਿਆ ਜੀਆ ਘਾਇ ਨ ਖਾਈਐ ਭੰਗਾ॥ (5)
ਪਾਰਿ ਉਤਾਰੈ ਬੋਹਿਥਾ ਸੁਇਨਾ ਲੋਹੁ ਨਾਹੀ ਇਕ ਰੰਗਾ॥ (6)
ਇਤੁ ਭਰਵਾਸੈ ਰਹਣੁ ਕੁਢੰਗਾ ॥ (7)

੧੦

ਪੈ ਖਾਜੂਰੀ ਜੀਵੀਐ ਚੜ੍ਹਿ ਖਾਜੂਰੀ ਝੜਉ ਨ ਕੋਈ॥ (1)
ਉਝੜਿ ਪਇਆ ਨ ਮਾਰੀਐ ਉਝੜ ਰਾਹੁ ਨ ਚੰਗਾ ਹੋਈ॥ (2)
ਜੇ ਸਪ ਖਾਧਾ ਉਬਰੇ ਸਪੁ ਨ ਫੜੀਐ ਅੰਤਿ ਵਿਗੋਈ॥ (3)
ਵਹਣਿ ਵਹੰਦਾ ਨਿਕਲੈ ਵਿਣੁ ਤੁਲਹੇ ਡੁਬਿ ਮਰੈ ਭਲੋਈ॥ (4)
ਪਤਿਤ ਉਧਾਰਣੁ ਆਖੀਐ ਵਿਰਤੀਹਾਣੁ ਜਾਣੁ ਜਾਣੋਈ॥ (5)
ਭਾਉ ਭਗਤਿ ਗੁਰਮਤਿ ਹੈ ਦੁਰਮਤਿ ਦਰਗਹ ਲਹੈ ਨ ਢੋਈ॥ (6)
ਅੰਤਿ ਕਮਾਣਾ ਹੋਇ ਸਥੋਈ ॥ (7)

੮

ਅੰਬ ਬਸੰਤ ਰੁਤ ਵਿਚ ਮੌਲਦਾ ਹੈ ਅਤੇ ਸੋਕੇ ਵੇਲੇ ਅੱਕ ਫੁਲਾਂ ਨਾਲ ਭਰਿਆ ਜਾਂਦਾ ਹੈ।1। ਅੰਬ ਨੂੰ ਖਖੜੀਆਂ ਨਹੀਂ ਲਗਦੀਆਂ ਅਤੇ ਅਕ ਅੰਬਾਂ ਵਲੋਂ ਅਫਲਿਆ ਹੀ ਰਹਿੰਦਾ ਹੈ।2। ਕਾਲੀ ਕੋਇਲ ਅੰਬ ਦੇ ਬ੍ਰਿਛ (ਉਤੇ ਬਹਿੰਦੀ ਹੈ) ਅਤੇ ਅਕ ਉਤੇ ਬੈਠਣ ਵਾਲਾ ਮਕੌੜਾ ਚਿਤ੍ਰਮਿਤ੍ਰਾ ਅਤੇ ਹਰੇ ਰੰਗ ਦਾ ਹੁੰਦਾ ਹੈ।3। ਮਨ ਪੰਛੀ ਵਾਂਗ ਹੈ, ਬ੍ਰਿਛਾਂ ਦੇ ਭੇਦ ਕਰਕੇ ਜਿਹੋ ਜਿਹੀ ਸੰਗਤ ਹੁੰਦੀ ਹੈ, (ਉਹੋ ਜਿਹਾ) ਫਲ ਮਿਲਦਾ ਹੈ।4। ਗੁਰਮਤਿ ਵਾਲਾ ਸਾਧ ਸੰਗ ਕਰਕੇ (ਪ੍ਰਭੂ ਤੋਂ) ਡਰਦਾ ਹੈ, (ਪਰ) ਦੁਰਮਤਿ ਵਾਲਾ ਅਸਾਧਾਂ ਦੀ ਸੰਗਤ ਕਰਕੇ (ਪਰਮਾਤਮਾ ਤੋਂ) ਡਰਦਾ ਨਹੀਂ ਹੈ।5। ਪਰਮਾਤਮਾ ਨੂੰ ਭਗਤ-ਵਛਲ ਕਹੀਦਾ ਹੈ, (ਪਰ) ਪਤਿਤਾਂ ਨੂੰ ਉਧਾਰਨ ਕਰਕੇ (ਉਹ) ਪਤਿਤ ਉਧਾਰਣ ਵੀ (ਆਖੀਦਾ ਹੈ)।6। ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ, ਉਹੀ ਤਰਦਾ ਹੈ।7।

੯

ਜੇ ਪੂਤਨਾ ਉਧਰ ਗਈ ਹੈ, (ਤਾਂ ਵੀ) ਵਿਸ਼ ਪਿਲਾਉਣਾ ਚੰਗਾ ਕੰਮ ਨਹੀਂ ਹੈ।1। (ਜੋ) ਵੇਸਵਾ ਉਧਰ ਗਈ ਦਸੀ ਜਾਂਦੀ ਹੈ, (ਤਾਂ ਵੀ) ਪਰਾਏ ਘਰ ਵਿਚ ਜਾ ਕੇ ਦਖ਼ਲ ਅੰਦਾਜ਼ੀ ਨਹੀਂ ਕਰਨੀ ਚਾਹੀਦੀ।2। (ਜੇ) ਬਾਲਮੀਕ ਤਰ ਗਿਆ ਹੈ (ਤਾਂ ਵੀ) ਨਿਸੰਗ ਹੋ ਕੇ ਧਾੜੇ ਨਹੀਂ ਮਾਰਨੇ ਚਾਹੀਦੇ।3। (ਜੇ) ਫੰਧਕ ਨੂੰ ਉਧਰਿਆ ਹੋਇਆ ਕਹੀਦਾ ਹੈ (ਤਾਂ ਵੀ ਪੰਛੀਆਂ ਨੂੰ) ਫਾਹੀ ਪਾ ਕੇ ਟੰਗਾਂ ਤੋਂ ਫੜਨਾ ਨਹੀਂ ਚਾਹੀਦਾ।4। ਜੇ (ਸਧਨਾ) ਕਸਾਈ ਉਧਰ ਗਿਆ ਹੈ (ਤਾਂ ਵੀ) ਜੀਵਾਂ ਨੂੰ ਮਾਰ ਕੇ ਖਾਣ ਦੀ ਗ਼ਲਤੀ ਨਹੀਂ ਕਰਨੀ ਚਾਹੀਦੀ।5। ਜਹਾਜ਼ ਸੋਨੇ ਅਤੇ ਲੋਹੇ ਨੂੰ ਪਾਰ ਉਤਾਰ ਦਿੰਦਾ ਹੈ, (ਪਰ ਇਹ ਦੋਵੇਂ) ਇਕ ਰੰਗ ਦੇ ਨਹੀਂ ਹਨ।6। ਇਸ ਪ੍ਰਕਾਰ ਦੇ ਭਰੋਸੇ ਤੇ ਰਹਿਣਾ ਮਾੜਾ ਕੰਮ ਹੈ।7।

੧੦

(ਜੇ) ਖਜੂਰ ਤੋਂ ਡਿਗ ਕੇ ਕੋਈ ਜੀਉਂਦਾ ਬਚ ਜਾਏ, (ਤਾਂ ਵੀ) ਖਜੂਰ ਉਪਰ ਚੜ੍ਹ ਕੇ ਕੋਈ ਨ ਡਿਗੇ।1। (ਜੇ) ਕੁਰਾਹੇ ਪੈ ਕੇ (ਕੋਈ) ਮਾਰਿਆ ਨਹੀਂ ਜਾਂਦਾ ਹੈ, (ਤਾਂ ਵੀ) ਕੁਰਾਹੇ ਪੈਣਾ ਚੰਗਾ ਨਹੀਂ।2। ਜੇ ਸੱਪ ਦੇ ਡੰਗਿਆਂ ਬਚ ਰਹੇ, (ਤਾਂ ਵੀ) ਸੱਪ ਨੂੰ ਫੜਨਾ ਅੰਤ ਨੂੰ ਖ਼ਰਾਬ ਕਰਦਾ ਹੈ।3। (ਜੇ ਕੋਈ) ਵਹਿੰਦੇ ਵਹਿਣ ਵਿਚੋਂ (ਬਚ ਕੇ) ਨਿਕਲ ਆਵੇ (ਤਾਂ ਵੀ) ਤੁਲ੍ਹੇ ਤੋਂ ਬਿਨਾ ਮਰਨਾ ਹੀ ਚੰਗਾ ਹੈ।4। (ਪ੍ਰਭੂ) ਪਤਿਤ-ਉਧਾਰਣ ਆਖੀਦਾ ਹੈ, ਇਸ ਪ੍ਰਸੰਗ (ਵਿਰਤੀਹਾਣ) ਨੂੰ ਜਾਣਨ ਵਾਲੇ ਜਾਣਦੇ ਹਨ।5। ਗੁਰਮਤਿ ਅਨੁਸਾਰ ਪ੍ਰੇਮ-ਭਗਤੀ ਕਰੀਦੀ ਹੈ, ਦੁਰਮਤਿ ਕਰਕੇ ਦਰਗਾਹ ਵਿਚ ਢੋਈ ਨਹੀਂ ਮਿਲਦੀ।6। ਅੰਤ ਨੂੰ ਕੀਤਾ ਹੋਇਆ ਕਰਮ ਹੀ ਸਹਾਇਕ ਹੁੰਦਾ ਹੈ।7।

੧੧

ਥੋਮ ਕਥੂਰੀ ਵਾਸੁ ਜਿਉਂ ਕੰਚਨੁ ਲੋਹੁ ਨਹੀਂ ਇਕ ਵੰਨਾ॥ (1)
ਫਟਕ ਨ ਹੀਰੇ ਤੁਲਿ ਹੈ ਸਮਸਰਿ ਨੜੀ ਨ ਵੜੀਐ ਗੰਨਾ॥ (2)
ਤੁਲਿ ਨ ਰਤਨਾ ਰਤਕਾ ਮੁਲਿ ਨ ਕਚੁ ਵਿਖਾਵੈ ਪੰਨਾ॥ (3)
ਦੁਰਮਤਿ ਘੁੰਮਣ ਵਾਣੀਐ ਗੁਰਮਤਿ ਸੁਕ੍ਰਿਤ ਬੋਹਿਥੁ ਬੰਨਾ॥ (4)
ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨੁ ਧੰਨਾ॥ (5)
ਗੁਰਮੁਖਿ ਪਰਗਟੁ ਜਾਣੀਐ ਮਨਮੁਖ ਸਚੁ ਰਹੈ ਪਰਛੰਨਾ॥ (6)
ਕੰਮਿ ਨ ਆਵੈ ਭਾਂਡਾ ਭੰਨਾ ॥ (7)

੧੨

ਇਕ ਵੇਚਨਿ ਹਥੀਆਰ ਘਰਿ ਇਕ ਸਵਾਰਨਿ ਸਿਲਾ ਸੰਜੋਆ॥ (1)
ਰਣ ਵਿਚਿ ਘਾਉ ਬਚਾਉ ਕਰਿ ਦੁਇ ਦਲ ਨਿਤਿ ਉਠਿ ਕਰਦੇ ਢੋਆ॥ (2)
ਘਾਇਲੁ ਹੋਇ ਨੰਗਾਸਣਾ ਬਖਤਰ ਵਾਲਾ ਨਵਾ ਨਿਰੋਆ॥ (3)
ਕਰਨਿ ਗੁਮਾਨੁ ਕਮਾਨਗਰ ਖਾਨਜਰਾਦੀ ਬਹੁਤੁ ਬਖੋਆ॥ (4)
ਜਗ ਵਿਚਿ ਸਾਧ ਅਸਾਧ ਸੰਗੁ ਸੰਗ ਸੁਭਾਇ ਜਾਇ ਫਲੁ ਭੋਆ॥ (5)
ਕਰਮ ਸੁ ਧਰਮ ਅਧਰਮ ਕਰਿ ਸੁਖ ਦੁਖ ਅੰਦਰਿ ਆਇ ਪਰੋਆ॥ (6)
ਭਲੇ ਬੁਰੇ ਜਸੁ ਅਪਜਸੁ ਹੋਆ ॥(7)

੧੩

ਸਤੁ ਸੰਤੋਖੁ ਦਇਆ ਧਰਮੁ ਅਰਥ ਸੁਗਰਥੁ ਸਾਧਸੰਗਿ ਆਵੈ॥ (1)
ਕਾਮੁ ਕਰੋਧੁ ਅਸਾਧ ਸੰਗਿ ਲੋਭਿ ਮੋਹੁ ਅਹੰਕਾਰ ਮਚਾਵੈ॥ (2)
ਦੁਕ੍ਰਿਤੁ ਸੁਕ੍ਰਿਤੁ ਕਰਮ ਕਰਿ ਬੁਰਾ ਭਲਾ ਹੁਇ ਨਾਉਂ ਧਰਾਵੈ॥ (3)
ਗੋਰਸੁ ਗਾਈ ਖਾਇ ਖੜੁ ਇਕੁ ਇਕੁ ਜਣਦੀ ਵਗੁ ਵਧਾਵੈ॥ (4)
ਦੁਧਿ ਪੀਤੈ ਵਿਹੁ ਦੇਇ ਸਪ ਜਣਿ ਜਣਿ ਬਹਲੇ ਬਚੇ ਖਾਵੈ॥ (5)
ਸੰਗ ਸੁਭਾਉ ਅਸਾਧ ਸਾਧੁ ਪਾਪੁ ਪੁੰਨੁ ਦੁਖੁ ਸੁਖੁ ਫਲੁ ਪਾਵੈ॥ (6)
ਪਰਉਪਕਾਰ ਵਿਕਾਰੁ ਕਮਾਵੈ ॥ (7)

੧੪

ਚੰਨਣੁ ਬਿਰਖੁ ਸੁਬਾਸੁ ਦੇ ਚੰਨਣੁ ਕਰਦਾ ਬਿਰਖ ਸਬਾਏ॥ (1)

੧੧

ਜਿਵੇਂ ਸੋਨਾ ਅਤੇ ਲੋਹਾ ਇਕ ਰੰਗ ਦੇ ਨਹੀਂ ਹੁੰਦੇ (ਤਿਵੇਂ) ਥੋਮ ਅਤੇ ਕਸਤੂਰੀ ਦੀ ਵਾਸਨਾ (ਇਕ ਸਮਾਨ ਨਹੀਂ ਹੁੰਦੀ)।1। ਬਿਲੌਰ ਹੀਰੇ ਦੇ ਸਮਾਨ ਨਹੀਂ ਹੋ ਸਕਦਾ ਅਤੇ ਨੜੀ ਗੰਨੇ ਦੇ ਸਮਾਨ ਵਡਿਆਈਦੀ ਨਹੀਂ ਹੈ।2। ਰਤਨਾਂ ਦੇ ਬਰਾਬਰ ਰਤੀਆਂ ਨਹੀਂ ਹੁੰਦੀਆਂ ਅਤੇ ਨ ਹੀ ਕਚ ਪੰਨੇ ਦੇ ਮੁਲ ਵਿਕਦਾ ਹੈ।3। ਦੁਰਮਤਿ (ਤਿੰਨ ਗੁਣਾਂ ਦੀ) ਘੁੰਮਣਘੇਰੀ ਹੈ ਅਤੇ ਗੁਰਮਤਿ ਚੰਗੇ ਕਰਮ ਦਾ ਜਹਾਜ਼ ਜਾਂ (ਆਰ-ਪਾਰ ਦਾ) ਬੰਨਾ ਹੈ।4। ਬੁਰੇ ਦੀ ਨਿੰਦਿਆ ਹੁੰਦੀ ਹੈ ਅਤੇ ਭਲੇ ਦਾ ਜੈ ਜੈਕਾਰ ਅਤੇ ਧੰਨ ਧੰਨ ਹੁੰਦੀ ਹੈ।5। ਗੁਰਮੁਖ ਪ੍ਰਗਟ ਜਾਣੀਦਾ ਹੈ ਅਤੇ ਮਨਮੁਖ ਸੱਚ ਤੋਂ ਲੁਕਿਆ ਰਹਿੰਦਾ ਹੈ।6। ਭੰਨਿਆ ਹੋਇਆ ਭਾਂਡਾ (ਕਿਸੇ) ਕੰਮ ਨਹੀਂ ਆਉਂਦਾ।7।

੧੨

ਇਕ ਹਥਿਆਰ ਘੜ ਕੇ ਵੇਚਦੇ ਹਨ ਅਤੇ ਇਕ ਕਵਚਾਂ ਨੂੰ ਸੰਵਾਰਨ ਵਾਲੇ (ਸਿਕਲੀਗਰ ਹਨ)।1। (ਸੂਰਮੇ) ਯੁੱਧ-ਭੂਮੀ ਵਿਚ ਘਾਇਲ ਹੋਣ ਤੋਂ ਬਚਾਉ ਕਰਦੇ ਹਨ, ਦੋਵੇਂ ਦਲ ਨਿਤ ਉਠ ਕੇ ਮੁਠ-ਭੇੜ ਕਰਦੇ ਹਨ।2। ਕਵਚ ਤੋਂ ਬਿਨਾ (*ਨੰਗਾਸਣਾ*) ਸੂਰਮਾ ਘਾਇਲ ਹੁੰਦਾ ਹੈ ਅਤੇ ਕਵਚ ਵਾਲਾ ਨਵਾਂ ਨਰੋਇਆ ਰਹਿੰਦਾ ਹੈ।3। ਕਮਾਨ ਬਣਾਉਣ ਵਾਲੇ ਗੁਮਾਨ ਕਰਦੇ ਹਨ ਕਿ (ਸਾਡੇ) ਸਿਲਾਖਾਨੇ (*ਖਾਨਜਰਾਦੀ*) ਦੀ ਕਮਾਨ ਬਹੁਤ ਵਧੀਆ ਹੈ।4। ਜਗਤ ਵਿਚ ਸਾਧ ਅਤੇ ਅਸਾਧ ਦੇ ਦੋ ਸੰਗ ਹਨ, (ਦੋਹਾਂ ਦੀ) ਸੰਗਤ ਕਰਕੇ ਸਹਿਜ ਸੁਭਾ ਫਲ ਦਾ ਭੇਦ ਹੋ ਜਾਂਦਾ ਹੈ।5। ਧਰਮ ਅਤੇ ਅਧਰਮ ਦੇ ਕਰਮ ਕਰਕੇ (ਜੀਵ) ਸੁਖ ਅਤੇ ਦੁਖ ਵਿਚ ਪਰੋਇਆ ਜਾਂਦਾ ਹੈ।6। ਭਲੇ ਦਾ ਜਸ ਅਤੇ ਬੁਰੇ ਦਾ ਅਪਜਸ ਹੁੰਦਾ ਹੈ।7।

੧੩

ਸਾਧ ਸੰਗਤ ਵਿਚ ਸਤਿ, ਸੰਤੋਖ, ਦਇਆ, ਧਰਮ, ਅਰਥ ਆਦਿ ਸ੍ਰੇਸ਼ਠ (ਪਦਾਰਥ) ਮਿਲਦੇ ਹਨ।1। ਅਸਾਧ ਸੰਗਤ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਖਿੜਦੇ ਹਨ।2। ਮਾੜੇ ਅਤੇ ਚੰਗੇ ਕਰਮ ਕਰਕੇ (ਜੀਵ) ਮਾੜਾ ਚੰਗਾ ਨਾਂ ਧਰਾਉਂਦੇ ਹਨ।3। ਗਊ ਘਾਹ ਖਾ ਕੇ ਦੁੱਧ ਦਿੰਦੀ ਹੈ ਅਤੇ ਇਕ ਇਕ (ਬੱਚਾ) ਜੰਮ ਕੇ ਵਗ ਵਧਾਉਂਦੀ ਹੈ।4। ਸਪਣੀ ਦੁੱਧ ਪੀ ਕੇ ਜ਼ਹਿਰ ਦਿੰਦੀ ਹੈ ਅਤੇ ਬਹੁਤ ਬੱਚੇ ਜੰਮ ਜੰਮ ਕੇ ਖਾਂਦੀ ਹੈ।5। ਸਾਧਾਂ ਦੀ ਸੰਗਤ ਅਤੇ ਅਸਾਧਾਂ ਦੀ ਸੰਗਤ ਕਰਕੇ ਸੁਭਾਵਿਕ ਹੀ ਪੁੰਨ ਅਤੇ ਪਾਪ ਦਾਂ ਫਲ ਸੁਖ ਅਤੇ ਦੁਖ ਪ੍ਰਾਪਤ ਹੁੰਦਾ ਹੈ।6। (ਗੁਰਮੁਖ) ਪਰਉਪਕਾਰ ਅਤੇ (ਮਨਮੁਖ) ਵਿਕਾਰ ਕਮਾਉਂਦੇ ਹਨ।7।

੧੪

ਚੰਦਨ ਦਾ ਬਿਛ ਚੰਗੀ ਵਾਸਨਾ ਦੇ ਕੇ ਸਾਰੇ ਬਿਛਾਂ ਨੂੰ ਚੰਦਨ ਕਰ ਦਿੰਦਾ ਹੈ।1।

ਖਹਦੇ ਵਾਸਹੁ ਅਗਿ ਧੁਖਿ ਆਪਿ ਜਲੈ ਪਰਵਾਰੁ ਜਲਾਏ॥ (2)
ਮੁਲਹ ਜਿਵੈ ਪੰਖੇਰੂਆ ਫਾਸੈ ਆਪਿ ਕੁਟੰਬ ਫਹਾਏ॥ (3)
ਅਸਟ ਧਾਤੁ ਹੁਇ ਪਰਬਤਹੁ ਪਾਰਸੁ ਕਰਿ ਕੰਚਨੁ ਦਿਖਲਾਏ॥ (4)
ਗਣਿਕਾ ਵਾੜੈ ਜਾਇ ਕੈ ਹੋਵਨਿ ਰੋਗੀ ਪਾਪ ਕਮਾਏ॥ (5)
ਦੁਖੀਏ ਆਵਨਿ ਵੈਦ ਘਰ ਦਾਰੂ ਦੇ ਦੇ ਰੋਗੁ ਮਿਟਾਏ॥ (6)
ਭਲਾ ਬੁਰਾ ਦੁਇ ਸੰਗ ਸੁਭਾਏ ॥ (7)

੧੫

ਭਲਾ ਸੁਭਾਉ ਮਜੀਠ ਦਾ ਸਹੈ ਅਵਟਣੁ ਰੰਗੁ ਚੜਾਏ॥ (1)
ਗੰਨਾ ਕੋਲੂ ਪੀੜੀਐ ਟਟਰਿ ਪਇਆ ਮਿਠਾਸੁ ਵਧਾਏ॥ (2)
ਤੁੰਮੇ ਅੰਮ੍ਰਿਤੁ ਸਿੰਜੀਐ ਕਉੜਤਣ ਦੀ ਬਾਣਿ ਨ ਜਾਏ॥ (3)
ਅਵਗੁਣ ਕੀਤੇ ਗੁਣ ਕਰੈ ਭਲਾ ਨ ਅਵਗਣੁ ਚਿਤਿ ਵਸਾਏ॥ (4)
ਗੁਣੁ ਕੀਤੇ ਅਉਗੁਣੁ ਕਰੈ ਬੁਰਾ ਨ ਮੰਨ ਅੰਦਰਿ ਗੁਣ ਪਾਏ॥ (5)
ਜੋ ਬੀਜੈ ਸੋਈ ਫਲੁ ਖਾਏ ॥ (6)

੧੬

ਪਾਣੀ ਪਥਰੁ ਲੀਕ ਜਿਉਂ ਭਲਾ ਬੁਰਾ ਪਰਕਿਰਤਿ ਸੁਭਾਏ॥ (1)
ਵੈਰ ਨ ਟਿਕਦਾ ਭਲੇ ਚਿਤਿ ਹੇਤੁ ਨ ਟਿਕੈ ਬੁਰੈ ਮਨਿ ਆਏ॥ (2)
ਭਲਾ ਨ ਹੇਤੁ ਵਿਸਾਰਦਾ ਬੁਰਾ ਨ ਵੈਰੁ ਮਨਹੁ ਵਿਸਰਾਏ॥ (3)
ਆਸ ਨ ਪੁਜੈ ਦੁਹਾ ਦੀ ਦੁਰਮਤਿ ਗੁਰਮਤਿ ਅਤਿ ਲਖਾਏ॥ (4)
ਭਲਿਅਹੁ ਬੁਰਾ ਨ ਹੋਵਈ ਬੁਰਿਅਹੁ ਭਲਾ ਨ ਭਲਾ ਮਨਾਏ॥ (5)
ਵਿਰਤੀਹਾਣੁ ਵਖਾਣਿਆ ਸਈ ਸਿਆਣੀ ਸਿਖ ਸੁਣਾਏ॥ (6)
ਪਰਉਪਕਾਰੁ ਵਿਕਾਰੁ ਕਮਾਏ ॥ (7)

੧੭

ਵਿਰਤੀਹਾਣੁ ਵਖਾਣਿਆ ਭਲੇ ਬੁਰੇ ਦੀ ਸੁਣੀ ਕਹਾਣੀ॥ (1)
ਭਲਾ ਬੁਰਾ ਦੁਇ ਚਲੇ ਰਾਹਿ ਉਸ ਥੈ ਤੋਸਾ ਉਸ ਥੈ ਪਾਣੀ॥ (2)
ਤੋਸਾ ਅਗੈ ਰਖਿਆ ਭਲੇ ਭਲਾਈ ਅੰਦਰਿ ਆਣੀ॥ (3)
ਬੁਰਾ ਬੁਰਾਈ ਕਰਿ ਗਇਆ ਹਥੀਂ ਕਢਿ ਨ ਦਿਤੋ ਪਾਣੀ॥ (4)

ਆਪਸ ਵਿਚ ਖਹਿੰਦੇ ਬਾਂਸਾਂ ਵਿਚ ਅੱਗ ਧੁਖਦੀ ਹੈ, (ਉਸ ਨਾਲ ਉਹ) ਆਪ ਸੜਦੇ ਹਨ ਅਤੇ ਸਾਰੇ ਪਰਿਵਾਰ ਨੂੰ ਸਾੜ ਦਿੰਦੇ ਹਨ।2। ਜਿਵੇਂ ਪਾਲਤੂ ਪੰਛੀ (*ਮੁਲਹ*) ਆਪ ਫਸਦਾ ਹੈ ਅਤੇ ਆਪਣੇ ਕੁਟੰਬ ਨੂੰ ਵੀ ਫਸਾਉਂਦਾ ਹੈ।3। ਪਰਬਤਾਂ ਵਿਚ ਅੱਠ ਧਾਤਾਂ ਹੁੰਦੀਆਂ ਹਨ, ਪਾਰਸ (ਸਭ ਨੂੰ) ਸੋਨਾ ਕਰਕੇ ਵਿਖਾਉਂਦਾ ਹੈ।4। ਵੇਸਵਾ ਦੇ ਵੇਹੜੇ ਵਿਚ ਜਾ ਕੇ (ਲੋਕੀਂ) ਪਾਪ ਕਮਾਉਂਦੇ ਹੋਏ ਰੋਗੀ ਹੁੰਦੇ ਹਨ।5। ਦੁਖੀ (ਹੋ ਕੇ) ਵੈਦ ਦੇ ਘਰ ਆਉਂਦੇ ਹਨ (ਜੋ) ਦਾਰੂ ਦੇ ਕੇ (ਉਨ੍ਹਾਂ ਦੇ) ਰੋਗ ਮਿਟਾਉਂਦਾ ਹੈ।6। ਮਾੜੇ ਅਤੇ ਚੰਗੇ ਦੇ ਦੋ ਸੰਗਾਂ ਦੇ ਸੁਭਾ (ਵਖਰੇ ਵਖਰੇ) ਹਨ।7।

੧੫

ਮਜੀਠ ਦਾ ਸੁਭਾ ਚੰਗਾ ਹੈ (ਜੋ ਆਪ) ਉਬਾਲੇ ਸਹਾਰ ਕੇ (ਕਪੜੇ ਨੂੰ) ਰੰਗ ਚੜ੍ਹਾਉਂਦਾ ਹੈ।1। ਗੰਨਾ ਕੋਹਲੂ ਵਿਚ ਪੜੀਂਦਾ ਹੈ ਅਤੇ ਕੜ੍ਹਾਏ ਵਿਚ ਪੈ ਕੇ ਮਿਠਾਸ ਵਧਾਉਂਦਾ ਹੈ।2। ਤੁੰਮੇ ਨੂੰ (ਜੇ) ਅੰਮ੍ਰਿਤ ਵਿਚ ਸਿੰਜ ਲਈਏ (ਤਾਂ ਵੀ) ਕੌੜਤਣ ਦੀ ਵਾਦੀ ਨਹੀਂ ਜਾਂਦੀ।3। ਭਲਾ (ਵਿਅਕਤੀ) ਔਗੁਣ ਕਰਨ ਤੇ ਵੀ ਗੁਣ ਕਰਦਾ ਹੈ, ਅਤੇ ਔਗੁਣ ਨੂੰ ਚਿਤ ਵਿਚ ਵਸਾਉਂਦਾ ਨਹੀਂ ਹੈ।4। ਮਾੜਾ (ਵਿਅਕਤੀ) ਗੁਣ ਕੀਤਿਆਂ ਔਗੁਣ ਹੀ ਕਰਦਾ ਹੈ, (ਉਹ) ਮਨ ਵਿਚ ਗੁਣ ਨੂੰ ਨਹੀਂ ਟਿਕਾਉਂਦਾ।5। (ਉਹ) ਜੋ ਬੀਜਦਾ ਹੈ, ਉਹੀ ਫਲ ਪ੍ਰਾਪਤ ਕਰਦਾ ਹੈ।6।

੧੬

ਪਾਣੀ ਅਤੇ ਪੱਥਰ ਉਤੇ ਲੀਕ ਵਾਂਗ ਭਲੇ ਬੁਰੇ ਦਾ ਸੁਭਾ ਹੈ।1। ਭਲੇ ਵਿਅਕਤੀ ਦੇ ਚਿਤ ਵਿਚ ਵੈਰ ਨਹੀਂ ਟਿਕਦਾ ਅਤੇ ਬੁਰੇ ਦੇ ਮਨ ਵਿਚ (ਕਿਸੇ ਲਈ) ਹਿਤ ਨਹੀਂ ਹੁੰਦਾ।2। ਭਲਾ ਹਿਤ ਨੂੰ ਭੁਲਾਉਂਦਾ ਨਹੀਂ ਹੈ ਅਤੇ ਬੁਰਾ ਮਨ ਤੋਂ ਵੈਰ ਨੂੰ ਦੂਰ ਨਹੀਂ ਕਰਦਾ।3। ਦੋਹਾਂ ਦੀ ਆਸ ਪੂਰੀ ਨਹੀਂ ਹੁੰਦੀ, (ਦੋਵੇਂ) ਦੁਰਮਤਿ ਅਤੇ ਗੁਰਮਤਿ ਅਨੁਸਾਰ ਅੰਤ ਨੂੰ ਵੇਖਦੇ ਹਨ।4। ਭਲੇ ਤੋਂ ਬੁਰਾ ਨਹੀਂ ਹੁੰਦਾ ਅਤੇ ਬੁਰੇ ਤੋਂ ਭਲਾ ਸੰਭਵ ਨਹੀਂ ਹੁੰਦਾ।5। (ਜੋ) ਵਰਤ ਰਿਹਾ (*ਵਿਰਤੀਹਾਣੁ*) ਹੈ, ਉਸੇ ਦਾ ਬਖਾਨ ਕੀਤਾ ਹੈ (ਕਿਉਂਕਿ) ਸੌ (*ਸਈ*) ਸਿਆਣਿਆਂ ਦੀ (ਇਕ ਹੀ) ਸਿਖਿਆ ਸੁਣੀ ਜਾਂਦੀ ਹੈ।6। (ਭਲਾ ਵਿਅਕਤੀ) ਪਰਉਪਕਾਰ ਅਤੇ (ਮਾੜਾ ਵਿਅਕਤੀ) ਵਿਕਾਰ ਕਮਾਉਂਦਾ ਹੈ।7।

੧੭

(ਇਕ) ਵਰਤੀ ਹੋਈ ਗੱਲ ਦਾ ਬਖਾਨ ਕਰਦੇ ਹਾਂ, (ਜੋ ਅਸੀਂ) ਭਲੇ ਅਤੇ ਬੁਰੇ ਦੀ ਕਹਾਣੀ ਸੁਣੀ ਹੈ।1। ਭਲਾ ਅਤੇ ਬੁਰਾ ਦੋਵੇਂ ਰਸਤੇ ਉਤੇ ਚਲਦੇ ਜਾਂਦੇ ਹਨ, ਉਸ (ਭਲੇ) ਕੋਲ ਖਾਣ ਦਾ ਪਦਾਰਥ ਸੀ ਅਤੇ ਉਸ (ਬੁਰੇ) ਕੋਲ ਪਾਣੀ ਸੀ।2। ਭਲੇ ਵਿਅਕਤੀ ਦੇ ਮਨ ਵਿਚ ਭਲਿਆਈ ਆਈ, (ਉਸ ਨੇ) ਖਾਣ ਦਾ ਪਦਾਰਥ ਅਗੇ ਰਖ ਦਿੱਤਾ।3। ਬੁਰਾ ਬੁਰਿਆਈ ਕਰਕੇ ਚਲਾ ਗਿਆ, (ਉਸ ਨੇ ਆਪਣੇ) ਹੱਥੋਂ ਪਾਣੀ ਨ ਦਿੱਤਾ।4।

ਭਲਾ ਭਲਾਈਅਹੁ ਸਿਞਿਆ ਬੁਰੇ ਬੁਰਾਈਅਹੁ ਵੈਣਿ ਵਿਹਾਣੀ॥ (5)
ਸਚਾ ਸਾਹਿਬੁ ਨਿਆਉ ਸਚੁ ਜੀਆਂ ਦਾ ਜਾਣੋਈ ਜਾਣੀ॥ (6)
ਕੁਦਰਤਿ ਕਾਦਰ ਨੋ ਕੁਰਬਾਣੀ ॥ (7)

੧੮

ਭਲਾ ਬੁਰਾ ਸੈਸਾਰ ਵਿਚਿ ਜੋ ਆਇਆ ਤਿਸੁ ਸਰਪਰ ਮਰਣਾ॥ (1)
ਰਾਵਣ ਤੈ ਰਾਮਚੰਦ ਵਾਗਿ ਮਹਾ ਬਲੀ ਲੜਿ ਕਾਰਣੁ ਕਰਣਾ॥ (2)
ਜਰੁ ਜਰਵਾਣਾ ਵਸਿ ਕਰਿ ਅੰਤਿ ਅਧਰਮ ਰਾਵਣਿ ਮਨ ਧਰਣਾ॥ (3)
ਰਾਮਚੰਦੁ ਨਿਰਮਲੁ ਪੁਰਖੁ ਧਰਮਹੁ ਸਾਇਰ ਪਥਰ ਤਰਣਾ॥ (4)
ਬੁਰਿਆਈਅਹੁ ਰਾਵਣੁ ਗਇਆ ਕਾਲਾ ਟਿਕਾ ਪਰ ਤ੍ਰਿਅ ਹਰਣਾ॥ (5)
ਰਾਮਾਇਣੁ ਜੁਗਿ ਜੁਗਿ ਅਟਲੁ ਸੇ ਉਧਰੇ ਜੋ ਆਏ ਸਰਣਾ॥ (6)
ਜਸ ਅਪਜਸ ਵਿਚਿ ਨਿਡਰ ਡਰਣਾ ॥ (7)

੧੯

ਸੋਇਨ ਲੰਕਾ ਵਡਾ ਗੜੁ ਖਾਰ ਸਮੁੰਦ ਜਿਵੇਹੀ ਖਾਈ॥ (1)
ਲਖ ਪੁਤੁ ਪੋਤੇ ਸਵਾ ਲਖੁ ਕੁੰਭਕਰਣੁ ਮਹਿਰਾਵਣੁ ਭਾਈ॥ (2)
ਪਵਣੁ ਬੁਹਾਰੀ ਦੇਇ ਨਿਤਿ ਇੰਦ੍ਰ ਭਰੈ ਪਾਣੀ ਵਰਿਆਈ॥ (3)
ਬੈਸੰਤੁਰ ਰਾਸੋਈਆ ਸੂਰਜੁ ਚੰਦੁ ਚਰਾਗ ਦੀਪਾਈ॥ (4)
ਬਹੁ ਖੂਹਣਿ ਚਤੁਰੰਗ ਦਲ ਦੇਸ ਨ ਵੇਸ ਨ ਕੀਮਤਿ ਪਾਈ॥ (5)
ਮਹਾਦੇਵ ਦੀ ਸੇਵ ਕਰਿ ਦੇਵ ਦਾਨਵ ਰਹਦੇ ਸਰਣਾਈ॥ (6)
ਅਪਜਸੁ ਲੈ ਦੁਰਮਤਿ ਬੁਰਿਆਈ ॥ (7)

੨੦

ਰਾਮਚੰਦੁ ਕਾਰਣ ਕਰਣ ਕਾਰਣ ਵਸਿ ਹੋਆ ਦੇਹਿ ਧਾਰੀ॥ (1)
ਮੰਨਿ ਮਤੇਈ ਆਗਿਆ ਲੈ ਵਣਵਾਸੁ ਵਡਾਈ ਚਾਰੀ॥ (2)
ਪਰਸਰਾਮੁ ਦਾ ਬਲੁ ਹਰੈ ਦੀਨ ਦਇਆਲੁ ਗਰਬ ਪਰਹਾਰੀ॥ (3)
ਸੀਤਾ ਲਖਮਣੁ ਸੇਵ ਕਰਿ ਜਤੀ ਸਤੀ ਸੇਵਾ ਹਿਤਕਾਰੀ॥ (4)
ਰਾਮਾਇਣੁ ਵਰਤਾਇਆ ਰਾਮ ਰਾਜੁ ਕਰਿ ਸ੍ਰਿਸਟਿ ਉਧਾਰੀ॥ (5)
ਮਰਣੁ ਮੁਣਸਾ ਸਚੁ ਹੈ ਸਾਧਸੰਗਤਿ ਮਿਲਿ ਪੈਜ ਸਵਾਰੀ॥ (6)
ਭਲਿਆਈ ਸਤਿਗੁਰ ਮਤਿ ਸਾਰੀ ॥ (7)

ਭਲਾ ਭੁਲਿਆਈ ਕਰਕੇ ਮੁਕਤ ਹੋ ਗਿਆ, ਬੁਰੇ ਨੇ ਬੁਰਾਈ ਕਾਰਣ ਰੋਂਦਿਆਂ ਜੀਵਨ ਬਿਤਾ ਦਿੱਤਾ।5। ਸੱਚੇ ਸਾਹਿਬ ਦਾ ਨਿਆਂ ਸੱਚਾ ਹੈ, (ਉਹ) ਜੀਵਾਂ ਦੇ (ਕਰਮਾਂ ਦਾ) ਜਾਣੀ ਜਾਣ ਹੈ।6। ਕਾਦਰ ਦੀ ਕੁਦਰਤ ਤੋਂ ਕੁਰਬਾਨ ਜਾਈਦਾ ਹੈ।7।

੧੮

ਭਲਾ ਬੁਰਾ ਜੋ ਵੀ ਸੰਸਾਰ ਵਿਚ ਆਇਆ ਹੈ, ਉਸ ਨੇ ਆਖ਼ਰ ਮਰਨਾ ਹੈ।1। ਰਾਮ ਅਤੇ ਰਾਵਣ ਮਹਾਬਲੀਆਂ ਵਾਂਗ ਲੜਾਈ ਦੇ ਕਾਰਣ ਹੀ ਕਰਦੇ ਰਹਿੰਦੇ ਸਨ।2। (ਜਿਸ) ਰਾਵਣ ਨੇ ਬੁਢਾਪਾ (*ਜਰੁ*) ਅਤੇ ਜਮਰਾਜ (*ਜਰਵਾਣਾ*) ਵਸ ਕੀਤੇ ਹੋਏ ਸਨ, ਅੰਤ ਨੂੰ (ਉਸ ਨੇ) ਮਨ ਵਿਚ ਅਧਰਮ ਧਾਰਣ ਕੀਤਾ।3। ਰਾਮ ਚੰਦਰ ਨਿਰਮਲ ਪੁਰਖ ਸੀ, (ਜਿਸ ਦੇ) ਧਰਮ ਕਰਕੇ ਪੱਥਰ ਸਮੁੰਦਰ ਉਤੇ ਤਰਣ ਲਗੇ।4। ਬੁਰਿਆਈ ਕਰਕੇ ਰਾਵਣ ਮਾਰਿਆ ਗਿਆ, ਪਰਾਈ ਇਸਤਰੀ (ਸੀਤਾ) ਦੇ ਹਰਨ ਕਰਕੇ ਕਲੰਕ ਦਾ ਟਿਕਾ ਲਗਾ ਲਿਆ ਸੀ।5। ਰਾਮਾਇਣ ਯੁਗਾਂ ਯੁਗਾਂ ਤੋਂ ਅਟਲ (ਤੁਰੀ ਆ ਰਹੀ ਹੈ), ਉਹੀ ਉਧਰਦੇ ਹਨ ਜੋ ਸ਼ਰਣ ਵਿਚ ਆਉਂਦੇ ਹਨ।6। ਨਿਡਰ (ਮਨਮੁਖ) ਅਤੇ ਡਰਨ ਵਾਲੇ (ਸਨਮੁਖ) ਦਾ ਅਪਜਸ ਅਤੇ ਜਸ (ਸੰਸਾਰ ਵਿਚ) ਰਹਿੰਦਾ ਹੈ।7।

੧੯

ਸੋਨੇ ਦੀ ਲੰਕਾ (ਰਾਵਣ ਦਾ) ਵੱਡਾ ਗੜ੍ਹ ਸੀ, (ਜਿਸ ਦੀ) ਖਾਰੇ ਸਮੁੰਦਰ ਵਰਗੀ ਖਾਈ ਸੀ।1। (ਉਸ ਦੇ) ਲੱਖ ਪੁੱਤਰ, ਸਵਾ ਲੱਖ ਪੋਤਰੇ ਸਨ ਅਤੇ ਕੁੰਭਕਰਣ ਅਤੇ ਮਹਿਰਾਵਣ ਭਰਾ ਸਨ।2। (ਜਿਸ ਦੇ) ਪੌਣ ਰੋਜ਼ ਬਹਾਰੀ ਦਿੰਦੀ ਸੀ ਅਤੇ ਜ਼ੋਰਾਵਰ (*ਵਰਿਆਈ*) ਇੰਦ੍ਰ ਪਾਣੀ ਭਰਦਾ ਸੀ।3। ਅਗਨੀ ਰਸੋਈਆ ਸੀ ਅਤੇ ਸੂਰਜ ਤੇ ਚੰਦ੍ਰਮਾ ਦੀਵੇ ਬਾਲਣ ਵਾਲੇ ਸਨ।4। ਕਈ ਖੂਹਣੀਆ ਚਤਰੰਗਣੀ ਦਲ ਸਨ, (ਉਸ ਦੇ) ਦੇਸਾਂ ਅਤੇ ਵੇਸਾਂ ਦੀ ਕੀਮਤ ਨਹੀਂ ਪਾਈ ਜਾਂਦੀ ਸੀ।5। ਸ਼ਿਵ ਦੀ ਸੇਵਾ ਕਰਨ ਕਰਕੇ ਦੇਵਤੇ ਅਤੇ ਦੈਂਤ ਸ਼ਰਣ ਵਿਚ ਰਹਿੰਦੇ ਸਨ।6। (ਪਰ) ਮਾੜੀ ਮਤ ਵਾਲੇ ਨੇ ਬੁਰਿਆਈ ਕਰਕੇ ਅਪਜਸ ਖਟਿਆ।7।

੨੦

ਕਰਣ ਕਾਰਣ ਸਮਰਥ (ਪ੍ਰਭੂ ਨੇ) ਕਾਰਣ ਵਸ ਰਾਮਚੰਦਰ ਦੀ ਦੇਹ ਧਾਰਣ ਕੀਤੀ।1। ਮਤਰੇਈ ਮਾਤਾ ਦੀ ਆਗਿਆ ਮੰਨ ਕੇ ਬਨਬਾਸ ਲੈਣ ਦੀ ਵਡਿਆਈ ਦਾ ਆਚਾਰ ਕੀਤਾ।2। ਪਰਸ਼ੁਰਾਮ ਦਾ ਬਲ ਹਰਿਆ, ਦੀਨਾਂ ਉਤੇ ਦਿਆਲ ਹੋਇਆ ਅਤੇ ਹੰਕਾਰੀਆਂ ਦੇ ਗਰਬ ਨੂੰ ਤੋੜਿਆ।3। ਸੀਤਾ ਅਤੇ ਲਛਮਣ (ਰਾਮ ਦੀ) ਸੇਵਾ ਕਰਕੇ ਜਤੀ ਸਤੀ ਬਣੇ ਅਤੇ ਸੇਵਾ ਨੂੰ ਪਿਆਰ ਕਰਨ ਵਾਲੇ (ਹੋਏ)।4। ਰਾਮ-ਕਥਾ ਦਾ ਵਰਤਾਰਾ ਕੀਤਾ ਅਤੇ ਰਾਮ ਰਾਜ ਦੀ ਸਥਾਪਨਾ ਕਰਕੇ ਸ੍ਰਿਸ਼ਟੀ ਦਾ ਉਧਾਰ ਕੀਤਾ।5। (ਉਨ੍ਹਾਂ) ਮਨੁੱਖਾਂ ਦਾ ਮਰਨਾ ਸੱਚਾ ਹੈ (ਜਿਨ੍ਹਾਂ ਨੇ) ਸਾਧ ਸੰਗਤ ਵਿਚ ਮਿਲ ਕੇ (ਆਪਣੀ) ਪੈਜ ਸੰਵਾਰੀ ਹੈ।6। ਸਤਿਗੁਰੂ ਦੀ ਸ੍ਰੇਸ਼ਠ ਸਿਖਿਆ ਲੈ ਕੇ ਭਲਿਆਈ ਕੀਤੀ ਹੈ।7।

# ਵਾਰ ੩੨

## ਪਉੜੀ ੧

ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ॥ (1)
ਗੁਰ ਸਿਖ ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ॥ (2)
ਗੁਰ ਸਿਖ ਸੁਣਿ ਮੰਨੈ ਸਮਝਿ ਮਾਣਿ ਮਹਤਿ ਵਿਚਿ ਰਹੈ ਨਿਮਾਣਾ॥ (3)
ਗੁਰ ਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਿਰਾਸਿ ਲੁਭਾਣਾ॥ (4)
ਗੁਰਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ॥ (5)
ਗੁਰਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖ ਪਰਵਾਣਾ॥ (6)
ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥ (7)

## ੨

ਦਿਸਟਿ ਦਰਸ ਲਿਵ ਸਾਵਧਾਨੁ ਸਬਦ ਸੁਰਤਿ ਚੇਤੰਨੁ ਸਿਆਣਾ॥ (1)
ਨਾਮੁ ਦਾਨੁ ਇਸਨਾਨੁ ਦਿੜੁ ਮਨ ਬਚ ਕਰਮ ਕਰੈ ਮੇਲਾਣਾ॥ (2)
ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ॥ (3)
ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ॥ (4)
ਗੁਰ ਮੂਰਤਿ ਸਤਿਗੁਰ ਸਬਦੁ ਸਾਧਸੰਗਤਿ ਸਮਸਰਿ ਪਰਵਾਣਾ॥ (5)
ਇਕ ਮਨਿ ਇਕੁ ਅਰਾਧਣਾ ਦੁਤੀਆ ਨਾਸਤਿ ਭਾਵੈ ਭਾਣਾ॥ (6)
ਗੁਰਮੁਖਿ ਹੋਦੈ ਤਾਣਿ ਨਿਤਾਣਾ ॥ (7)

## ੩

ਗੁਰਮੁਖਿ ਰੰਗੁ ਨ ਦਿਸਈ ਹੋਦੀ ਅਖੀਂ ਅੰਨ੍ਹਾ ਸੋਈ॥ (1)
ਗੁਰਮੁਖਿ ਸਮਝਿ ਨ ਸਕਈ ਹੋਦੀ ਕੰਨੀ ਬੋਲਾ ਹੋਈ॥ (2)
ਗੁਰਮੁਖਿ ਸਬਦੁ ਨ ਗਾਵਈ ਹੋਦੀ ਜੀਭੈ ਗੁੰਗਾ ਗੋਈ॥ (3)
ਚਰਣ ਕਵਲ ਦੀ ਵਾਸ ਵਿਣੁ ਨਕਟਾ ਹੋਦੇ ਨਕਿ ਅਲੋਈ॥ (4)
ਗੁਰਮੁਖਿ ਕਾਰ ਵਿਹੂਣਿਆ ਹੋਦੀ ਕਰੀ ਲੁੰਜਾ ਦੁਖ ਰੋਈ॥ (5)
ਗੁਰਮਤਿ ਚਿਤਿ ਨ ਵਸਈ ਸੋ ਮਤਿ ਹੀਣੁ ਨ ਲਹਦਾ ਢੋਈ॥ (6)
ਮੂਰਖ ਨਾਲਿ ਨ ਕੋਇ ਸਥੋਈ ॥ (7)

# ਵਾਰ ੩੨

## ਪਉੜੀ ੧

ਗੁਰਮੁਖ ਪਹਿਲਾਂ (ਗੁਰੂ ਦੇ ਘਰ ਵਿਚ) ਜਨਮ ਲੈਂਦਾ ਹੈ (ਅਤੇ ਫਿਰ) ਇਆਣਾ ਹੋ ਕੇ ਈਸ਼ਵਰੀ ਡਰ ਵਿਚ ਵਿਚਰਦਾ ਹੈ।1। ਗੁਰੂ ਦੀ ਸਿਖਿਆ ਲੈ ਕੇ ਗੁਰਸਿੱਖ ਹੁੰਦਾ ਹੈ ਅਤੇ ਪ੍ਰੇਮ-ਭਗਤੀ ਵਿਚ ਬਹੁਤ ਨਿਸ਼ਠਾਵਾਨ ਹੁੰਦਾ ਹੈ।2। ਗੁਰੂ ਦੀ ਸਿਖਿਆ ਸੁਣਦਾ, ਮੰਨਦਾ ਅਤੇ ਸਮਝਦਾ ਹੈ, ਮਾਣ ਅਤੇ ਵਡਿਆਈ ਵਿਚ ਨਿਮਾਣਾ ਬਣਿਆ ਰਹਿੰਦਾ ਹੈ।3। ਗੁਰੂ ਦੀ ਸਿਖਿਆ ਲੈ ਕੇ ਗੁਰਸਿੱਖਾਂ ਨੂੰ ਪੂਜਦਾ ਹੈ ਅਤੇ ਪੈਰੀਂ ਪੈਣ ਦੀ ਮਰਯਾਦਾ ਦਾ ਲੋਭੀ ਹੁੰਦਾ ਹੈ।4। ਗੁਰੂ ਦੀ ਸਿਖਿਆ ਨੂੰ ਮਨੋ ਵਿਸਾਰਦਾ ਨਹੀਂ ਹੈ ਅਤੇ (ਸੰਸਾਰ ਤੋਂ) ਚਲੇ ਜਾਣ ਦੀ ਮਹਿਮਾਨਾਂ ਵਾਲੀ ਜੁਗਤ ਨੂੰ ਜਾਣਦਾ ਹੈ।5। ਗੁਰਸਿੱਖ ਮਿਠਾ ਬੋਲਦਾ ਅਤੇ ਨਿਉਂ ਕੇ ਚਲਦਾ ਹੈ ਅਤੇ ਗੁਰੂ ਦੀ ਸਿਖਿਆ ਨੂੰ ਪ੍ਰਵਾਨ ਕਰਦਾ ਹੈ।6। ਕਮਾਈ ਕਰਕੇ ਖਾਂਦਾ ਹੈ ਅਤੇ ਗੁਰਸਿੱਖਾਂ ਨਾਲ ਮਿਲ ਕੇ ਖਾਂਦਾ ਹੈ।7।

## ੨

(ਗੁਰਮੁਖ ਨੇ ਗੁਰੂ ਦੇ) ਦਰਸ਼ਨ ਦੀ ਲਿਵ ਵਿਚ ਦ੍ਰਿਸ਼ਟੀ ਨੂੰ ਸਾਵਧਾਨ ਕੀਤਾ ਹੈ ਅਤੇ ਸ਼ਬਦ-ਸੁਰਤਿ ਵਿਚ ਚੇਤਨ ਰਹਿ ਕੇ ਸਿਆਣਾ ਹੋਇਆ ਹੈ।1। ਨਾਮ, ਦਾਨ ਅਤੇ ਇਸ਼ਨਾਨ ਨੂੰ ਦ੍ਰਿੜ੍ਹ ਕਰਕੇ ਮਨ, ਬਚਨ, ਕਰਮ (ਦੁਆਰਾ ਸਭ ਨਾਲ) ਮੇਲ ਕਰਦਾ ਹੈ।2। ਗੁਰਸਿੱਖ ਥੋੜਾ ਬੋਲਦਾ ਹੈ, ਥੋੜਾ ਸੌਂਦਾ ਹੈ ਅਤੇ ਥੋੜਾ ਖਾਂਦਾ ਹੈ।3। ਪਰਾਈ ਇਸਤਰੀ, ਪਰਾਇਆ ਧਨ ਤਿਆਗਦਾ ਹੈ ਅਤੇ ਪਰਾਈ ਨਿੰਦਿਆ ਸੁਣ ਕੇ ਮਨ ਵਿਚ ਸ਼ਰਮਾਉਂਦਾ ਹੈ।4। ਗੁਰੂ ਦੇ ਸਰੂਪ, ਗੁਰੂ ਦੇ ਸ਼ਬਦ ਅਤੇ ਸਾਧਸੰਗਤ ਨੂੰ ਸਮਾਨ ਭਾਵ ਨਾਲ ਪ੍ਰਵਾਨ ਕਰਦਾ ਹੈ।5। (ਉਹ) ਇਕ ਮਨ ਹੋ ਕੇ ਇਕ (ਪ੍ਰਭੂ) ਨੂੰ ਆਰਾਧਦਾ ਹੈ, ਦ੍ਵੈਤ ਭਾਵ ਨੂੰ ਨਸ਼ਟ ਕਰਦਾ ਹੈ ਅਤੇ ਭਾਣੇ ਨੂੰ ਮੰਨਦਾ ਹੈ।6। ਗੁਰਮੁਖ ਤਾਣ ਹੁੰਦੇ ਹੋਇਆਂ ਵੀ ਨਿਤਾਣਾ ਰਹਿੰਦਾ ਹੈ।7।

## ੩

(ਜਿਸ ਨੂੰ) ਗੁਰਮੁਖ ਦਾ ਸਰੂਪ ਨਹੀਂ ਦਿਸਦਾ, ਉਹੀ ਅੱਖਾਂ ਦੇ ਹੁੰਦੇ ਹੋਇਆਂ ਵੀ ਅੰਨ੍ਹਾ ਹੈ।1। (ਜੋ) ਗੁਰਮੁਖ (ਦੇ ਬੋਲਾਂ) ਨੂੰ ਸਮਝ ਨਹੀਂ ਸਕਦਾ, (ਉਹ) ਕੰਨਾਂ ਦੇ ਹੁੰਦੇ ਹੋਇਆਂ ਵੀ ਬੋਲਾ ਹੈ।2। (ਜੋ) ਗੁਰਮੁਖ ਦੇ ਸ਼ਬਦ/ਉਪਦੇਸ਼ ਨੂੰ ਨਹੀਂ ਗਾਉਂਦਾ (ਉਹ) ਜੀਭ ਦੇ ਹੁੰਦੇ ਹੋਇਆ ਵੀ ਗੁੰਗਾ ਹੈ।3। (ਜੋ) ਗੁਰਮੁਖਾਂ ਦੇ ਚਰਣ ਕਮਲਾਂ ਦੀ (ਪ੍ਰੀਤ ਰੂਪ) ਵਾਸਨਾ ਤੋਂ ਬਿਨਾ ਹੈ, (ਉਹ) ਨੱਕ ਦੇ ਹੁੰਦੇ ਹੋਇਆਂ ਵੀ ਨਕਟਾ ਦਿਖਦਾ ਹੈ।4। (ਜੋ) ਗੁਰਮੁਖ ਦੀ ਸੇਵਾ ਤੋਂ ਵਾਂਝਿਆ ਹੈ, (ਉਹ) ਹੱਥਾਂ ਦੇ ਹੁੰਦਿਆਂ ਵੀ ਲੁੰਜਾ ਹੈ ਅਤੇ ਦੁਖੀ ਹੋ ਕੇ ਰੋਂਦਾ ਹੈ।5। (ਜੋ) ਗੁਰਮਤਿ ਨੂੰ ਚਿਤ ਵਿਚ ਨਹੀਂ ਵਸਾਉਂਦਾ, ਉਹ ਬੁੱਧੀਹੀਨ (ਕਿਤੇ ਵੀ) ਢੋਈ ਨਹੀਂ ਲੈਂਦਾ।6। ਮੂਰਖ ਨਾਲ ਕੋਈ ਸਾਥੀ ਨਹੀਂ ਹੁੰਦਾ।7।

੪

ਘੁਘੂ ਸੁਝੁ ਨ ਸੁਝਈ ਵਸਦੀ ਛਡਿ ਰਹੈ ਓਜਾੜੀ॥ (1)
ਇਲਿ ਪੜਾਈ ਨ ਪੜੈ ਚੂਹੇ ਖਾਇ ਉਡੈ ਦੇਹਾੜੀ॥ (2)
ਵਾਸੁ ਨ ਆਵੈ ਵਾਂਸ ਨੋ ਹਉਮੈ ਅੰਗਿ ਨ ਚੰਨਣ ਵਾੜੀ॥ (3)
ਸੰਖੁ ਸਮੁੰਦਹੁ ਸਖਣਾ ਗੁਰਮਤਿ ਹੀਣਾ ਦੇਹ ਵਿਗਾੜੀ॥ (4)
ਸਿੰਮਲੁ ਬਿਰਖੁ ਨ ਸਫਲੁ ਹੋਇ ਆਪੁ ਗਣਾਏ ਵਡਾ ਅਨਾੜੀ॥ (5)
ਮੂਰਖੁ ਫਕੜਿ ਪਵੈ ਰਿਹਾੜੀ ॥ (6)

੫

ਅੰਨ੍ਹੇ ਅਗੈ ਆਰਸੀ ਨਾਈ ਧਰਿ ਨ ਵਧਾਈ ਪਾਵੈ॥ (1)
ਬੋਲੈ ਅਗੈ ਗਾਵੀਐ ਸੂੰਮੁ ਨ ਡੂਮੁ ਕਵਾਇ ਪੈਨਾਵੈ॥ (2)
ਪੁਛੈ ਮਸਲਤਿ ਗੁੰਗਿਅਹੁ ਵਿਗੜੈ ਕੰਮੁ ਜਬਾਬੁ ਨ ਆਵੈ॥ (3)
ਫੁਲਵਾੜੀ ਵੜਿ ਗੁਣਗੁਣਾ ਮਾਲੀ ਨੋ ਨ ਇਨਾਮੁ ਦਿਵਾਵੈ॥ (4)
ਲੂਲੇ ਨਾਲਿ ਵਿਆਹੀਐ ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ॥ (5)
ਸਭਨਾ ਚਾਲ ਸੁਹਾਵਣੀ ਲੰਗੜਾ ਕਰੇ ਲਖਾਉ ਲੰਗਾਵੈ॥ (6)
ਲੁਕੈ ਨ ਮੂਰਖੁ ਆਪੁ ਲਖਾਵੈ ॥ (7)

੬

ਪਥਰੁ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ॥ (1)
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦ੍ਰ ਵਰਸੈ॥ (2)
ਪਥਰਿ ਚੰਨਣੁ ਰਗੜੀਐ ਚੰਨਣ ਵਾਗਿ ਨ ਪਥਰੁ ਘਸੈ॥ (3)
ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੈ ਵਾਸੁ ਨ ਰਸੈ॥ (4)
ਚਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤਸੈ॥ (5)
ਪਥਰ ਘੜੈ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ॥ (6)
ਮੂਰਖ ਸੁਰਤਿ ਨ ਜਸ ਅਪਜਸੈ ॥ (7)

੭

ਪਾਰਸ ਪਥਰ ਸੰਗੁ ਹੈ ਪਾਰਸ ਪਰਸਿ ਨ ਕੰਚਨੁ ਹੋਵੈ॥ (1)

੪

ਉਲੂ ਨੂੰ ਸੂਰਜ (*ਸੁਝੁ*) ਅਥਵਾ ਪ੍ਰਕਾਸ਼ ਨਹੀਂ ਦਿਸਦਾ, ਬਸਤੀ ਨੂੰ ਛਡ ਕੇ ਉਜਾੜ ਵਿਚ ਰਹਿੰਦਾ ਹੈ।1। ਇਲ ਪੜ੍ਹਾਇਆਂ ਨਹੀਂ ਪੜ੍ਹਦੀ, ਚੂਹੇ ਖਾ ਕੇ ਦਿਨ ਨੂੰ ਉਡਦੀ ਰਹਿੰਦੀ ਹੈ।2। ਬਾਂਸ ਨੂੰ ਚੰਦਨ ਦੀ ਵਾਸਨਾ ਨਹੀਂ ਪੋਹੰਦੀ ਅਤੇ ਚੰਦਨ ਦੀ ਵਾੜੀ ਵਿਚ ਹਉਮੈ ਦੀ ਅੱਗ ਨਹੀਂ ਹੁੰਦੀ।3। ਸੰਖ ਸਮੁੰਦਰ ਵਿਚੋਂ ਸਖਣਾ ਨਿਕਲਦਾ ਹੈ, ਗੁਰਮਤਿ ਤੋਂ ਹੀਣਾ ਹੋਣ ਕਰਕੇ (ਉਸ ਨੇ) ਦੇਹ ਨੂੰ ਵਿਗਾੜ ਲਿਆ ਹੈ।4। ਸਿੰਮਲ ਬ੍ਰਿਛ ਫਲ-ਯੁਕਤ ਨਹੀਂ ਹੁੰਦਾ, (ਉਹ) ਵੱਡਾ ਹੰਕਾਰੀ ਆਪਣੇ ਆਪ ਨੂੰ ਗਿਣਾਉਂਦਾ ਹੈ।5। (ਇਸੇ ਤਰ੍ਹਾਂ) ਮੂਰਖ ਫੋਕੜ ਜੂਨਾਂ ਦੇ ਵਿਚ ਪੈਂਦਾ ਹੈ।6।

੫

ਅੰਨ੍ਹੇ (ਵਿਅਕਤੀ) ਅਗੇ ਨਾਈ ਸ਼ੀਸ਼ਾ ਰਖ ਕੇ ਵਧਾਈ ਪ੍ਰਾਪਤ ਨਹੀਂ ਕਰਦਾ।1। ਬੋਲੇ ਅਗੇ ਗਾਉਣ ਨਾਲ (ਉਸ) ਸ਼ੂਮ ਤੋਂ ਡੂਮ ਬਸਤ੍ਰ/ਪੁਸ਼ਾਕਾ ਹਾਸਲ ਨਹੀਂ ਕਰਦਾ।2। (ਜੇ ਕੋਈ) ਗੁੰਗੇ ਤੋਂ ਸਲਾਹ ਲਏ, (ਤਾਂ ਉਸ ਨੂੰ) ਜਵਾਬ ਨਹੀਂ ਮਿਲਦਾ, (ਸਗੋਂ) ਕੰਮ ਵਿਗੜਦਾ ਹੈ।3। (ਜੇ) ਗੁਣਗੁਣਾ (ਨ ਸੁੰਘ ਸਕਣ ਵਾਲਾ) ਫੁਲਵਾੜੀ ਵਿਚ ਜਾ ਵੜੇ, (ਉਹ) ਮਾਲੀ ਨੂੰ ਇਨਾਮ ਨਹੀਂ ਦਿੰਦਾ।4। (ਜੇ ਕਿਸੇ ਇਸਤਰੀ ਨੂੰ) ਲੂਲੇ ਨਾਲ ਵਿਆਹ ਦੇਈਏ (ਤਾਂ ਉਹ) ਇਸਤਰੀ ਕਿਸ ਤਰ੍ਹਾਂ ਗਲ ਨਾਲ ਮਿਲ ਕੇ ਪਤੀ ਨੂੰ ਗਲ ਲਗਾ ਸਕਦੀ ਹੈ।5। ਸਭ ਦੀਆਂ ਚਾਲਾਂ ਸੁੰਦਰ ਹਨ (ਪਰ) ਲੰਗੜਾ ਆਪਣੇ ਲੰਗਪੁਣੇ ਦਾ ਹੀ ਵਿਖਾਵਾ ਕਰਦਾ ਹੈ।6। (ਇਸ ਤਰ੍ਹਾਂ) ਮੂਰਖ ਲੁਕਿਆ ਨਹੀਂ ਰਹਿੰਦਾ, ਆਪਣੇ ਆਪ ਨੂੰ ਲਖਾ ਦਿੰਦਾ ਹੈ।7।

੬

ਪੱਥਰ ਬਿਲਕੁਲ ਨਹੀਂ ਭਿਜਦਾ, (ਭਾਵੇਂ) ਸੌ ਵਰ੍ਹੇ ਜਲ ਵਿਚ ਰਹਿੰਦਾ ਰਹੇ।1। ਪੱਥਰ ਉਤੇ ਖੇਤੀ ਨਹੀਂ ਜੰਮਦੀ, (ਭਾਵੇਂ) ਚਾਰ ਮਹੀਨੇ ਇੰਦ੍ਰ ਬਰਖਾ ਕਰਦਾ ਰਹੇ।2। ਪੱਥਰ ਉਤੇ ਚੰਦਨ ਰਗੜੀਂਦਾ ਹੈ, (ਪਰ) ਚੰਦਨ ਵਾਂਗ ਪੱਥਰ ਨਹੀਂ ਘਿਸਦਾ।3। ਸਿਲਾਂ ਅਤੇ ਵਟਿਆਂ ਉਤੇ ਨਿਤ ਰਸਕਸ (ਮਸਾਲੇ) ਪੀਸੇ ਜਾਂਦੇ ਹਨ, (ਪਰ ਉਨ੍ਹਾਂ ਦੇ) ਰਸਾਂ ਦੇ ਸੁਆਦ ਨੂੰ (ਉਹ) ਨਹੀਂ ਜਾਣਦੇ।4। ਚੱਕੀ ਹਜ਼ਾਰ ਵਾਰ ਫਿਰਦੀ ਹੈ, (ਪਰ ਉਹ) ਖਾਂਦੀ ਪੀਂਦੀ ਨਹੀਂ (ਅਤੇ ਉਸ ਨੂੰ) ਨ ਹੀ ਭੁਖ ਅਤੇ ਪਿਆਸ ਲਗਦੀ ਹੈ।5। ਪੱਥਰ ਅਤੇ ਘੜੇ ਦੀ ਵਰਤਣ (ਅਜਿਹੀ ਹੈ), ਹੇਠਾਂ ਹੋਵੇ (ਚਾਹੇ) ਉਪਰ, ਘੜੇ ਦਾ ਹੀ ਵਿਨਾਸ਼ ਹੁੰਦਾ ਹੈ।6। (ਇਸ ਤਰ੍ਹਾਂ) ਮੂਰਖ ਨੂੰ (ਆਪਣੇ) ਜਸ ਅਪਜਸ ਦੀ ਹੋਸ਼ ਨਹੀਂ ਹੈ।7।

੭

ਪਾਰਸ ਨਾਲ ਪੱਥਰ ਦੀ ਸੰਗਤ ਹੈ, (ਪਰ) ਪਾਰਸ ਨਾਲ ਛੋਹ ਕੇ (ਉਹ) ਸੋਨਾ ਨਹੀਂ ਹੁੰਦਾ।1।

ਹੀਰੇ ਮਾਣਕ ਪਥਰਹੁ ਪਥਰ ਕੋਇ ਨ ਹਾਰਿ ਪਰੋਵੈ॥ (2)
ਵਟਿ ਜਵਾਹਰੁ ਤੋਲੀਐ ਮੁਲਿ ਨ ਤੁਲਿ ਵਿਕਾਇ ਸਮੋਵੈ॥ (3)
ਪਥਰ ਅੰਦਰਿ ਅਸਟ ਧਾਤੁ ਪਾਰਸੁ ਪਰਸਿ ਸੁਵੰਨੁ ਅਲੋਵੈ॥ (4)
ਪਥਰੁ ਫਟਕ ਝਲਕਣਾ ਬਹੁ ਰੰਗੀ ਹੋਇ ਰੰਗੁ ਨ ਗੋਵੈ॥ (5)
ਪਥਰ ਵਾਸੁ ਨ ਸਾਉ ਹੈ ਮਨ ਕਠੋਰੁ ਹੋਇ ਆਪੁ ਵਿਗੋਵੈ॥ (6)
ਕਰਿ ਮੂਰਖਾਈ ਮੂਰਖੁ ਰੋਵੈ ॥(7)

੮

ਜਿਉਂ ਮਣਿ ਕਾਲੇ ਸਪ ਸਿਰਿ ਸਾਰ ਨ ਜਾਣੈ ਵਿਸੂ ਭਰਿਆ॥ (1)
ਜਾਣੁ ਕਥੂਰੀ ਮਿਰਗ ਤਨਿ ਝਾੜਾ ਸਿੰਙਦਾ ਫਿਰੈ ਅਫਰਿਆ॥ (2)
ਜਿਉ ਕਰਿ ਮੋਤੀ ਸਿਪ ਵਿਚਿ ਮਰਮੁ ਨ ਜਾਣੈ ਅੰਦਰਿ ਧਰਿਆ॥ (3)
ਜਿਉਂ ਗਾਈ ਥਣਿ ਚਿਚੁੜੀ ਦੁਧੁ ਨ ਪੀਐ ਲੋਹੂ ਜਰਿਆ॥ (4)
ਬਗਲਾ ਤਰਣਿ ਨ ਸਿਖਿਓ ਤੀਰਥਿ ਨਾਇ ਨ ਪਥਰੁ ਤਰਿਆ॥ (5)
ਨਾਲਿ ਸਿਆਣੇ ਭਲੀ ਭਿਖ ਮੂਰਖ ਰਾਜਹੁ ਕਾਜੁ ਨ ਸਰਿਆ॥ (6)
ਮੇਖੀ ਹੋਇ ਵਿਗਾੜੈ ਖਰਿਆ ॥ (7)

੯

ਕਟਣੁ ਚਟਣੁ ਕੁਤਿਆ ਕੁਤੈ ਹਲਕ ਤੈ ਮਨੁ ਸੂਗਾਵੈ॥ (1)
ਠੰਢਾ ਤਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ॥ (2)
ਜਿਉ ਚਕਚੂੰਧਰ ਸਪ ਦੀ ਅੰਨ੍ਹਾ ਕੋੜੀ ਕਰਿ ਦਿਖਲਾਵੈ॥ (3)
ਜਾਣੁ ਰਸਉਲੀ ਦੇਹ ਵਿਚਿ ਵਢੀ ਪੀੜ ਰਖੀ ਸਰਮਾਵੈ॥ (4)
ਵੰਸਿ ਕਪੂਤੁ ਕੁਲਛਣਾ ਛਡੇ ਬਣੈ ਨ ਵਿਚਿ ਸਮਾਵੈ॥ (5)
ਮੂਰਖ ਹੇਤੁ ਨ ਲਾਈਐ ਪਰਹਰਿ ਵੈਰੁ ਅਲਿਪਤੁ ਵਲਾਵੈ॥ (6)
ਦੁਹੀਂ ਪਵਾੜੀ ਦੁਖਿ ਵਿਹਾਵੈ ॥ (7)

੧੦

ਜਿਉ ਹਾਥੀ ਦਾ ਨਾਵਣਾ ਬਾਹਰਿ ਨਿਕਲਿ ਖੇਹ ਉਡਾਵੈ॥ (1)
ਜਿਉ ਊਠੈ ਦਾ ਖਾਵਣਾ ਪਰਹਰਿ ਕਣਕ ਜਵਾਹਾ ਖਾਵੈ॥ (2)

ਹੀਰੇ ਅਤੇ ਮਾਣਕ ਪੱਥਰਾਂ ਵਿਚੋਂ ਨਿਕਲਦੇ ਹਨ, (ਪਰ) ਪੱਥਰਾਂ ਦਾ ਕੋਈ ਹਾਰ ਨਹੀਂ ਪਰੋਂਦਾ।2। (ਪੱਥਰ ਦੇ) ਵਟੇ ਨਾਲ ਜਵਾਹਰ ਤੋਲੀਦੇ ਹਨ, (ਪਰ ਉਹ ਜਵਾਹਰ ਦੇ) ਮੁਲ ਦੇ ਬਰਾਬਰ ਤੁਲ ਕੇ ਵਿਕਦੇ ਨਹੀਂ ਹਨ।3। ਪੱਥਰਾਂ ਵਿਚ ਅਸ਼ਟ ਧਾਤਾਂ ਹੁੰਦੀਆਂ ਹਨ, (ਪਰ) ਪਾਰਸ ਨਾਲ ਛੋਹਣ ਤੇ ਹੀ ਸੋਨਾ ਹੁੰਦੀਆਂ ਹਨ।4। ਬਿਲੌਰੀ ਪੱਥਰ ਚਮਕੀਲਾ ਹੁੰਦਾ ਹੈ, ਬਹੁਤ ਰੰਗਾਂ (ਨਾਲ ਰਖਣ ਤੇ) ਬਹੁਤ ਰੰਗ ਵਾਲਾ ਹੋ ਜਾਂਦਾ ਹੈ, (ਪਰ) ਆਪਣੇ ਰੰਗ ਨੂੰ ਤਿਆਗਦਾ ਨਹੀਂ ਹੈ।5। ਪੱਥਰ ਵਿਚ ਵਾਸਨਾ ਅਤੇ ਸੁਆਦ ਨਹੀਂ ਹੁੰਦਾ, ਮਨ ਦਾ ਕਠੋਰ ਹੋ ਕੇ ਆਪਣਾ ਸਵਾਦ ਗੰਵਾ ਲੈਂਦਾ ਹੈ।6। ਮੂਰਖ ਮੂਰਖਤਾ ਕਰਕੇ ਰੋਂਦਾ ਹੈ।7।

੮

ਜਿਵੇਂ ਕਾਲੇ ਸੱਪ ਦੇ ਸਿਰ ਵਿਚ ਮਣੀ ਹੁੰਦੀ ਹੈ, (ਪਰ ਉਹ) ਵਿਸ਼ ਦਾ ਭਰਿਆ (ਉਸ ਦੀ) ਸਾਰ ਨਹੀਂ ਜਾਣਦਾ।1। ਹਿਰਨ ਦੇ ਸ਼ਰੀਰ ਵਿਚ ਕਸਤੂਰੀ ਹੁੰਦੀ ਹੈ, (ਪਰ ਉਹ) ਆਫਰਿਆ ਹੋਇਆ ਝਾੜੀਆਂ ਵਿਚ ਸਿੰਗ ਮਾਰਦਾ ਫਿਰਦਾ ਹੈ।2। ਜਿਵੇਂ ਸਿਪ ਵਿਚ ਮੋਤੀ ਹੁੰਦਾ ਹੈ, (ਪਰ ਉਹ) ਅੰਦਰ ਧਰੇ ਹੋਏ (ਮੋਤੀ) ਦਾ ਭੇਦ ਨਹੀਂ ਜਾਣਦਾ।3। ਜਿਵੇਂ ਗਊ ਦੇ ਥਣ ਨਾਲ (ਚੰਬੜੀ ਹੋਈ) ਚਿਚੜੀ ਦੁੱਧ ਨਹੀਂ ਪੀਂਦੀ, ਲਹੂ ਨਾਲ ਜੁੜੀ ਰਹਿੰਦੀ ਹੈ।4। ਬਗਲੇ ਨੇ ਤਰਨਾ ਨਹੀਂ ਸਿਖਿਆ ਅਤੇ ਤੀਰਥਾਂ ਉਪਰ ਨਹਾ ਕੇ ਵੀ ਪੱਥਰ ਤਰਦਾ ਨਹੀਂ ਹੈ।5। ਸਿਆਣੇ ਨਾਲ ਭਿਖ ਮੰਗੀ ਚੰਗੀ ਹੈ, (ਪਰ) ਮੂਰਖ ਨਾਲ ਰਾਜ ਪ੍ਰਾਪਤ ਹੋਣ ਤੇ ਵੀ ਕੰਮ ਸੰਵਰਦਾ ਨਹੀਂ ਹੈ।6। ਖੋਟਾ (ਰੁਪਇਆ) ਖਰਿਆਂ ਨੂੰ ਵਿਗਾੜ ਦਿੰਦਾ ਹੈ।7।

੯

ਚਟਣਾ ਅਤੇ ਕਟਣਾ ਕੁਤਿਆ (ਦਾ ਕੰਮ ਹੈ), ਪਰ ਕੁਤੇ ਦੇ ਹਲਕਣ ਤੇ ਮਨ ਡਰਦਾ ਹੈ।1। ਕੋਇਲਾ ਠੰਡਾ ਹੋਵੇ (ਤਾਂ) ਹੱਥ ਕਾਲਾ ਕਰਦਾ ਹੈ (ਅਤੇ ਜੇ) ਤੱਤਾ ਹੋਵੇ (ਤਾਂ ਹੱਥ) ਸਾੜਦਾ ਹੈ।2। ਜਿਵੇਂ ਸੱਪ (ਦੀ ਫੜੀ ਹੋਈ) ਕੋਹੜ ਕਿਰਲੀ, (ਉਸ ਨੂੰ) ਅੰਨ੍ਹਾਂ ਜਾਂ ਕੋਹੜਾ ਕਰਕੇ ਵਿਖਾਉਂਦੀ ਹੈ।3। ਜਿਵੇਂ ਸ਼ਰੀਰ ਵਿਚਲੀ ਰਸੌਲੀ ਨੂੰ ਵਢਿਆਂ ਪੀੜ ਹੁੰਦੀ ਹੈ ਅਤੇ ਰਖਿਆਂ ਸ਼ਰਮ ਆਉਂਦੀ ਹੈ।4। ਕੁਲ ਵਿਚ ਮਾੜੇ ਲੱਛਣਾ ਵਾਲਾ ਪੁੱਤਰ ਨ ਛਡਿਆਂ ਬਣਦਾ ਹੈ ਅਤੇ ਨ ਹੀ (ਪਰਿਵਾਰ ਵਿਚ) ਸਮਾਉਂਦਾ ਹੈ।5। ਮੂਰਖ ਨਾਲ ਹਿਤ ਨਹੀਂ ਪਾਲਣਾ ਚਾਹੀਦਾ, ਵੈਰ ਨੂੰ ਵੀ ਤਿਆਗ ਕੇ ਸਮਾਂ ਬਿਤਾਉਣਾ ਚਾਹੀਦਾ ਹੈ।6। (ਕਿਉਂਕਿ) ਦੋਹਾਂ ਪਵਾੜਿਆਂ ਵਿਚ ਦੁਖ ਹੀ ਹੁੰਦਾ ਹੈ।7।

੧੦

ਜਿਵੇਂ ਹਾਥੀ ਦਾ ਇਸ਼ਨਾਨ ਕਰਨਾ ਹੈ, ਬਾਹਰ ਨਿਕਲ ਕੇ ਖੇਹ ਉਡਾਉਂਦਾ ਹੈ।1। ਜਿਵੇਂ ਊਠ ਦਾ ਖਾਣਾ ਹੈ, ਕਣਕ ਨੂੰ ਛਡ ਕੇ ਜਵਾਹਾਂ ਖਾਂਦਾ ਹੈ।2।

ਕਮਲੇ ਦਾ ਕਛੋਟੜਾ ਕਦੇ ਲਕ ਕਦੇ ਸੀਸਿ ਵਲਾਵੈ॥ (3)
ਜਿਉਂ ਕਰਿ ਟੁੰਡੇ ਹਥੜਾ ਸੋ ਚੁਤੀ ਸੋ ਵਾਤਿ ਵਤਾਵੈ॥ (4)
ਸੰਨ੍ਹ ਜਾਣੁ ਲੁਹਾਰ ਦੀ ਖਣੁ ਜਲਿ ਵਿਚਿ ਖਣੁ ਅਗਨਿ ਸਮਾਵੈ॥ (5)
ਮਖੀ ਬਾਣੁ ਕੁਬਾਣੁ ਹੈ ਲੈ ਦੁਰਗੰਧੁ ਸੁਗੰਧ ਨ ਭਾਵੈ॥ (6)
ਮੂਰਖ ਦਾ ਕਿਹੁ ਹਥਿ ਨ ਆਵੈ ॥ (7)

੧੧

ਤੋਤਾ ਨਲੀ ਨ ਛਡਈ ਆਪਣ ਹਥੀਂ ਫਾਥਾ ਚੀਕੈ॥ (1)
ਬਾਦਰੁ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੈ॥ (2)
ਗਦਹੁ ਅੜੀ ਨ ਛਡਈ ਚੀਘੀ ਪਉਦੀ ਹਸਕਣਿ ਹੀਕੈ॥ (3)
ਕੁਤੇ ਚਕੀ ਨ ਚਟਣੀ ਪੂਛ ਨ ਸਿਧੀ ਧ੍ਰੀਕਣ ਧ੍ਰੀਕੈ॥ (4)
ਕਰਨਿ ਕੁਫਕੜੁ ਮੂਰਖਾ ਸਪ ਗਏ ਫੜਿ ਫਾਟਨਿ ਲੀਕੈ॥ (5)
ਪਗ ਲਹਾਇ ਗਣਾਇ ਸਰੀਕੈ ॥ (6)

੧੨

ਅੰਨਾ ਆਖੇ ਲੜਿ ਮਰੈ ਖੁਸੀ ਹੋਵੈ ਸੁਣਿ ਨਾਉ ਸੁਜਾਖਾ॥ (1)
ਭੋਲਾ ਆਖੇ ਭਲਾ ਮੰਨਿ ਅਹਮਕੁ ਜਾਣਿ ਅਜਾਣਿ ਨ ਭਾਖਾ॥ (2)
ਧੋਰੀ ਆਖੈ ਹਸਿ ਦੇ ਬਲਦ ਵਖਾਣਿ ਕਰੈ ਮਨਿ ਮਾਖਾ॥ (3)
ਕਾਉ ਸਿਆਣਪ ਜਾਣਦਾ ਵਿਸਟਾ ਖਾਇ ਨ ਭਾਖ ਸੁਭਾਖਾ॥ (4)
ਨਾਉ ਸੁਰੀਤ ਕੁਰੀਤ ਦਾ ਮੁਸਕ ਬਿਲਾਈ ਗਾਡੀ ਸਾਖਾ॥ (5)
ਹੇਠਿ ਖੜਾ ਥੂ ਥੂ ਕਰੈ ਗਿਦੜ ਹਥਿ ਨ ਆਵੈ ਦਾਖਾ॥ (6)
ਬੋਲ ਵਿਗਾੜੁ ਮੂਰਖੁ ਭੇਡਾਖਾ ॥ (7)

੧੩

ਰੁਖਾ ਵਿਚਿ ਕੁਰੁਖੁ ਹੈ ਅਰੰਡੁ ਅਵਾਈ ਆਪੁ ਗਣਾਏ॥ (1)
ਪਿਦਾ ਜਿਉ ਪੰਖੇਰੂਆ ਬਹਿ ਬਹਿ ਡਾਲੀ ਬਹੁਤੁ ਬਫਾਏ॥ (2)
ਭੇਡ ਭਿਵਿਗਾ ਮੁਹੁ ਕਰੈ ਤਰਣਾਪੈ ਦਿਹਿ ਚਾਰਿ ਵਲਾਏ॥ (3)
ਮੁਹੁ ਅਖੀ ਨਕੁ ਕਨ ਜਿਉਂ ਇੰਦ੍ਰੀਆ ਵਿਚਿ ਗਾਡਿ ਸਦਾਏ॥ (4)
ਮੀਆ ਘਰੰਹੁ ਨਿਕਾਲੀਐ ਤਰਕਸੁ ਦਰਵਾਜੇ ਟੰਗਵਾਏ॥ (5)
ਮੂਰਖ ਅੰਦਰਿ ਮਾਣਸਾ ਵਿਣੁ ਗੁਣ ਗਰਬੁ ਕਰੈ ਆਖਾਏ॥ (6)
ਮਜਲਸ ਬੈਠਾ ਆਪੁ ਲਖਾਏ ॥ (7)

(ਜਿਵੇਂ) ਕਮਲੇ ਦਾ ਲੰਗੋਟਾ ਹੈ ਕਦੇ (ਉਹ) ਲਕ ਨਾਲ ਬੰਨ੍ਹਦਾ ਹੈ ਅਤੇ ਕਦੇ ਸਿਰ ਉਤੇ ਵਲਦਾ ਹੈ।3। ਜਿਵੇਂ ਟੁੰਡੇ ਦਾ ਹੱਥ ਹੁੰਦਾ ਹੈ, ਉਹੀ ਚੁਤੜਾਂ ਵਿਚ ਅਤੇ ਉਹੀ ਮੂੰਹ ਵਿਚ ਪਾਉਂਦਾ ਹੈ।4। ਜਿਵੇਂ ਲੁਹਾਰ ਦੀ ਸੰਨੀ ਪਲ ਵਿਚ ਜਲ ਵਿਚ ਅਤੇ ਪਲ ਵਿਚ ਅਗਨੀ ਵਿਚ ਜਾ ਸਮਾਉਂਦੀ ਹੈ।5। ਮੱਖੀ ਦੀ ਭੈੜੀ ਆਦਤ ਹੈ, ਦੁਰਗੰਧ ਲੈਂਦੀ ਹੈ, ਸੁਗੰਧ (ਉਸ ਨੂੰ) ਚੰਗੀ ਨਹੀਂ ਲਗਦੀ।6। ਮੂਰਖ ਦੇ ਹੱਥ ਕੁਝ ਨਹੀਂ ਆਉਂਦਾ।7।

੧੧

ਤੋਤਾ ਨਲੀ ਨਹੀਂ ਛਡਦਾ, ਆਪਣੇ ਹੱਥੀਂ ਫਸਿਆ ਹੋਇਆ ਚੀਕਦਾ ਹੈ।1। ਬੰਦਰ (ਕੁਜੇ ਵਿਚੋਂ ਛੋਲਿਆਂ ਦੀ) ਮੁਠ ਨੂੰ ਨਹੀਂ ਛਡਦਾ ਅਤੇ ਘਰੀਂ ਘਰੀਂ ਨਚਦਾ ਹੋਇਆ ਖਿਝਦਾ ਹੈ।2। ਖੋਤਾ ਅੜੀ ਨਹੀਂ ਛਡਦਾ, ਛਟ ਲਦਣ ਤੇ ਹੀਂਗਦਾ ਹੈ।3। ਕੁੱਤਾ ਚੱਕੀ ਨੂੰ ਚਟਦਾ ਹੈ, (ਉਸ ਦੀ) ਪੂਛ ਸਿਧੀ ਨਹੀਂ ਹੁੰਦੀ (ਭਾਵੇਂ ਕਿਤਨਾ ਹੀ ਕਿਉਂ ਨ) ਧਰੀਕਿਆ ਜਾਏ।4। ਮੂਰਖ ਮਾੜੇ ਕਰਮ ਕਰਦੇ ਹਨ, ਸੱਪ ਦੇ ਚਲੇ ਜਾਣ ਤੇ (ਉਸ ਦੀ ਪਈ) ਲਕੀਰ ਨੂੰ ਹੀ ਫੜ ਕੇ ਮਾਰਦੇ ਹਨ।5। ਮਰਨੇ ਤੇ ਸਿਰੋਂ ਪਗ ਉਤਾਰ ਕੇ ਸ਼ਰੀਕ ਬਣ ਬਹਿੰਦੇ ਹਨ (ਭਾਵੇਂ ਸਾਰੀ ਉਮਰ ਵੈਰ ਕਮਾਇਆ ਹੋਵੇ)।6।

੧੨

(ਮੂਰਖ ਨੂੰ) ਅੰਨ੍ਹਾਂ ਆਖਿਆਂ ਲੜ ਪੈਂਦਾ ਹੈ, (ਪਰ ਆਪਣਾ ਨਾਂ) ਸੁਜਾਖਾ ਸੁਣ ਕੇ ਖੁਸ਼ ਹੁੰਦਾ ਹੈ।1। ਭੋਲਾ ਕਹਿਣ ਤੇ ਚੰਗਾ ਮੰਨਦਾ ਹੈ (ਪਰ) ਅਹਿਮਕ ਕਹਿਣ ਤੇ ਜਾਣ ਬੁਝ ਕੇ ਅਜਾਣ ਹੁੰਦਾ ਹੈ ਅਤੇ ਬੋਲਦਾ ਨਹੀਂ ਹੈ।2। ਮੁਖੀਆ (*ਧੋਰੀ*) ਕਹਿਣ ਤੇ ਹਸਦਾ ਹੈ, (ਪਰ) ਬਲਦ ਕਿਹਾ ਮਨ ਵਿਚ ਰੋਸ ਕਰਦਾ ਹੈ।3। ਕਾਂ (ਬਹੁਤ) ਸਿਆਣਪ ਜਾਣਦਾ ਹੈ (ਪਰ) ਗੰਦ ਖਾਂਦਾ ਹੈ ਅਤੇ ਚੁਭਵਾਂ ਬੋਲਦਾ ਹੈ।4। ਕੁਰੀਤ ਦਾ ਨਾਂ ਸੁਰੀਤ ਪੈ ਗਿਆ ਹੈ ਅਤੇ ਬਿਲੀ ਦੀ ਗੁਦਾ-ਗੰਢ ਨੂੰ ਮੁਸ਼ਕ ਬਿਲਾਈ ਆਖਦੇ ਹਨ।5। ਗਿਦੜ ਦੇ ਹੱਥ ਅੰਗੂਰ ਨ ਆਉਣ ਤੇ (ਉਹ) ਹੇਠਾਂ ਖੜੋਤਾ ਥੂ ਥੂ ਕਰਦਾ ਹੈ।6। ਭੇਡ ਦੀਆਂ ਅੱਖਾਂ ਵਾਲਾ (ਮੂਰਖ) ਬੋਲ ਕੇ ਵਿਗਾੜ ਪਾ ਲੈਂਦਾ ਹੈ।7।

੧੩

ਬ੍ਰਿਛਾਂ ਵਿਚੋਂ ਅਰੰਡ ਮਾੜਾ ਬ੍ਰਿਛ ਹੈ, (ਪਰ) ਐਵੇਂ ਆਪਣੇ ਆਪ ਨੂੰ ਗਿਣਾਉਂਦਾ ਹੈ।1। ਪੰਛੀਆਂ ਵਿਚੋਂ ਪਿਦਾ ਡਾਲੀਆਂ ਉਤੇ ਬੈਠ ਬੈਠ ਕੇ ਬਹੁਤ ਸ਼ੇਖੀ ਮਾਰਦਾ ਹੈ।2। ਭੇਡ ਮੂੰਹ ਵਿੰਗਾ ਕਰਕੇ ਭੈਂ ਭੈਂ ਕਰਦੀ ਹੈ, (ਪਰ) ਚਾਰ ਦਿਨ ਹੀ ਜਵਾਨੀ ਦੇ ਕਟਦੀ ਹੈ।3। ਮੂੰਹ, ਅੱਖਾਂ, ਨੱਕ, ਕੰਨ ਵਾਂਗ ਗੁਦਾ ਵੀ (ਗਿਆਨ) ਇੰਦ੍ਰੀ ਅਖਵਾਉਂਦੀ ਹੈ।4। ਪਤੀ/ਖਾਵੰਦ ਨੂੰ ਘਰੋਂ ਕਢ ਦੇਈਏ ਅਤੇ ਭੱਥੇ ਨੂੰ ਦਰਵਾਜ਼ੇ ਉਤੇ ਟੰਗ ਦੇਈਏ (ਇਸ ਦਾ ਕੋਈ ਲਾਭ ਨਹੀਂ ਹੈ)।5। ਮਨੁਖਾਂ ਵਿਚ ਬੈਠਾ ਮੂਰਖ ਬਿਨਾ ਗੁਣਾਂ ਦੇ ਗਰਬ ਕਰਦਾ ਅਤੇ ਬੋਲਦਾ ਹੈ।6। ਮਜਲਸ ਵਿਚ ਬੈਠਾ ਹੋਇਆ ਆਪਣਾ ਆਪ ਗਿਣਾਉਂਦਾ ਹੈ।7।

੧੪

ਮੂਰਖ ਤਿਸ ਨੋ ਆਖੀਐ ਬੋਲੁ ਨ ਸਮਝੈ ਬੋਲਿ ਨ ਜਾਣੈ॥ (1)
ਹੋਰੋ ਕਿਹੁ ਕਰਿ ਪੁਛੀਐ ਹੋਰੋ ਕਿਹੁ ਕਰਿ ਆਖਿ ਵਖਾਣੈ॥ (2)
ਸਿਖ ਦੇਇ ਸਮਝਾਈਐ ਅਰਥੁ ਅਨਰਥੁ ਮੰਨੈ ਵਿਚਿ ਆਣੈ॥ (3)
ਵਡਾ ਅਸਮਝੁ ਨ ਸਮਝਈ ਸੁਰਤਿ ਵਿਹੂਣਾ ਹੋਇ ਹੈਰਾਣੈ॥ (4)
ਗੁਰਮਤਿ ਚਿਤਿ ਨ ਆਣਈ ਦਰਮਤਿ ਮਿਤ੍ਰ ਸਤ੍ਰ ਪਰਵਾਣੈ॥ (5)
ਅਗਨੀ ਸਪਹੁ ਵਰਜੀਐ ਗੁਣ ਵਿਚਿ ਅਵਗੁਣ ਕਰੈ ਧਿਙਾਣੈ॥ (6)
ਮੂਤੈ ਰੋਵੈ ਮਾ ਨ ਸਿਵਾਣੈ ॥ (7)

੧੫

ਰਾਹੁ ਛਡਿ ਉਝੜਿ ਪਵੈ ਆਗੂ ਨੋ ਭੁਲਾ ਕਰਿ ਜਾਣੈ॥ (1)
ਬੇੜੇ ਵਿਚਿ ਬਹਾਲੀਐ ਕੁਦਿ ਪਵੈ ਵਿਚਿ ਵਹਣ ਧਿਙਾਣੈ॥ (2)
ਸੁਘੜਾ ਵਿਚਿ ਬਹਿੰਠਿਆ ਬੋਲਿ ਵਿਗਾੜਿ ਉਘਾੜ ਵਖਾਣੈ॥ (3)
ਸੁਘੜਾ ਮੂਰਖ ਜਾਣਦਾ ਆਪਿ ਸੁਘੜੁ ਹੋਇ ਵਿਰਤੀ ਹਾਣੈ॥ (4)
ਦਿਹ ਨੋ ਰਾਤਿ ਵਖਾਣਦਾ ਚਾਮਚੜਿਕ ਜਿਵੇਂ ਟਾਨਾਣੈ॥ (5)
ਗੁਰਮਤਿ ਮੂਰਖੁ ਚਿਤਿ ਨ ਆਣੈ ॥ (6)

੧੬

ਵੈਦਿ ਚੰਗੇਰੀ ਊਠਣੀ ਲੈ ਸਿਲ ਵਟਾ ਕਚਰਾ ਭੰਨਾ॥ (1)
ਸੇਵਕਿ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ॥ (2)
ਪਕੜਿ ਚਲਾਇਆ ਰਾਵਲੈ ਪਉਦੀ ਉਘੜਿ ਗਏ ਸੁ ਕੰਨਾ॥ (3)
ਪੁਛੈ ਆਖਿ ਵਖਾਣਿਓਨ ਉਘੜਿ ਗਇਆ ਪਾਜੁ ਪਰਛੰਨਾ॥ (4)
ਪਾਰਖੂਆ ਚੁਣਿ ਕਢਿਆ ਜਿਉ ਕਚਕੜਾ ਨ ਰਲੈ ਰਤੰਨਾ॥ (5)
ਮੂਰਖੁ ਅਕਲੀ ਬਾਹਰਾ ਵਾਂਸਹੁ ਮੂਲਿ ਨ ਹੋਵੀ ਗੰਨਾ॥ (6)
ਮਾਣਸ ਦੇਹੀ ਪਸੂ ਉਪੰਨਾ ॥ (7)

੧੭

ਮਹਾ ਦੇਵ ਦੀ ਸੇਵ ਕਰਿ ਵਰੁ ਪਾਇਆ ਸਾਹੈ ਦੈ ਪੁਤੈ॥ (1)
ਦਰਬੁ ਸਰੂਪ ਸਰੇਵੜੈ ਆਏ ਵੜੇ ਘਰਿ ਅੰਦਰਿ ਉਤੈ॥ (2)
ਜਿਉ ਹਥਿਆਰੀ ਮਾਰੀਅਨਿ ਤਿਉ ਤਿਉ ਦਰਬ ਹੋਇ ਧੜਧੁਤੈ॥ (3)

੧੪

ਮੂਰਖ ਉਸ ਨੂੰ ਕਹੀਦਾ ਹੈ (ਜੋ) ਬੋਲ ਨੂੰ ਸਮਝਦਾ ਨਹੀਂ ਹੈ ਅਤੇ ਬੋਲਣਾ ਜਾਣਦਾ ਨਹੀਂ ਹੈ।1। ਹੋਰਾਂ ਨੂੰ ਕਿਸ ਤਰ੍ਹਾਂ ਪੁਛੀਏ ਕਿ ਹੋਰਾਂ ਨੂੰ ਕਿਸ ਤਰ੍ਹਾਂ ਕਹਿ ਕੇ ਬਖਾਨ ਕਰੀਦਾ ਹੈ।2। (ਜੇ) ਸਿਖਿਆ ਦੇ ਕੇ ਸਮਝਾਈਏ (ਤਾਂ) ਮਨ ਵਿਚ ਅਰਥਾਂ ਦਾ ਅਨਰਥ ਲਿਆਉਂਦਾ ਹੈ।3। ਵੱਡਾ ਅਸਮਝ ਸਮਝਦਾ ਨਹੀਂ ਹੈ, ਸੁਰਤ ਤੋਂ ਬਿਨਾ ਹੈਰਾਨ ਹੁੰਦਾ ਹੈ।4। ਗੁਰੂ ਦੀ ਸਿਖਿਆ ਨੂੰ ਚਿਤ ਵਿਚ ਨਹੀਂ ਲਿਆਉਂਦਾ, ਮਾੜੀ ਬੁੱਧੀ ਕਰਕੇ ਮਿਤਰ ਅਤੇ ਵੈਰੀ ਨੂੰ ਇਕ-ਸਮਾਨ ਪ੍ਰਵਾਨ ਕਰਦਾ ਹੈ।5। (ਜੇ) ਅਗਨੀ ਅਤੇ ਸੱਪ ਤੋਂ ਵਰਜੀਏ (ਤਾਂ) ਗੁਣਾਂ ਵਿਚ ਧਿੰਗਜ਼ੋਰੀ ਔਗੁਣ ਕਰਦਾ ਹੈ।6। (ਬੱਚੇ ਨੂੰ ਮਾਂ) ਮੁਤਾਉਂਦੀ ਹੈ, (ਪਰ ਉਹ) ਮਾਂ ਦੇ (ਉਪਕਾਰ ਨੂੰ) ਨਹੀਂ ਸਮਝਦਾ।7।

੧੫

(ਮੂਰਖ) ਰਸਤੇ ਨੂੰ ਛਡ ਕੇ ਕੁਰਾਹੇ ਪੈਂਦਾ ਹੈ ਅਤੇ ਰਾਹ ਦਸਣ ਵਾਲੇ ਨੂੰ ਭੁਲਿਆ ਹੋਇਆ ਜਾਣਦਾ ਹੈ।1। (ਜੇ ਮੂਰਖ ਨੂੰ) ਬੇੜੀ ਵਿਚ ਬਿਠਾਈਏ (ਤਾਂ) ਧਿੰਗੋਜ਼ੋਰੀ ਨਦੀ ਵਿਚ ਕੁਦ ਪੈਂਦਾ ਹੈ।2। ਸਿਆਣਿਆ ਵਿਚ ਬਿਠਾਈਏ (ਤਾਂ) ਬੋਲ ਵਿਗਾੜ ਕੇ ਆਪਣੇ ਆਪ ਨੂੰ ਪ੍ਰਗਟ ਕਰ ਦਿੰਦਾ ਹੈ।3। ਸਿਆਣਿਆਂ ਨੂੰ ਮੂਰਖ ਸਮਝਦਾ ਹੈ ਅਤੇ ਆਪ ਸਿਆਣਾ ਹੋ ਕੇ ਹੀਣਤਾ ਵਿਚ ਵਰਤਦਾ ਹੈ।4। ਦਿਨ ਨੂੰ ਰਾਤ ਕਹਿੰਦਾ ਹੈ, ਜਿਵੇਂ ਚਮਗਿਦੜ ਅਤੇ ਟਿਟਾਣਾ ਰਾਤ ਨੂੰ ਹੀ ਦਿਨ ਸਮਝਦੇ ਹਨ।5। ਗੁਰੂ ਦੀ ਸਿਖਿਆ ਨੂੰ (ਮੂਰਖ) ਚਿਤ ਵਿਚ ਨਹੀਂ ਲਿਆਉਂਦਾ।6।

੧੬

ਵੈਦ ਨੇ ਊਠਣੀ (ਦੀ ਗਰਦਨ ਵਿਚ ਫਸੇ) ਕਚੇ ਖ਼ਰਬੂਜ਼ੇ ਨੂੰ ਸਿਲ ਵਟੇ ਨਾਲ ਭੰਨ ਕੇ ਚੰਗਾ ਕਰ ਦਿੱਤਾ।1। (ਇਕ) ਸੇਵਕ ਨੇ ਇਹ ਵੈਦਗੀ ਸਿਖ ਲਈ, (ਗਿਲੜ ਵਾਲੀ) ਬੁਢੀ ਨੂੰ ਮਾਰ ਦਿੱਤਾ ਅਤੇ ਇਸਤਰੀਆਂ ਰੋਣ ਲਗ ਪਈਆਂ।2। (ਲੋਕਾਂ ਨੇ ਉਸ ਨੂੰ) ਪਕੜ ਕੇ ਰਾਜੇ ਦੇ ਪੇਸ਼ ਕੀਤਾ, (ਜੁਤੀਆਂ) ਪੈਂਦਿਆਂ ਹੀ ਕੰਨ ਖੁਲ੍ਹ ਗਏ।3। ਪੁਛਣ ਤੇ ਕਹਿ ਕੇ ਦਸਣ ਲਗਿਆ (ਅਤੇ ਇਸ ਤਰ੍ਹਾਂ) ਲੁਕਿਆ ਹੋਇਆ ਪਾਜ ਉਘੜ ਗਿਆ।4। ਪਾਰਖੂਆਂ ਨੇ ਚੁਣ ਕੇ ਬਾਹਰ ਕਢ ਦਿੱਤਾ ਜਿਵੇਂ ਕਚ ਦਾ ਛਲਾ ਰਤਨਾਂ ਨਾਲ ਨਹੀਂ ਰਲ ਸਕਦਾ।5। ਮੂਰਖ ਅਕਲ ਤੋਂ ਬਾਹਰ ਹੈ, ਬਾਂਸ ਗੰਨਾ ਬਿਲਕੁਲ ਨਹੀਂ ਹੋ ਸਕਦਾ।6। (ਮੂਰਖ ਦੀ) ਦੇਹ ਤਾਂ ਮਨੁੱਖੀ ਹੈ, (ਪਰ) ਪਸ਼ੂ ਪੈਦਾ ਹੋਇਆ (ਸਮਝੀਏ)।7।

੧੭

ਮਹਾਂਦੇਵ ਦੀ ਸੇਵਾ ਕਰਕੇ ਸ਼ਾਹ ਦੇ ਪੁੱਤਰ ਨੇ ਵਰ ਪ੍ਰਾਪਤ ਕੀਤਾ।1। ਧਨ ਦੇ ਰੂਪ ਵਿਚ ਸਰੇਵੜੇ ਉਸ ਦੇ ਘਰ ਵਿਚ ਆ ਵੜੇ।2। ਜਿਉਂ ਜਿਉਂ (ਸਰੇਵੜਿਆਂ ਨੂੰ) ਹਥਿਆਰ ਮਾਰੀਦੇ ਸਨ, ਤਿਉਂ ਤਿਉਂ ਧਨ ਦੇ ਢੇਰ ਲਗਦੇ ਜਾਂਦੇ ਸਨ।3।

ਬੁਤੀ ਕਰਦੇ ਡਿਠਿਓਨੁ ਨਾਈ ਚੈਨੁ ਨ ਬੈਠੇ ਸੁਤੈ॥ (4)
ਮਾਰੇ ਆਣਿ ਸਰੇਵੜੇ ਸੁਣਿ ਦੀਬਾਣਿ ਮਸਾਣਿ ਅਛੂਤੈ॥ (5)
ਮਥੈ ਵਾਲਿ ਪਛਾੜਿਆ ਵਾਲ ਛਡਾਇਨਿ ਕਿਸ ਦੈ ਬੁਤੈ॥ (6)
ਮੂਰਖੁ ਬੀਜੈ ਬੀਉ ਕੁਰੁਤੈ ॥ (7)

੧੮

ਗੋਸਟਿ ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ॥ (1)
ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ॥ (2)
ਫੇਰਿ ਉਚਾਇ ਪੰਜਾਗੁਲਾ ਗਾਂਗਾ ਮੁਠਿ ਹਲਾਏ ਅਲੇਖੈ॥ (3)
ਪੈਰੀਂ ਪੈ ਉਠਿ ਚਲਿਆ ਪੰਡਿਤੁ ਹਾਰ ਭੁਲਾਵੈ ਭੇਖੈ॥ (4)
ਨਿਰਗੁਣੁ ਸਰਗੁਣੁ ਅੰਗ ਦੁਇ ਪਰਮੇਸਰੁ ਪੰਜਿ ਮਿਲਨਿ ਸਰੇਖੈ॥ (5)
ਅਖੀ ਦੋਵੈ ਭੰਨਸਾ ਮੁਕੀ ਲਾਇ ਹਲਾਇ ਨਿਮੇਖੈ॥ (6)
ਮੂਰਖ ਪੰਡਿਤੁ ਸੁਰਤਿ ਵਿਸੇਖੈ ॥ (7)

੧੯

ਠੰਢੇ ਖੂਹਹੁੰ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ॥ (1)
ਘਰ ਵਿਚਿ ਰੰਨਾ ਕਮਲੀਆ ਧੁਸੀ ਲੀਤੀ ਦੇਖਿ ਕੁਢੰਗੈ॥ (2)
ਰੰਨਾਂ ਦੇਖਿ ਪਿਟੰਦੀਆ ਢਾਹਾ ਮਾਰੈ ਹੋਇ ਨਿਸੰਗੈ॥ (3)
ਲੋਕ ਸਿਆਪੇ ਆਇਆ ਰੰਨਾ ਪੁਰਸ ਜੁੜੇ ਲੈ ਪੰਗੈ॥ (4)
ਨਾਇਣ ਪੁਛਦੀ ਪਿਟਦੀਆ ਕਿਸ ਦੈ ਨਾਇ ਅਲ੍ਹਾਣੀ ਅੰਗੈ॥ (5)
ਸਹੁਰੇ ਪੁਛਹੁ ਜਾਇ ਕੈ ਕਉਣ ਮੁਆ ਨੂਹ ਉਤਰੁ ਮੰਗੈ॥ (6)
ਕਾਵਾਂ ਰੋਲਾ ਮੂਰਖੁ ਸੰਗੈ ॥ (7)

੨੦

ਜੇ ਮੂਰਖੁ ਸਮਝਾਈਐ ਸਮਝੈ ਨਾਹੀ ਛਾਵ ਨ ਧੁਪਾ॥ (1)
ਅਖੀ ਪਰਖਿ ਨ ਜਾਣਈ ਪਿਤਲ ਸੁਇਨਾ ਕੈਹਾ ਰੁਪਾ॥ (2)

ਬੁਤੀ (ਬੇਗਾਰ) ਕਰਨ ਵਾਲੇ ਨਾਈ ਨੇ ਇਹ ਵੇਖ ਲਿਆ, (ਇਸ ਕਰਕੇ ਉਸ ਨੂੰ) ਬੈਠਿਆਂ ਸੁਤਿਆਂ ਚੈਨ ਨਹੀਂ ਆਉਂਦਾ ਸੀ।4। (ਉਸ ਨੇ) ਆ ਕੇ ਸਰੇਵੜੇ ਮਾਰ ਦਿੱਤੇ, (ਇਹ ਖ਼ਬਰ) ਸਰਕਾਰੇ ਦਰਬਾਰੇ ਪਹੁੰਚੀ (ਕਿ ਸਰੇਵੜੇ) ਨਿਰਦੋਸ਼ ਮਾਰੇ ਗਏ (*ਮਸਾਣਿ ਅਛੁਤੈ*) ਹਨ।5। (ਨਾਈ ਨੂੰ) ਮੱਥੇ ਦੇ ਵਾਲਾਂ (ਤੋਂ ਪਕੜ ਕੇ) ਪਛਾੜਿਆ ਗਿਆ, (ਹੁਣ) ਕਿਸੇ ਦੇ ਬਲਬੂਤੇ ਤੇ ਵਾਲ ਛੁੜਵਾਏ।6। ਮੂਰਖ ਕੁਰੁਤੇ ਬੀਜ ਬੀਜਦਾ ਹੈ।7।

੧੮

ਗਾਂਗੋ ਤੇਲੀ ਦੀ ਪੰਡਿਤ ਨਾਲ ਹੁੰਦੀ ਗੋਸ਼ਟਿ ਨੂੰ ਜਗਤ ਵੇਖਦਾ ਸੀ।1। (ਪੰਡਿਤ ਨੇ) ਇਕ ਉਂਗਲ ਖੜੀ ਕੀਤੀ (ਅਰਥਾਤ ਬ੍ਰਹਮ ਇਕ ਹੈ), ਗਾਂਗੋ ਤੇਲੀ ਨੇ ਦੋ (ਉਂਗਲਾ) ਵਿਖਾ ਦਿੱਤੀਆਂ (ਇਹ ਸਮਝ ਕੇ ਕਿ ਪੰਡਿਤ ਮੇਰੀ ਇਕ ਅੱਖ ਕਢਣਾ ਲੋੜਦਾ ਹੈ, ਪੰਡਿਤ ਨੇ ਦੋ ਉਂਗਲਾਂ ਨੂੰ ਬ੍ਰਹਮ ਦੇ ਨਿਰਗੁਣ ਅਤੇ ਸਗੁਣ ਦੋ ਰੂਪ ਸਮਝ ਲਏ)।2। ਫਿਰ (ਪੰਡਿਤ ਨੇ) ਪੰਜ ਉਂਗਲਾਂ ਵਿਖਾਈਆਂ (ਅਰਥਾਤ ਪੰਜ ਤਤ੍ਵਾਂ ਦਾ ਸੰਸਾਰ ਹੈ) ਪਰ ਗਾਂਗੋ ਨੇ ਮੁਕੀ ਹਿਲਾ ਕੇ (ਪੰਜਾਂ ਨੂੰ ਮਾਰ ਦੇਣ ਦਾ ਡਰਾਵਾ ਦਿੱਤਾ), (ਪੰਡਿਤ ਨੇ ਇਸ ਤੋਂ ਪੰਜ ਭੌਤਿਕ ਸੰਸਾਰ ਨੂੰ ਇਕ ਈਸ਼ਵਰ ਦੀ ਖੇਡ ਸਮਝਿਆ ਹੈ)।3। ਪੰਡਿਤ ਭੇਖ ਦੇ ਭੁਲਾਵੇ ਵਿਚ ਪੈਰੀਂ ਪਿਆ ਅਤੇ ਉਠ ਕੇ ਚਲਦਾ ਹੋਇਆ।4। (ਉਸ ਨੇ ਸਮਝਿਆ ਕਿ) ਨਿਰਗੁਣ ਅਤੇ ਸਗੁਣ ਦੋਵੇਂ ਅੰਗ ਹਨ, ਪਰਮੇਸ਼੍ਵਰ ਪੰਜ (ਤਤ੍ਵਾਂ) ਦੇ ਮੇਲ (ਦਾ ਸਰੂਪ ਹੈ)।5। (ਗਾਂਗਾ ਕਹਿੰਦਾ ਹੈ ਕਿ) ਮੁਕੀ ਮਾਰ ਕੇ ਛਿਣ ਭਰ ਵਿਚ ਦੋਹਾਂ ਅੱਖਾਂ ਨੂੰ ਭੰਨ ਦਿਆਂਗਾ।6। ਮੂਰਖ ਅਤੇ ਪੰਡਿਤ ਵਿਚ ਸਮਝ ਦੀ ਵਿਸ਼ੇਸ਼ਤਾ ਹੈ।7।

੧੯

ਇਕ (ਵਿਅਕਤੀ) ਠੰਢੇ ਖੂਹ ਤੇ ਨਹਾ ਕੇ, ਪਗ (ਉਥੇ) ਵਿਸਾਰ ਕੇ ਘਰ ਨੰਗੇ ਸਿਰ ਆ ਗਿਆ।1। (ਇਸ ਤਰ੍ਹਾਂ ਦੇ) ਕੁਢੰਗ ਨੂੰ ਵੇਖ ਕੇ ਘਰ ਵਿਚ ਕਮਲੀਆਂ ਔਰਤਾਂ ਨੇ ਪਿਟਣਾ ਸ਼ੁਰੂ ਕਰ ਦਿੱਤਾ।2। ਔਰਤਾਂ ਨੂੰ ਪਿਟਦਾ ਵੇਖ ਕੇ (ਘਰ ਦੇ ਸਾਰੇ ਲੋਕ) ਨਿਸੰਗ ਹੋ ਕੇ ਧਾਹਾਂ ਮਾਰਨ ਲਗ ਗਏ।3। ਲੋਕੀਂ ਸਿਆਪੇ ਆ ਗਏ ਅਤੇ ਔਰਤਾਂ ਅਤੇ ਮਰਦ ਪੰਗਤਾਂ ਬਣਾ ਕੇ ਜੁੜ ਬੈਠੇ।4। ਪਿਟਦੀਆਂ (ਔਰਤਾਂ) ਨੂੰ ਨਾਇਣ ਪੁਛਣ ਲਗੀ ਕਿ ਕਿਸ ਦੇ ਨਾਂ ਦੀ ਅਲਾਣੀ ਅਲਾਪੇ।5। ਸਹੁਰੇ ਨੂੰ ਨੂੰਹ ਪੁਛਣ ਲਗੀ ਕਿ ਕੌਣ ਮੋਇਆ ਹੈ (ਉਸ ਨੇ ਪਗ ਦੀ ਅਸਲੀਅਤ ਦਸੀ ਤਾਂ ਸਭ ਘਰਾਂ ਨੂੰ ਤੁਰ ਗਏ)।6। ਮੂਰਖਾਂ ਦੀ ਸੰਗਤ ਵਿਚ ਕਾਵਾਂ ਰੌਲੀ ਹੀ ਹੁੰਦੀ ਹੈ।7।

੨੦

ਜੇ ਮੂਰਖ ਨੂੰ ਸਮਝਾਈਏ, (ਤਾਂ ਉਹ) ਛਾਂ ਧੁਪ ਨਹੀਂ ਸਮਝਦਾ।1। ਅੱਖਾਂ ਨਾਲ ਪਿਤਲ, ਸੋਨਾ, ਕੈਹਾਂ ਅਤੇ ਚਾਂਦੀ ਨੂੰ ਪਰਖ ਨਹੀਂ ਸਕਦਾ।2।

ਸਾਉ ਨ ਜਾਣੈ ਤੇਲ ਘਿਅ ਧਰਿਆ ਕੋਲਿ ਘੜੋਲਾ ਕੁਪਾ॥ (3)
ਸੁਰਤਿ ਵਿਹੂਣਾ ਰਾਤਿ ਦਿਹੁ ਚਾਨਣੁ ਤੁਲਿ ਅਨ੍ਹੇਰਾ ਘੁਪਾ॥ (4)
ਵਾਸੁ ਕਥੂਰੀ ਥੋਮ ਦੀ ਮਿਹਰ ਕੁਲੀ ਅਧਉੜੀ ਤੁਪਾ॥ (5)
ਵੈਰੀ ਮਿਤ੍ਰ ਨ ਸਮਝਈ ਰੰਗੁ ਸੁਰੰਗ ਕੁਰੰਗੁ ਅਛੁਪਾ॥ (6)
ਮੂਰਖ ਨਾਲਿ ਚੰਗੇਰੀ ਚੁਪਾ ॥ (7)

## ਵਾਰ ੩੩

### ਪਉੜੀ ੧

ਗੁਰਮੁਖਿ ਮਨਮੁਖਿ ਜਾਣੀਅਨਿ ਸਾਧ ਅਸਾਧ ਜਗਤ ਵਰਤਾਰਾ॥ (1)
ਦੁਹ ਵਿਚਿ ਦੁਖੀ ਦੁਬਾਜਰੇ ਖਰਬੜ ਹੋਏ ਖੁਦੀ ਖੁਆਰਾ॥ (2)
ਦੁਹੀ ਸਰਾਈ ਜਰਦ ਰੂ ਦਗੇ ਦੁਰਾਹੇ ਚੋਰ ਚੁਗਾਰਾ॥ (3)
ਨਾ ਉਰਵਾਰੁ ਨ ਪਾਰੁ ਹੈ ਗੋਤੇ ਖਾਨਿ ਭਰਮੁ ਸਿਰਿ ਭਾਰਾ॥ (4)
ਹਿੰਦੂ ਮੁਸਲਮਾਣ ਵਿਚਿ ਗੁਰਮੁਖਿ ਮਨਮੁਖਿ ਵਿਚ ਗਵਾਰਾ॥ (5)
ਜੰਮਣੁ ਮਰਣੁ ਸਦਾ ਸਿਰਿ ਮਾਰਾ ॥ (6)

### ੨

ਦੁਹੁ ਮਿਲਿ ਜੰਮੇ ਦੁਇ ਜਣੇ ਦੁਹੁ ਜਣਿਆ ਦੁਇ ਰਾਹ ਚਲਾਏ॥ (1)
ਹਿੰਦੂ ਆਖਨਿ ਰਾਮ ਰਾਮੁ ਮੁਸਲਮਾਣਾ ਨਾਉ ਖੁਦਾਏ॥ (2)
ਹਿੰਦੂ ਪੂਰਬਿ ਸਉਹਿਆ ਪਛਮਿ ਮੁਸਲਮਾਣ ਨਿਵਾਏ॥ (3)
ਗੰਗ ਬਨਾਰਸਿ ਹਿੰਦੂਆ ਮਕਾ ਮੁਸਲਮਾਣੁ ਮਨਾਏ॥ (4)
ਵੇਦ ਕਤੇਬਾ ਚਾਰਿ ਚਾਰਿ ਚਾਰ ਵਰਨ ਚਾਰਿ ਮਜ਼ਹਬ ਲਾਏ॥ (5)
ਪੰਜ ਤਤ ਦੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ॥ (6)
ਇਕ ਥਾਉ ਦੁਇ ਨਾਉਂ ਧਰਾਏ ॥ (7)

### ੩

ਦੇਖਿ ਦੁਭਿਤੀ ਆਰਸੀ ਮਜਲਸ ਹਥੋ ਹਥੀ ਨਚੈ॥ (1)
ਦੁਖੋ ਦੁਖੁ ਦੁਬਾਜਰੀ ਘਰਿ ਘਰਿ ਫਿਰੈ ਪਰਾਈ ਖਚੈ॥ (2)
ਅਗੈ ਹੋਇ ਸੁਹਾਵਣੀ ਮੁਹਿ ਡਿਠੈ ਮਾਣਸ ਚਹਮਚੈ॥ (3)
ਪਿਛਹੁ ਦੇਖਿ ਡਰਾਵਣੀ ਇਕੋ ਮੁਹੁ ਦੁਹੁ ਜਿਨਸਿ ਵਿਰਚੈ॥ (4)

(ਉਹ) ਤੇਲ ਅਤੇ ਘਿਉ ਦਾ ਸੁਆਦ ਨਹੀਂ ਜਾਣਦਾ, (ਭਾਵੇਂ ਉਸ) ਕੋਲ (ਤੇਲ ਦਾ) ਕੁਪਾ ਅਤੇ (ਘਿਉ ਦਾ) ਘੜੋਲਾ ਪਿਆ ਹੋਵੇ।3। ਰਾਤ ਦਿਨ ਸੁਰਤ ਤੋਂ ਵਾਂਝਿਆ ਹੈ, ਘੁਪ ਹਨੇਰੇ ਨੂੰ ਚਾਨਣ ਤੁਲ ਸਮਝਦਾ ਹੈ।4। ਥੋਮ ਅਤੇ ਕਸਤੂਰੀ ਦੀ ਵਾਸਨਾ ਅਤੇ ਮਖਮਲ (*ਮਿਹਰਕੁਲੀ*) ਅਤੇ ਚੰਮ ਦਾ ਤੋਪਾ (ਇਕ ਸਮਾਨ ਜਾਣਦਾ ਹੈ)।5। ਵੈਰੀ ਅਤੇ ਮਿਤਰ ਨੂੰ ਵੀ ਨਹੀਂ ਸਮਝਦਾ, ਚੰਗੇ ਅਤੇ ਮਾੜੇ ਰੰਗ ਤੋਂ ਅਪ੍ਰਭਾਵਿਤ ਰਹਿੰਦਾ ਹੈ।6। ਮੂਰਖ ਨਾਲ (ਗੱਲ ਕਰਨ ਦੀ ਥਾਂ) ਚੁਪ ਹੀ ਚੰਗੀ ਹੈ।7।

## ਵਾਰ ੩੩

### ਪਉੜੀ ੧

ਸੰਸਾਰ ਵਿਚ ਚੰਗੇ ਮਾੜੇ ਵਰਤਾਰੇ ਤੋਂ ਗੁਰਮੁਖ ਅਤੇ ਮਨਮੁਖ ਜਾਣੀਂਦੇ ਹਨ।1। ਦੋਹਾਂ ਵਿਚਾਲੇ ਦੋਬਾਜਰੇ ਖ਼ੁਦੀ ਦੇ ਖ਼ੁਆਰ ਕੀਤੇ ਹੋਏ ਘਬਰਾਹਟ (*ਖਰਬੜ*) ਕਰਕੇ ਦੁਖੀ ਹੁੰਦੇ ਹਨ।2। ਉਹ ਦੋਹਾਂ ਲੋਕਾਂ ਵਿਚ ਪਿਲਤਣ ਵਿਚ ਮਾਰੇ ਮੂੰਹ (ਜਰਦ ਰੂ) ਵਾਲੇ ਰਹਿੰਦੇ ਹਨ (ਕਿਉਂਕਿ ਉਹ) ਦੋ ਰਾਹੀਏ ਚੋਰ ਠਗ ਧੋਖਾ ਦਿੰਦੇ ਹਨ।3। ਉਹ ਨ ਉਰਲੇ ਪਾਸੇ ਅਤੇ ਨ ਹੀ ਪਰਲੇ ਪਾਸੇ ਹਨ, ਭਰਮ ਦਾ ਸਿਰ ਉਪਰ ਭਾਰ ਚੁਕ ਕੇ (ਭਵ-ਸਾਗਰ ਵਿਚ) ਗ਼ੋਤੇ ਖਾਂਦੇ ਹਨ।4। ਹਿੰਦੂ ਮੁਸਲਮਾਨ ਗੁਰਮੁਖਾਂ ਵਿਚ ਮਨਮੁਖ ਗ਼ੁਬਾਰ ਦੇ ਸਮਾਨ ਹੈ।5। (ਮਨਮੁਖ) ਜਨਮ ਮਰਨ ਦੀ ਮਾਰ ਸਿਰ ਉਪਰ (ਸਹਿੰਦੇ ਹਨ)।6।

### ੨

ਦੋ (ਮਾਤਾ ਅਤੇ ਪਿਤਾ) ਦੇ ਮਿਲਾਪ ਤੋਂ ਦੋ (ਵਿਅਕਤੀ—ਹਿੰਦੂ ਅਤੇ ਮੁਸਲਮਾਨ) ਪੈਦਾ ਹੁੰਦੇ ਹਨ ਅਤੇ ਦੋਹਾਂ ਵਿਅਕਤੀਆਂ ਨੇ ਦੋ ਰਾਹ ਤੋਰ ਦਿੱਤੇ ਹਨ।1। ਹਿੰਦੂ ਰਾਮ ਰਾਮ ਕਹਿੰਦੇ ਹਨ ਅਤੇ ਮੁਸਲਮਾਨ ਖ਼ੁਦਾ ਦਾ ਨਾਂ ਲੈਂਦੇ ਹਨ।2। ਹਿੰਦੂ ਪੂਰਬ ਵਲ ਮੁਖ ਕਰਦੇ ਹਨ ਅਤੇ ਮੁਸਲਮਾਨ ਪੱਛਮ ਵਲ ਨਿਉਂਦੇ ਹਨ।3। ਹਿੰਦੂ ਗੰਗਾ ਅਤੇ ਬਨਾਰਸ/ਕਾਸ਼ੀ (ਨੂੰ ਪਵਿਤਰ ਸਮਝਦੇ ਹਨ ਅਤੇ) ਮੱਕੇ ਨੂੰ ਮੁਸਲਮਾਨ ਸਤਕਾਰਦੇ ਹਨ।4। (ਹਿੰਦੂਆਂ ਨੇ) ਚਾਰ ਵੇਦ ਅਤੇ ਚਾਰ ਵਰਣ ਤੇ (ਮੁਸਲਮਾਨਾਂ ਨੇ) ਚਾਰ ਕਤੇਬ ਅਤੇ ਚਾਰ ਮਜ਼ਬ ਚਲਾਏ ਹਨ।5। (ਪਰ) ਦੋਵੇਂ ਵਿਅਕਤੀ ਪੌਣ, ਪਾਣੀ, ਅਗਨੀ ਆਦਿ ਪੰਜ ਤੱਤ੍ਵਾਂ ਦੇ ਬਣੇ ਹਨ।6। ਇਕੋ ਸਰੋਤ (ਤੋਂ ਪੈਦਾ ਹੋ ਕੇ ਦੋਹਾਂ ਨੇ) ਦੋ ਨਾਂ ਧਰਾਏ ਹਨ।7।

### ੩

ਦੋ ਪਾਸਿਆਂ ਵਾਲੀ ਆਰਸੀ/ਸ਼ੀਸ਼ਾ ਮਜਲਸ ਵਿਚ ਹੱਥੋਂ ਹੱਥ ਨਚਦੀ ਹੈ।1। ਦੋ ਪਾਸਿਆਂ ਵਾਲੀ ਆਰਸੀ ਨੂੰ ਦੁਖ ਹੁੰਦਾ ਹੈ, ਘਰ ਘਰ ਪਰਾਈ ਹੋ ਕੇ ਫਿਰਦੀ ਹੋਈ ਖ਼ੁਆਰ ਹੁੰਦੀ ਹੈ।2। ਅਗਲੇ ਪਾਸਿਓਂ ਸੋਹਣੀ ਲਗਦੀ ਹੈ ਅਤੇ ਮੂੰਹ ਵੇਖਣ ਨਾਲ ਮਨੁੱਖ ਪ੍ਰਸੰਨ ਹੁੰਦਾ ਹੈ।3। ਪਿਛਲੇ ਪਾਸੇ ਤੋਂ ਡਰਾਵਣੀ ਦਿਸਦੀ ਹੈ, ਮੂੰਹ ਇਕ ਹੈ, (ਪਰ) ਸ਼ਕਲਾਂ ਦੋ ਧਰਦੀ (*ਵਿਰਚੈ*) ਹੈ।4।

ਖੇਹਿ ਪਾਇ ਮੁਹੁ ਮਾਜੀਐ ਫਿਰਿ ਫਿਰਿ ਮੈਲੁ ਭਰੇ ਰੰਗਿ ਕਚੈ॥ (5)
ਧਰਮਰਾਇ ਜਮੁ ਇਕੁ ਹੈ ਧਰਮੁ ਅਧਰਮੁ ਨ ਭਰਮ ਪਰਚੈ॥ (6)
ਗੁਰਮੁਖਿ ਜਾਇ ਮਿਲੈ ਸਚੁ ਸਚੈ ॥ (7)

੪

ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ॥ (1)
ਦਰਜੀ ਪਾੜਿ ਵਿਗਾੜਦਾ ਪਾਟਾ ਮੁਲੁ ਨ ਲਹੈ ਵਿਕਾਣਾ॥ (2)
ਕਤਰਣਿ ਕਤਰੈ ਕਤਰਣੀ ਹੋਇ ਦੁਮੂਹੀ ਚੜੰਦੀ ਸਾਣਾ॥ (3)
ਸੂਈ ਸੀਵੈ ਜੋੜਿ ਕੈ ਵਿਛੁੜਿਆ ਕਰਿ ਮੇਲਿ ਮਿਲਾਣਾ॥ (4)
ਸਾਹਿਬੁ ਇਕੋ ਰਾਇ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ॥ (5)
ਗੁਰਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ॥ (6)
ਦੁਖੀ ਦੁਬਾਜਰਿਆ ਹੈਰਾਣਾ ॥ (7)

੫

ਜਿਉ ਚਰਖਾ ਅਠਖੰਭੀਆ ਦੁਹਿ ਲਠੀ ਦੇ ਮੰਝਿ ਮੰਝੇਰੂ॥ (1)
ਦੁਇ ਸਿਰਿ ਧਰਿ ਦੁਹੁ ਖੁੰਢ ਵਿਚਿ ਸਿਰ ਗਿਰਦਾਨ ਫਿਰੈ ਲਖ ਫੇਰੂ॥ (2)
ਬਾਇੜੁ ਪਾਇ ਪਲੇਟੀਐ ਮਾਲ੍ਹ ਵਟਾਇ ਪਾਇਆ ਘਟ ਘੇਰੂ॥ (3)
ਦੁਹੁ ਚਰਮਖਾ ਵਿਚਿ ਤ੍ਰਕੁਲਾ ਕਤਨਿ ਕੁੜੀਆ ਚਿੜੀਆ ਹੇਰੂ॥ (4)
ਤ੍ਰਿੰਞਣਿ ਬਹਿ ਉਠ ਜਾਦੀਆ ਜਿਉ ਬਿਰਖਹੁ ਉਡਿ ਜਾਨਿ ਪੰਖੇਰੂ॥ (5)
ਓੜਿ ਨਿਬਾਹੂ ਨਾ ਥੀਐ ਕਚਾ ਰੰਗੁ ਰੰਗਾਇਆ ਗੇਰੂ॥ (6)
ਘੁੰਮਿ ਘੁੰਮਦੀ ਛਾਉ ਘਵੇਰੂ ॥ (7)

੬

ਸਾਹੁਰੁ ਪੀਹਰੁ ਪਲ੍ਹਰੈ ਹੋਇ ਨਿਲਜ ਨ ਲਜਾ ਧੋਵੈ॥ (1)
ਰਾਵੈ ਜਾਰੁ ਭਤਾਰੁ ਤਜਿ ਖਿੰਜਤਾਣਿ ਖੁਸੀ ਕਿਉ ਹੋਵੈ॥ (2)
ਸਮਝਾਈ ਨਾ ਸਮਝਦੀ ਮਰਣੇ ਪਰਣੇ ਲੋਕੁ ਵਿਗੋਵੈ॥ (3)
ਧਿਰਿ ਧਿਰਿ ਮਿਲਦੇ ਮੇਹਣੇ ਹੁਇ ਸਰਮਿੰਦੀ ਅੰਝੂ ਰੋਵੈ॥ (4)
ਪਾਪ ਕਮਾਣੇ ਪਕੜੀਐ ਹਾਣਿ ਕਾਣਿ ਦੀਬਾਣਿ ਖੜੋਵੈ॥ (5)
ਮਰੈ ਨ ਜੀਵੈ ਦੁਖ ਸਹੈ ਰਹੈ ਨ ਘਰਿ ਵਿਚਿ ਪਰ ਘਰ ਜੋਵੈ॥ (6)
ਦੁਬਿਧਾ ਅਉਗੁਣ ਹਾਰੁ ਪਰੋਵੈ ॥ (7)

ਸੁਆਹ ਪਾ ਕੇ (ਆਰਸੀ ਦਾ) ਮੂੰਹ ਮਾਂਜਿਆ ਜਾਂਦਾ ਹੈ, ਪਰ ਕੱਚੇ ਰੰਗ/ਪ੍ਰੇਮ ਕਰਕੇ ਬਾਰ ਬਾਰ ਮੈਲ ਨਾਲ ਭਰੀ ਜਾਂਦੀ ਹੈ।5। ਧਰਮ ਰਾਜ ਅਤੇ ਜਮਰਾਜ ਦੋਵੇਂ ਇਕ ਹਨ, (ਉਹ) ਧਰਮ ਹੀ (ਕਰਦਾ ਹੈ), ਅਧਰਮ ਦੇ ਭਰਮ ਵਿਚ ਨਹੀਂ ਪੈਂਦਾ।6। ਗੁਰਮੁਖ ਸੱਚੇ ਹਨ ਅਤੇ ਸੱਚ ਵਿਚ ਜਾ ਮਿਲਦੇ ਹਨ।7।

੪

ਜੁਲਾਹਾ ਤੰਦਾਂ ਗੰਢ ਕੇ ਤਾਣੇ ਪੇਟੇ ਦਾ ਸੂਤਰ ਇਕ ਸਮਾਨ ਕਰਕੇ (ਕਪੜਾ) ਬੁਣਦਾ ਹੈ।1। ਦਰਜ਼ੀ (ਕਪੜੇ ਨੂੰ) ਪਾੜ ਕੇ ਵਿਗਾੜ ਦਿੰਦਾ ਹੈ, ਪਾਟੇ ਹੋਏ (ਕਪੜੇ ਨੂੰ) ਵੇਚਣ ਵੇਲੇ (ਕੋਈ) ਮੁੱਲੋ ਨਹੀਂ ਲੈਂਦਾ।2। ਕੈਂਚੀ ਕਾਤਰਾਂ ਕਤਰਦੀ ਹੈ ਅਤੇ ਦੋ ਮੂੰਹਾਂ ਵਾਲੀ ਹੋਣ ਕਾਰਣ ਸਾਣ ਉਪਰ ਚੜ੍ਹਦੀ ਹੈ।3। ਸੂਈ (ਕਾਤਰਾਂ ਨੂੰ) ਜੋੜ ਕੇ ਸੀਊਂਦੀ ਹੈ ਅਤੇ ਵਿਛੜਿਆਂ ਦਾ ਮੇਲ ਕਰਦੀ ਹੈ।4। ਪਰਮ-ਸੱਤਾ ਇਕੋ ਹੈ, (ਪਰ) ਜਗਤ ਵਿਚ ਹਿੰਦੂ ਅਤੇ ਮੁਸਲਮਾਨ ਦੋ ਰਾਹ ਹਨ।5। (ਜੋੜਨ ਵਾਲੀ ਸੂਈ ਵਰਗੀ) ਗੁਰਸਿੱਖੀ ਸ਼ਿਰੋਮਣੀ ਹੈ ਅਤੇ ਪੀਰ ਦੀ ਮੁਰੀਦੀ ਕਰਨ ਵਾਲਾ ਵੀ ਪ੍ਰਵਾਨ ਹੈ।6। ਦੋਬਾਜਰੀਏ ਹੈਰਾਨ ਹੋ ਕੇ ਦੁਖੀ ਹੁੰਦੇ ਹਨ।7।

੫

ਜਿਵੇਂ ਅੱਠ ਖੰਭਾਂ ਵਾਲੇ ਚਰਖੇ ਦਾ ਮੰਝੇਰੂ ਦੋ ਮੁੰਨਿਆਂ ਵਿਚਾਲੇ ਹੁੰਦਾ ਹੈ।1। (ਲਠ ਦੇ) ਦੋਵੇਂ ਸਿਰੇ ਮੁੰਨਿਆਂ ਦੇ ਛੇਕਾਂ ਵਿਚ ਟਿਕੇ ਹੁੰਦੇ ਹਨ; ਸਿਰ ਪਰਨੇ ਲੱਖਾਂ ਵਾਰ ਫਿਰਦੇ ਹਨ।2। ਬਾਇੜ ਪਾ ਕੇ (ਦੋਹਾਂ ਪਖਿਆਂ ਨੂੰ) ਲਪੇਟੀਦਾ ਹੈ ਅਤੇ (ਧਾਗੇ ਦੀ) ਮਾਹਲ ਵਟ ਕੇ ਘੇਰਾ ਪਾਈਦਾ ਹੈ।3। ਦੋਹਾਂ ਚੰਮੜਿਆਂ ਵਿਚ ਤ੍ਰਕਲਾ ਹੁੰਦਾ ਹੈ, ਚਰਖੇ ਨੂੰ ਕੁੜੀਆਂ ਚਿੜੀਆਂ ਕਤਦੀਆਂ ਹਨ।4। ਤ੍ਰਿਞਣ ਪਾ ਕੇ ਉਠ ਜਾਂਦੀਆਂ ਹਨ, ਜਿਵੇਂ ਬ੍ਰਿਛ ਉਪਰੋਂ ਪੰਖੇਰੂ ਉਡ ਜਾਂਦੇ ਹਨ।5। ਓੜਕ ਤਕ ਨਿਰਵਾਹ ਨਹੀਂ ਹੁੰਦਾ, (ਸੰਸਾਰ ਵਿਚ ਰਹਿਣਾ) ਗੇਰੂ ਦੇ ਕੱਚੇ ਰੰਗ ਵਰਗਾ ਹੈ।6। ਤ੍ਰਿਞਣ (ਬ੍ਰਿਛ ਦੀ) ਛਾਂ ਵਾਂਗ ਘੁੰਮਣ ਫਿਰਨ (*ਘਵੇਰੂ*) ਵਾਲਾ ਹੈ।7।

੬

(ਵਿਭਚਾਰਨ ਇਸਤਰੀ) ਸਹੁਰੇ ਪੇਕੇ ਘਰ ਨੂੰ ਛਡ ਦਿੰਦੀ ਹੈ ਅਤੇ ਨਿਰਲਜਤਾ ਨੂੰ ਬੇਸ਼ਰਮੀ ਨਾਲ ਧੋਂਦੀ ਹੈ।1। ਪਤੀ ਨੂੰ ਛਡ ਕੇ ਯਾਰ ਨੂੰ ਭੋਗਦੀ ਹੈ, (ਪਰ) ਖਿਚੋਤਾਣ ਵਿਚ ਖ਼ੁਸ਼ੀ ਕਿਸ ਤਰ੍ਹਾਂ ਹੋ ਸਕਦੀ ਹੈ।2। ਸਮਝਾਈ ਹੋਈ ਸਮਝਦੀ ਨਹੀਂ ਹੈ, ਮਰਨੇ ਪਰਨੇ ਤੇ ਲੋਕਾਂ ਨੂੰ ਵਿਗਾੜ ਲੈਂਦੀ ਹੈ (ਅਰਥਾਤ ਨਾਰਾਜ਼ ਕਰ ਲੈਂਦੀ ਹੈ)।3। (ਜਦੋਂ) ਥਾਂ ਥਾਂ ਤੋਂ ਮੇਹਣੇ ਮਿਲਦੇ ਹਨ (ਤਾਂ), ਸ਼ਰਮਿੰਦੀ ਹੋ ਕੇ ਹੰਝੂ ਕਰਕੇ ਰੋਂਦੀ ਹੈ।4। (ਜਦੋਂ) ਪਾਪਾਂ ਕਰਕੇ ਪਕੜੀ ਜਾਂਦੀ ਹੈ, (ਤਾਂ) ਅਣਖ ਦੀ ਹਾਨੀ ਕਰਕੇ ਕਚਹਿਰੀ ਵਿਚ ਖੜੋਂਦੀ ਹੈ।5। ਮਰਦੀ ਜੀਊਂਦੀ ਨਹੀਂ ਹੈ, ਦੁਖ ਸਹਿੰਦੀ ਹੈ, (ਆਪਣੇ) ਘਰ ਵਿਚ ਨਹੀਂ ਰਹਿੰਦੀ, ਪਰਾਏ ਘਰ ਵਲ ਝਾਕਦੀ ਹੈ।6। ਦੁਬਿਧਾ ਕਰਕੇ ਔਗੁਣਾਂ ਦਾ ਹਾਰ ਪਰੋਂਦੀ ਹੈ।7।

੭

ਜਿਉ ਬੇਸੀਵੇ ਥੇਹੁ ਕਰਿ ਪਛੋਤਾਵੈ ਸੁਖਿ ਨਾ ਵਸੈ॥ (1)
ਚੜਿ ਚੜਿ ਲੜਦੇ ਭੂਮੀਏ ਧਾੜਾ ਪੇੜਾ ਖਸਣ ਖਸੈ॥ (2)
ਦੁਹ ਨਾਰੀ ਦਾ ਦੁਲਹਾ ਦੁਹੁ ਮੁਣਸਾ ਦੀ ਨਾਰਿ ਵਿਣਸੈ॥ (3)
ਹੁਇ ਉਜਾੜਾ ਖੇਤੀਐ ਦੁਇ ਹਾਕਮ ਦੁਇ ਹੁਕਮੁ ਖੁਣਸੈ॥ (4)
ਦੁਖ ਦੁਇ ਚਿੰਤਾ ਰਾਤਿ ਦਿਹੁ ਘਰੁ ਛਿਜੈ ਵੈਰਾਇਣੁ ਹਸੈ॥ (5)
ਦੁਹੁ ਖੁੰਢਾਂ ਵਿਚਿ ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ॥ (6)
ਦੂਜਾ ਭਾਉ ਭੁਇਅੰਗਮੁ ਡਸੈ ॥ (7)

੮

ਦੁਖੀਆ ਦੁਸਟੁ ਦੁਬਾਜਰਾ ਸਪੁ ਦੁਮੂਹਾ ਬੁਰਾ ਬੁਰਿਆਈ॥ (1)
ਸਭ ਦੂੰ ਮੰਦੀ ਸਪ ਜੋਨਿ ਸਪਾ ਵਿਚਿ ਕੁਜਾਤਿ ਕੁਭਾਈ॥ (2)
ਕੋੜੀ ਹੋਆ ਗੋਪਿ ਗੁਰ ਨਿਗੁਰੇ ਤੰਤੁ ਨ ਮੰਤੁ ਸੁਖਾਈ॥ (3)
ਕੋੜੀ ਹੋਵੈ ਲੜੈ ਜਿਸ ਵਿਗੜ ਰੂਪਿ ਹੋਇ ਮਰਿ ਸਹਮਾਈ॥ (4)
ਗੁਰਮੁਖਿ ਮਨਮੁਖਿ ਬਾਹਰਾ ਲਾਤੋਂ ਲਾਵਾ ਲਾਇ ਬੁਝਾਈ॥ (5)
ਤਿਸੁ ਵਿਹੁ ਵਾਤਿ ਕੁਲਾਤਿ ਮਨਿ ਅੰਦਰਿ ਗਣਤੀ ਤਾਤਿ ਪਰਾਈ॥ (6)
ਸਿਰ ਚਿਥੈ ਵਿਹੁ ਬਾਣਿ ਨ ਜਾਈ ॥ (7)

੯

ਜਿਉ ਬਹੁ ਮਿਤੀ ਵੇਸੁਆ ਛਡੈ ਖਸਮੁ ਨਿਖਸਮੀ ਹੋਈ॥ (1)
ਪੁਤੁ ਜਣੇ ਜੇ ਵੇਸੁਆ ਨਾਨਕਿ ਦਾਦਕਿ ਨਾਉ ਨ ਕੋਈ॥ (2)
ਨਰਕਿ ਸਵਾਰਿ ਸੀਗਾਰਿਆ ਰਾਗ ਰੰਗ ਛਲਿ ਛਲੈ ਛਲੋਈ॥ (3)
ਘੰਡਾਹੇੜੁ ਅਹੇੜੀਆ ਮਾਣਸ ਮਿਰਗ ਵਿਣਾਹੁ ਸਥੋਈ॥ (4)
ਏਥੈ ਮਰੈ ਹਰਾਮ ਹੋਇ ਅਗੈ ਦਰਗਹ ਮਿਲੈ ਨ ਢੋਈ॥ (5)
ਦੁਖੀਆ ਦੁਸਟੁ ਦੁਬਾਜਰਾ ਜਾਣ ਰੁਪਈਆ ਮੇਖੀ ਸੋਈ॥ (6)
ਵਿਗੜੈ ਆਪਿ ਵਿਗਾੜੈ ਲੋਈ ॥(7)

੧੦

ਵਣਿ ਵਣਿ ਕਾਉਂ ਨ ਸੋਹਈ ਖਰਾ ਸਿਆਣਾ ਹੋਇ ਵਿਗੁਤਾ॥ (1)

੭

ਜੋ ਦੂਜੇ ਦੀ ਹਦ (*ਬੇਸੀਵੇ*) ਵਿਚ ਸਥਾਨ ਜਾਂ ਘਰ ਬਣਾਉਂਦਾ ਹੈ, ਉਹ ਪਛਤਾਉਂਦਾ ਹੈ ਅਤੇ ਸੁਖ ਪੂਰਵਕ ਨਹੀਂ ਵਸਦਾ।1। ਜ਼ਿਮੀਂਦਾਰ (ਨਿਤ ਇਕ ਦੂਜੇ ਉਪਰ) ਚੜ੍ਹ ਚੜ੍ਹ ਕੇ ਲੜਦੇ ਹਨ ਅਤੇ ਮਾਰ-ਧਾੜ ਕਰਦੇ ਅਤੇ ਲੁਟ ਖਸੁਟ ਮਚਾਉਂਦੇ ਹਨ।2। (ਜਿਵੇਂ) ਦੋ ਇਸਤ੍ਰੀਆਂ ਦਾ ਖਸਮ ਅਤੇ ਦੋ ਮੁਣਸਾਂ ਦੀ ਇਸਤਰੀ ਨਸ਼ਟ ਹੁੰਦੀ ਹੈ।3। (ਜਿਥੇ) ਦੋ ਹਾਕਮ ਗੁੱਸੇ ਨਾਲ ਹੁਕਮ ਕਰਨ, (ਉਥੇ) ਖੇਤੀ ਉਜੜ ਜਾਂਦੀ ਹੈ।4। ਦੁਬਿਧਾ ਵਿਚ ਦਿਨ ਰਾਤ ਚਿੰਤਾ ਅਤੇ ਦੁਖ ਬਣੇ ਰਹਿਣ ਨਾਲ ਘਰ ਨਸ਼ਟ ਹੁੰਦਾ ਹੈ ਅਤੇ ਵੈਰਨਾਂ ਹਸਦੀਆਂ ਹਨ।5। (ਜੋ ਇਸਤਰੀ) ਦੋ ਖੁੰਡਾਂ ਵਿਚ ਸਿਰ ਰਖਦੀ ਹੈ, (ਉਹ) ਨ ਵਸ ਸਕਦੀ ਹੈ ਅਤੇ ਨ ਨਸ ਸਕਦੀ ਹੈ।6। (ਕਿਉਂਕਿ ਉਸ ਨੂੰ) ਦ੍ਵੈਤ ਭਾਵਾਂ ਦਾ ਸੱਪ ਡੰਗਦਾ ਹੈ।7।

੮

ਦੁਖ ਦੇਣ ਵਾਲਾ, ਦੁਸ਼ਟ ਦੋ ਬਾਜਰਾ ਬੁਰਿਆਈ ਕਰਨ ਲਈ ਦੋ ਮੂੰਹੇ ਸੱਪ ਵਾਂਗ ਬੁਰਾ ਹੈ।1। ਸਭ ਤੋਂ ਭੈੜੀ ਜੂਨ ਸੱਪ ਦੀ ਹੈ (ਪਰ) ਸੱਪਾਂ ਵਿਚੋਂ (ਦੋ ਮੂੰਹੇ ਦੀ) ਮਾੜੀ ਜਾਤਿ ਭੈੜੀ ਤਰ੍ਹਾਂ ਦੀ ਹੈ।2। ਗੁਰੂ ਨੂੰ ਲੁਕਾਉਣ ਵਾਲਾ ਕੋਹੜੀ ਹੁੰਦਾ ਹੈ, (ਉਸ ਨੂੰ) ਤੰਤ੍ਰ ਮੰਤ੍ਰ ਕੁਝ ਵੀ ਸੁਖਾਂਦਾ ਨਹੀਂ ਹੈ।3। ਜਿਸ ਨੂੰ (ਦੋ ਮੂੰਹਾਂ) ਲੜਦਾ ਹੈ, (ਉਸ ਦਾ) ਰੂਪ ਵਿਗੜ ਜਾਂਦਾ ਹੈ ਅਤੇ ਕੋਹੜੀ ਹੋ ਕੇ ਸਹਿਮ ਨਾਲ ਮਰਦਾ ਹੈ।4। ਗੁਰਮੁਖ ਮਨਮੁਖ ਤੋਂ ਬਾਹਰ ਰਹਿੰਦਾ ਹੈ, (ਮਨਮੁਖ) ਚੁਆਤੀ ਲਗਾਉਂਦਾ ਹੈ ਅਤੇ ਗੁਰਮੁਖ ਲਗਾਈ ਹੋਈ ਨੂੰ ਬੁਝਾਉਂਦਾ ਹੈ।5। ਉਸ ਦੇ ਮੂੰਹ ਵਿਚ ਵਿਸ਼ (ਰਹਿੰਦੀ ਹੈ) ਅਤੇ ਮਨ ਵਿਚ ਮਾੜੀ ਕਲਪਨਾ ਅਥਵਾ ਸੋਚ ਅਤੇ ਪਰਾਈ ਈਰਖਾ ਦੀ ਗਿਣਤੀ ਰਹਿੰਦੀ ਹੈ।6। ਸਿਰ ਚਿਥੇ ਬਿਨਾ (ਸੱਪ ਦੀ) ਜ਼ਹਿਰ ਵਾਲੀ ਆਦਤ ਨਹੀਂ ਜਾਂਦੀ।7।

੯

ਜਿਵੇਂ ਬਹੁਤ ਯਾਰਾਂ ਵਾਲੀ ਵੇਸਵਾ ਖਸਮ ਨੂੰ ਛਡ ਕੇ ਨਿਖਸਮੀ ਹੋ ਜਾਂਦੀ ਹੈ।1। (ਉਹ) ਵੇਸਵਾ ਜੋ ਪੁੱਤਰ ਜੰਮਦੀ ਹੈ, (ਤਾਂ ਉਸ ਦੇ) ਨਾਨਕ ਦਾਦਕੇ ਦਾ ਕੋਈ ਨਾਂ ਨਹੀਂ ਹੁੰਦਾ।2। ਨਰਕ ਨੂੰ ਸੰਵਾਰ ਕੇ ਸ਼ਿੰਗਾਰਦੀ ਹੈ ਅਤੇ ਰਾਗ ਰੰਗ ਨਾਲ ਛਲਣ ਵਾਲੀ ਹੋ ਕੇ ਛਲ ਲੈਂਦੀ ਹੈ।3। ਸ਼ਿਕਾਰੀਆਂ ਦੇ ਘੰਡਾਹੇੜੇ ਵਾਂਗ ਮਨੁੱਖਾਂ ਨੂੰ ਸਾਥੀ ਬਣਾ ਕੇ ਹਿਰਨ ਵਾਂਗ ਨਸ਼ਟ ਕਰ ਦਿੰਦੀ ਹੈ।4। ਇਸ ਸੰਸਾਰ ਵਿਚ ਹਰਾਮ ਹੋ ਕੇ ਮਰਦੀ ਹੈ ਅਤੇ ਅਗੇ ਦਰਗਾਹ ਵਿਚ ਢੋਈ ਨਹੀਂ ਮਿਲਦੀ।5। ਦੁਖ ਦੇਣ ਵਾਲਾ, ਦੁਸ਼ਟ, ਦੋਬਾਜਰਾ ਵੀ ਖੋਟੇ ਰੁਪਏ ਵਾਂਗ ਜਾਣੀਂਦਾ ਹੈ।6। ਆਪ ਵਿਗੜਦਾ ਹੈ, ਲੋਕਾਂ ਨੂੰ ਵਿਗਾੜਦਾ ਹੈ।7।

੧੦

ਵਣ ਵਣ ਉਤੇ (ਘੁੰਮਦਾ ਫਿਰਦਾ) ਕਾਂ ਸ਼ੋਭਦਾ ਨਹੀਂ ਹੈ, ਬਹੁਤ ਸਿਆਣਾ ਹੋ ਕੇ ਖ਼ਰਾਬ ਹੁੰਦਾ ਹੈ।1।

ਚੁਤੜਿ ਮਿਟੀ ਜਿਸੁ ਲਗੈ ਜਾਣੈ ਖਸਮ ਕੁਮ੍ਹਾਰਾ ਕੁਤਾ॥ (2)
ਬਾਬਾਣੀਆ ਕਹਾਣੀਆ ਘਰਿ ਘਰਿ ਬਹਿ ਬਹਿ ਕਰਨਿ ਕੁਪੁਤਾ॥ (3)
ਆਗੂ ਹੋਇ ਮੁਹਾਇਦਾ ਸਾਥੁ ਛਡਿ ਚਉਰਾਹੇ ਸੁਤਾ॥ (4)
ਜੰਮੀ ਸਾਖ ਉਜਾੜਦਾ ਗਲਿਆ ਸੇਤੀ ਮੇਹੁ ਕੁਰੁਤਾ॥ (5)
ਦੁਖੀਆ ਦੁਸਟੁ ਦੁਬਾਜਰਾ ਖਟਰੁ ਬਲਦੁ ਜਿਵੈ ਹਲਿ ਜੁਤਾ॥ (6)
ਡਮਿ ਡਮਿ ਸਾਨ੍ਹ ਉਜਾੜੀ ਮੁਤਾ ॥ (7)

੧੧

ਦੁਖੀਆ ਦੁਸਟੁ ਦੁਬਾਜਰਾ ਤਾਮੇ ਰੰਗਹੁ ਕੈਹਾ ਹੋਵੈ॥ (1)
ਬਾਹਰੁ ਦਿਸੈ ਉਜਲਾ ਅੰਦਰਿ ਮਸੁ ਨ ਧੋਪੈ ਧੋਵੈ॥ (2)
ਸੰਨੀ ਜਾਣੁ ਲੁਹਾਰ ਦੀ ਹੋਇ ਦੁਮੂਹੀ ਕੁਸੰਗ ਵਿਗੋਵੈ॥ (3)
ਖਣੁ ਤਤੀ ਆਰਣਿ ਵੜੈ ਖਣੁ ਠੰਢੀ ਜਲੁ ਅੰਦਰਿ ਟੋਵੈ॥ (4)
ਤੁਮਾ ਦਿਸੈ ਸੋਹਣਾ ਚਿਤਮਿਤਾਲਾ ਵਿਸੁ ਵਿਲੋਵੈ॥ (5)
ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੈ ਅੰਝੂ ਰੋਵੈ॥ (6)
ਕਲੀ ਕਨੇਰ ਨ ਹਾਰਿ ਪਰੋਵੈ ॥ (7)

੧੨

ਦੁਖੀ ਦੁਸਟੁ ਦੁਬਾਜਰਾ ਸੁਤਰ ਮੁਰਗੁ ਹੋਇ ਕੰਮਿ ਨ ਆਵੈ॥ (1)
ਉਡਣਿ ਉਡੈ ਨ ਲਦੀਐ ਪੁਰਸਸਿ ਹੋਈ ਆਪੁ ਲਖਾਵੈ॥ (2)
ਹਸਤੀ ਦੰਦ ਵਖਾਣੀਅਨਿ ਹੋਰੁ ਦਿਖਾਲੈ ਹੋਰੁਤੁ ਖਾਵੈ॥ (3)
ਬਕਰੀਆਂ ਨੋ ਚਾਰ ਥਣੁ ਦੁਇ ਗਲ ਵਿਚਿ ਦੁਇ ਲੇਵੈ ਲਾਵੈ॥ (4)
ਇਕਨੀ ਦੁਧੁ ਸਮਾਵਦਾ ਇਕ ਠਗਾਊ ਠਗਿ ਠਗਾਵੈ॥ (5)
ਮੋਰਾ ਅਖੀ ਚਾਰਿ ਚਾਰਿ ਉਇ ਦੇਖਨਿ ਓਨ੍ਹੀ ਦਿਸਿ ਨ ਆਵੈ॥ (6)
ਦੂਜਾ ਭਾਉ ਕੁਦਾਉ ਹਰਾਵੈ ॥ (7)

੧੩

ਦੰਮਲੁ ਵਜੈ ਦੁਹੁ ਧਿਰੀ ਖਾਇ ਤਮਾਚੇ ਬੰਧਨਿ ਜੜਿਆ॥ (1)
ਵਜਨਿ ਰਾਗ ਰਬਾਬ ਵਿਚਿ ਕੰਨ ਮਰੋੜੀ ਫਿਰਿ ਫਿਰਿ ਫੜਿਆ॥ (2)
ਖਾਨ ਮਜੀਰੇ ਟਕਰਾ ਸਿਰਿ ਤਨ ਭੰਨਿ ਮਰਦੇ ਕਰਿ ਧੜਿਆ॥ (3)

ਜਿਸ ਦੇ ਚੁਤੜਾਂ ਉਤੇ (ਗਿੱਲੀ) ਮਿੱਟੀ ਲਗੀ ਹੋਵੇ, (ਉਹ ਆਪਣੇ ਆਪ ਨੂੰ) ਕੁੰਮਾਰਾਂ ਦੇ ਖਸਮ ਜਾਂ ਮੁਖੀਏ ਦਾ ਕੁੱਤਾ ਸਮਝਦਾ ਹੈ।2। ਕੁਪੁੱਤਰ ਪਿਉ ਦਾਦਿਆਂ ਦੀਆਂ ਕਹਾਣੀਆਂ ਘਰ ਘਰ ਵਿਚ ਕਰਦੇ ਰਹਿੰਦੇ ਹਨ (ਕਿਉਂਕਿ ਉਨ੍ਹਾਂ ਦੀ ਆਪਣੀ ਕੋਈ ਮਰਯਾਦਾ ਨਹੀਂ ਹੁੰਦੀ)।3। (ਜੋ) ਆਗੂ ਹੋ ਕੇ ਸਾਥ ਨੂੰ ਛਡ ਕੇ ਚੌਰਾਹੇ ਵਿਚ ਸੌਂਦਾ ਹੈ, (ਉਹ ਸਾਥ ਨੂੰ) ਲੁਟਾ ਬਹਿੰਦਾ ਹੈ।4। ਜੰਮੀ ਹੋਈ ਖੇਤਰੀ ਨੂੰ ਕੁਰੁਤਾ ਮੀਂਹ ਗੜਿਆਂ ਨਾਲ ਉਜਾੜ ਦਿੰਦਾ ਹੈ।5। ਦੁਖ ਦੇਣ ਵਾਲਾ ਦੁਸ਼ਟ ਦੋਬਾਜਰਾ ਹਲ ਨਾਲ ਜੁਤੇ ਅੜੀਅਲ ਬਲਦ ਵਾਂਗ ਹੁੰਦਾ ਹੈ।6। ਅੱਗ ਦਾ ਦਾਗ਼ ਲਗਾ ਕੇ ਸਾਨ੍ਹ ਨੂੰ ਉਜਾੜ ਵਿਚ ਛਡ ਦਿੱਤਾ ਜਾਂਦਾ ਹੈ।7।

੧੧

ਦੁਖ ਦੇਣ ਵਾਲਾ, ਦੁਸ਼ਟ ਦੋਬਾਜਰਾ ਤਾਂਬੇ ਦੇ ਰੰਗ ਤੋਂ ਕੈਹਾਂ ਦੇ ਰੰਗ ਵਾਲਾ ਹੋ ਜਾਂਦਾ ਹੈ।1। ਜੋ ਬਾਹਰੋਂ ਚਿੱਟਾ ਦਿਸਦਾ ਹੈ, (ਪਰ) ਅੰਦਰੋਂ ਕਾਲਖ ਹੁੰਦੀ ਹੈ ਜੋ ਧੋਣ ਨਾਲ ਵੀ ਧੋਈ ਨਹੀਂ ਜਾਂਦੀ।2। ਮਾਨੋ ਲੁਹਾਰ ਦੀ ਸੰਨੀ ਵਾਂਗ ਦੋ ਮੂੰਹੀ ਦੀ ਕੁਸੰਗਤ ਕਾਰਣ ਖੁਆਰ ਹੁੰਦੀ ਹੈ।3। ਛਿਣ ਵਿਚ ਭੱਠੀ ਵਿਚ ਵੜ ਕੇ ਤੱਤੀ ਹੁੰਦੀ ਹੈ ਅਤੇ ਛਿਣ ਵਿਚ ਜਲ ਦੇ ਟੋਏ ਵਿਚ ਵੜ ਕੇ ਠੰਡੀ ਹੁੰਦੀ ਹੈ।4। ਤੁੰਮਾ ਸੋਹਣਾ ਅਤੇ ਚਿਤ੍ਰ-ਮਿਤ੍ਰਾ ਦਿਸਦਾ ਹੈ, (ਪਰ ਅੰਦਰ) ਜ਼ਹਿਰ ਹੀ ਰਿੜਕਦਾ ਹੈ।5। (ਉਸ ਦਾ) ਕੌੜਾ ਸੁਆਦ ਕੋਈ ਸਹਿ ਨਹੀਂ ਸਕਦਾ, ਜੀਭ ਉਤੇ ਛਾਲੇ (ਪੈ ਜਾਂਦੇ ਹਨ), ਹੰਝੂ ਭਰ ਕੇ ਰੋਂਦਾ ਹੈ।6। ਕਨੇਰ ਦੇ ਫੁਲਾਂ ਦਾ (ਕੋਈ) ਹਾਰ ਨਹੀਂ ਪਰੋਂਦਾ।7।

੧੨

ਦੁਖ ਦੇਣ ਵਾਲਾ ਦੁਸ਼ਟ ਦੋਬਾਜਰਾ ਸ਼ੁਤਰ ਮੁਰਗ ਵਾਂਗ (ਲੰਬਾ ਹੋ ਕੇ ਵੀ) ਕੰਮ ਨਹੀਂ ਆਉਂਦਾ।1। ਨ ਉਡਾਰੀ ਮਾਰ ਕੇ ਉਡ ਸਕਦਾ ਹੈ, ਨ ਲਦਿਆ ਜਾ ਸਕਦਾ ਹੈ, ਪੁਛਣ (*ਪੁਰਸਸਿ*) ਤੇ ਆਪਣਾ ਆਪ ਲਖਾ ਦਿੰਦਾ ਹੈ (ਕਿ ਮੈਂ ਵੱਡਾ ਹਾਂ ਸਭ ਪੰਛੀਆਂ ਵਿਚੋਂ)।2। ਹਾਥੀ ਦੇ ਦੋ ਦੰਦ ਕਹੇ ਜਾਂਦੇ ਹਨ, ਦਿਖਾਂਦਾ ਹੋਰ ਹੈ ਅਤੇ ਖਾਂਦਾ ਹੋਰਾਂ ਨਾਲ ਹੈ।3। ਬਕਰੀਆਂ ਦੇ ਚਾਰ ਥਣ ਹੁੰਦੇ ਹਨ, ਦੋ ਗਲੇ ਨਾਲ ਅਤੇ ਦੋ ਹਵਾਨੇ ਨਾਲ ਲਗੇ ਹੁੰਦੇ ਹਨ।4। ਇਕਨਾਂ ਵਿਚ ਦੁੱਧ ਸਮਾਉਂਦਾ ਹੈ ਅਤੇ ਇਕ ਠਗਾਊ ਠਗਾਂ ਵਾਂਗ ਠਗੀ ਕਰਦੇ ਹਨ।5। ਹਿਰਨਾਂ/ਮੋਰਾਂ ਦੀਆਂ ਚਾਰ ਚਾਰ ਅੱਖਾਂ ਹੁੰਦੀਆਂ, ਉਨ੍ਹਾਂ ਵਿਚੋਂ (ਦੋ) ਵੇਖਦੀਆਂ ਹਨ ਅਤੇ ਦੂਜੀਆਂ ਨਾਲ ਨਜ਼ਰ ਨਹੀਂ ਆਉਂਦਾ।6। ਦ੍ਵੈਤ-ਭਾਵ ਦਾ ਖੋਟਾ ਦਾਉ ਹਾਰ ਦਿਵਾਉਂਦਾ ਹੈ।7।

੧੩

ਢੋਲ ਦੋ-ਪਾਸੀਂ ਵਜਦਾ ਹੈ, ਬੰਧਨਾਂ ਦਾ ਜਕੜਿਆ ਹੋਇਆ ਤਮਾਚੇ ਖਾਂਦਾ ਹੈ।1। ਰਬਾਬ ਵਿਚ ਰਾਗ ਵਜਦੇ ਹਨ, ਫਿਰ ਫਿਰ (ਕਿਲੀਆਂ ਰੂਪ) ਕੰਨ ਫੜ ਫੜ ਕੇ ਮੋੜੀਦੇ ਹਨ।2। ਛੈਣੇਂ ਆਪਸ ਵਿਚ ਟਕਰਾਂ ਮਾਰਦੇ ਹਨ ਅਤੇ ਸਿਰ ਤੇ ਤਨ ਨੂੰ ਭੰਨ ਕੇ ਧੜ ਧੜ ਕਰਕੇ ਮਰਦੇ ਹਨ।3।

ਖਾਲੀ ਵਜੈ ਵੰਝੁਲੀ ਦੇ ਸੂਲਾ ਨਕ ਅੰਦਰਿ ਵੜਿਆ॥ (4)
ਸੁਇਨੇ ਕਲਸੁ ਸਵਾਰੀਐ ਭੰਨਾ ਘੜਾ ਨ ਜਾਈ ਘੜਿਆ॥ (5)
ਦੂਜਾ ਭਾਉ ਸੜਾਣੈ ਸੜਿਆ ॥ (6)

੧੪

ਦੁਖੀਆ ਦੁਸਟੁ ਦੁਬਾਜਰਾ ਬਗੁਲ ਸਮਾਧਿ ਰਹੈ ਇਕ ਟੰਗਾ॥ (1)
ਬਜਰ ਪਾਪ ਨ ਉਤਰਨਿ ਘੁਟਿ ਘੁਟਿ ਜੀਆ ਖਾਇ ਵਿਚਿ ਗੰਗਾ॥ (2)
ਤੀਰਥ ਨਾਵੈ ਤੁੰਬੜੀ ਤਰਿ ਤਰਿ ਤਨੁ ਧੋਵੈ ਕਰਿ ਨੰਗਾ॥ (3)
ਮਨ ਵਿਚਿ ਵਸੈ ਕਾਲਕੂਟੁ ਭਰਮੁ ਨ ਉਤਰੈ ਕਰਮੁ ਕੁਢੰਗਾ॥ (4)
ਵਰਮੀ ਮਾਰੀ ਨਾ ਮਰੈ ਬੈਠਾ ਜਾਇ ਪਤਾਲਿ ਭੁਇਅੰਗਾ॥ (5)
ਹਸਤੀ ਨੀਰਿ ਨਵਾਲੀਐ ਨਿਕਲਿ ਖੇਹ ਉਡਾਏ ਅੰਗਾ॥ (6)
ਦੂਜਾ ਭਾਉ ਸੁਆਉ ਨ ਚੰਗਾ ॥ (7)

੧੫

ਦੂਜਾ ਭਾਉ ਦੁਬਾਜਰਾ ਮਨ ਪਾਟੈ ਖਰਬਾੜੂ ਖੀਰਾ॥ (1)
ਅਗਹੁ ਮਿਠਾ ਹੋਇ ਮਿਲੈ ਪਿਛਹੁ ਕਉੜਾ ਦੋਖ ਸਰੀਰਾ॥ (2)
ਜਿਉ ਬਹੁ ਮਿਤਾ ਕਵਲ ਫੁਲੁ ਬਹੁ ਰੰਗੀ ਬਿਨਿ ਪਿੰਡੁ ਅਹੀਰਾ॥ (3)
ਹਰਿਆ ਤਿਲੁ ਬੂਆੜ ਜਿਉ ਕਲੀ ਕਨੇਰ ਦੁਰੰਗ ਨ ਧੀਰਾ॥ (4)
ਜੇ ਸਉ ਹਥਾ ਨੜੁ ਵਧੈ ਅੰਦਰੁ ਖਾਲੀ ਵਾਜੁ ਨਫੀਰਾ॥ (5)
ਚੰਨਣ ਵਾਸ ਨ ਬੋਹੀਅਨਿ ਖਹਿ ਖਹਿ ਵਾਂਸ ਜਲਨਿ ਬੇਪੀਰਾ॥ (6)
ਜਮ ਦਰ ਚੋਟਾ ਸਹਾ ਵਹੀਰਾ ॥ (7)

੧੬

ਦੂਜਾ ਭਾਉ ਦੁਬਾਜਰਾ ਬਧਾ ਕਰੈ ਸਲਾਮੁ ਨ ਭਾਵੈ॥ (1)
ਢੀਗ ਜੁਹਾਰੀ ਢੀਗੁਲੀ ਗਲਿ ਬਧੇ ਓਹੁ ਸੀਸੁ ਨਿਵਾਵੈ॥ (2)
ਗਲਿ ਬਧੈ ਜਿਉ ਨਿਕਲੈ ਖੂਹਹੁ ਪਾਣੀ ਉਪਰਿ ਆਵੈ॥ (3)
ਬਧਾ ਚਟੀ ਜੋ ਭਰੈ ਨ ਗੁਣ ਨ ਉਪਕਾਰੁ ਚੜ੍ਹਾਵੈ॥ (4)

ਖ਼ਾਲੀ ਵੰਝਲੀ ਤਾਂ ਵਜਦੀ ਹੈ (ਜੇ) ਅੰਦਰ ਵੜੀ ਹੋਈ (ਕਿਸੇ ਚੀਜ਼ ਨੂੰ) ਸਲਾਈ ਨਾਲ ਨ ਕਢੀ ਜਾਏ।4। ਸੋਨੇ (ਦਾ ਭੰਨਿਆ ਹੋਇਆ) ਘੜਾ (ਫਿਰ) ਸੰਵਾਰ ਲਈਦਾ ਹੈ, (ਪਰ ਮਿੱਟੀ ਦਾ ਬਣਿਆ) ਘੜਾ ਫਿਰ ਘੜਿਆ ਨਹੀਂ ਜਾ ਸਕਦਾ।5। (ਇਸੇ ਤਰ੍ਹਾਂ) ਦ੍ਵੈਤ ਭਾਵ (ਵਾਲਾ ਵਿਅਕਤੀ ਨਰਕਾਂ ਦੀ) ਸੜਾਂਦ ਵਿਚ ਸੜਦਾ ਹੈ।6।

੧੪

ਦੁਖ ਦੇਣ ਵਾਲਾ, ਦੁਸ਼ਟ ਦੋਬਾਜਰਾ ਬਗਲੇ ਵਾਂਗ ਇਕ ਟੰਗ ਉਪਰ ਸਮਾਧੀ ਲਗਾਈ ਰਖਦਾ ਹੈ।1। (ਉਸ ਦੇ ਸਿਰ ਤੋਂ) ਬਜਰ ਪਾਪ ਉਤਰਦੇ ਨਹੀਂ, (ਕਿਉਂਕਿ) ਗੰਗਾ ਵਿਚ (ਉਹ) ਫੜ ਫੜ ਕੇ ਜੀਵ/ਮੱਛੀਆਂ ਖਾਂਦਾ ਹੈ।2। ਤੀਰਥਾਂ ਉਪਰ ਤੂੰਬੜੀ ਦੇ ਨਹਾਉਣ ਵਾਂਗ (ਦੋ ਬਾਜਰਾ) ਨੰਗਾ ਹੋ ਕੇ ਤਰ ਤਰ ਕੇ ਸ਼ਰੀਰ ਨੂੰ ਧੋਂਦਾ ਹੈ।3। (ਉਸ ਨੇ) ਮਨ ਵਿਚ ਜ਼ਹਿਰ ਰਹਿੰਦੀ ਹੈ, (ਉਸ ਦੇ) ਮਾੜੇ ਕਰਮਾਂ ਦੇ ਭਰਮਾਂ ਦੀ ਮੈਲ ਨਹੀਂ ਉਤਰਦੀ।4। ਖੁਡ ਦੇ ਮਾਰਿਆਂ ਸੱਪ ਨਹੀਂ ਮਰਦਾ, (ਉਹ) ਤਾਂ ਪਾਤਾਲ ਵਿਚ ਜਾ ਬੈਠਦਾ ਹੈ।5। (ਜੇ) ਹਾਥੀ ਨੂੰ ਪਾਣੀ ਵਿਚ ਨੁਹਾਈਏ (ਤਾਂ) ਬਾਹਰ ਨਿਕਲਦਿਆਂ ਹੀ ਖੇਹ ਉਡਾ ਕੇ ਸ਼ਰੀਰ ਉਪਰ ਪਾ ਲੈਂਦਾ ਹੈ।6। ਦ੍ਵੈਤ-ਭਾਵ ਦਾ ਸੁਆਦ ਚੰਗਾ ਨਹੀਂ ਹੈ।7।

੧੫

ਦ੍ਵੈਤ-ਭਾਵ ਕਰਕੇ ਦੋਬਾਜਰੇ ਦਾ ਮਨ (ਇਸ ਤਰ੍ਹਾਂ) ਪਾਇਆ ਹੁੰਦਾ ਹੈ ਜਿਵੇਂ ਪਾਟਿਆ ਹੋਇਆ ਖਰਬੂਜ਼ਾ ਜਾਂ ਖੀਰਾ (*ਖਰਬਾਤੂ ਖੀਰਾ*)।1। ਉਹ ਅਗੋਂ ਤਾਂ ਮਿਠਾ ਹੋ ਕੇ ਮਿਲਦਾ ਹੈ, (ਪਰ) ਪਿਛੋਂ ਕੌੜਾ ਹੋ ਕੇ ਸ਼ਰੀਰ ਨੂੰ ਦੁਖ ਦਿੰਦਾ ਹੈ।2। ਜਿਵੇਂ ਭੌਰਾ (ਬਹੁਮਿਤਾ) ਬਹੁਤ ਰੰਗਾਂ ਦੇ ਕਮਲ-ਫੁਲਾਂ ਉਤੇ (ਡੇਰਾ) ਬੰਨ੍ਹ ਲੈਂਦਾ ਹੈ, (ਪਰ ਇਸ ਦੀ ਸਥਿਤੀ) ਗਵਾਲਿਆਂ ਦੇ ਪਿੰਡ (ਵਰਗੀ ਅਸਥਾਈ ਹੈ)।3। ਜਿਵੇਂ ਤਿਲਾਂ ਵਿਚ ਹਰਾ ਬੂਆੜ ਹੁੰਦਾ ਹੈ ਅਤੇ ਕਨੇਰ ਦੀ ਕਲੀ ਹੁੰਦੀ ਹੈ, (ਤਿਵੇਂ) ਦੋਰੰਗੀ/ਦੋਬਾਜਰੇ ਨੂੰ ਧੀਰਤਾ ਨਹੀਂ ਹੁੰਦੀ।4। ਜਿਵੇਂ ਨੜ ਸੌ ਹੱਥ ਲੰਬਾ ਹੋ ਜਾਏ, (ਪਰ) ਅੰਦਰੋਂ ਖ਼ਾਲੀ ਹੁੰਦਾ ਹੈ, (ਬਸ) ਤੂਤੀਆਂ ਵਿਚ ਆਵਾਜ਼ ਕਢਣ (ਜੋਗਾ ਹੀ ਰਹਿੰਦਾ ਹੈ)।5। ਬਾਂਸ ਚੰਦਨ ਦੀ ਵਾਸਨਾ ਨਾਲ ਸੁਗੰਧਿਤ ਨਹੀਂ ਹੁੰਦੇ, ਆਪਸ ਵਿਚ ਖਹਿ ਖਹਿ ਕੇ ਮਰਦੇ ਹਨ, (ਇਹੀ ਸਥਿਤੀ) ਬੇਪੀਰਾਂ ਦੀ ਹੈ।6। (ਉਹ) ਜਮ ਦੇ ਦਰ ਉਪਰ ਬਹੁਤ ਚੋਟਾਂ ਸਹਿੰਦਾ ਹੈ।7।

੧੬

ਦ੍ਵੈਤ-ਭਾਵ ਵਾਲਾ ਦੋਬਾਜਰਾ ਬੰਨ੍ਹਿਆ ਹੋਇਆ ਸਲਾਮ ਕਰਦਾ ਹੈ, (ਪਰ) ਭਾਉਂਦਾ ਨਹੀਂ ਹੈ।1। ਢੀਂਗਲੀ ਦੇ ਗੱਲ ਵਿਚ (ਡੋਲ) ਬੰਨ੍ਹਿਆ ਹੁੰਦਾ ਹੈ, ਇਸ ਕਰਕੇ ਉਹ ਸੀਸ ਨਿਵਾਉਂਦੀ ਹੈ।2। ਗਲ ਵਿਚ ਬੰਨ੍ਹਿਆ (ਡੋਲ) ਜਿਉਂ ਨਿਕਲਦਾ ਹੈ, ਖੂਹ ਤੋਂ ਪਾਣੀ ਉਪਰ ਆ ਜਾਂਦਾ ਹੈ।3। ਜੋ ਬੰਨ੍ਹਿਆ ਹੋਇਆ ਚੱਟੀ ਭਰਦਾ ਹੈ, (ਉਸ ਦਾ) ਨ ਗੁਣ ਹੁੰਦਾ ਹੈ ਅਤੇ ਨ ਹੀ ਉਪਕਾਰ।4।

ਨਿਵੈ ਕਮਾਣ ਦੁਬਾਜਰੀ ਜਿਹ ਫੜਿਦੇ ਇਕ ਸੀਸ ਸਹਾਵੈ॥ (5)
ਨਿਵੈ ਅਹੇੜੀ ਮਿਰਗੁ ਦੇਖਿ ਕਰੈ ਵਿਸਾਹ ਧ੍ਰੋਹੁ ਸਰੁ ਲਾਵੈ॥ (6)
ਅਪਰਾਧੀ ਅਪਰਾਧੁ ਕਮਾਵੈ ॥ (7)

੧੭

ਨਿਵੈ ਨ ਤੀਰ ਦੁਬਾਜਰਾ ਗਾਡੀ ਖੰਭ ਮੁਖੀ ਮੁਹਿ ਲਾਏ॥ (1)
ਨਿਵੈ ਨ ਨੇਜਾ ਦੁਮੁਹਾ ਰਣ ਵਿਚਿ ਉਚਾ ਆਪੁ ਗਣਾਏ॥ (2)
ਅਸਟ ਧਾਤੁ ਦਾ ਜਬਰ ਜੰਗੁ ਨਿਵੈ ਨ ਫੁਟੈ ਕੋਟ ਢਹਾਏ॥ (3)
ਨਿਵੈ ਨ ਖੰਡਾ ਸਾਰ ਦਾ ਹੋਇ ਦੁਧਾਰਾ ਖੂਨ ਕਰਾਏ॥ (4)
ਨਿਵੈ ਨ ਸੂਲੀ ਘੇਰਣੀ ਕਰਿ ਅਸਵਾਰ ਫਾਹੇ ਦਿਵਾਏ॥ (5)
ਨਿਵਹਿ ਨ ਸੀਖਾਂ ਸਖਤੋ ਹੋਇ ਮਾਸੁ ਪਰੋਇ ਕਬਾਬੁ ਭੁਨਾਏ॥ (6)
ਜਿਉਂ ਕਰਿ ਆਰਾ ਰੁਖ ਤਛਾਏ ॥ (7)

੧੮

ਅਕੁ ਧਤੂਰਾ ਝਟੂਲਾ ਨੀਵਾ ਹੋਇ ਨ ਦੁਬਧਾ ਖੋਈ॥ (1)
ਫੁਲਿ ਫੁਲਿ ਫੁਲੇ ਦੁਬਾਜਰੇ ਬਿਖੁ ਫਲ ਫਲਿ ਫਲਿ ਮੰਦੀ ਸੋਈ॥ (2)
ਪੀਐ ਨ ਕੋਈ ਅਕੁ ਦੁਧੁ ਪੀਤੇ ਮਰੀਐ ਦੁਧੁ ਨ ਹੋਈ॥ (3)
ਖਖੜੀਆਂ ਵਿਚਿ ਬੁਢੀਆ ਫਟਿ ਫਟਿ ਛੁਟਿ ਛੁਟਿ ਉਡਨਿ ਓਈ॥ (4)
ਚਿਤਮਿਤਾਲਾ ਅਕ ਤਿਡੁ ਮਿਲੈ ਦੁਬਾਜਰਿਆ ਕਿਉ ਢੋਈ॥ (5)
ਖਾਇ ਧਤੂਰਾ ਬਰਲੀਐ ਕਖ ਚੁਣਿੰਦਾ ਵਤੈ ਲੋਈ॥ (6)
ਕਉੜੀ ਰਤਕ ਜੇਲ ਪਰੋਈ ॥ (7)

੧੯

ਵਧੈ ਚੀਲ ਉਜਾੜ ਵਿਚਿ ਉਚੈ ਉਪਰਿ ਉਚੀ ਹੋਈ॥ (1)
ਗੰਢੀ ਜਲਨਿ ਮੁਸਾਹਰੇ ਪਤ ਅਪਤ ਨ ਛੁਹੰਦਾ ਕੋਈ॥ (2)
ਛਾਂਉ ਨ ਬਹਨਿ ਪੰਧਾਣੂਆ ਪਵੈ ਪਛਾਵਾ ਟਿਬੀ ਟੋਈ॥ (3)
ਫਿੰਡ ਜਿਵੈ ਫਲੁ ਫਾਟੀਅਨਿ ਘੁੰਘਰਿਆਲੇ ਰੁਲਨਿ ਪਲੋਈ॥ (4)
ਕਾਠੁ ਕੁਕਾਠੁ ਨ ਸਹਿ ਸਕੈ ਪਾਣੀ ਪਵਣੁ ਨ ਧੁਪ ਨ ਲੋਈ॥ (5)
ਲਗੀ ਮੂਲਿ ਨ ਵਿਝਵੈ ਜਲਦੀ ਹਉਮੈ ਅਗਿ ਖੜੋਈ॥ (6)
ਵਡਿਆਈ ਕਰਿ ਦਈ ਵਿਗੋਈ ॥(7)

ਦ੍ਵੈਤ-ਭਾਵ ਵਾਲੀ ਕਮਾਨ (ਜਦੋਂ ਫੜ ਕੇ ਖਿਚੀਂਦੀ) ਹੈ ਤਾਂ ਤੀਰ ਇਕ ਸਿਰ ਵਿਚ ਜਾ ਸਮਾਉਂਦਾ ਹੈ।5। ਮਿਰਗ ਨੂੰ ਵੇਖ ਕੇ ਸ਼ਿਕਾਰੀ ਨਿਵ ਜਾਂਦਾ ਹੈ ਅਤੇ ਵਿਸ਼ਵਾਸ ਦੇ ਕੇ ਧੋਖੇ ਨਾਲ ਤੀਰ ਮਾਰਦਾ ਹੈ।6। ਅਪਰਾਧੀ (ਨਿਵ ਕੇ) ਅਪਰਾਧ ਕਮਾਉਂਦੇ ਹਨ।7।

੧੭

ਤੀਰ ਵਾਂਗ ਦੋਬਾਜਰਾ ਨਿਉਂਦਾ ਨਹੀਂ ਹੈ (ਇਸ ਕਰਕੇ) ਮੂੰਹ ਵਿਚ ਮੁਖੀ ਅਤੇ ਪਿਛੇ ਬਾਗੜ ਦੇ ਖੰਭ (ਲਗਾ ਕੇ ਚਲਾਈਦਾ ਹੈ)।1। ਦੋ ਮੂੰਹਾਂ ਨੇਜ਼ਾ ਨਹੀਂ ਝੁਕਦਾ, ਰਣ-ਭੂਮੀ ਵਿਚ ਉੱਚਾ ਹੋ ਕੇ ਆਪਣੇ ਆਪ ਨੂੰ ਗਿਣਾਉਂਦਾ ਹੈ।2। ਅੱਠਾਂ ਧਾਤਾਂ ਦਾ ਬਣਿਆ ਹੋਇਆ ਗੁਰਜ/ਜਮੂਰਾ ਜੰਗ ਵਿਚ ਨਿਉਂਦਾ ਅਤੇ ਫੁਟਦਾ ਨਹੀਂ ਹੈ, ਕਿਲ੍ਹਿਆਂ ਨੂੰ ਢਾਹ ਦਿੰਦਾ ਹੈ।3। ਲੋਹੇ ਦਾ ਖੰਡਾ ਦੋ ਧਾਰਾ ਹੋ ਕੇ ਨਿਉਂਦਾ ਨਹੀਂ ਹੈ, ਖੂਨ ਕਰਾ ਦਿੰਦਾ ਹੈ।4। ਘੇਰਨ ਵਾਲੀ ਸੂਲੀ ਵੀ ਨਿਉਂਦੀ ਨਹੀਂ ਹੈ, (ਕਈਆਂ ਨੂੰ ਆਪਣੇ ਉਪਰ) ਸਵਾਰ ਕਰ ਕੇ ਫਾਹੇ ਦਿੰਦੀ ਹੈ।5। ਸੀਖਾਂ ਕਰੜੀਆਂ ਹੋ ਕੇ ਨਿਉਂਦੀਆਂ ਨਹੀਂ ਹਨ (ਭਾਵੇਂ ਕਿਤਨੇ ਹੀ) ਮਾਸ ਭੁੰਨ ਕੇ ਕਬਾਬ ਬਣਾਏ ਜਾਣ।6। ਜਿਵੇਂ ਆਰਾ ਬ੍ਰਿਛਾਂ ਨੂੰ ਕਟ ਸੁਟਦਾ ਹੈ।7।

੧੮

ਅੱਕ ਅਤੇ ਧਤੂਰੇ ਦਾ ਬੂਟਾ ਨੀਵਾਂ ਹੋ ਕੇ ਵੀ ਦ੍ਵੈਤ ਨੂੰ ਨਸ਼ਟ ਨਹੀਂ ਕਰਦਾ।1। ਭਾਵੇਂ ਦੋ-ਬਾਜਰੇ ਫੁਲਾਂ ਫਲਾਂ ਨਾਲ ਫੁਲਦੇ ਹਨ, (ਪਰ) ਜ਼ਹਿਰੀਲੇ ਫੁਲਾਂ ਫਲਾਂ ਦੀ ਸ਼ੋਭਾ ਮਾੜੀ ਹੁੰਦੀ ਹੈ।2। ਕੋਈ ਅੱਕ ਦਾ ਦੁੱਧ ਨਹੀਂ ਪੀਂਦਾ, (ਉਸ ਨੂੰ) ਪੀਣ ਨਾਲ ਮਰੀਦਾ ਹੈ, (ਉਹ) ਦੁੱਧ ਨਹੀਂ ਹੋ ਸਕਦਾ।3। (ਅੱਕ ਦੀਆਂ) ਖਖੜੀਆਂ ਵਿਚੋਂ ਰੂੰ ਵਰਗੇ ਪੰਬੇ ਫੁਟ ਫੁਟ ਕੇ ਅਤੇ ਖੁਲ੍ਹ ਖੁਲ੍ਹ ਕੇ ਉਡਦੇ ਹਨ।4। ਅੱਕ ਦੇ ਤਿਡੇ ਵਰਗੇ ਚਿਤਮਿਤਾਲੇ ਦੋਬਾਜਰਿਆਂ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ।5। ਧਤੂਰਾ ਖਾਣ ਨਾਲ ਕਮਲਾ ਹੋ ਜਾਈਦਾ ਹੈ ਅਤੇ ਸੰਸਾਰ ਵਿਚ ਕੱਖ ਚੁਣਦੇ ਫਿਰੀਦਾ ਹੈ।6। ਕੌੜੀਆਂ ਰਤੀਆਂ ਨੂੰ ਹਾਰ ਵਿਚ ਪਰੋ ਦੇਈਦਾ ਹੈ।7।

੧੯

ਚੀਲ (ਦਾ ਪੇੜ) ਉਜਾੜ ਵਿਚ ਵਧਦਾ ਹੈ, ਉਚੇ ਪਹਾੜਾਂ ਉਪਰ ਉੱਚਾ ਹੁੰਦਾ ਹੈ।1। (ਉਸ ਦੀਆਂ) ਗੰਢਾਂ ਮਸ਼ਾਲਾਂ ਵਾਂਗ ਜਲਦੀਆਂ ਹਨ, (ਉਸ ਦੇ) ਪਤਰ ਹੀਨ ਪਤਿਆਂ ਨੂੰ ਕੋਈ ਛੋਹੰਦਾ ਨਹੀਂ।2। (ਉਸ ਦੀ) ਛਾਂ ਵਿਚ ਰਾਹੀ ਨਹੀਂ ਬਹਿੰਦੇ (ਕਿਉਂਕਿ ਉਸ ਦੀ) ਪਰਛਾਈ ਟੋਇਆਂ ਟਿਬਿਆਂ ਵਿਚ ਪੈਂਦੀ ਹੈ।3। ਅੱਕ (*ਫਿੰਡ*) ਦੀ ਖਖੜੀ ਵਾਂਗ (ਉਸ ਦੇ) ਫਲ ਫਟਦੇ ਹਨ, ਗੋਲ ਗੋਲ ਰੁਲਦੇ ਫਿਰਦੇ ਹਨ।4। (ਉਸ ਦੀ) ਲਕੜ ਮਾੜੀ ਹੁੰਦੀ ਹੈ, (ਕਿਉਂਕਿ ਉਹ) ਪੌਣ, ਪਾਣੀ ਅਤੇ ਧੁਪ ਦੀ ਲੋ ਨੂੰ ਨਹੀਂ ਸਹਾਰ ਸਕਦੀ।5। (ਉਸ ਨੂੰ) ਲਗੀ ਹੋਈ ਅੱਗ ਬੁਝਦੀ ਨਹੀਂ, ਹਉਮੈ ਕਰਕੇ ਖੜੋਤੀ ਹੋਈ ਅਗ ਵਿਚ ਸੜਦੀ ਹੈ।6। ਵਡਿਆਈ ਕਰਕੇ ਪਰਮ ਸੱਤਾ ਨੇ ਨਸ਼ਟ ਕਰ ਦਿੱਤੀ ਹੈ।7।

੨੦

ਤਿਲੁ ਕਾਲਾ ਫੁਲੁ ਉਜਲਾ ਹਰਿਆ ਬੂਟਾ ਕਿਆ ਨੀਸਾਣੀ॥ (1)
ਮੁਢਹੁ ਵਢਿ ਬਨਾਈਐ ਸਿਰ ਤਲਵਾਇਆ ਮਝਿ ਬਿਬਾਣੀ॥ (2)
ਕਰਿ ਕਟਿ ਪਾਈ ਝੰਬੀਐ ਤੇਲੁ ਤਿਲੀਹੂ ਪੀੜੇ ਘਾਣੀ॥ (3)
ਸਣ ਕਪਾਹ ਦੁਇ ਰਾਹ ਕਰਿ ਪਰਉਪਕਾਰ ਵਿਕਾਰ ਵਿਡਾਣੀ॥ (4)
ਵੇਲਿ ਕਤਾਇ ਵੁਣਾਈਐ ਪੜਦਾ ਕਜਣ ਕਪੜੁ ਪ੍ਰਾਣੀ॥ (5)
ਖਲ ਕਢਾਇ ਵਟਾਇ ਸਣ ਰਸੇ ਬੰਨਿਨ ਮਨਿ ਸਰਮਾਣੀ॥ (6)
ਦੁਸਟਾਂ ਦੁਸਟਾਈ ਮਿਹਮਾਣੀ ॥ (7)

੨੧

ਕਿਕਰ ਕੰਡੇ ਧਰੇਕ ਫਲ ਫਲੀ ਨ ਫਲਿਆ ਨਿਹਫਲ ਦੇਹੀ॥ (1)
ਰੰਗ ਬਿਰੰਗੀ ਦੁਹਾ ਫੁਲ ਦਾਖ ਨ ਗੁਛਾ ਕਪਟ ਸਨੇਹੀ॥ (2)
ਚਿਤਮਿਤਾਲਾ ਅਰਿੰਡ ਫਲੁ ਥੋਥੀ ਥੋਹਰਿ ਆਸ ਕਿਨੇਹੀ॥ (3)
ਰਤਾ ਫੁਲ ਨ ਮੁਲੁ ਅਢੁ ਨਿਹਫਲ ਸਿਮਲ ਛਾਵ ਜਿਵੇਹੀ॥ (4)
ਜਿਉ ਨਲੀਏਰ ਕਠੋਰ ਫਲੁ ਮੁਹੁ ਭੰਨੇ ਦੇ ਗਰੀ ਤਿਵੇਹੀ॥ (5)
ਸੂਤੁ ਕਪੂਤੁ ਸੁਪੂਤੁ ਦੂਤ ਕਾਲੇ ਧਉਲੇ ਤੂਤ ਇਵੇਹੀ॥ (6)
ਦੂਜਾ ਭਾਉ ਕੁਦਾਉ ਧੁਰੇਹੀ ॥ (7)

੨੨

ਜਿਉ ਮਣਿ ਕਾਲੇ ਸਪ ਸਿਰਿ ਹਸਿ ਹਸਿ ਰਸਿ ਰਸਿ ਦੇਇ ਨ ਜਾਣੈ॥ (1)
ਜਾਣੁ ਕਥੂਰੀ ਮਿਰਗ ਤਨਿ ਜੀਵਦਿਆ ਕਿਉ ਕੋਈ ਆਣੈ॥ (2)
ਆਰਣਿ ਲੋਹਾ ਤਾਈਐ ਘੜੀਐ ਜਿਉ ਵਗਦੇ ਵਾਦਾਣੈ॥ (3)
ਸੂਰਣੁ ਮਾਰਣਿ ਸਾਧੀਐ ਖਾਹਿ ਸਲਾਹਿ ਪੁਰਖ ਪਰਵਾਣੈ॥ (4)
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗੁ ਸਿਞਾਣੈ॥ (5)
ਅਉਖਧੁ ਹੋਵੈ ਕਾਲਕੂਟੁ ਮਾਰਿ ਜੀਵਾਲਨਿ ਵੈਦ ਸੁਜਾਣੈ॥ (6)
ਮਨੁ ਪਾਰਾ ਗੁਰਮੁਖਿ ਵਸਿ ਆਣੈ ॥ (7)

ੜ੦

ਤਿਲ ਕਾਲਾ (ਹੁੰਦਾ ਹੈ ਅਤੇ ਉਸ ਦਾ) ਫੁਲ ਚਿੱਟਾ ਹੁੰਦਾ ਹੈ ਅਤੇ ਬੂਟਾ ਹਰਿਆ ਹੁੰਦਾ ਹੈ, (ਤਿਲ ਦਾ) ਚਿੰਨ੍ਹ ਕੀ ਹੈ।1। ਮੁਢੋਂ ਵਢ ਕੇ (ਥਬਾ) ਬਣਾਈਦਾ ਹੈ ਅਤੇ ਉਜਾੜ ਵਿਚ (ਉਸ ਦਾ) ਸਿਰ ਨੀਵਾਂ ਰਖੀਦਾ ਹੈ।2। ਕਟ ਕੇ ਝੰਬਣੇ ਪਾਈਦਾ ਹੈ ਅਤੇ ਘਾਣੀ ਵਿਚ ਪੀੜ ਕੇ ਤੇਲ ਕਢੀਂਦਾ ਹੈ।3। ਸਣ ਅਤੇ ਕਪਾਹ ਦੇ ਦੋ ਰਾਹ ਹਨ (ਕਪਾਹ) ਉਪਕਾਰ ਕਰਦੀ ਹੈ ਅਤੇ (ਸਣ) ਵਿਕਾਰਾਂ ਵਿਚ ਵਿਲੀਨ ਹੁੰਦੀ ਹੈ।4। (ਕਪਾਹ ਨੂੰ) ਵੇਲ ਕੇ, ਕਤ ਕੇ ਪ੍ਰਾਣੀਆਂ ਨੂੰ ਕੁਜਣ ਲਈ ਕਪੜਾ ਬੁਣੀਂਦਾ ਹੈ।5। ਸਣ ਖਲੜੀ ਉਤਰਵਾ ਕੇ ਰੱਸੇ ਵਟਵਾਉਂਦੀ ਹੈ, (ਪ੍ਰਾਣੀਆਂ ਨੂੰ) ਬੰਨ੍ਹ ਕੇ ਮਨ ਵਿਚ ਸ਼ਰਮਾਉਂਦੀ ਨਹੀਂ ਹੈ।6। ਦੁਸ਼ਟਾਂ ਕੋਲ ਦੁਸ਼ਟਤਾ ਹੀ ਪ੍ਰਾਹੁਣਾਚਾਰੀ ਹੈ।7।

੨੧

ਕਿੱਕਰ ਨੂੰ ਕੰਡੇ ਅਤੇ ਫਲੀਆਂ ਅਤੇ ਧਰੇਕ ਨੂੰ ਫਲ (ਧਰਕੋਨੇ) ਲਗਦੇ ਹਨ (ਪਰ ਉਹ) ਨਾਫਲਿਆਂ ਵਰਗੇ ਹਨ, (ਉਨ੍ਹਾਂ ਦਾ) ਵਜੂਦ ਫਲਹੀਨ ਹੈ।1। ਭਾਵੇਂ ਦੋਹਾਂ ਨੂੰ ਰੰਗ-ਬਿਰੰਗੇ ਫਲ (ਲਗਦੇ ਹਨ, ਪਰ) ਕਪਟ-ਸਨੇਹੀ ਹੋਣ ਕਰਕੇ (ਉਨ੍ਹਾਂ ਦੇ) ਫਲਾਂ ਦਾ ਗੁੱਛਾ ਅੰਗੂਰ ਵਰਗਾ ਨਹੀਂ ਹੁੰਦਾ।2। ਇਰੰਡ ਦਾ ਫਲ ਭਾਵੇਂ ਚਿਤਰ ਮਿਤਰਾ ਹੁੰਦਾ ਹੈ (ਪਰ ਕੌੜਾ ਹੁੰਦਾ ਹੈ, ਇਸੇ ਤਰ੍ਹਾਂ) ਖ਼ਾਲੀ ਥੋਹਰ ਤੋਂ ਵੀ ਕਾਹਦੀ ਆਸ ਹੈ।3। ਜਿਵੇਂ ਸਿੰਮਲ ਦਾ ਫੁਲ ਫਲ ਕੌਡੀ ਦੇ ਮੁਲ ਦਾ ਹੁੰਦਾ ਹੈ, (ਇਸੇ ਤਰ੍ਹਾਂ ਉਸ ਦੀ) ਛਾਂ ਵੀ ਵਿਅਰਥ ਹੈ।4। ਜਿਵੇਂ ਨਾਰੀਅਲ ਦਾ ਫਲ ਕਠੋਰ (ਹੁੰਦਾ ਹੈ) ਮੂੰਹ ਭੰਨਣ ਨਾਲ ਉਹੋ ਜਿਹੀ ਗਿਰੀ ਦਿੰਦਾ ਹੈ।5। ਕਾਲੇ ਅਤੇ ਚਿੱਟੇ ਤੂਤ ਵਾਂਗ ਪੁਤਰ ਅਤੇ ਕੁਪੁਤਰ ਹੁੰਦੇ ਹਨ, ਇਕ ਮਰਯਾਦਾ (*ਸੂਤ*) ਵਿਚ ਰਹਿੰਦਾ ਹੈ ਅਤੇ ਦੂਜਾ ਵੈਰੀ (ਬਣ ਜਾਂਦਾ ਹੈ)।6। ਦ੍ਵੈਤ-ਭਾਵ ਧੁਰ ਤੋਂ ਹੀ ਕੁਦਾਉ (ਚਲਿਆ ਆਉਂਦਾ ਹੈ)।7।

੨੨

ਜਿਵੇਂ ਕਾਲੇ ਸੱਪ ਦੇ ਸਿਰ ਵਿਚ ਮਣੀ ਹੁੰਦੀ ਹੈ, (ਉਹ) ਪ੍ਰਸੰਨਤਾ ਅਤੇ ਪ੍ਰੇਮ ਨਾਲ ਦੇਣਾ ਨਹੀਂ ਚਾਹੁੰਦਾ।1। ਹਿਰਨ ਦੇ ਤਨ ਵਿਚ ਕਸਤੂਰੀ ਜਾਣੀਂਦੀ ਹੈ, (ਪਰ ਉਸ ਦੇ) ਜੀਉਂਦਿਆਂ ਕੋਈ ਕਿਵੇਂ ਲਿਆ ਸਕਦਾ ਹੈ।2। ਭੱਠੀ ਵਿਚ ਲੋਹਾਂ ਤਪਾਈਦਾ ਹੈ, ਹਥੌੜਿਆਂ ਦੇ ਵਜਣ ਨਾਲ ਘੜੀਂਦਾ ਜਾਂਦਾ ਹੈ।3। ਜਿੰਮੀਕੰਦ (*ਸੂਰਣ*) ਮਸਾਲੇ ਪਾ ਕੇ ਸਾਧੀਦਾ ਹੈ, ਬੰਦੇ ਖਾ ਕੇ (ਉਸ ਨੂੰ) ਸਲਾਹੁੰਦੇ ਅਤੇ ਪ੍ਵਾਨ ਕਰਦੇ ਹਨ।4। ਪਾਨ ਸੁਪਾਰੀ, ਕਥਾ ਅਤੇ ਚੂਨੇ ਨਾਲ ਮਿਲ ਕੇ ਸੁੰਦਰ ਲਾਲ ਰੰਗ ਵਜੋਂ ਪਛਾਣਿਆ ਜਾਂਦਾ ਹੈ।5। ਜ਼ਹਿਰ ਉਂਜ ਮਾਰ ਦਿੰਦੀ ਹੈ, (ਪਰ) ਸਿਆਣਾ ਵੈਦ (ਉਸ ਦੀ) ਦਵਾਈ ਬਣਾ ਕੇ ਮਰਦਿਆਂ ਨੂੰ ਜਿਵਾਉਂਦਾ ਹੈ।6। ਪਾਰੇ ਵਰਗੇ ਮਨ ਨੂੰ ਗੁਰਮੁਖ ਵਸ ਵਿਚ ਲਿਆਉਂਦਾ ਹੈ।7।

# ਵਾਰ ੩੪

ਪਉੜੀ ੧

ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥ (1)
ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥ (2)
ਜੇਹਾ ਬੀਜੈ ਸੋ ਲੁਣੈ ਫਲੁ ਕਰਮ ਸਮ੍ਹਾਲਾ॥ (3)
ਜਿਉ ਕਰਿ ਨਿਰਮਲ ਆਰਸੀ ਜਗ ਵੇਖਣਿ ਵਾਲਾ॥ (4)
ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ॥ (5)
ਸੇਵਕੁ ਦਰਗਹ ਸੁਰਖਰੂ ਵੇਮੁਖੁ ਮੁਹੁ ਕਾਲਾ ॥ (6)

੨

ਜੋ ਗੁਰ ਗੋਪੈ ਆਪਣਾ ਕਿਉ ਸਿਝੈ ਚੇਲਾ॥ (1)
ਸੰਗਲੁ ਘਤਿ ਚਲਾਈਐ ਜਮ ਪੰਥਿ ਇਕੇਲਾ॥ (2)
ਲਹੈ ਸਜਾਈ ਨਰਕ ਵਿਚਿ ਉਹੁ ਖਰਾ ਦੁਹੇਲਾ॥ (3)
ਲਖ ਚਉਰਾਸੀਹ ਭਉਦਿਆ ਫਿਰਿ ਹੋਇ ਨ ਮੇਲਾ॥ (4)
ਜਨਮੁ ਪਦਾਰਥੁ ਹਰਿਆ ਜਿਉ ਜੂਏ ਖੇਲਾ॥ (5)
ਹਥ ਮਰੋੜੈ ਸਿਰੁ ਧੁਣੈ ਉਹੁ ਲਹੈ ਨ ਵੇਲਾ ॥ (6)

੩

ਆਪਿ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ॥ (1)
ਕੰਤ ਨ ਪੁਛੈ ਵਾਤੜੀ ਸੁਹਾਗੁ ਗਣਾਵੈ॥ (2)
ਚੂਹਾ ਖਡ ਨ ਮਾਵਈ ਲਕਿ ਛਜੁ ਵਲਾਵੈ॥ (3)
ਮੰਤੁ ਨ ਹੋਇ ਅਠੂਹਿਆ ਹਥੁ ਸਪੀ ਪਾਵੈ॥ (4)
ਸਰੁ ਸੰਨ੍ਹੈ ਆਗਾਸ ਨੋ ਫਿਰਿ ਮਥੈ ਆਵੈ॥ (5)
ਦੁਹੀ ਸਰਾਈ ਜਰਦ ਰੂ ਬੇਮੁਖ ਪਛੁਤਾਵੈ ॥(6)

੪

ਰਤਨ ਮਣੀ ਗਲਿ ਬਾਦਰੈ ਕਿਹੁ ਕੀਮ ਨ ਜਾਣੈ॥ (1)
ਕੜਛੀ ਸਾਉ ਨ ਸੰਮਲ੍ਹੈ ਭੋਜਨ ਰਸੁ ਖਾਣੈ॥ (2)
ਡਡੂ ਚਿਕੜਿ ਵਾਸੁ ਹੈ ਕਵਲੈ ਨ ਸਿਞਾਣੈ॥ (3)
ਨਾਭਿ ਕਥੂਰੀ ਮਿਰਗ ਦੈ ਫਿਰਦਾ ਹੈਰਾਣੈ॥ (4)
ਗੁਜਰੁ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ॥ (5)
ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ ॥(6)

# ਵਾਰ ੩੪

## ਪਉੜੀ ੧

ਸਤਿਗੁਰੂ ਅਗੰਮ, ਨਿਰਵੈਰ ਅਤੇ ਨਿਰਾਲਾ ਪੁਰਸ਼ ਹੈ।1। ਧਰਤੀ ਨੂੰ ਧਰਮ ਦੀ ਸੱਚੀ ਧਰਮਸਾਲਾ ਸਮਝੋ।2। ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਹੀ ਵਢਦਾ ਹੈ, ਫਲ ਕਰਮਾਂ ਦੀ ਸੰਭਾਲ ਤੇ ਹੀ ਮਿਲਦਾ ਹੈ।3। ਜਿਵੇਂ ਆਰਸੀ ਨਿਰਮਲ ਹੁੰਦੀ ਹੈ ਅਤੇ ਜਗਤ (ਉਸ ਵਿਚ) ਵੇਖਣ ਵਾਲਾ ਹੈ।4। ਜਿਹੋ ਜਿਹਾ ਮੂੰਹ ਕਰਕੇ ਵੇਖਦਾ ਹੈ, (ਆਰਸੀ) ਉਸੇ ਤਰ੍ਹਾਂ ਵੇਖਾਉਂਦੀ ਹੈ।5। ਸੇਵਕ (ਗੁਰਸਿੱਖ) ਈਸ਼ਵਰੀ ਦਰਗਾਹ ਵਿਚ ਸੁਰਖ਼ਰੂ ਹੁੰਦਾ ਹੈ ਅਤੇ ਬੇਮੁਖ ਦਾ ਮੂੰਹ ਕਾਲਾ ਹੁੰਦਾ ਹੈ।6।

## ੨

ਜੋ ਆਪਣੇ ਗੁਰੂ ਨੂੰ ਛਿਪਾਉਂਦਾ ਹੈ, (ਉਹ) ਚੇਲਾ ਕਿਵੇਂ ਮੁਕਤ ਹੋ ਸਕਦਾ ਹੈ।1। (ਉਸ ਨੂੰ) ਸੰਗਲ ਪਾ ਕੇ ਜਮ ਦੇ ਪੰਥ ਉਤੇ ਇਕਲਾ ਚਲਾਇਆ ਜਾਂਦਾ ਹੈ।2। ਉਹ ਨਰਕ ਵਿਚ ਸਜ਼ਾ ਲੈਂਦਾ ਹੋਇਆ ਦੁਖੀ ਹੁੰਦਾ ਹੈ।3। ਚੌਰਾਸੀ ਲਖ ਜੂਨਾਂ ਵਿਚ ਭੌਂਦਿਆਂ ਵੀ ਗੁਰੂ ਨਾਲ ਮੇਲ ਨਹੀਂ ਹੋ ਸਕਦਾ।4। ਜੂਏ ਦੀ ਖੇਡ ਵਾਂਗ (ਉਹ) ਮਨੁੱਖ ਜਨਮ ਰੂਪ ਪਦਾਰਥ ਨੂੰ ਖੋਹ ਬਹਿੰਦਾ ਹੈ।5। (ਉਹ) ਹੱਥ ਮਰੋੜਦਾ ਹੈ, ਸਿਰ ਧੁਨਦਾ ਹੈ, (ਪਰ) ਉਹ ਵੇਲਾ ਹੱਥ ਨਹੀਂ ਲਗਦਾ।6।

## ੩

ਆਪ ਤਾਂ ਸਹੁਰੇ ਘਰ ਨਹੀਂ ਜਾਂਦੀ (ਪਰ) ਲੋਕਾਂ ਨੂੰ ਸਿਖਿਆ ਸੁਣਾਉਂਦੀ ਹੈ।1। ਪਤੀ-ਖ਼ਬਰ ਸਾਰ ਨਹੀਂ ਲੈਂਦਾ, (ਪਰ ਆਪਣੇ ਆਪ ਨੂੰ) ਸੁਹਾਗਣ ਅਖਵਾਉਂਦੀ ਹੈ।2। ਚੂਹਾ (ਆਪ ਤਾਂ) ਖੁਡ ਵਿਚ ਸਮਾਉਂਦਾ ਨਹੀਂ, (ਪਰ) ਲਕ ਨਾਲ ਛਜ ਬੰਨ੍ਹਦਾ ਹੈ।3। ਅਠੂੰਹੇ ਦਾ ਮੰਤਰ ਤਾਂ ਨਹੀਂ ਆਉਂਦਾ, (ਪਰ) ਹੱਥ ਸੱਪ ਨੂੰ ਪਾਉਂਦਾ ਹੈ।4। (ਜੋ) ਆਕਾਸ਼ ਨੂੰ ਤੀਰ (*ਸਰੁ*) ਮਾਰਦਾ ਹੈ, (ਉਹ) ਫਿਰ (ਉਸ ਦੇ) ਮੱਥੇ ਵਿਚ ਵਜਦਾ ਹੈ।5। ਬੇਮੁਖ ਦੋਹਾਂ ਲੋਕਾਂ ਵਿਚ ਪੀਲੇ ਮੁਖ ਵਾਲਾ (ਸ਼ਰਮਿੰਦਾ) ਹੁੰਦਾ ਅਤੇ ਪਛਤਾਉਂਦਾ ਹੈ।6।

## ੪

ਬੰਦਰ ਦੇ ਗੱਲ ਵਿਚ ਰਤਨ ਅਤੇ ਮਣੀਆਂ (ਪਾਈਏ, ਉਹ) ਕੁਝ ਕੀਮਤ ਨਹੀਂ ਜਾਣਦਾ।1। ਕੜਛੀ ਸੁਆਦ ਨਹੀਂ ਲੈਂਦੀ, (ਭਾਵੇਂ ਕਈ ਪ੍ਰਕਾਰ ਦੇ) ਭੋਜਨਾਂ ਅਤੇ ਖਾਣਿਆਂ ਦੇ ਰਸਾਂ ਵਿਚ ਫਿਰਦੀ ਹੈ।2। ਡਡੂ ਦਾ ਚਿਕੜ ਵਿਚ ਵਾਸਾ ਹੈ (ਪਰ ਉਹ) ਕਮਲ ਨੂੰ ਨਹੀਂ ਪਛਾਣਦਾ।3। ਮਿਰਗ ਦੀ ਨਾਭੀ ਵਿਚ ਕਸਤੂਰੀ ਹੁੰਦੀ ਹੈ, (ਪਰ ਉਹ) ਹੈਰਾਨ ਹੋਇਆ ਫਿਰਦਾ ਹੈ।4। ਗੁਜਰ ਦੁੱਧ ਵੇਚ ਕੇ ਖਲ ਅਤੇ ਛਾਣ/ਬੂਰਾ ਲਿਆਉਂਦਾ ਹੈ।5। ਬੇਮੁਖ ਮੂਲੋਂ ਹੀ ਖੁੰਝਿਆ ਹੋਇਆ ਜਮਾਂ ਦਾ ਦੁਖ ਸਹਿੰਦਾ ਹੈ।6।

੫

ਸਾਵਣਿ ਵਣਿ ਹਰੀਆਵਲੇ ਸੁਕੈ ਜਾਵਾਹਾ॥ (1)
ਸਭ ਕੋ ਸਰਸਾ ਵਰਸਦੈ ਝੂਰੈ ਜੋਲਾਹਾ॥ (2)
ਸਭਨਾ ਰਾਤਿ ਮਿਲਾਵੜਾ ਚਕਵੀ ਦੋਰਾਹਾ॥ (3)
ਸੰਖੁ ਸਮੁੰਦਹੁ ਸਖਣਾ ਰੋਵੈ ਦੇ ਧਾਹਾ॥ (4)
ਰਾਹਹੁ ਉਝੜਿ ਜੋ ਪਵੈ ਮੁਸੈ ਦੇ ਫਾਹਾ॥ (5)
ਤਿਉ ਜਗ ਅੰਦਰਿ ਬੇਮੁਖਾ ਨਿਤ ਉਭੇ ਸਾਹਾ ॥(6)

੬

ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ॥ (1)
ਨਚਣੁ ਨਚਿ ਨ ਜਾਣਈ ਆਖੈ ਭੁਇ ਸਉੜੀ॥ (2)
ਬੋਲੈ ਅਗੈ ਗਾਵੀਐ ਭੈਰਉ ਸੋ ਗਉੜੀ॥ (3)
ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ॥ (4)
ਸਾਵਣਿ ਵਣ ਹਰੀਆਵਲੇ ਅਕੁ ਜੰਮੈ ਅਉੜੀ॥ (5)
ਬੇਮੁਖ ਸੁਖੁ ਨ ਦੇਖਈ ਜਿਉ ਛੁਟੜਿ ਛਉੜੀ ॥ (6)

੭

ਭੇਡੈ ਪੂਛਲਿ ਲਗਿਆ ਕਿਉ ਪਾਰਿ ਲੰਘੀਐ॥ (1)
ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ॥ (2)
ਨਦੀ ਕਿਨਾਰੈ ਰੁਖੜਾ ਵੇਸਾਹੁ ਨ ਕੀਐ॥ (3)
ਮਿਰਤਕਿ ਨਾਲਿ ਵੀਆਹੀਐ ਸੋਹਾਗ ਨ ਥੀਐ॥ (4)
ਵਿਸੁ ਹਲਾਹਲ ਬੀਜਿ ਕੈ ਕਿ ਅਮਿਉ ਲਹੀਐ॥ (5)
ਬੇਮੁਖ ਸੇਤੀ ਪਿਰਹੜੀ ਜਮ ਡੰਡੁ ਸਹੀਐ ॥ (6)

੮

ਕੋਰੜੁ ਮੋਠੁ ਨ ਰਿਝਈ ਕਰਿ ਅਗਨੀ ਜੋਸੁ॥ (1)
ਸਹਸ ਫਲਹੁ ਇਕੁ ਵਿਗੜੈ ਤਰਵਰਿ ਕੀ ਦੋਸੁ॥ (2)
ਟਿਬੈ ਨੀਰੁ ਨ ਥਾਹਰੈ ਘਣੁ ਵਰਸਿ ਗਇਓਸੁ॥ (3)
ਵਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ॥ (4)
ਅਵਿਆਵਰ ਨ ਵਿਆਵਈ ਮਸਤਕਿ ਲਿਖਿਓਸੁ॥ (5)
ਬੇਮੁਖ ਪੜ੍ਹੈ ਨ ਇਲਿਮ ਜਿਉ ਅਵਗੁਣ ਸਭਿ ਓਸੁ ॥(6)

੫

ਸਾਵਣ (ਦੇ ਮਹੀਨੇ ਵਿਚ) ਬਨ ਹਰਿਆ ਹੁੰਦਾ ਹੈ, (ਪਰ) ਜਵਾਹਾਂ (ਦਾ ਬੂਟਾ) ਸੁਕ ਜਾਂਦਾ ਹੈ।1। ਮੀਂਹ ਦੇ ਵਰ੍ਹਨ ਨਾਲ ਸਭ ਕੋਈ ਪ੍ਰਸੰਨ ਹੁੰਦਾ ਹੈ, (ਪਰ) ਜੁਲਾਹਾ ਝੂਰਦਾ ਹੈ।2। ਸਭ ਦਾ ਰਾਤ ਨੂੰ ਮਿਲਾਪ ਹੁੰਦਾ ਹੈ, (ਪਰ) ਚਕਵੀ ਦਾ ਵਿਛੋੜਾ ਹੁੰਦਾ ਹੈ।3। ਸੰਖ ਸਮੁੰਦਰ ਵਿਚੋਂ ਖ਼ਾਲੀ ਨਿਕਲ ਕੇ ਧਾਹਾਂ ਮਾਰ ਕੇ ਰੋਂਦਾ ਹੈ।4। (ਠੀਕ) ਰਸਤੇ ਤੋਂ ਜੋ ਉਜਾੜ ਵਲ ਪਵੇ, (ਉਸ ਨੂੰ ਚੋਰ) ਫਾਹ ਪਾ ਕੇ ਲੁਟ ਲੈਂਦੇ ਹਨ।5। ਤਿਵੇਂ ਹੀ ਬੇਮੁਖ ਜਗਤ ਵਿਚ ਸਦਾ ਉਭੇ ਸਾਹ ਲੈਂਦਾ ਹੈ।6।

੬

ਗਿਦੜ ਅੰਗੂਰ (ਦੇ ਗੁੱਛੇ) ਤਕ ਪਹੁੰਚ ਨਹੀਂ ਸਕਦਾ ਅਤੇ ਥੂ ਥੂ ਕਰਦਾ ਹੋਇਆ ਕੌੜੀ ਆਖਦਾ ਹੈ।1। ਨਚਣ ਵਾਲੀ ਨਚਣਾ ਨਹੀਂ ਜਾਣਦੀ, (ਪਰ) ਕਹਿੰਦੀ ਹੈ ਕਿ ਥਾਂ ਤੰਗ ਹੈ।2। ਬੋਲੇ ਵਿਅਕਤੀ ਅਗੇ ਗਾਇਆ ਜਾਏ (ਤਾਂ ਉਸ ਲਈ) ਭੈਰਉ ਅਤੇ ਗਉੜੀ (ਰਾਗ) ਇਕ-ਸਮਾਨ ਹਨ।3। ਹੰਸਾਂ ਨਾਲ ਟਟੀਹਰੀਆਂ ਦੌੜ ਕੇ ਕਿਵੇਂ ਪਹੁੰਚ ਸਕਦੀਆਂ ਹਨ।4। ਸਾਵਣ (ਦੇ ਮਹੀਨੇ) ਵਿਚ ਬਨਸਪਤੀ ਹਰੀ ਹੁੰਦੀ ਹੈ, (ਪਰ) ਅੱਕ ਔੜ ਵਿਚ ਜੰਮਦਾ ਹੈ।5। ਮਨਮੁਖ ਵਿਅਕਤੀ ਸੁਖ ਨਹੀਂ ਵੇਖਦਾ, ਜਿਵੇਂ ਛੁਟੜ ਇਸਤਰੀ ਦੁਖੀ ਹੁੰਦੀ ਹੈ।6।

੭

ਭੇਡ ਦੀ ਪੂਛਲ ਫੜ ਕੇ ਪਾਰ ਕਿਵੇਂ ਲੰਘਿਆ ਜਾ ਸਕੀਦਾ ਹੈ।1। ਭੂਤ ਦੀ ਦੋਸਤੀ ਵਿਚ ਸਦਾ ਜੀ ਨੂੰ ਸੰਸਾ ਬਣਿਆ ਰਹਿੰਦਾ ਹੈ।2। ਨਦੀ ਦੇ ਕੰਢੇ ਵਾਲੇ ਬ੍ਰਿਛ ਦਾ ਵਿਸਾਹ ਨਹੀਂ ਕਰੀਂਦਾ।3। ਮ੍ਰਿਤਕ ਨਾਲ ਵਿਆਹੁਣ ਨਾਲ ਸੋਹਾਗ ਨਹੀਂ ਹੁੰਦਾ।4। ਹਲਾਹਲ ਵਿਸ਼ ਨੂੰ ਬੀਜ ਕੇ ਅੰਮ੍ਰਿਤ ਕਿਵੇਂ ਲਿਆ ਜਾ ਸਕਦਾ ਹੈ।5। ਬੇਮੁਖ ਨਾਲ ਕੀਤੀ ਪ੍ਰੀਤ ਕਾਰਣ ਜਮਦੰਡ ਸਹੀਦਾ ਹੈ।6।

੮

ਕੋਰੜੂ ਮੋਠ ਰਿਝਦਾ ਨਹੀਂ (ਭਾਵੇਂ ਕਿਤਨਾ ਹੀ) ਅੱਗ ਦੇ ਕੇ ਉਬਾਲ ਲਈਏ।1। ਹਜ਼ਾਰ ਫਲਾਂ ਵਿਚੋਂ ਇਕ ਵਿਗੜ ਜਾਏ (ਤਾਂ) ਬ੍ਰਿਛ (*ਤਰਵਰਿ*) ਦਾ ਕੀ ਕਸੂਰ ਹੈ।2। ਟਿੱਬੇ ਉਪਰ ਪਾਣੀ ਨਹੀਂ ਠਹਿਰਦਾ (ਭਾਵੇਂ) ਕਿਤਨਾ ਹੀ ਬੱਦਲ ਵਸ ਲਏ।3। ਬਿਨਾ ਸੰਜਮ ਜਾਂ ਪਥ (ਜੇ) ਰੋਗੀ ਮਰ ਜਾਏ, (ਤਾਂ) ਚਿਤ ਵਿਚ ਵੈਦ ਪ੍ਰਤਿ ਰੋਸ ਨਹੀਂ ਹੋਣਾ ਚਾਹੀਦਾ।4। ਬਾਂਝ ਇਸਤਰੀ (*ਅਵਿਆਵਰ*) ਪ੍ਰਸੂਤਾ ਨਹੀਂ ਹੁੰਦੀ, (ਉਸ ਦੇ) ਮਥੇ ਉਤੇ ਲੇਖ ਹੀ ਅਜਿਹਾ ਹੈ।5। ਬੇਮੁਖ ਗਿਆਨ ਨਹੀਂ ਪੜ੍ਹਦਾ, ਸਭ ਔਗੁਣ ਉਸ ਦੇ ਹੀ ਹਨ।6।

੯

ਅੰਨ੍ਹੈ ਚੰਦੁ ਨ ਦਿਸਈ ਜਗਿ ਜੋਤਿ ਸਬਾਈ॥ (1)
ਬੋਲਾ ਰਾਗੁ ਨ ਸਮਝਈ ਕਿਹੁ ਘਟਿ ਨ ਜਾਹੀ॥ (2)
ਵਾਸੁ ਨ ਆਵੈ ਗੁਣਗੁਣੈ ਪਰਮਲੁ ਮਹਿਕਾਈ॥ (3)
ਗੁੰਗੈ ਜੀਵ ਨ ਉਘੜੈ ਸਭਿ ਸਬਦਿ ਸੁਹਾਈ॥ (4)
ਸਤਿਗੁਰ ਸਾਗਰੁ ਸੇਵ ਕੈ ਨਿਧਿ ਸਭਨਾ ਪਾਈ॥ (5)
ਬੇਮੁਖ ਹਥਿ ਘਘੂਟਿਆਂ ਤਿਸੁ ਦੋਸੁ ਕਮਾਈ ॥ (6)

੧੦

ਰਤਨ ਉਪਨੈ ਸਾਇਰਹੁੰ ਭੀ ਪਾਣੀ ਖਾਰਾ॥ (1)
ਸੁਝਹੁ ਸੁਝਨਿ ਤਿਨੁ ਲੋਅ ਅਉਲੰਗੁ ਵਿਚਿਕਾਰਾ॥ (2)
ਧਰਤੀ ਉਪਜੈ ਅੰਨੁ ਧਨੁ ਵਿਚਿ ਕਲਰੁ ਭਾਰਾ॥ (3)
ਈਸਰੁ ਤੁਸੈ ਹੋਰਨਾ ਘਰਿ ਖਪਰੁ ਛਾਰਾ॥ (4)
ਜਿਉਂ ਹਣਵੰਤਿ ਕਛੋਟੜਾ ਕਿਆ ਕਰੈ ਵਿਚਾਰਾ॥ (5)
ਬੇਮੁਖ ਮਸਤਕਿ ਲਿਖਿਆ ਕਉਣੁ ਮੇਟਣਹਾਰਾ ॥ (6)

੧੧

ਗਾਈਂ ਘਰਿ ਗੋਸਾਈਆ ਮਾਧਾਣੁ ਘੜਾਏ॥ (1)
ਘੋੜੇ ਸੁਣਿ ਸਉਦਾਗਰਾਂ ਚਾਬਕ ਮੁਲੀ ਆਏ॥ (2)
ਦੇਖਿ ਪਰਾਏ ਭਾਜਵਾੜ ਘਰਿ ਗਾਹੁ ਘਤਾਏ॥ (3)
ਸੁਇਨਾ ਹਟਿ ਸਰਾਫ ਦੇ ਸੁਨਿਆਰ ਸਦਾਏ॥ (4)
ਅੰਦਰਿ ਢੋਈ ਨ ਲਹੈ ਬਾਹਰਿ ਬਾਫਾਏ॥ (5)
ਬੇਮੁਖ ਬਦਲ ਚਾਲ ਹੈ ਕੂੜੋ ਆਲਾਏ ॥(6)

੧੨

ਮਖਣੁ ਲਇਆ ਵਿਰੋਲਿ ਕੈ ਛਾਹਿ ਛੁਟੜਿ ਹੋਈ॥ (1)
ਪੀੜ ਲਈ ਰਸ ਗੰਨਿਅਹੁ ਛਿਲੁ ਛੁਹੈ ਨ ਕੋਈ॥ (2)
ਰੰਗੁ ਮਜੀਠਹੁ ਨਿਕਲੈ ਅਢੁ ਲਹੈ ਨ ਸੋਈ॥ (3)
ਵਾਸੁ ਲਈ ਫੁਲਵਾੜੀਅਹੁ ਫਿਰਿ ਮਿਲੈ ਨ ਢੋਈ॥(4)
ਕਾਇਆ ਹੰਸੁ ਵਿਛੁੰਨਿਆ ਤਿਸੁ ਕੋ ਨ ਸਥੋਈ॥ (5)
ਬੇਮੁਖ ਸੁਕੇ ਰੁਖ ਜਿਉਂ ਵੇਖੈ ਸਭ ਲੋਈ ॥ (6)

੯

ਅੰਨ੍ਹੇ ਨੂੰ ਚੰਦ੍ਰਮਾ ਨਹੀਂ ਦਿਸਦਾ, (ਭਾਵੇਂ) ਸਾਰੇ ਜਗਤ ਵਿਚ ਜੋਤਿ ਪਸਰੀ ਹੋਵੇ।1। (ਜੇ) ਬੋਲਾ ਰਾਗ ਨਹੀਂ ਸਮਝਦਾ (ਤਾਂ) ਰਾਗ ਦਾ ਕੀ ਘਟ ਜਾਂਦਾ ਹੈ।2। (ਭਾਵੇਂ) ਚੰਦਨ ਦੀ ਮਹਿਕ (ਪਸਰ ਰਹੀ ਹੋਵੇ, ਪਰ) ਗੁਣਗੁਣੇ ਨੂੰ (ਉਸ ਦੀ) ਵਾਸਨਾ ਨਹੀਂ ਆਉਂਦੀ।3। ਗੁੰਗੇ ਦੀ ਜੀਭ ਨਹੀਂ ਉਘੜਦੀ, (ਭਾਵੇਂ) ਸ਼ਬਦ ਸਭ ਨੂੰ ਸ਼ੋਭਾਇਮਾਨ ਕਰ ਰਿਹਾ ਹੈ।4। ਸਤਿਗੁਰੂ ਰੂਪ ਸਮੁੰਦਰ ਨੂੰ ਸੇਵ ਕੇ ਸਭ ਨੇ ਨਿਧੀ/ ਸੰਪਦਾ ਪ੍ਰਾਪਤ ਕਰ ਲਈ ਹੈ।5। ਬੇਮੁਖ ਦੇ ਹੱਥ ਘੋਘੇ ਹੀ ਲਗੇ ਹਨ (ਇਸ ਵਿਚ) ਉਸ ਦੇ ਕਰਮਾਂ ਦਾ ਦੋਸ਼ ਹੈ।6।

੧੦

ਸਮੁੰਦਰ ਵਿਚ ਰਤਨ ਪੈਦਾ ਹੋਏ ਹਨ, ਫਿਰ ਵੀ (ਉਸ ਦਾ) ਪਾਣੀ ਖਾਰਾ ਹੈ।1। ਚੰਦ੍ਰਮਾ ਤੋਂ ਤਿੰਨ ਲੋਕ ਪ੍ਰਕਾਸ਼ਿਤ ਹੁੰਦੇ ਹਨ, (ਪਰ ਉਸ ਦੇ) ਵਿਚ ਕਲੰਕ (*ਅਉਲੰਗੁ*) ਲਗਿਆ ਹੁੰਦਾ ਹੈ।2। ਧਰਤੀ ਵਿਚ ਅੰਨ ਰੂਪ ਧਨ ਪੈਦਾ ਹੁੰਦਾ ਹੈ, (ਪਰ ਉਸ ਵਿਚ) ਕਲਰ ਵੀ ਬਹੁਤ ਹੈ।3। ਸ਼ਿਵ ਹੋਰਨਾਂ ਉਪਰ ਪ੍ਰਸੰਨ (ਹੋ ਕੇ ਵਰ ਦਿੰਦਾ ਹੈ, ਪਰ ਉਸ ਦੇ ਆਪਣੇ) ਘਰ ਖਪਰ ਅਤੇ ਸੁਆਹ ਹੈ।4। ਜਿਵੇਂ (ਬਹੁਤ ਕੰਮ ਕਰਨ ਤੇ ਵੀ) ਹਨੂਮਾਨ ਨੂੰ ਕਛ ਹੀ ਮਿਲੀ ਹੈ, (ਉਹ) ਵਿਚਾਰਾ ਕੀ ਕਰੇ।5। ਬੇਮੁਖ ਦੇ ਮੱਥੇ ਉਪਰ ਲਿਖੇ ਨੂੰ ਕੌਣ ਮਿਟਾ ਸਕਦਾ ਹੈ।6।

੧੧

ਗਊਆਂ ਅਜੇ ਗੁਜਰਾਂ ਦੇ ਘਰ ਹਨ (ਪਰ ਬੇਮੁਖਾਂ ਨੇ) ਮਧਾਣੀਆਂ ਘੜਾ ਲਈਆਂ ਹਨ।1। ਘੋੜੇ ਸੌਦਾਗਰਾਂ (ਦੇ ਘਰ) ਸੁਣ ਕੇ (ਬੇਮੁਖਾਂ ਨੇ ਪਹਿਲਾਂ ਹੀ) ਚਾਬਕ ਮੁਲ ਲੈ ਲਏ ਹਨ।2। ਪਰਾਏ ਖਲਵਾੜ/ਬੋਹਲ (*ਭਾਜਵਾੜ*) ਵੇਖ ਕੇ (ਬੇਮੁਖ) ਘਰ ਵਿਚ ਗਾਹ ਪਾ ਲੈਂਦੇ ਹਨ।3। ਸੋਨਾ ਸਰਾਫ਼ ਦੀ ਦੁਕਾਨ ਉਪਰ ਵੇਖ ਕੇ (ਬੇਮੁਖ ਨੇ) ਆਪਣੇ ਘਰ ਸੁਨਿਆਰੇ ਬੁਲਾ ਲਏ।4। (ਘਰ ਦੇ) ਅੰਦਰ ਢੋਈ ਨਹੀਂ ਮਿਲਦੀ, (ਪਰ ਬੇਮੁਖ) ਬਾਹਰ ਲਾਫ਼ਾਂ ਮਾਰਦਾ ਹੈ।5। ਬੇਮੁਖ ਬੱਦਲ ਦੀ ਛਾਂ ਵਾਂਗ ਹੈ, (ਉਹ) ਕੂੜ ਹੀ ਬੋਲਦਾ ਹੈ।6।

੧੨

(ਜਦੋਂ) ਮੱਖਣ ਰਿੜਕਣ ਉਪਰੰਤ ਕਢ ਲਈਦਾ ਹੈ (ਤਾਂ) ਲੱਸੀ ਛੁਟੜ ਹੋ ਜਾਂਦੀ ਹੈ।1। ਗੰਨੇ ਵਿਚ ਰਸ ਪੀੜ ਲੈਣ ਤੇ ਛਿਲ ਨੂੰ ਕੋਈ ਨਹੀਂ ਛੋਹੰਦਾ।2। ਮਜੀਠ ਵਿਚੋਂ ਰੰਗ ਨਿਕਲਣ ਤੇ (ਉਸ ਨੂੰ) ਕੌਡੀ (ਦੇ ਮੁੱਲ ਵੀ) ਕੋਈ ਨਹੀਂ ਲੈਂਦਾ।3। ਫੁਲਾਂ ਵਿਚ ਵਾਸਨਾ ਲੈ ਲੈਣ ਤੇ (ਉਸ ਨੂੰ) ਫਿਰ ਢੋਈ (ਕਿਧਰੇ) ਨਹੀਂ ਮਿਲਦੀ।4। ਆਤਮਾ (*ਹੰਸੁ*) ਤੋਂ ਵਿਛੁੰਨੀ ਦੇਹ ਦਾ ਕੋਈ ਸਾਥੀ ਨਹੀਂ ਹੁੰਦਾ।5। ਬੇਮੁਖ ਸੁਕੇ ਦਰਖਤ ਵਾਂਗ ਹਨ (ਉਨ੍ਹਾਂ ਨੂੰ) ਸਭ ਕੋਈ ਵੇਖਦਾ ਹੈ।6।

੧੩

ਜਿਉ ਕਰਿ ਖੂਹਹੁ ਨਿਕਲੈ ਗਲਿ ਬਧੇ ਪਾਣੀ॥ (1)
ਜਿਉ ਮਣਿ ਕਾਲੇ ਸਪ ਸਿਰਿ ਹਸਿ ਦੇਇ ਨ ਜਾਣੀ॥ (2)
ਜਾਣ ਕਥੂਰੀ ਮਿਰਗ ਤਨਿ ਮਰਿ ਮੁਕੈ ਆਣੀ॥ (3)
ਤੇਲ ਤਿਲਹੁ ਕਿਉ ਨਿਕਲੈ ਵਿਣੁ ਪੀੜੇ ਘਾਣੀ॥ (4)
ਜਿਉ ਮੁਹੁ ਭੰਨੇ ਗਰੀ ਦੇ ਨਲੀਏਰੁ ਨਿਸਾਣੀ॥ (5)
ਬੇਮੁਖੁ ਲੋਹਾ ਸਾਧੀਐ ਵਗਦੀ ਵਾਦਾਣੀ ॥ (6)

੧੪

ਮਹੁਰਾ ਮਿਠਾ ਆਖੀਐ ਰੁਠੀ ਨੂੰ ਤੁਠੀ॥ (1)
ਬੁਝਿਆ ਵਡਾ ਵਖਾਣੀਐ ਸਵਾਰੀ ਕੁਠੀ॥ (2)
ਜਲਿਆ ਠੰਢਾ ਗਈ ਨੋ ਆਈ ਤੇ ਉਠੀ॥ (3)
ਅਹਮਕੁ ਭੋਲਾ ਆਖੀਐ ਸਭ ਗਲਿ ਅਪੁਠੀ॥ (4)
ਉਜੜੁ ਤੂਟੀ ਬੇਮੁਖਾ ਤਿਸੁ ਆਖਨਿ ਵੁਠੀ॥ (5)
ਚੋਰੈ ਸੰਦੀ ਮਾਉ ਜਿਉ ਲੁਕਿ ਰੋਵੈ ਮੁਠੀ ॥(6)

੧੫

ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ॥ (1)
ਕਲਰਿ ਖੇਤੀ ਬੀਜੀਐ ਕਿਹੁ ਕਾਜੁ ਨ ਸਰੀਐ॥ (2)
ਟੁਟੀ ਪੀਘੈ ਪੀਘੀਐ ਪੈ ਟੋਏ ਮਰੀਐ॥ (3)
ਕੰਨਾ ਫੜਿ ਮਨਤਾਰੂਆ ਕਿਉ ਦੁਤਰੁ ਤਰੀਐ॥ (4)
ਅਗਿ ਲਾਇ ਮੰਦਰਿ ਸਵੈ ਤਿਸੁ ਨਾਲਿ ਨ ਫਰੀਐ॥ (5)
ਤਿਉ ਠਗ ਸੰਗਤਿ ਬੇਮੁਖਾ ਜੀਅ ਜੋਖਹੁ ਡਰੀਐ ॥ (6)

੧੬

ਬਾਮ੍ਹਣ ਗਾਈ ਵੰਸ ਘਾਤ ਅਵਰਾਧ ਕਰਾਰੇ॥ (1)
ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ॥ (2)
ਮੁਹਨਿ ਪਰਾਈ ਲਖਿਮੀ ਠਗ ਚੋਰ ਚਗਾਰੇ॥ (3)
ਵਿਸਾਸਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ॥ (4)
ਲਖ ਕਰੋੜੀ ਜੋੜੀਅਨਿ ਅਣਗਣਤ ਅਪਾਰੇ॥ (5)
ਇਕਤੁ ਲੂੰਇ ਨ ਪੁਜਨੀ ਬੇਮੁਖ ਗੁਰਦੁਆਰੇ ॥ (6)

੧੭

ਗੰਗ ਜਮੁਨ ਗੋਦਾਵਰੀ ਕੁਲਖੇਤ ਸਿਧਾਰੇ॥ (1)

੧੩

ਜਿਵੇਂ ਖੂਹ ਵਿਚੋਂ ਪਾਣੀ (ਤਦੋਂ) ਨਿਕਲਦਾ ਹੈ (ਜੇ ਘੜੇ ਨੂੰ ਰੱਸੀ ਨਾਲ) ਗਲੇ ਤੋਂ ਬੰਨ੍ਹ ਦੇਈਏ।1। ਜਿਵੇਂ ਕਾਲੇ ਸੱਪ ਦੇ ਸਿਰ ਵਿਚ ਮਣੀ ਹੁੰਦੀ ਹੈ, (ਪਰ) ਹਸ ਦੇ ਦੇਣੀ ਨਹੀਂ ਜਾਣਦਾ।2। ਹਿਰਨ ਦੇ ਸ਼ਰੀਰ ਵਿਚ ਕਸਤੂਰੀ ਜਾਣੀਂਦੀ ਹੈ (ਪਰ ਉਸ ਦੇ) ਮਰ ਮੁਕਣ ਤੇ ਹੀ ਲਿਆਈਦੀ ਹੈ।3। ਘਾਣੀ ਵਿਚ ਪੀੜਨ ਤੋਂ ਬਿਨਾ ਤਿਲਾਂ ਵਿਚੋਂ ਤੇਲ ਕਿਵੇਂ ਨਿਕਲਦਾ ਹੈ।4। ਜਿਵੇਂ ਨਾਰੀਅਲ ਦੀ ਨਿਸ਼ਾਣੀ ਹੈ ਕਿ ਮੂੰਹ ਭੰਨਣ ਨਾਲ ਗਰੀ ਦਿੰਦਾ ਹੈ।5। ਬੇਮੁਖ ਲੋਹੇ ਵਾਂਗ ਵਦਾਨ ਮਾਰ ਕੇ ਸਾਧੀਦਾ ਹੈ।6।

੧੪

(ਜੀਵਾਂ ਨੂੰ ਮਾਰ ਦੇਣ ਵਾਲਾ) ਮਹੁਰਾ ਮਿਠਾ ਆਖੀਦਾ ਹੈ। ਗੁੱਸੇ (ਹੋਈ ਸੀਤਲਾ ਮਾਤਾ ਨੂੰ) ਪ੍ਰਸੰਨ ਹੋਈ ਕਹੀਦਾ ਹੈ।1। ਬੁਝਣ ਤੇ (ਦੀਵੇ ਨੂੰ) ਵੱਡਾ ਹੋ ਗਿਆ ਕਹੀਦਾ ਹੈ, (ਅਤੇ) ਕੁਠੀ ਹੋਈ (ਬਕਰੀ ਨੂੰ) ਸਵਾਰੀ ਹੋਈ ਦਸੀਦਾ ਹੈ।2। ਸੜੇ ਹੋਏ (ਮੁਰਦੇ ਨੂੰ) ਠੰਡਾ ਹੋਇਆ, ਗਈ ਹੋਈ ਅੱਖ ਨੂੰ ਆਈ ਅਤੇ ਉਠੀ ਹੋਈ ਕਹਿੰਦੇ ਹਨ।3। ਮੂਰਖ ਨੂੰ ਭੋਲਾ ਆਖੀਦਾ ਹੈ, (ਇਹ) ਸਭ ਗੱਲਾਂ ਉਲਟੀਆਂ ਹਨ।4। ਬੇਮੁਖਾਂ ਦੀ ਉਜੜੀ ਹੋਈ ਠਹਿਰ/ਝੁਗੀ (*ਤ੍ਰੁਟੀ*) ਵਸਦੀ (*ਵੁਠੀ*) ਕਹਿੰਦੇ ਹਨ।5। ਚੋਰ ਦੀ ਮਾਂ ਲੁਟੀ ਹੋਈ ਲੁਕ ਕੇ ਰੋਂਦੀ ਹੈ। (ਇਹੀ ਸਥਿਤੀ ਬੇਮੁਖ ਦੀ ਹੈ)।6।

੧੫

(ਜੇ) ਕਾਲਖ ਦੀ ਕੋਠੜੀ ਵਿਚ ਵੜੀਏ, (ਤਾਂ) ਮੂੰਹ ਕਾਲਖ ਨਾਲ ਭਰ ਜਾਂਦਾ ਹੈ।1। ਕਲਰੀ ਧਰਤੀ ਵਿਚ ਖੇਤੀ ਬੀਜਣ ਨਾਲ ਕੋਈ ਕੰਮ ਨਹੀਂ ਸੰਵਰਦਾ।2। ਟੁੱਟੀ ਹੋਈ ਪੀਂਘ ਉਪਰ ਝੂਟੀਏ, (ਤਾਂ) ਟੋਏ ਵਿਚ ਡਿਗ ਕੇ ਮਰੀਦਾ ਹੈ।3। ਮਨਤਾਰੂਆਂ (ਤਰਨਾ ਨ ਜਾਣਨ ਵਾਲਿਆਂ) ਦਾ ਮੋਢਾ (*ਕੰਨ੍ਹਾ*) ਫੜ ਕੇ ਕਿਵੇਂ ਕਠਿਨ ਦਰਿਆ ਤਰਿਆ ਜਾ ਸਕੀਦਾ ਹੈ।4। (ਜੋ) ਅੱਗ ਲਗਾ ਕੇ ਘਰ (*ਮੰਦਰਿ*) ਵਿਚ ਸੌਂਦਾ ਹੈ, ਉਸ ਦਾ ਸਾਥ ਫੜਨਾ ਨਹੀਂ ਚਾਹੀਦਾ।5। ਤਿਵੇਂ ਬੇਮੁਖ ਠਗਾਂ ਦੀ ਸੰਗਤ ਹੈ, (ਕਿਉਂਕਿ) ਜਿੰਦ ਕਸ਼ਟਾਂ (*ਜੋਖਹੁ*) ਤੋਂ ਡਰਦੀ ਰਹਿੰਦੀ ਹੈ।6।

੧੬

ਬ੍ਰਾਹਮਣ, ਗਊ ਅਤੇ ਬੰਸ ਨੂੰ ਮਾਰਨਾ ਘੋਰ ਪਾਪ ਹਨ।1। (ਜੋ) ਸ਼ਰਾਬ ਪੀਂਦੇ ਹਨ, ਜੂਆ ਖੇਡਦੇ ਹਨ ਅਤੇ ਪਰਾਈ ਇਸਤਰੀ ਨੂੰ ਮਾੜੀ ਨਜ਼ਰ ਨਾਲ ਵੇਖਦੇ ਹਨ।2। ਠਗ ਅਤੇ ਚੋਰ ਚਕਾਰ ਪਰਾਈ ਮਾਇਆ ਨੂੰ ਠਗਦੇ ਹਨ।3। ਵਿਸ਼ਵਾਸ-ਘਾਤੀ, ਕੀਤੀ ਨ ਜਾਣਨ ਵਾਲੇ ਅਤੇ ਪਾਪੀ ਹਤਿਆਰੇ ਹਨ।4। (ਇਨ੍ਹਾਂ ਨੂੰ) ਲੱਖਾਂ ਕਰੋੜਾਂ ਅਪਾਰ ਅਣਗਿਣਤ ਗਿਣਤੀ ਵਿਚ ਜੋੜ ਲਵੋ।5। (ਪਰ) ਸਾਰੇ ਗੁਰੂ ਤੋਂ ਬੇਮੁਖ ਵਿਅਕਤੀ ਦੀ ਇਕ ਲੂੰ ਦੇ ਬਰਾਬਰ ਵੀ ਨਹੀਂ ਹੋ ਸਕਦੇ।6।

੧੭

(ਜੇ ਕੋਈ) ਗੰਗਾ, ਜਮਨਾ, ਗੋਦਾਵਰੀ ਅਤੇ ਕੁਰਕਸ਼ੇਤ੍ਰ ਦੀ ਯਾਤ੍ਰਾ ਕਰੇ।1।

ਮਥੁਰਾ ਮਾਇਆ ਅਯੁਧਿਆ ਕਾਸੀ ਕੇਦਾਰੇ॥ (2)
ਗਇਆ ਪਿਰਾਗ ਸਰਸੁਤੀ ਗੋਮਤੀ ਦੁਆਰੇ॥ (3)
ਜਪੁ ਤਪੁ ਸੰਜਮੁ ਹੋਮ ਜਗ ਸਭ ਦੇਵ ਜੁਹਾਰੇ॥ (4)
ਅਖੀ ਪਰਣੈ ਜੇ ਭਵੈ ਤਿਹੁ ਲੋਅ ਮਝਾਰੇ॥ (5)
ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ ॥(6)

੧੮

ਕੋਟੀਂ ਸਾਦੀ ਕੇਤੜੇ ਜੰਗਲ ਭੂਪਾਲਾ॥ (1)
ਥਲੀ ਵਰੋਲੇ ਕੇਤੜੇ ਪਰਬਤ ਬੇਤਾਲਾ॥ (2)
ਨਦੀਆ ਨਾਲੇ ਕੇਤੜੇ ਸਰਵਰ ਅਸਰਾਲਾ॥ (3)
ਅੰਬਰਿ ਤਾਰੇ ਕੇਤੜੇ ਬਿਸੀਅਰੁ ਪਾਤਾਲਾ॥ (4)
ਭੰਭਲ ਭੂਸੇ ਭੁਲਿਆ ਭਵਜਲ ਭਰਨਾਲਾ॥ (5)
ਇਕਸ ਸਤਿਗੁਰ ਬਾਹਰੇ ਸਭਿ ਆਲ ਜੰਜਾਲਾ ॥ (6)

੧੯

ਬਹੁਤੀਂ ਘਰੀ ਪਰਾਹੁਣਾ ਜਿਉ ਰਹਦਾ ਭੁਖਾ॥ (1)
ਸਾਝਾ ਬਬੁ ਨ ਰੋਈਐ ਚਿਤਿ ਚਿੰਤ ਨ ਚੁਖਾ॥ (2)
ਬਹਲੀ ਡੂਮੀ ਢਢਿ ਜਿਉ ਓਹੁ ਕਿਸੈ ਨ ਧੁਖਾ॥ (3)
ਵਣਿ ਵਣਿ ਕਾਉ ਨ ਸੋਹਈ ਕਿਉਂ ਮਾਣੈ ਸੁਖਾ॥ (4)
ਜਿਉ ਬਹੁ ਮਿਤੀ ਵੇਸੁਆ ਤਨਿ ਵੇਦਨਿ ਦੁਖਾ॥ (5)
ਵਿਣੁ ਗੁਰ ਪੂਜਨਿ ਹੋਰਨਾ ਬਰਨੇ ਬੇਮੁਖਾ ॥ (6)

੨੦

ਵਾਇ ਸੁਣਾਏ ਛਾਣਨੀ ਤਿਸੁ ਉਨ ਉਠਾਲੇ॥ (1)
ਤਾੜੀ ਮਾਰਿ ਡਰਾਹਿਦਾ ਮੈਗਲ ਮਤਵਾਲੇ॥ (2)
ਬਾਸਕਿ ਨਾਗੈ ਸਾਮ੍ਹਣਾ ਜਿਉਂ ਦੀਵਾ ਬਾਲੇ॥ (3)
ਸੀਹੁ ਸਰਜੈ ਸਹਾ ਜਿਉ ਅਖੀ ਵੇਖਾਲੇ॥ (4)
ਸਾਇਰ ਲਹਰਿ ਨ ਪੁਜਨੀ ਪਾਣੀ ਪਰਨਾਲੇ॥ (5)
ਅਣਹੋਦਾ ਆਪੁ ਗਣਾਇੰਦੇ ਬੇਮੁਖ ਬੇਤਾਲੇ ॥ (6)

੨੧

ਨਾਰਿ ਭਤਾਰਹੁ ਬਾਹਰੀ ਸੁਖਿ ਸੇਜ ਨ ਚੜੀਐ॥ (1)
ਪੁਤੁ ਨ ਮੰਨੈ ਮਾਪਿਆ ਕਮਜਾਤੀ ਵੜੀਐ॥ (2)
ਵਣਜਾਰਾ ਸਾਹਹੁ ਫਿਰੈ ਵੇਸਾਹੁ ਨ ਜੜੀਐ॥ (3)

ਮਥੁਰਾ, ਮਾਇਆ, ਅਯੁਧਿਆ, ਕਾਸ਼ੀ, ਕੇਦਾਰ, ਗਯਾ, ਪ੍ਰਯਾਗ, ਸਰਸਵਤੀ, ਗੋਮਤੀ ਦੇ ਦੁਆਰਾ ਉਪਰ ਜਾਏ।2-3। ਜਪ, ਤਪ, ਸੰਜਮ, ਹੋਮ, ਯੱਗ (ਕਰੇ ਅਤੇ) ਸਾਰੇ ਦੇਵਤਿਆਂ ਨੂੰ ਨਮਸਕਾਰ ਕਰੇ।4। ਅੱਖਾਂ ਪਰਨੇ ਜੇ ਤਿੰਨਾਂ ਲੋਕਾਂ ਵਿਚ ਫਿਰੇ।5। ਗੁਰਦੁਆਰੇ ਤੋਂ ਬੇਮੁਖ ਦੀ ਹਤਿਆ (ਫਿਰ ਵੀ) ਨਹੀਂ ਉਤਰਦੀ।6।

੧੮

(ਕਿਤਨੇ ਹੀ) ਕਰੋੜਾਂ ਸੁਆਦਾਂ (ਵਿਚ ਲਗੇ ਹੋਏ ਹਨ), ਕਿਤਨੇ ਹੀ ਜੰਗਲਾਂ ਦੇ ਰਾਜੇ ਹਨ।1। ਕਿਤਨੇ ਹੀ ਥਲਾਂ ਦੇ ਵਰੋਲੇ (ਵਰਗੇ ਹਨ ਅਤੇ) ਕਿਤਨੇ ਹੀ ਪਰਬਤਾਂ ਵਿਚ ਭੂਤਨਿਆਂ ਵਾਂਗ ਹਨ।2। ਕਿਤਨੇ ਹੀ ਨਦੀਆਂ, ਨਾਲਿਆਂ ਅਤੇ ਸਰੋਵਰਾਂ ਵਿਚ ਭਿਆਨਕ ਮਗਰਮੱਛਾਂ ਵਾਂਗ ਹਨ।3। ਕਿਤਨੇ ਹੀ ਆਕਾਸ਼ ਦੇ ਤਾਰੇ (ਅਤੇ ਕਿਤਨੇ ਹੀ) ਪਾਤਾਲ ਵਿਚ ਸੱਪ ਬਣੇ ਹੋਏ ਹਨ।4। ਭੰਭਲ ਭੂਸਿਆਂ ਵਿਚ ਭੁਲੇ ਹੋਏ ਭਵਸਾਗਰ ਦੇ ਪ੍ਰਵਾਹ ਵਿਚ ਚਲਦੇ ਹਨ (ਅਰਥਾਤ ਆਵਾਗਵਣ ਵਿਚ ਪਏ ਹਨ)।5। ਇਕ ਸਤਿਗੁਰੂ ਤੋਂ ਬਿਨਾ ਸਭ ਆਲ ਜੰਜਾਲ (ਵਿਚ ਫਸੇ ਹੋਏ ਹਨ)।6।

੧੯

ਜਿਵੇਂ ਬਹੁਤੇ ਘਰਾਂ ਦਾ ਪ੍ਰਾਹੁਣਾ ਭੁਖਾ ਰਹਿੰਦਾ ਹੈ।1। ਸਾਂਝੀ ਚੀਜ਼ (ਅਥਵਾ ਬਾਪ) ਨੂੰ ਕੋਈ ਨਹੀਂ ਰੋਂਦਾ (ਕਿਉਂਕਿ ਉਸ ਦੀ) ਜ਼ੱਰਾ ਜਿੰਨੀ ਚਿੰਤਾ ਨਹੀਂ ਹੁੰਦੀ।2। ਜਿਵੇਂ ਬਹੁਤ ਡੂੰਮਾਂ ਦੀ ਢਢ/ਢੋਲ ਨਹੀਂ ਵਜਦੀ (ਕਿਉਂਕਿ ਉਸ ਦੀ) ਕਿਸੇ ਨੂੰ ਚਿੰਤਾ ਨਹੀਂ ਹੁੰਦੀ।3। ਬੂਟੇ ਬੂਟੇ ਉਤੇ (ਭਟਕਣ ਵਾਲਾ) ਕਾਂ ਸ਼ੋਭਦਾ ਨਹੀਂ, (ਉਹ) ਕਿਵੇਂ ਸੁਖ ਮਾਣ ਸਕਦਾ ਹੈ।4। ਜਿਵੇਂ ਬਹੁਤੇ ਯਾਰਾਂ ਵਾਲੀ ਵੇਸਵਾ ਨੂੰ ਸ਼ਰੀਰਕ ਦੁਖ ਹੀ ਦੁਖ ਵਿਆਪਦਾ ਹੈ।5। (ਜੋ) ਗੁਰੂ ਤੋਂ ਬਿਨਾ ਹੋਰਨਾਂ ਨੂੰ ਪੂਜਦਾ ਹੈ, (ਉਸ ਨੂੰ) ਬੇਮੁਖ ਕਹੀਦਾ ਹੈ।6।

੨੦

(ਜਿਵੇਂ ਕੋਈ) ਉਠ ਨੂੰ ਛਾਨਣੀ ਵਜਾ ਕੇ ਸੁਣਾਏ (ਕਿ ਉਹ) ਉਠ ਜਾਏ।1। (ਜਿਵੇਂ ਕੋਈ) ਮਸਤ ਹਾਥੀ (*ਮੈਗਲ*) ਨੂੰ ਤਾੜੀ ਮਾਰ ਕੇ ਡਰਾਏ।2। ਵਾਸਿਕੀ ਨਾਗ ਸਾਹਮਣੇ ਜਿਵੇਂ ਕੋਈ ਦੀਵਾ ਬਾਲੇ।3। ਜਿਵੇਂ ਸ਼ੇਰ ਨੂੰ ਸਹਿਆ ਅੱਖਾਂ ਕਢ ਕੇ ਵਿਖਾ ਕੇ ਡਰਾਏ।4। (ਤਿਵੇਂ) ਸਮੁੰਦਰ ਦੀਆਂ ਲਹਿਰਾਂ ਦੀ ਬਰਾਬਰੀ ਪਰਨਾਲਿਆਂ ਦਾ ਪਾਣੀ ਨਹੀਂ ਕਰ ਸਕਦਾ।5। ਬੇਮੁਖ ਭੂਤਨੇ ਅਣਹੋਂਦੇ ਹੀ ਆਪਣੇ ਆਪ ਨੂੰ ਗਿਣਾਉਂਦੇ ਹਨ।6।

੨੧

ਪਤੀ ਤੋਂ ਬਿਨਾ ਇਸਤਰੀ ਸੁਖ ਦੀ ਸੇਜ ਨਹੀਂ ਮਾਣ ਸਕਦੀ।1। (ਜੋ) ਪੁੱਤਰ ਮਾਪਿਆਂ ਨੂੰ ਨ ਮੰਨੇ (ਉਹ) ਕਮਜ਼ਾਤ ਕਹੀਦਾ ਹੈ।2। (ਜੋ) ਵਣਜਾਰਾ ਸ਼ਾਹ ਤੋਂ ਫਿਰ ਜਾਂਦਾ ਹੈ, ਉਸ ਦਾ ਵਿਸਾਹ ਨਹੀਂ ਰਹਿੰਦਾ।3।

ਸਾਹਿਬੁ ਸਉਹੈ ਆਪਣੇ ਹਥਿਆਰੁ ਨ ਫੜੀਐ॥ (4)
ਕੂੜੁ ਨ ਪਹੁੰਚੈ ਸਚ ਨੋ ਸਉ ਘਾੜਤ ਘੜੀਐ॥ (5)
ਮੁੰਦ੍ਹਾ ਕੰਨਿ ਜਿਨਾੜੀਆ ਤਿਨ੍ਹ ਨਾਲਿ ਨ ਅੜੀਐ ॥(6)

## ਵਾਰ ੩੫

### ਪਉੜੀ ੧

ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ॥ (1)
ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ॥ (2)
ਪਥਰੁ ਪਾਣੀ ਰਖੀਐ ਮਨਿ ਹਠੁ ਨ ਘਟੈ॥ (3)
ਚੋਆ ਚੰਦਨੁ ਪਰਹਰੈ ਖਰੁ ਖੇਹ ਪਲਟੈ॥ (4)
ਤਿਉ ਨਿੰਦਕ ਪਰ ਨਿੰਦਹੁ ਹਠਿ ਮੂਲਿ ਨ ਹਟੈ॥ (5)
ਆਪਣ ਹਥੀ ਆਪਣੀ ਜੜ ਆਪਿ ਉਪਟੈ ॥ (6)

### ੨

ਕਾਉ ਕਪੂਰ ਨ ਚਖਈ ਦੁਰਗੰਧਿ ਸੁਖਾਵੈ॥ (1)
ਹਾਥੀ ਨੀਰਿ ਨੁਵਾਲੀਐ ਸਿਰਿ ਛਾਰੁ ਉਡਾਵੈ॥ (2)
ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨ ਜਾਵੈ॥ (3)
ਸਿਮਲੁ ਰੁਖੁ ਸਰੇਵੀਐ ਫਲੁ ਹਥਿ ਨ ਆਵੈ॥ (4)
ਨਿੰਦਕੁ ਨਾਮ ਵਿਹੂਣਿਆ ਸਤਿਸੰਗ ਨ ਭਾਵੈ॥ (5)
ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ ॥ (6)

### ੩

ਲਸਣੁ ਲੁਕਾਇਆ ਨ ਲੁਕੈ ਬਹਿ ਖਾਜੈ ਕੂਣੈ॥ (1)
ਕਾਲਾ ਕੰਬਲੁ ਉਜਲਾ ਕਿਉਂ ਹੋਇ ਸਬੂਣੈ॥ (2)
ਡੇਮੂ ਖਖਰ ਜੋ ਛੁਹੈ ਦਿਸੈ ਮੁਹਿ ਸੂਣੈ॥ (3)
ਕਿਤੈ ਕੰਮਿ ਨ ਆਵਈ ਲਾਵਣੁ ਬਿਨੁ ਲੂਣੈ॥ (4)
ਨਿੰਦਕਿ ਨਾਮ ਵਿਸਾਰਿਆ ਗੁਰ ਗਿਆਨ ਵਿਹੂਣੈ॥ (5)
ਹਲਤਿ ਪਲਤਿ ਸੁਖੁ ਨਾ ਲਹੈ ਦੁਖੀਆ ਸਿਰੁ ਝੂਣੈ ॥(6)

### ੪

ਡਾਇਣੁ ਮਾਣਸ ਖਾਵਣੀ ਪੁਤੁ ਬੁਰਾ ਨ ਮੰਗੈ॥ (1)
ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ॥ (2)
ਰਾਜੇ ਧ੍ਰੋਹੁ ਕਮਾਵਦੇ ਰੈਬਾਰ ਸੁਰੰਗੇ॥ (3)
ਬਜਰ ਪਾਪ ਨ ਉਤਰਨਿ ਜਾਇ ਕੀਚਨਿ ਗੰਗੈ॥ (4)
ਥਰਹਰ ਕੰਬੈ ਨਰਕੁ ਜਮੁ ਸੁਣਿ ਨਿੰਦਕ ਢੰਗੈ॥ (5)

ਆਪਣੇ ਸੁਆਮੀ ਸਾਹਮਣੇ ਕਦੇ ਹਥਿਆਰ ਨਹੀਂ ਫੜਨੇ ਚਾਹੀਦੇ।4। ਸੌ ਘਾੜਤਾਂ ਘੜਨ ਤੇ ਵੀ ਝੂਠ ਸੱਚ ਦੀ ਬਰਾਬਰੀ ਨਹੀਂ ਕਰ ਸਕਦਾ।5। ਜਿਨ੍ਹਾਂ ਦੇ ਕੰਨਾਂ ਵਿਚ ਮੁੰਦਰਾਂ ਹੋਣ (ਅਰਥਾਤ ਜੋਗੀ) ਉਨ੍ਹਾਂ ਨਾਲ ਅੜਨਾ ਨਹੀਂ ਚਾਹੀਦਾ।6।

## ਵਾਰ ੩੫

### ਪਉੜੀ ੧

(ਜੇ) ਕੁੱਤੇ ਨੂੰ ਰਾਜ-ਗੱਦੀ ਉਤੇ ਬਿਠਾ ਦਿਉ (ਤਾਂ ਵੀ ਉਹ) ਚੱਕੀ ਚਟਦਾ ਹੈ।1। (ਜੇ) ਸੱਪ ਨੂੰ ਦੁੱਧ ਪਿਲਾਈਏ (ਤਾਂ ਵੀ ਉਹ) ਮੂੰਹੋਂ ਜ਼ਹਿਰ ਸੁਟਦਾ ਹੈ।2। (ਜੇ) ਪੱਥਰ ਨੂੰ ਪਾਣੀ ਵਿਚ ਰਖੀਏ (ਤਾਂ ਵੀ) ਮਨ ਦੀ ਕਠੋਰਤਾ ਨੂੰ ਨਹੀਂ ਤਿਆਗਦਾ।3। (ਜਿਵੇਂ) ਖੋਤਾ ਅਤਰ ਅਤੇ ਚੰਦਨ ਨੂੰ ਛਡ ਕੇ ਮਿੱਟੀ ਵਿਚ ਲੇਟਦਾ ਹੈ।4। ਤਿਵੇਂ ਨਿੰਦਕ ਪਰਾਈ ਨਿੰਦਿਆ ਕਰਨ ਦੇ ਹਠ ਤੋਂ ਬਿਲਕੁਲ ਨਹੀਂ ਟਲਦਾ।5। (ਨਿੰਦਕ) ਆਪਣੇ ਹੱਥਾਂ ਨਾਲ ਆਪਣੀ ਜੜ੍ਹ ਪੁਟਦਾ ਹੈ।6।

### ੨

ਕਾਂ ਕਪੂਰ ਨੂੰ ਚਖਦਾ ਨਹੀਂ ਹੈ, (ਉਸ ਨੂੰ) ਬਦਬੋ ਹੀ ਸੁਖਾਉਂਦੀ ਹੈ।1। ਹਾਥੀ ਨੂੰ (ਜੇ) ਪਾਣੀ ਨਾਲ ਨੁਹਾਈਏ, (ਤਾਂ ਵੀ ਉਹ) ਮਿੱਟੀ ਉਡਾ ਕੇ ਸਿਰ ਵਿਚ (ਪਾਉਂਦਾ ਹੈ)।2। (ਜੇ) ਤੁੰਮੇ ਨੂੰ ਅੰਮ੍ਰਿਤ ਨਾਲ ਸਿੰਜ ਦੇਈਏ (ਤਾਂ ਵੀ ਉਸ ਦੀ) ਕੌੜਤਨ ਨਹੀਂ ਜਾਂਦੀ।3। (ਜੇ) ਸਿੰਮਲ ਬ੍ਰਿਛ ਨੂੰ ਪਾ ਲਿਆ ਜਾਵੇ (ਤਾਂ ਵੀ) ਫਲ ਪ੍ਰਾਪਤ ਨਹੀਂ ਹੁੰਦਾ।4। (ਤਿਵੇਂ) ਨਾਮ ਤੋਂ ਵਾਂਝੇ ਨਿੰਦਕ ਨੂੰ ਸਤਿਸੰਗ ਚੰਗਾ ਨਹੀਂ ਲਗਦਾ।5। ਜੇ ਆਗੂ ਅੰਨ੍ਹਾ ਹੋਵੇ (ਤਾਂ) ਸਾਰੇ ਸਾਥ ਨੂੰ ਲੁਟਵਾਉਂਦਾ ਹੈ।6।

### ੩

(ਜੇ) ਥੋਮ ਨੂੰ ਕਿਸੇ ਖੂੰਝੇ ਵਿਚ ਬੈਠ ਕੇ ਖਾਈਏ, (ਤਾਂ ਵੀ) ਲੁਕਾਇਆਂ ਲੁਕਦਾ ਨਹੀਂ ਹੈ।1। ਕਾਲਾ ਕੰਬਲ ਸਾਬਣ ਨਾਲ ਧੋਣ ਤੇ ਵੀ ਕਿਵੇਂ ਉਜਲਾ ਹੋ ਸਕਦਾ ਹੈ।2। ਜੋ ਡੇਮੂ ਜਾਂ ਭ੍ਰਿੰਡਾਂ ਦੇ ਖਖਰ ਨੂੰ ਛੇੜਦਾ ਹੈ (ਤਾਂ ਉਸ ਦਾ) ਮੂੰਹ ਸੁਜਿਆ ਹੋਇਆ ਨਜ਼ਰ ਆਵੇਗਾ।3। ਲੂਣ ਤੋਂ ਬਿਨਾ ਸਲੂਣਾ (ਭਾਜੀ) ਕਿਸੇ ਕੰਮ ਨਹੀਂ ਆਉਂਦਾ।4। ਗੁਰੂ ਦੇ ਗਿਆਨ ਤੋਂ ਵਾਂਝੇ ਨਿੰਦਕ ਨਾਮ ਨੂੰ ਭੁਲਾ ਦਿੰਦੇ ਹਨ।5। (ਉਹ) ਲੋਕ ਪਰਲੋਕ ਵਿਚ ਸੁਖ ਨਹੀਂ ਲੈਂਦੇ, ਦੁਖੀ ਹੋ ਕੇ ਸਿਰ ਝੂਣਦੇ ਹਨ।6।

### ੪

ਡਾਇਣ ਮਨੁੱਖਾਂ ਨੂੰ ਖਾਂਦੀ ਹੈ, (ਪਰ) ਪੁੱਤਰ ਦਾ ਬੁਰਾ ਨਹੀਂ ਮੰਗਦੀ।1। ਵੱਡਾ ਵਿਭਚਾਰੀ ਵੀ (ਆਪਣੀ) ਧੀ ਭੈਣ ਤੋਂ ਸੰਗਦਾ ਹੈ।2। ਰਾਜੇ ਆਪਸ ਵਿਚ ਦਗ਼ਾ ਕਮਾਉਂਦੇ ਹਨ, (ਪਰ) ਦੂਤ/ਵਿਚੋਲੇ ਆਨੰਦ ਵਿਚ ਹੀ ਰਹਿੰਦੇ ਹਨ।3। ਗੰਗਾ (ਦੇ ਤੀਰਥਾਂ) ਉਤੇ ਕੀਤੇ ਬਜ੍ਰ ਪਾਪ ਉਤਰਦੇ ਨਹੀਂ ਹਨ।4। ਨਿੰਦਕ ਦੇ ਕਰਤੂਤ ਸੁਣ ਕੇ ਨਰਕਾਂ ਵਿਚ ਜਮ ਵੀ ਥਰ ਥਰ ਕੰਬਦਾ ਹੈ।5।

ਨਿੰਦਾ ਭਲੀ ਨ ਕਿਸੈ ਦੀ ਗੁਰ ਨਿੰਦ ਕੁਢੰਗੈ ॥(6)

੫

ਨਿੰਦਾ ਕਰਿ ਹਰਣਾਖਸੈ ਵੇਖਹੁ ਫਲੁ ਵਟੈ॥ (1)
ਲੰਕ ਲੁਟਾਈ ਰਾਵਣੈ ਮਸਤਕਿ ਦਸ ਕਟੈ॥ (2)
ਕੰਸੁ ਗਇਆ ਸਣ ਲਸਕਰੈ ਸਭ ਦੈਤ ਸੰਘਟੈ॥ (3)
ਵੰਸੁ ਗਵਾਇਆ ਕੈਰਵਾ ਖੂਹਣਿ ਲਖ ਫਟੈ॥ (4)
ਦੰਤ ਬਕਤ੍ਰ ਸਿਸਪਾਲ ਦੇ ਦੰਦ ਹੋਏ ਖਟੈ॥ (5)
ਨਿੰਦਾ ਕੋਇ ਨ ਸਿਝਿਓ ਇਉ ਵੇਦ ਉਘਟੈ॥ (6)
ਦੁਰਬਾਸੇ ਨੇ ਸਰਾਪ ਦੇ ਯਾਦਵ ਸਭ ਤਟੈ ॥ (7)

੬

ਸਭਨਾਂ ਦੇ ਸਿਰ ਗੁਦੀਅਨਿ ਗੰਜੀ ਗੁਰੜਾਵੈ॥ (1)
ਕੰਨਿ ਤਨਉੜੇ ਕਾਮਣੀ ਬੂੜੀ ਬਰਿੜਾਵੈ॥ (2)
ਨਥਾਂ ਨਕਿ ਨਵੇਲੀਆ ਨਕਟੀ ਨ ਸੁਖਾਵੈ॥ (3)
ਕਜਲ ਅਖੀ ਹਰਣਾਖੀਆ ਕਾਣੀ ਕੁਰਲਾਵੈ॥ (4)
ਸਭਨਾਂ ਚਾਲ ਸੁਹਾਵਣੀ ਲੰਗੜੀ ਲੰਗੜਾਵੈ॥ (5)
ਗਣਤ ਗਣੈ ਗੁਰਦੇਵ ਜੀ ਤਿਸੁ ਦੁਖਿ ਵਿਹਾਵੈ ॥(6)

੭

ਅਪਤੁ ਕਰੀਰੁ ਨ ਮਉਲੀਐ ਦੇ ਦੋਸੁ ਬਸੰਤੈ॥ (1)
ਸੰਢਿ ਸਪੁਤੀ ਨ ਥੀਐ ਕਣਤਾਵੈ ਕੰਤੈ॥ (2)
ਕਲਰਿ ਖੇਤੁ ਨ ਜੰਮਈ ਘਨਹਰੁ ਵਰਸੰਤੈ॥ (3)
ਪੰਗਾ ਪਿਛੈ ਚੰਗਿਆ ਅਵਗੁਣ ਗੁਣਵੰਤੈ॥ (4)
ਸਾਇਰੁ ਵਿਚਿ ਘੰਘੂਟਿਆ ਬਹੁ ਰਤਨ ਅਨੰਤੈ॥ (5)
ਜਨਮ ਗਵਾਇ ਅਕਾਰਥਾ ਗੁਰੁ ਗਣਤ ਗਣੰਤੈ ॥ (6)

੮

ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ॥ (1)
ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ॥ (2)
ਨਾ ਤਿਸੁ ਭਾਰੇ ਸਾਇਰਾ ਨਦ ਵਾਹ ਵਹੰਦੇ॥ (3)

ਕਿਸੇ ਦੀ ਵੀ ਨਿੰਦਿਆ ਕਰਨੀ ਚੰਗੀ ਨਹੀਂ ਹੈ (ਪਰ) ਗੁਰੂ ਦੀ ਨਿੰਦਿਆ (ਤਾਂ ਬਹੁਤ ਹੀ) ਮਾੜਾ ਕਰਮ ਹੈ।6।

ਪ

ਹਰਨਾਕਸ਼ ਨੇ (ਆਪਣੇ ਗੁਰੂ ਨਾਰਦ ਦੀ) ਨਿੰਦਿਆ ਕਰਕੇ, ਵੇਖੋ ਕੀ ਫਲ ਪਾਇਆ ਹੈ।1। ਰਾਵਣ ਨੇ (ਵਿਸ਼ਨੂ ਦੀ) ਨਿੰਦਿਆ ਕਰਕੇ ਲੰਕਾ ਲੁਟਵਾਈ ਅਤੇ ਦਸ ਸਿਰ ਕਟਵਾਏ।2। ਕੰਸ (ਵਾਸਦੇਵ ਦੀ ਨਿੰਦਿਆ ਕਰਕੇ) ਫ਼ੌਜ ਸਮੇਤ (ਸੰਸਾਰ ਤੋਂ) ਚਲਾ ਗਿਆ ਅਤੇ ਸਾਰੇ ਦੈਂਤ ਵੀ ਮਾਰੇ ਗਏ।3। ਕੌਰਵਾਂ ਨੇ (ਗੁਰੂ ਦੀ ਨਿੰਦਿਆ ਕਰਕੇ ਆਪਣਾ ਬੰਸ) ਖ਼ਤਮ ਕਰਵਾ ਲਿਆ ਅਤੇ ਲੱਖਾਂ ਖੂਹਣੀਆਂ ਫ਼ੌਜ ਮਰਵਾ ਲਈ।4। ਸ਼ਿਸ਼ਪਾਲ ਅਤੇ ਦੈਂਤ-ਬਕਤ੍ਰ ਦੇ (ਨਿੰਦਿਆ ਕਰਨ ਤੇ) ਦੰਦ ਖਟੇ ਹੋਏ।5। ਨਿੰਦਿਆ ਕਰਕੇ ਕੋਈ ਵੀ ਸਫਲ-ਮਨੋਰਥ ਨਹੀਂ ਹੋਇਆ, ਇਸ ਤਰ੍ਹਾਂ ਧਰਮ ਪੁਸਤਕ ਪ੍ਰਗਟ ਕਰਦੇ (*ਉਘਟੈ*) ਹਨ।6। (ਯਾਦਵਾਂ ਵਲੋਂ ਨਿੰਦਿਆ ਕੀਤੇ ਜਾਣ ਤੇ) ਦੁਰਬਾਸੇ ਨੇ ਸਰਾਪ ਦੇ ਕੇ ਸਾਰੇ ਯਾਦਵ ਉਜਾੜ ਦਿੱਤੇ।7।

੬

ਸਾਰਿਆਂ ਦੇ ਸਿਰ ਗੁੰਦੇ ਹੋਏ (ਵੇਖ ਕੇ) ਗੰਜੀ ਬੁੜਬੁੜਾਉਂਦੀ ਹੈ।1। ਇਸਤਰੀਆਂ ਦੇ ਕੰਨਾਂ ਵਿਚ ਪਿਪਲਵਤ੍ਰੇ ਵੇਖ ਕੇ ਬੂੜੀ ਬੁੜ ਬੁੜ ਕਰਦੀ ਹੈ।2। ਸਹੇਲੀਆਂ ਜਾਂ ਸਜ-ਵਿਆਹੀਆਂ ਦੇ ਨੱਕ ਵਿਚ ਨਥਾਂ ਵੇਖ ਕੇ ਨਕਟੀ ਨੂੰ ਸੁਖ ਨਹੀਂ ਮਿਲਦਾ।3। ਹਿਰਨ ਵਰਗੀਆਂ ਅੱਖਾਂ ਵਾਲੀਆਂ ਇਸਤਰੀਆਂ ਦੀਆਂ ਅੱਖਾਂ ਵਿਚ ਕਜਲਾ ਵੇਖ ਕੇ ਕਾਣੀ ਕੁਰਲਾਉਂਦੀ ਹੈ।4। ਸਭ ਦੀ ਸੋਹਣੀ ਚਾਲ ਵੇਖ ਕੇ ਲੰਗੜੀ ਲੰਗੜਾਉਂਦੀ ਹੈ।5। (ਜੋ) ਗੁਰੂ ਦੀ ਨਿੰਦਿਆ ਕਰਦਾ ਹੈ, ਉਸ ਦੀ (ਜ਼ਿੰਦਗੀ) ਦੁਖ ਵਿਚ ਬੀਤਦੀ ਹੈ।6।

੭

ਪੱਤਰੇ-ਹੀਣਾ ਕਰੀਰ (ਆਪ) ਮੌਲਦਾ ਨਹੀਂ ਹੈ, (ਪਰ) ਦੋਸ਼ ਬਸੰਤ ਨੂੰ ਦਿੰਦਾ ਹੈ।1। ਬਾਂਝ ਪੁੱਤਰ-ਵਤੀ ਨਹੀਂ ਹੁੰਦੀ (ਪਰ) ਦੋਸ਼ ਪਤੀ ਨੂੰ ਦਿੰਦੀ ਹੈ।2। ਕਲਰੀ ਧਰਤੀ ਵਿਚ ਖੇਤੀ ਨਹੀਂ ਜੰਮਦੀ (ਭਾਵੇਂ) ਬੱਦਲ (*ਘਨਹਰੁ*) (ਕਿਉਂ ਨ) ਵਰ੍ਹਦਾ ਰਹੇ।3। ਮਾੜਾ ਬੰਦਾ (*ਪੰਗਾ*) ਚੰਗਿਆ ਦੇ ਪਿਛੇ ਲਗ ਕੇ ਔਗੁਣਾਂ ਤੋਂ ਗੁਣਾਂ ਵਾਲਾ ਹੋ ਜਾਂਦਾ ਹੈ।4। ਸਮੁੰਦਰ ਵਿਚ ਘੋਗਿਆਂ ਤੋਂ ਹੀ ਬਹੁਤੇ ਰਤਨ ਪੈਦਾ ਹੁੰਦੇ ਹਨ।5। (ਜੋ) ਗੁਰੂ ਦੀ ਨਿੰਦਿਆ ਕਰਦਾ ਹੈ, (ਉਹ ਆਪਣਾ) ਵਿਅਰਥ ਵਿਚ ਜਨਮ ਗੰਵਾ ਦਿੰਦਾ ਹੈ।6।

੮

ਉਸ (ਧਰਤੀ) ਨੂੰ ਆਕਾਸ਼ ਨੂੰ ਛੋਹਣ ਵਾਲੇ ਪਰਬਤ ਭਾਰੇ ਨਹੀਂ ਲਗਦੇ।1। ਉਸ ਨੂੰ ਕਿਲ੍ਹੇ, ਗੜ੍ਹ ਅਤੇ ਘਰ ਬਾਰ (ਜੋ) ਦਿਸਦੇ ਹਨ, ਭਾਰੇ ਨਹੀਂ ਲਗਦੇ।2। ਉਸ ਨੂੰ ਨਦੀਆਂ, ਵਾਹੜੇ ਅਤੇ ਸਮੁੰਦਰ ਭਾਰੇ ਨਹੀਂ ਲਗਦੇ।3।

ਨਾ ਤਿਸੁ ਭਾਰੇ ਤਰੁਵਰਾ ਫਲ ਸੁਫਲ ਫਲੰਦੇ॥ (4)
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ॥ (5)
ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ ॥ (6)

੯

ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ॥ (1)
ਧਰਿਆ ਮਾਣਸ ਕੋਪਰੀ ਤਿਸੁ ਮੰਦੀ ਵਾਸੁ॥ (2)
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ॥ (3)
ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ॥ (4)
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ॥ (5)
ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥(6)

੧੦

ਚੋਰੁ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ॥ (1)
ਕੁਛਾ ਕੂਣੈ ਭਾਲਦਾ ਚਉਬਾਰੇ ਚੜ੍ਹਿਆ॥ (2)
ਸੁਇਨਾ ਰੁਪਾ ਪੰਡ ਬੰਨ੍ਹਿ ਅਗਲਾਈ ਅੜਿਆ॥ (3)
ਲੋਭ ਲਹਰਿ ਹਲਕਾਇਆ ਲੂਣ ਹਾਡਾ ਫੜਿਆ॥ (4)
ਚੁਖਕੁ ਲੈ ਕੇ ਚਖਿਆ ਤਿਸੁ ਕਖੁ ਨ ਖੜਿਆ॥ (5)
ਲੂਣ ਹਰਾਮੀ ਗੁਨਹਗਾਰੁ ਧੜੂ ਧੰਮੜ ਧੜਿਆ ॥(6)

੧੧

ਖਾਧੇ ਲੂਣ ਗੁਲਾਮ ਹੋਇ ਪੀਹਿ ਪਾਣੀ ਢੋਵੈ॥ (1)
ਲੂਣ ਖਾਇ ਕਰਿ ਚਾਕਰੀ ਰਣਿ ਟੁਕ ਟੁਕ ਹੋਵੈ॥ (2)
ਲੂਣ ਖਾਇ ਧੀ ਪੁਤੁ ਹੋਇ ਸਭ ਲਜਾ ਧੋਵੈ॥ (3)
ਲੂਣੁ ਵਣੋਟਾ ਖਾਇ ਕੈ ਹਥ ਜੋੜਿ ਖੜੋਵੈ॥ (4)
ਵਾਟ ਵਟਾਊ ਲੂਣੁ ਖਾਇ ਗੁਣੁ ਕੰਠਿ ਪਰੋਵੈ॥ (5)
ਲੂਣ ਹਰਾਮੀ ਗੁਨਹਗਾਰ ਮਰਿ ਜਨਮੁ ਵਿਗੋਵੈ ॥(6)

੧੨

ਜਿਉ ਮਿਰਜਾਦਾ ਹਿੰਦੂਆ ਗਊ ਮਾਸੁ ਅਖਾਜੁ॥ (1)
ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ॥ (2)
ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ॥ (3)
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ॥ (4)
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ॥ (5)

ਉਸ ਨੂੰ ਫਲਾਂ ਨਾਲ ਲਦੇ ਹੋਏ ਬ੍ਰਿਛ ਭਾਰੇ ਨਹੀਂ ਲਗਦੇ।4। ਉਸ ਨੂੰ ਅਣਗਿਣਤ ਫਿਰਦੇ ਹੋਏ ਜੀਵ ਜੰਤ ਵੀ ਭਾਰੇ ਨਹੀਂ ਲਗਦੇ।5। (ਪਰ) ਮੰਦਿਆਂ ਤੋਂ ਮੰਦੇ ਅਕ੍ਰਿਤਘਨ ਧਰਤੀ ਨੂੰ ਭਾਰੇ ਲਗਦੇ ਹਨ।6।

੯

(ਚੂਹੜੀ ਨੇ) ਸ਼ਰਾਬ ਵਿਚ ਕੁੱਤੇ ਦਾ ਮਾਸ ਪਾ ਕੇ ਰੰਨ੍ਹਿਆ।1। (ਉਸ ਨੂੰ) ਮਨੁੱਖ ਦੀ ਖੋਪਰੀ ਵਿਚ ਪਾ ਕੇ ਰਖਿਆ, ਉਸ ਵਿਚੋਂ ਭੈੜੀ ਬਦਬੂ ਆਉਂਦੀ ਸੀ।2। ਉਸ ਨੂੰ ਲਹੂ ਨਾਲ ਭਰੇ ਹੋਏ ਕਪੜੇ ਨਾਲ ਕਜਿਆ ਹੋਇਆ ਸੀ।3। ਭੋਗ ਵਿਲਾਸ ਕਰਕੇ ਚੂਹੜੀ (ਉਸ ਨੂੰ) ਢਕ ਕੇ ਲੈ ਚਲੀ ਸੀ।4। ਪੁਛਣ ਤੇ ਸੰਸਾ ਦੂਰ ਕਰਨ ਲਈ ਕਹਿਣ ਲਗੀ।5। ਕਿ ਮਤਾਂ ਅਕ੍ਰਿਤਘਨ ਦੀ ਨਜ਼ਰ ਪੈਣ ਨਾਲ ਇਹ ਖ਼ਰਾਬ ਹੋ ਜਾਏ।6।

੧੦

ਚੋਰ (ਚੋਰੀ ਕਰਨ ਲਈ) ਸ਼ਾਹ ਦੇ ਘਰ ਗਿਆ ਅਤੇ ਘਰ ਦੇ ਅੰਦਰ ਵੜ ਗਿਆ।1। ਗੁਠਾਂ ਖੂੰਜੇ ਭਾਲਦਾ ਹੋਇਆ ਚੌਬਾਰੇ ਉਤੇ ਜਾ ਚੜ੍ਹਿਆ।2। ਸੋਨੇ ਚਾਂਦੀ ਦੀ ਪੰਡ ਬੰਨ੍ਹ ਲਈ, (ਪਰ) ਹੋਰ ਲਾਲਚ ਵਿਚ ਫਸ ਗਿਆ।3। (ਜਦੋਂ) ਲੋਭ ਦੀ ਲਹਿਰ ਨੇ ਹਲਕਾ ਦਿੱਤਾ, (ਤਾਂ ਹੱਥ ਵਿਚ) ਲੂਣ ਦਾ ਭਾਂਡਾ ਫੜ ਲਿਆ।4। ਥੋੜਾ ਜਿੰਨਾ ਲੈ ਕੇ ਚਖਿਆ (ਪਰ ਲੂਣ-ਹਰਾਮੀ ਹੋਣੋਂ ਬਚਣ ਲਈ) ਉਹ ਕੁਝ ਵੀ ਲੈ ਕੇ ਨਹੀਂ ਗਿਆ।5। (ਕਿਉਂਕਿ) ਲੂਣ-ਹਰਾਮੀ ਗੁਨਾਹਗਾਰ ਹੁੰਦਾ ਹੈ (ਅਤੇ ਦਰਗਾਹ ਵਿਚ) ਢੋਲ ਵਾਂਗ ਧੜ ਧੜ ਕਰਦਾ ਕੁਟਿਆ ਜਾਂਦਾ ਹੈ।6।

੧੧

ਲੂਣ ਖਾਣ ਵਾਲਾ ਗ਼ੁਲਾਮ ਬਣ ਕੇ ਚੱਕੀ ਪੀਂਹਦਾ ਅਤੇ ਪਾਣੀ ਢੋਂਦਾ ਹੈ।1। ਲੂਣ ਖਾ ਕੇ ਨੌਕਰੀ ਕਰਦਾ ਹੈ ਅਤੇ ਯੁੱਧ-ਭੂਮੀ ਵਿਚ ਟੋਟੇ ਹੁੰਦਾ ਹੈ।2। ਲੂਣ ਖਾਣ ਵਾਲੇ ਧੀਆਂ ਅਤੇ ਪੁੱਤਰ (ਮਾਪਿਆਂ ਦੀਆਂ) ਲਜਾਂ ਧੋਂਦੇ ਹਨ।3। ਗੁਮਾਸ਼ਤਾ (ਵਣੋਟਾ) (ਸ਼ਾਹ ਦਾ) ਲੂਣ ਖਾ ਕੇ ਹੱਥ ਜੋੜ ਕੇ ਖੜੋਂਦਾ ਹੈ।4। ਰਸਤੇ ਵਿਚ ਜਾਂਦਾ ਰਾਹੀ ਲੂਣ ਖਾ ਕੇ ਗੁਣਾਂ ਨਾਲ ਗਲੇ ਦਾ ਹਾਰ ਪਰੋਂਦਾ ਹੈ।5। ਲੂਣ-ਹਰਾਮੀ ਪਾਪੀ ਜੰਮਦਾ ਮਰਦਾ ਹੋਇਆ ਖੁਆਰ ਹੁੰਦਾ ਹੈ।6।

੧੨

ਜਿਵੇਂ ਹਿੰਦੂਆਂ ਦੀ ਮਰਯਾਦਾ ਵਿਚ ਗਊ ਦਾ ਮਾਸ ਅਖਾਜ ਹੈ।1। ਮੁਸਲਮਾਨਾਂ ਨੇ ਸੂਰ ਦੇ ਮਾਸ ਅਤੇ ਵਿਆਜ ਦੀ ਸਹੁੰ ਖਾਈ ਹੋਈ ਹੈ।2। ਸਹੁਰੇ ਲਈ ਜਵਾਈ ਦੇ ਘਰ ਦਾ ਪਾਣੀ ਸ਼ਰਾਬ (*ਮਦਰਾਜੁ*) ਵਰਗਾ ਹੈ।3। ਚੂਹੜਾ ਸਹੇ ਦਾ ਮਾਸ ਨਹੀਂ ਖਾਂਦਾ ਭਾਵੇਂ ਮਾਇਆ ਲਈ ਮੁਥਾਜ (ਹੀ ਕਿਉਂ ਨ ਹੋਵੇ)।4। ਜਿਵੇਂ ਮਿਠੇ ਉਤੇ ਮੱਖੀ (ਮੋਹਿਤ ਹੋ ਕੇ) ਮਰ ਜਾਂਦੀ ਹੈ ਅਤੇ ਉਸ ਦਾ ਨਾਸ਼ ਹੁੰਦਾ ਹੈ।5।

ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥(6)

੧੩

ਖਰਾ ਦੁਹੇਲਾ ਜਗ ਵਿਚਿ ਜਿਸ ਅੰਦਰਿ ਝਾਕੁ॥ (1)
ਸੋਇਨੇ ਨੋ ਹਥੁ ਪਾਇਦਾ ਹੁਇ ਵੰਞੈ ਖਾਕੁ॥ (2)
ਇਠ ਮਿਤ ਪੁਤ ਭਾਇਰਾ ਵਿਹਰਨਿ ਸਭ ਸਾਕੁ॥ (3)
ਸੋਗੁ ਵਿਜੋਗੁ ਸਰਾਪੁ ਹੈ ਦੁਰਮਤਿ ਨਾਪਾਕੁ॥ (4)
ਵਤੈ ਮੁਤੜਿ ਰੰਨ ਜਿਉ ਦਰਿ ਮਿਲੈ ਤਲਾਕੁ॥ (5)
ਦੁਖੁ ਭੁਖੁ ਦਾਲਦੁ ਘਣਾ ਦੋਜਕ ਅਉਤਾਕੁ ॥(6)

੧੪

ਵਿਗੜੈ ਚਾਟਾ ਦੁਧ ਦਾ ਕਾਂਜੀ ਦੀ ਚੁਖੈ॥ (1)
ਸਹਸ ਮਣਾ ਰੂੰਈ ਜਲੈ ਚਿਣਗਾਰੀ ਧੁਖੈ॥ (2)
ਬੂਰੁ ਵਿਣਾਹੇ ਪਾਣੀਐ ਖਉ ਲਾਖਹੁ ਰੁਖੈ॥ (3)
ਜਿਉ ਉਦਮਾਦੀ ਅਤੀਸਾਰੁ ਖਈ ਰੋਗੁ ਮਨੁਖੈ॥ (4)
ਜਿਉ ਜਾਲਿ ਪੰਖੇਰੂ ਫਾਸਦੇ ਚੁਗਣ ਦੀ ਭੁਖੈ॥ (5)
ਤਿਉ ਅਜਰੁ ਝਾਕ ਭੰਡਾਰ ਦੀ ਵਿਆਪੈ ਵੇਮੁਖੈ ॥ (6)

੧੫

ਅਉਚਰੁ ਝਾਕ ਭੰਡਾਰ ਦੀ ਚੁਖੁ ਲਗੈ ਚਖੀ॥ (1)
ਹੋਇ ਦੁਕੁਧਾ ਨਿਕਲੈ ਭੋਜਨੁ ਮਿਲਿ ਮਖੀ॥ (2)
ਰਾਤਿ ਸੁਖਾਲਾ ਕਿਉ ਸਵੈ ਤਿਣੁ ਅੰਦਰਿ ਅਖੀ॥ (3)
ਕਖਾ ਦਬੀ ਅਗਿ ਜਿਉ ਓਹੁ ਰਹੈ ਨ ਰਖੀ॥ (4)
ਝਾਕ ਝਕਾਈਐ ਝਾਕਵਾਲੁ ਕਰਿ ਭਖ ਅਭਖੀ॥ (5)
ਗੁਰ ਪ੍ਰਸਾਦੀ ਉਬਰੇ ਗੁਰ ਸਿਖਾਂ ਲਖੀ ॥ (6)

੧੬

ਜਿਉ ਘੁਣ ਖਾਧੀ ਲਕੜੀ ਵਿਣੁ ਤਾਣਿ ਨਿਤਾਣੀ॥ (1)
ਜਾਣ ਡਰਾਵਾ ਖੇਤ ਵਿਚਿ ਨਿਰਜੀਤੁ ਪਰਾਣੀ॥ (2)
ਜਿਉ ਧੂਅਰੁ ਝੜੁਵਾਲ ਦੀ ਕਿਉ ਵਰਸੈ ਪਾਣੀ॥ (3)

ਤਿਵੇਂ ਧਰਮਸਾਲ (ਦੇ ਪੂਜਾ ਦੇ ਧਨ ਜਾਂ ਪਦਾਰਥ) ਦੀ ਝਾਕ ਖੰਡ ਵਿਚ ਲਪੇਟੀ ਹੋਈ ਵਿਸ਼ ਦੇ ਸਮਾਨ ਹੈ।6।

੧੩

ਜਿਸ ਦੇ ਅੰਦਰ (ਧਰਮਸਾਲ ਦੇ ਪੂਜਾ-ਪਦਾਰਥ ਦੀ) ਝਾਕ ਹੈ, (ਉਹ) ਜਗਤ ਵਿਚ ਬਹੁਤ ਦੁਖੀ ਹੈ।1। (ਜੇ ਉਹ) ਸੋਨੇ ਨੂੰ ਹੱਥ ਪਾਉਂਦਾ ਹੈ (ਤਾਂ) ਮਿੱਟੀ ਹੋ ਜਾਂਦਾ ਹੈ।2। ਪਿਆਰੇ ਮਿਤਰ, ਪੁਤਰ, ਭਰਾ ਭਾਈ ਅਤੇ ਸਾਰੇ ਸਾਕ (ਉਸ ਨੂੰ) ਛਡ ਦਿੰਦੇ (*ਵਿਹਰਨਿ*) ਹਨ।3। ਮਾੜੀ ਅਤੇ ਅਪਵਿਤਰ ਬੁੱਧੀ ਕਰਕੇ (ਉਸ ਨੂੰ) ਸਦਾ ਸੋਗ ਵਿਯੋਗ ਦਾ ਸਰਾਪ ਲਗਾ ਰਹਿੰਦਾ ਹੈ।4। ਛੁਟੜ ਰੰਨ ਵਾਂਗ ਫਿਰਦਾ ਰਹਿੰਦਾ ਹੈ, ਈਸ਼ਵਰੀ ਦਰਗਾਹ ਵਿਚ (ਉਸ ਨੂੰ) ਤਲਾਕ ਮਿਲਦਾ ਹੈ।5। (ਉਸ ਨੂੰ ਇਸ ਸੰਸਾਰ ਵਿਚ) ਦੁਖ, ਭੁਖ, ਦਲਿਦ੍ਰ ਬਹੁਤ ਮਿਲਦਾ ਹੈ ਅਤੇ (ਬਾਦ ਵਿਚ) ਨਰਕਾਂ ਵਿਚ ਨਿਵਾਸ (*ਅਉਤਾਕੁ*) ਮਿਲਦਾ ਹੈ।6।

੧੪

(ਜਿਵੇਂ) ਰਤਾ ਜਿੰਨੀ ਕਾਂਜੀ ਨਾਲ ਦੁੱਧ ਦਾ ਮਟਕਾ ਫਿਟ ਜਾਂਦਾ ਹੈ।1। ਹਜ਼ਾਰਾਂ ਮਣ ਰੂੰ (ਇਕ) ਚਿੰਗਾਰੀ ਦੇ ਧੁਖਣ ਨਾਲ ਸੜ ਜਾਂਦੀ ਹੈ।2। ਬੂਰ ਪਾਣੀ (ਦੇ ਤਲਾ) ਨੂੰ ਵਿਗਾੜ ਦਿੰਦਾ ਹੈ ਅਤੇ ਲਾਖ ਨਾਲ ਬ੍ਰਿਛ ਨਸ਼ਟ ਹੋ ਜਾਂਦਾ ਹੈ।3। ਜਿਵੇਂ ਸੌਦਾਅ, ਅਤੀਸਾਰ ਅਤੇ ਤਪੇਦਿਕ ਮਨੁੱਖ ਨੂੰ (ਅੰਦਰੋਂ ਅੰਦਰੀ ਖ਼ਤਮ ਕਰ ਦਿੰਦੇ ਹਨ)।4। ਜਿਵੇਂ ਚੋਗ ਚੁਗਣ ਦੀ ਲਾਲਸਾ ਕਰਕੇ ਪੰਛੀ ਜਾਲ ਵਿਚ ਫਸ ਜਾਂਦਾ ਹੈ।5। ਤਿਵੇਂ ਨ ਜਰਨ ਵਾਲੀ (ਪੂਜਾ ਦੇ) ਭੰਡਾਰੇ ਦੀ ਝਾਕ ਬੇਮੁਖ ਨੂੰ ਵਿਆਪਦੀ ਹੈ।6।

੧੫

(ਪੂਜਾ ਦੇ) ਭੰਡਾਰੇ ਦੀ ਝਾਕ ਅਭੱਖ (*ਅਉਚਰੁ*) ਹੈ, (ਪਰ ਜਿਸ ਨੂੰ ਉਸ ਦੇ) ਚਖਣ ਦੀ ਚਾਹ ਲਗਦੀ ਹੈ।1। (ਉਹ) ਉਲਟੀ (*ਦੁਕੁਧਾ*) ਹੋ ਕੇ ਨਿਕਲ ਜਾਂਦੀ ਹੈ ਜਿਵੇਂ ਮੱਖੀ ਨਾਲ ਮਿਲਿਆ ਭੋਜਨ (ਖਾਣ ਤੋਂ ਬਾਦ ਉਲਟੀ ਰਾਹੀਂ ਨਿਕਲਦਾ ਹੈ)।2। (ਜਿਸ ਦੀ) ਅੱਖ ਵਿਚ ਕਖ ਪਿਆ ਹੋਇਆ ਹੋਵੇ (ਉਹ) ਰਾਤ ਨੂੰ ਸੁਖ ਪੂਰਵਕ ਕਿਵੇਂ ਸੌਂ ਸਕਦਾ ਹੈ।3। ਜਿਵੇਂ ਕੱਖਾਂ ਵਿਚ ਦਬੀ ਹੋਈ ਅੱਗ ਹੈ, ਉਹ ਰਹਿ ਨਹੀਂ ਸਕਦੀ।4। ਝਾਕ ਰਖਣ ਵਾਲਾ ਝਾਕ ਨੂੰ ਹੀ ਝਾਕਦਾ ਹੈ, ਨ ਭਖਣ ਯੋਗ ਦਾ ਵੀ ਭਖਣ ਕਰਦਾ ਹੈ।5। (ਜਿੰਨ੍ਹਾ) ਗੁਰਸਿੱਖਾਂ ਨੇ (ਇਹ ਗੱਲ) ਸਮਝੀ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਬਚ ਜਾਂਦੇ ਹਨ।6।

੧੬

ਜਿਵੇਂ ਘੁਣ ਦੀ ਖਾਧੀ ਹੋਈ ਲਕੜ ਤਾਣ ਤੋਂ ਬਿਨਾ ਨਿਤਾਣੀ ਹੁੰਦੀ ਹੈ।1। ਜਿਵੇਂ ਖੇਤ ਵਿਚ ਡਰਾਵਾ ਜਿੰਦ ਤੋਂ ਖ਼ਾਲੀ ਪ੍ਰਾਣੀ ਵਾਂਗ ਹੁੰਦਾ ਹੈ।2। ਜਿਵੇਂ ਧੂੰਆਂ ਬੱਦਲ (*ਝੜੁਵਾਲ*) ਵਾਂਗ ਹੋ ਕੇ ਵੀ ਪਾਣੀ ਕਿਵੇਂ ਵਸਾ ਸਕਦਾ ਹੈ।3।

ਜਿਉ ਥਣ ਗਲ ਵਿਚਿ ਬਕਰੀ ਦੁਹਿ ਦੁਧੁ ਨ ਆਣੀ॥ (4)
ਝਾਕੇ ਅੰਦਰਿ ਝਾਕਵਾਲੁ ਤਿਸ ਕਿਆ ਨੀਸਾਣੀ॥ (5)
ਜਿਉ ਚਮੁ ਚਟੈ ਗਾਇ ਮਹਿ ਉਹ ਭਰਮਿ ਭੁਲਾਣੀ ॥(6)

੧੭

ਗੁਛਾ ਹੋਇ ਧ੍ਰਿਕਾਨੂਆ ਕਿਉ ਵੜੀਐ ਦਾਖੈ॥ (1)
ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ॥ (2)
ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ॥ (3)
ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ॥ (4)
ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ॥ (5)
ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ ॥(6)

੧੮

ਸਾਵੇ ਪੀਲ੍ਰੇ ਪਾਨ ਹਹਿ ਓਇ ਵੇਲਹੁ ਤੁਟੇ॥ (1)
ਚਿਤਮਿਤਾਲੇ ਫੋਫਲੇ ਫਲ ਬਿਰਖਹੁ ਛੁਟੇ॥ (2)
ਕਥ ਹਰੇਹੀ ਭੂਸਲੀ ਦੇ ਚਾਵਲ ਚੁਟੇ॥ (3)
ਚੂਨਾ ਦਿਸੈ ਉਜਲਾ ਦਹਿ ਪਥਰੁ ਕੁਟੇ॥ (4)
ਆਪੁ ਗਵਾਇ ਸਵਾਇ ਮਿਲਿ ਰੰਗੁ ਚੀਚ ਵਹੁਟੇ॥ (5)
ਤਿਉ ਚਹੁ ਵਰਨਾ ਵਿਚਿ ਸਾਧ ਹਨਿ ਗੁਰਮੁਖਿ ਮੁਹ ਜੁਟੇ॥ (6)

੧੯

ਚਾਕਰ ਸਭ ਸਦਾਇਦੇ ਸਾਹਿਬ ਦਰਬਾਰੇ॥ (1)
ਨਿਵਿ ਨਿਵਿ ਕਰਨਿ ਜੁਹਾਰੀਆ ਸਭ ਸੈਹਥੀਆਰੇ॥ (2)
ਮਜਲਸ ਬਹਿ ਬਫਾਇਦੇ ਬੋਲ ਬੋਲਨਿ ਭਾਰੇ॥ (3)
ਗਲੀਏ ਤੁਰੇ ਨਚਾਇੰਦੇ ਗਜਗਾਹ ਸਵਾਰੇ॥ (4)
ਰਣ ਵਿਚਿ ਪਇਆ ਜਾਣੀਅਨਿ ਜੋਧ ਭਜਣਹਾਰੇ॥ (5)
ਤਿਉ ਸੰਗਿ ਸਿਞਾਪਨਿ ਸਨਮੁਖਾ ਬੇਮੁਖ ਹਤਿਆਰੇ ॥(6)

੨੦

ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ॥ (1)
ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ॥ (2)
ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ॥ (3)
ਅਮਰੁ ਚਲਾਵੈ ਚਮੁ ਦੇ ਚਾਕਰ ਵੇਚਾਰੇ॥ (4)

ਜਿਵੇਂ ਬਕਰੀ ਦੇ ਗਲ ਵਿਚਲੇ ਥਣਾਂ ਨੂੰ ਚੋਣ ਨਾਲ ਦੁੱਧ ਨਹੀਂ ਨਿਕਲਦਾ।4। (ਜੋ) ਝਾਕ ਵਾਲਾ ਝਾਕ ਵਿਚ ਲਗਿਆ ਹੋਇਆ ਹੈ, ਉਸ ਦੀ ਕੀ ਨਿਸ਼ਾਨੀ ਹੈ।5। ਜਿਵੇਂ (ਤੂੜੀ ਦੇ ਭਰੇ ਹੋਏ) ਚੰਮ ਨੂੰ ਗਊ ਜਾਂ ਮਝ (ਬੱਚੇ ਵਜੋਂ ਚਟਦੀ ਹੈ, ਉਹ) (ਅਸਲੋਂ) ਭਰਮ ਵਿਚ ਭੁਲੀ ਹੋਈ ਹੈ (ਇਹੀ ਸਥਿਤੀ ਝਾਕ ਰਖਣ ਵਾਲੇ ਦੀ ਹੈ)।6।

੧੭

ਧ੍ਰਿਕਾਨੂਆਂ ਦੇ ਗੁੱਛੇ ਨੂੰ ਅੰਗੂਰ ਦਾ ਗੁੱਛਾ ਕਿਵੇਂ ਕਹੀਏ।1। ਅਕ ਦੀ ਖਖੜੀ ਨੂੰ ਕੋਈ ਅੰਬ ਨਹੀਂ ਕਹਿੰਦਾ।2। ਜਿਵੇਂ ਮੁਲੰਮੇ (*ਜਰਪੋਸ*) ਵਾਲੇ ਗਹਿਣੇ ਸੋਨੇ ਦੀ ਸਾਖ ਨਹੀਂ ਭਰਦੇ।3। ਬਿਲੌਰ ਹੀਰਿਆਂ ਦੀ ਬਰਾਬਰੀ ਨਹੀਂ ਕਰ ਸਕਦੇ, (ਕਿਉਂਕਿ) ਉਹ ਭਾਰੇ ਮੁਲ ਵਾਲੇ ਹੁੰਦੇ ਹਨ।4। ਲੱਸੀ ਅਤੇ ਦੁੱਧ ਚਿੱਟੇ ਦਿਖਦੇ ਹਨ (ਪਰ) ਸੁਆਦ ਤੋਂ ਗੁਣ ਦਾ ਨਿਰਨਾ ਹੁੰਦਾ ਹੈ।5। ਤਿਵੇਂ ਸਾਧ ਅਤੇ ਅਸਾਧ ਕਰਤੂਤਾਂ ਅਤੇ ਬੋਲਾਂ ਤੋਂ ਪਛਾਣੇ ਜਾਂਦੇ ਹਨ।6।

੧੮

(ਜੋ) ਪਾਨ ਦੇ ਪੱਤਰ ਸਾਵੇ ਅਤੇ ਪੀਲੇ ਹੁੰਦੇ ਹਨ, ਉਹ ਵੇਲ ਨਾਲੋਂ ਟੁੱਟਦੇ ਹਨ।1। ਸੁਪਾਰੀਆਂ ਚਿਤਰ ਮਿਤਰੇ ਰੰਗ ਦੀਆਂ ਹੋ ਕੇ ਬ੍ਰਿਛ ਨਾਲੋਂ ਟੁੱਟਦੀਆਂ ਹਨ।2। ਕਥ ਹੌਲੀ (*ਹਰੇਹੀ*) ਅਤੇ ਭੂਸਲੀ ਹੁੰਦੀ ਹੈ, ਚਾਵਲ ਦੀ ਚੁਟਕੀ (ਜਿੰਨੀ ਖਾਈ ਜਾਂਦੀ ਹੈ)।3। ਚੂਨਾ ਚਿੱਟਾ ਦਿਸਦਾ ਹੈ (ਉਸ ਨੂੰ) ਪੱਥਰ ਸਾੜ ਕੇ ਕੁਟਿਆ ਜਾਂਦਾ ਹੈ।4। (ਜਦੋਂ ਸਾਰੇ) ਆਪਣਾ ਰੰਗ ਗੰਵਾ ਕੇ (ਆਪਸ ਵਿਚ) ਸਮਾਉਂਦੇ ਹਨ, (ਤਾਂ ਉਨ੍ਹਾਂ ਦਾ) ਰੰਗ ਚੀਚ ਵਹੁਟੀ ਵਰਗਾ (ਲਾਲ) ਹੋ ਜਾਂਦਾ ਹੈ।5। ਇਸੇ ਤਰ੍ਹਾਂ ਚੌਹਾਂ ਵਰਨਾਂ ਵਿਚੋਂ ਗੁਰਮੁਖ ਮੂੰਹ ਜੋੜ ਕੇ ਸਾਧ ਹੋ ਜਾਂਦੇ ਹਨ।6।

੧੯

ਸੁਆਮੀ ਦੇ ਦਰਬਾਰ ਵਿਚ ਸਾਰੇ ਨੌਕਰ ਅਖਵਾਉਂਦੇ ਹਨ।1। ਸਾਰੇ ਹਥਿਆਰਾਂ ਸਹਿਤ ਨਿਉਂ ਨਿਉਂ ਸਲਾਮਾਂ ਕਰਦੇ ਹਨ।2। ਮਜਲਸਾਂ ਵਿਚ ਬੈਠ ਕੇ ਦਮਗਜੇ ਮਾਰਦੇ ਹਨ ਅਤੇ ਭਾਰੇ ਜਾਂ ਵਡੇ ਬੋਲ ਬੋਲਦੇ ਹਨ।3। ਗਲੀਆਂ ਵਿਚ ਗਜਗਾਹ ਨਾਲ ਸੰਵਾਰ ਕੇ ਘੋੜੇ ਨਚਾਉਂਦੇ ਹਨ।4। ਯੁੱਧ-ਭੂਮੀ ਵਿਚ ਪਿਆਂ ਹੀ ਜਾਣੀਦੇ ਹਨ ਕਿ (ਕੌਣ) ਜੋਧਾ ਹੈ (ਅਤੇ ਕੌਣ) ਭਜਣ ਵਾਲਾ ਹੈ।5। ਤਿਉਂ ਹੀ ਹਤਿਆਰੇ ਮਨਮੁਖ ਸਨਮੁਖਾਂ ਦਾ ਸਾਂਗ ਕਰਨ ਤੇ ਪਛਾਣੇ ਜਾਂਦੇ ਹਨ।6।

੨੦

ਜੇ ਮਾਂ ਵਿਭਚਾਰਨ ਹੋਵੇ (ਤਾਂ) ਪੁਤਰ ਕਿਵੇਂ ਨਿੰਦਾ ਕਰ ਸਕਦਾ ਹੈ।1। ਜੇ ਗਊ ਨੇ ਮਾਣਕ ਨਿਗਲ ਲਿਆ ਹੋਵੇ, (ਤਾਂ ਉਸ ਨੂੰ) ਢਿਡ ਪਾੜ ਕੇ ਨਹੀਂ ਮਾਰੀਦਾ।2। ਜੇ ਪਤੀ ਬਹੁਤ ਘਰਾਂ ਵਿਚ ਫਿਰਨ ਵਾਲਾ ਹੋਵੇ (ਤਾਂ ਵੀ) ਇਸਤਰੀ ਨੂੰ ਸਤ ਰਖਣਾ ਬਣਦਾ ਹੈ।3। (ਜੇ ਰਾਜਾ) ਚੰਮ ਦੀਆਂ ਚਲਾਵੇ, (ਤਾਂ) ਨੌਕਰ ਵਿਚਾਰੇ (ਕੀ ਕਰਨ)।4।

ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ॥ (5)
ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ ॥ (6)

੨੧

ਧਰਤੀ ਉਪਰਿ ਕੋਟ ਗੜ ਭੁਇਚਾਲ ਕਮੰਦੇ॥ (1)
ਝਖੜਿ ਆਏ ਤਰੁਵਰਾ ਸਰਬਤ ਹਲੰਦੇ॥ (2)
ਡਵਿ ਲਗੈ ਉਜਾੜਿ ਵਿਚਿ ਸਭ ਘਾਹ ਜਲੰਦੇ॥ (3)
ਹੜ ਆਏ ਕਿਨਿ ਥੰਮੀਅਨਿ ਦਰੀਆਉ ਵਹੰਦੇ॥ (4)
ਅੰਬਰਿ ਪਾਟੇ ਥਿਗਲੀ ਕੂੜਿਆਰ ਕਰੰਦੇ॥ (5)
ਸਾਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ ॥ (6)

੨੨

ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ॥ (1)
ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ॥ (2)
ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ॥ (3)
ਆਗੂ ਲੈ ਉਝੜਿ ਪਵੇ ਕਿਸੁ ਕਰੈ ਪੁਕਾਰਾ॥ (4)
ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ॥ (5)
ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ॥(6)

੨੩

ਜਲ ਵਿਚਿ ਕਾਗਦ ਲੂਣ ਜਿਉ ਘਿਅ ਚੋਪੜਿ ਪਾਏ॥ (1)
ਦੀਵੇ ਵਟੀ ਤੇਲੁ ਦੇ ਸਭ ਰਾਤਿ ਜਲਾਏ॥ (2)
ਵਾਇ ਮੰਡਲ ਜਿਉ ਡੋਰ ਫੜਿ ਗੁਡੀ ਉਡਾਏ॥ (3)
ਮੁਹ ਵਿਚਿ ਗਰੜ ਦੁਗਾਰੁ ਪਾਇ ਜਿਉ ਸਪੁ ਲੜਾਏ॥ (4)
ਰਾਜਾ ਫਿਰੈ ਫਕੀਰੁ ਹੋਇ ਸੁਣਿ ਦੁਖਿ ਮਿਟਾਏ॥ (5)
ਸਾਗਾਂ ਅੰਦਰਿ ਸਾਬਤਾ ਜਿਸੁ ਗੁਰੂ ਸਹਾਏ ॥ (6)

## ਵਾਰ ੩੬

### ਪਉੜੀ ੧

ਤੀਰਥ ਮੰਝਿ ਨਿਵਾਸੁ ਹੈ ਬਗੁਲਾ ਅਪਤੀਣਾ॥ (1)
ਲਵੈ ਬਬੀਹਾ ਵਰਸਦੈ ਜਲ ਜਾਇ ਨ ਪੀਣਾ॥ (2)
ਵਾਸੁ ਸੁਗੰਧਿ ਨ ਹੋਵਈ ਪਰਮਲ ਸੰਗਿ ਲੀਣਾ॥ (3)
ਘੁਘੂ ਸੁਝੁ ਨ ਸੁਝਈ ਕਰਮਾ ਦਾ ਹੀਣਾ॥ (4)
ਨਾਭਿ ਕਥੂਰੀ ਮਿਰਗ ਦੇ ਵਤੈ ਓਡੀਣਾ॥ (5)
ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੈ ਮੀਣਾ ॥(6)

ਜੇ ਬ੍ਰਾਹਮਣੀ ਨੇ ਸ਼ਰਾਬ ਪੀਤੀ ਹੋਵੇ, (ਤਾਂ) ਸਾਰੇ ਲੋਕ ਕੁੜਦੇ ਹਨ।5। ਜੇ ਗੁਰੂ ਸਾਂਗ ਵਰਤਦਾ ਹੈ (ਤਾਂ) ਸਿੱਖ ਨੂੰ ਸਿਦਕ ਨਹੀਂ ਹਾਰਨਾ ਚਾਹੀਦਾ।6।

੨੧

ਭੂਚਾਲ ਵਿਚ ਧਰਤੀ ਉਪਰਲੇ ਕਿਲ੍ਹੇ ਅਤੇ ਗੜ੍ਹ ਕੰਬਦੇ ਹਨ।1। ਝਖੜ ਆਣ ਤੇ ਸਾਰੇ ਦਰਖਤ ਹਿਲਦੇ ਹਨ।2। ਉਜਾੜ ਜਾਂ ਜੰਗਲ ਵਿਚ ਅੱਗ ਲਗਿਆਂ ਸਭ ਘਾਹ ਸੜ ਜਾਂਦੇ ਹਨ।3। ਹੜ ਆਉਣ ਤੇ ਵਗਦੇ ਦਰਿਆਵਾਂ ਨੂੰ ਕਿਸ ਨੇ ਰੋਕਿਆ ਹੈ।4। ਆਕਾਸ਼ ਦੇ ਪਾਟਣ ਤੇ ਕੂੜੇ ਲੋਕ ਹੀ ਟਾਕੀ ਲਗਾਉਂਦੇ ਹਨ।5। (ਗੁਰੂ ਦੇ) ਸਾਂਗ ਵਿਚ (ਜੋ) ਸਾਬਤ ਰਹਿੰਦੇ ਹਨ, ਉਹ ਵਿਰਲੇ ਬੰਦੇ ਹਨ।6।

੨੨

ਜੇ ਮਾਂ ਪੁੱਤਰ ਨੂੰ ਵਿਸ ਦੇਵੇ, (ਤਾਂ) ਉਸ ਨਾਲੋਂ ਹੋਰ ਕਿਸ ਨੂੰ ਪਿਆਰਾ ਹੈ।1। ਜੇ ਘਰ ਨੂੰ ਪਹਿਰੇਦਾਰ ਭੰਨੇ (ਤਾਂ) ਕੌਣ ਰਖਿਆ ਕਰ ਸਕਦਾ ਹੈ।2। (ਜੇ) ਮਲਾਹ ਹੀ ਬੇੜੀ ਡੋਬ ਦੇਵੇ (ਤਾਂ) ਕਿਵੇਂ ਪਾਰ ਉਤਾਰਾ ਹੋ ਸਕਦਾ ਹੈ।3। (ਜੇ) ਆਗੂ (ਸਾਥ ਨੂੰ) ਲੈ ਕੇ ਉਜਾੜ ਵਲ ਪੈ ਜਾਵੇ, (ਤਾਂ ਸਾਥ) ਕਿਸ ਅਗੇ ਪੁਕਾਰ ਕਰੇ।4। ਜੇ ਕਰ ਵਾੜ ਹੀ ਖੇਤੀ ਨੂੰ ਖਾਣ ਲਗ ਜਾਵੇ, (ਤਾਂ) ਕੋਈ ਖ਼ਬਰ ਸਾਰ ਨਹੀਂ ਲੈ ਸਕਦਾ।5। ਜੇ ਗੁਰੂ ਸਾਂਗ ਕਰਕੇ ਭਰਮਾਵੇ (ਤਾਂ) ਸਿੱਖ ਵਿਚਾਰ ਕੀ ਕਰ ਸਕਦਾ ਹੈ।6।

੨੩

ਜੇ ਕਾਗਜ਼ ਅਤੇ ਲੂਣ ਨੂੰ ਘਿਓ ਨਾਲ ਚੋਪੜ ਕੇ ਪਾਣੀ ਵਿਚ ਪਾਈਏ (ਤਾਂ ਘਟ ਗਲਦੇ ਹਨ)।1। ਦੀਵੇ ਦੀ ਵਟੀ ਤੇਲ ਦੇ (ਆਸਰੇ) ਸਾਰੀ ਰਾਤ ਜਲਾ ਸਕੀਦੀ ਹੈ।2। ਜਿਵੇਂ ਵਾਯੂ ਮੰਡਲ ਵਿਚ ਡੋਰ ਫੜ ਕੇ ਗੁਡੀ ਉਡਾਈਦੀ ਹੈ।3। ਜਿਵੇਂ ਮੂੰਹ ਵਿਚ ਗਾਰੜੂ ਬੂਟੀ ਪਾ ਕੇ ਸੱਪ ਲੜਾਈਦਾ ਹੈ।4। ਰਾਜਾ ਫ਼ਕੀਰ ਹੋ ਕੇ (ਰਾਤ ਵੇਲੇ ਨਗਰ ਵਿਚ) ਫਿਰੇ (ਤਾਂ ਲੋਕਾਂ ਦੇ) ਦੁਖ ਸੁਣ ਕੇ ਮਿਟਾਉਂਦਾ ਹੈ।5। ਜਿਸ ਦੀ ਗੁਰੂ ਸਹਾਇਤਾ ਕਰਦਾ ਹੈ, (ਉਹੀ) ਸਾਂਗ ਵਿਚ ਸਾਬਤ ਰਹਿੰਦਾ ਹੈ।6।

## ਵਾਰ ੩੬

### ਪਉੜੀ ੧

ਬਗਲਾ ਤੀਰਥਾਂ ਵਿਚ ਨਿਵਾਸ ਕਰਦਾ ਹੈ, (ਪਰ ਤੀਰਥ ਵਿਚ) ਵਿਸ਼ਵਾਸ ਨਹੀਂ ਰਖਦਾ।1। ਮੀਂਹ ਵਰ੍ਹਦਿਆਂ ਪਪੀਹਾ ਬੋਲਦਾ ਰਹਿੰਦਾ (ਲਵੈ) ਹੈ, (ਪਰ) ਪਾਣੀ ਪੀਣਾ ਨਹੀਂ ਜਾਣਦਾ।2। ਚੰਦਨ ਦੇ ਨਾਲ ਲਗਿਆਂ ਵੀ ਬਾਂਸ ਸੁਗੰਧਿਤ ਨਹੀਂ ਹੁੰਦਾ।3। ਕਰਮਾਂ ਦੇ ਮਾਰੇ ਘੁਘੂ ਨੂੰ ਸੂਰਜ (ਸੁਝੁ) ਨਹੀਂ ਦਿਸਦਾ।4। ਮਿਰਗ ਦੇ ਨਾਭੀ ਵਿਚ ਕਸਤੂਰੀ ਹੁੰਦੀ ਹੈ, (ਪਰ ਉਹ) ਉਦਾਸ ਹੋ ਕੇ (ਝਾੜੀਆਂ ਵਿਚ) ਫਿਰਦਾ ਹੈ।5। ਸਤਿਗੁਰੂ ਸੱਚਾ ਪਾਤਿਸ਼ਾਹ ਹੈ, (ਪਰ) ਮੀਣਾ ਕਾਲੇ ਮੂੰਹ ਵਾਲਾ ਹੈ।6।

੨

ਨੀਲਾਰੀ ਦੇ ਮਟ ਵਿਚਿ ਪੈ ਗਿਦੜੁ ਰਤਾ॥ (1)
ਜੰਗਲ ਅੰਦਰਿ ਜਾਇ ਕੈ ਪਾਖੰਡੁ ਕਮਤਾ॥ (2)
ਦਰਿ ਸੇਵੈ ਮਿਰਗਾਵਲੀ ਹੋਇ ਬਹੈ ਅਵਤਾ॥ (3)
ਕਰੈ ਹਕੂਮਤਿ ਅਗਲੀ ਕੂੜੈ ਮਦਿ ਮਤਾ॥ (4)
ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ॥ (5)
ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪਤਾ ॥(6)

੩

ਚੋਰੁ ਕਰੈ ਨਿਤ ਚੋਰੀਆ ਓੜਕਿ ਦੁਖ ਭਾਰੀ॥ (1)
ਨਕੁ ਕੰਨੁ ਫੜਿ ਵਢੀਐ ਰਾਵੈ ਪਰ ਨਾਰੀ॥ (2)
ਅਉਘਟ ਰੁਧੇ ਮਿਰਗ ਜਿਉ ਵਿਤੁ ਹਾਰਿ ਜੁਆਰੀ॥ (3)
ਲੰਞੀ ਕੁਹਲਿ ਨ ਆਵਈ ਪਰ ਵੇਲਿ ਪਿਆਰੀ॥ (4)
ਵਗ ਨ ਹੋਵਨਿ ਕੁਤੀਆ ਮੀਣੇ ਮੁਰਦਾਰੀ॥ (5)
ਪਾਪਹੁ ਮੂਲਿ ਨ ਤਗੀਐ ਹੋਇ ਅੰਤਿ ਖੁਆਰੀ ॥(6)

੪

ਚਾਨਣਿ ਚੰਦ ਨ ਪੁਜਈ ਚਮਕੈ ਟਨਾਣਾ॥ (1)
ਸਾਇਰ ਬੂੰਦ ਬਰਾਬਰੀ ਕਿਉ ਆਖਿ ਵਖਾਣਾ॥ (2)
ਕੀੜੀ ਇਭ ਨ ਅਪੜੈ ਕੂੜਾ ਤਿਸੁ ਮਾਣਾ॥ (3)
ਨਾਨੇਹਾਲੁ ਵਖਾਣਦਾ ਮਾ ਪਾਸਿ ਇਆਣਾ॥ (4)
ਜਿਨਿ ਤੂੰ ਸਾਜਿ ਨਿਵਾਜਿਆ ਦੇ ਪਿੰਡ ਪਰਾਣਾ॥ (5)
ਮੁਢਹੁ ਘੁਥਹੁ ਮੀਣਿਆ ਤੁਧੁ ਜਮ ਪੁਰਿ ਜਾਣਾ ॥ (6)

੫

ਕੈਹਾ ਦਿਸੈ ਉਜਲਾ ਮਸੁ ਅੰਦਰਿ ਚਿਤੈ॥ (1)
ਹਰਿਆ ਤਿਲੁ ਬੂਆੜ ਜਿਉ ਫਲੁ ਕੰਮ ਨ ਕਿਤੈ॥ (2)
ਜੇਹੀ ਕਲੀ ਕਨੇਰ ਦੀ ਮਨਿ ਤਨਿ ਦੁਹੁ ਭਿਤੈ॥ (3)
ਪੇਝੂ ਦਿਸਨਿ ਰੰਗੁਲੇ ਮਰੀਐ ਅਗਲਿਤੈ॥ (4)
ਖਰੀ ਸੁਆਲਿਓ ਵੇਸੁਆ ਜੀਅ ਬਝਾ ਇਤੈ॥ (5)
ਖੋਟੀ ਸੰਗਤਿ ਮੀਣਿਆ ਦੁਖ ਦੇਦੀ ਮਿਤੈ ॥ (6)

੨

(ਇਕ) ਗਿਦੜ ਲਿਲਾਰੀ ਦੇ ਮਟ ਵਿਚ ਪੈ ਕੇ ਰੰਗਿਆ ਗਿਆ।1। ਜੰਗਲ ਵਿਚ ਜਾ ਕੇ (ਉਸ ਨੇ ਰਾਜਾ ਹੋਣ ਦਾ) ਪਾਖੰਡ ਕੀਤਾ।2। ਪਸ਼ੂ ਜਾਂ ਹਿਰਨ (ਉਸ ਦੇ) ਦੁਆਰ ਉਪਰ ਸੇਵਾ ਕਰਦੇ ਸਨ (ਅਤੇ ਉਹ) ਆਕੜ ਕੇ ਬਹਿੰਦਾ ਸੀ।3। ਕੂੜ ਦੀ ਸ਼ਰਾਬ ਦਾ ਮਸਤਿਆ ਬਹੁਤ ਹੁਕਮ ਕਰਨ ਲਗਾ।4। (ਪਰ ਇਕ ਵਾਰ) ਬੋਲਣ ਤੇ ਉਸ ਦਾ ਪਾਜ ਉਘੜ ਗਿਆ ਜਿਵੇਂ ਮੂਲੀ ਦਾ (ਡਕਾਰ ਆਉਣ ਤੇ) ਪਤਾ ਲਗ ਜਾਂਦਾ ਹੈ।5। ਤਿਵੇਂ ਦਰਗਾਹ ਵਿਚ ਮੀਣਾ ਝੂਠਾ ਅਤੇ ਕੁਪਤਾ ਹੋ ਕੇ ਮਾਰੀਦਾ ਹੈ।6।

੩

ਚੋਰ ਨਿਤ ਚੋਰੀਆਂ ਕਰਦਾ ਹੈ, (ਪਰ) ਅੰਤ ਨੂੰ ਬਹੁਤ ਦੁਖੀ ਹੁੰਦਾ ਹੈ।1। (ਜੋ) ਪਰਾਈ ਇਸਤਰੀ ਨਾਲ ਰਮਣ ਕਰਦਾ ਹੈ, (ਉਸ ਦੇ) ਨੱਕ ਅਤੇ ਕੰਨ ਵਢੇ ਜਾਂਦੇ ਹਨ।2। ਜਿਵੇਂ ਜਾਲ ਵਿਚ ਫਸਿਆ ਹਿਰਨ ਦੁਖੀ ਹੁੰਦਾ ਹੈ, (ਉਸੇ ਤਰ੍ਹਾਂ) ਧਨ ਹਾਰ ਕੇ ਜੁਆਰੀਆਂ (ਦੁਖੀ ਹੁੰਦਾ ਹੈ)।3। ਜਿਵੇਂ ਲੰਗੀ ਨੂੰ ਸੋਹਣੀ ਚਾਲ ਚਲਣੀ ਨਹੀਂ ਆਉਂਦੀ, (ਫਿਰ ਵੀ) ਪਰਾਈ ਇਸਤਰੀ ਚੰਗੀ ਲਗਦੀ ਹੈ।4। ਮੀਣੇ ਮੁਰਦਾਰਾਂ ਦੇ ਕੁਤਿਆਂ ਵਾਂਗ ਵਗ ਨਹੀਂ ਹੁੰਦੇ।5। ਪਾਪ ਤੋਂ ਬਿਲਕੁਲ ਉੱਚਾ (*ਤਗੀਐ*) ਨਹੀਂ ਹੋਈਦਾ, ਅੰਤ ਨੂੰ ਖੁਆਰ ਹੀ ਹੋਈਦਾ ਹੈ।6।

੪

ਟਿਨਾਣਾ (ਭਾਵੇਂ ਰਾਤ ਨੂੰ ਕਿਤਨਾ) ਚਮਕ ਲਏ (ਪਰ) ਚੰਦ੍ਰਮਾ ਦੇ ਚਾਨਣੇ ਨੂੰ ਨਹੀਂ ਪਹੁੰਚ ਸਕਦਾ।1। ਸਮੁੰਦਰ ਦੀ ਬਰਾਬਰੀ ਬੂੰਦ ਕਰ ਸਕਦੀ ਹੈ, (ਇਹ) ਕਿਵੇਂ ਕਹਿ ਕੇ ਬਖਾਨ ਕੀਤਾ ਜਾਏ।2। ਕੀੜੀ ਹਾਥੀ (*ਇਭ*) ਨੂੰ ਨਹੀਂ ਪਹੁੰਚ ਸਕਦੀ, ਉਸ ਦਾ ਮਾਣ ਝੂਠਾ ਹੈ।3। ਨਾਨੇ ਦਾ ਹਾਲ ਮਾਂ ਕੋਲ ਇਆਣਾ ਬਾਲਕ ਵਖਾਣਦਾ ਹੈ (ਕੀ ਉਹ ਮਾਂ ਕੋਲੋਂ ਵਧ ਜਾਣਦਾ ਹੈ)।4। (ਹੇ ਪ੍ਰਿਥੀ ਚੰਦ!) ਜਿਸ ਨੇ ਤੈਨੂੰ ਸ਼ਰੀਰ ਅਤੇ ਪ੍ਰਾਣ ਦੇ ਕੇ ਨਿਵਾਜਿਆ ਹੈ।5। (ਉਸ ਗੁਰੂ ਰਾਮ ਦਾਸ ਤੋਂ ਬੇਮੁਖ ਹੋਣ ਕਾਰਣ) ਹੇ ਮੀਣਿਆ! ਤੂੰ ਮੂਲੋਂ ਖੁੰਝਿਆ ਹੋਇਆ ਹੈ, (ਇਸ ਲਈ) ਤੂੰ ਜਮਪੁਰੀ ਵਿਚ ਜਾਣਾ ਹੈ।6।

੫

ਕੈਹਾਂ (ਬਾਹਰੋਂ) ਚਿੱਟਾ ਦਿਖਦਾ ਹੈ (ਪਰ ਉਸ ਦੇ) ਚਿਤ ਵਿਚ ਕਾਲਖ ਹੁੰਦੀ ਹੈ।1। ਤਿਲਾਂ ਵਾਂਗ ਬੂਆੜ ਵੀ ਹਰਿਆ ਹੁੰਦਾ ਹੈ (ਪਰ ਉਸ ਦਾ) ਫਲ ਕਿਸੇ ਕੰਮ ਦਾ ਨਹੀਂ।2। ਜਿਵੇਂ ਕਨੇਰ ਦੀ ਕਲੀ ਮਨੋ, ਤਨੋ ਦੋ ਭਾਂਤ ਦੀ ਹੁੰਦੀ ਹੈ (ਬਾਹਰੋਂ ਸੋਹਣੀ ਅਤੇ ਅੰਦਰੋਂ ਵਿਸ਼ੈਲੀ)।3। ਪੋਞੂੰ (ਦੇ ਫਲ) ਦਿਸਦੇ (ਤਾਂ) ਲਾਲ ਰੰਗ ਦੇ ਹਨ, (ਪਰ) ਬਹੁਤੇ ਖਾਣ ਨਾਲ ਮਰ ਜਾਈਦਾ ਹੈ।4। ਵੇਸਵਾ ਬਹੁਤ ਸੋਹਣੀ ਹੁੰਦੀ ਹੈ, (ਪਰ) ਉਸ ਵਿਚ ਚਿਤ ਦੇ ਬਝ ਜਾਣ ਨਾਲ (ਖ਼ਰਾਬੀ ਹੁੰਦੀ ਹੈ)।5। ਹੇ ਮਿਤਰ! ਮੀਣਿਆਂ ਦੀ ਖੋਟੀ ਸੰਗਤ ਦੁਖ ਦਿੰਦੀ ਹੈ।6।

੬

ਬਧਿਕੁ ਨਾਦੁ ਸੁਣਾਇ ਕੈ ਜਿਉ ਮਿਰਗੁ ਵਿਣਾਹੈ॥ (1)
ਝੀਵਰੁ ਕੁੰਡੀ ਮਾਸੁ ਲਾਇ ਜਿਉ ਮਛੀ ਫਾਹੈ॥ (2)
ਕਵਲੁ ਦਿਖਾਲੈ ਮੁਹੁ ਖਿੜਾਇ ਭਵਰੈ ਵੇਸਾਹੈ॥ (3)
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੈ॥ (4)
ਕਲਾ ਰੂਪ ਹੋਇ ਹਸਤਨੀ ਮੈਗਲੁ ਓਮਾਹੈ॥ (5)
ਤਿਉ ਨਕਟ ਪੰਥੁ ਹੈ ਮੀਣਿਆ ਮਿਲਿ ਨਰਕਿ ਨਿਬਾਹੈ ॥ (6)

੭

ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ॥ (1)
ਥਲ ਵਿਚ ਤਪਨਿ ਭਟੀਆ ਕਿਉ ਲਹੈ ਪਿਆਸਾ॥ (2)
ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ॥ (3)
ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ॥ (4)
ਬਾਜੀਗਰ ਦੀ ਖੇਡ ਜਿਉ ਸਭੁ ਕੂੜ ਤਮਾਸਾ॥ (5)
ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ ॥(6)

੮

ਕੋਇਲ ਕਾਉ ਰਲਾਈਅਨਿ ਕਿਉ ਹੋਵਨਿ ਇਕੈ॥ (1)
ਤਿਉ ਨਿੰਦਕ ਜਗ ਜਾਣੀਅਨਿ ਬੋਲਿ ਬੋਲਨਿ ਫਿਕੈ॥ (2)
ਬਗੁਲੇ ਹੰਸੁ ਬਰਾਬਰੀ ਕਿਉ ਮਿਕਨਿ ਮਿਕੈ॥ (3)
ਤਿਉ ਬੇਮੁਖੁ ਚੁਣਿ ਕਢੀਅਨਿ ਮੁਹਿ ਕਾਲੇ ਟਿਕੈ॥ (4)
ਕਿਆ ਨੀਸਾਣੀ ਮੀਣਿਆ ਖੋਟੁ ਸਾਲੀ ਸਿਕੈ॥ (5)
ਸਿਰਿ ਸਿਰਿ ਪਹਣੀ ਮਾਰੀਅਨਿ ਓਇ ਪੀਰ ਫਿਟਿਕੈ ॥ (6)

੯

ਰਾਤੀ ਨੀਗਰ ਖੇਲਦੇ ਸਭ ਹੋਇ ਇਕਠੇ॥ (1)
ਰਾਜਾ ਪਰਜਾ ਹੋਵਦੇ ਕਰਿ ਸਾਂਗ ਉਪਠੇ॥ (2)
ਇਕਿ ਲਸਕਰ ਲੈ ਧਾਵਦੇ ਇਕਿ ਫਿਰਦੇ ਨਠੇ॥ (3)
ਠੀਕਰੀਆ ਹਾਲੇ ਭਰਨਿ ਓਇ ਖਰੇ ਅਸਠੇ॥ (4)
ਖਿਨ ਵਿਚਿ ਖੇਡ ਉਜਾੜਿਦੇ ਘਰੁ ਘਰੁ ਤੁਠੇ॥ (5)
ਵਿਣੁ ਗੁਣ ਗੁਰੂ ਸਦਾਇਦੇ ਓਇ ਖੋਟੇ ਮਠੇ ॥ (6)

੬

ਜਿਵੇਂ ਸ਼ਿਕਾਰੀ (ਘੰਡਾਹੇੜੇ ਦਾ) ਨਾਦ ਸੁਣਾ ਕੇ ਮਿਰਗ ਨੂੰ ਭਰਮਾ ਲੈਂਦਾ ਹੈ।1। ਜਿਵੇਂ ਝੀਵਰ ਕੁੰਡੀ ਨੂੰ ਮਾਸ ਲਗਾ ਕੇ ਮੱਛੀ ਨੂੰ ਫਸਾਉਂਦਾ ਹੈ।2। ਜਿਵੇਂ ਕਮਲ ਖਿੜ ਕੇ ਮੂੰਹ ਵਿਖਾਉਂਦਾ ਹੋਇਆ ਭੌਰੇ ਨੂੰ ਭਰੋਸੇ ਵਿਚ ਲੈਂਦਾ ਹੈ।3। ਜਿਵੇਂ ਦੀਵੇ ਦੀ ਜੋਤਿ ਪਤੰਗ ਨੂੰ ਦੁਰਜਨ ਵਾਂਗ ਸਾੜ ਦਿੰਦੀ ਹੈ।4। (ਜਿਵੇਂ) ਬਨਾਵਟੀ/ਹਥਨੀ ਹਾਥੀ ਨੂੰ ਉਤਸਾਹਿਤ ਕਰਦੀ ਹੋਈ (ਫੜਾ ਦਿੰਦੀ ਹੈ)।5। ਤਿਵੇਂ ਮੀਣਿਆਂ ਦਾ ਪੰਥ ਬੇਪਤਾ (ਨਕਟ) ਹੈ, (ਉਨ੍ਹਾਂ ਦਾ) ਮੇਲ ਨਰਕ ਪਹੁੰਚਾਉਂਦਾ ਹੈ।6।

੭

ਹਰਿ ਚੰਦੌਰੀ (ਮਿਥਕ ਨਗਰੀ) ਵੇਖ ਕੇ (ਜੋ) ਭਰੋਸਾ ਕਰਦੇ ਹਨ (ਉਹ ਧੋਖਾ ਖਾਂਦੇ ਹਨ)।1। ਮਾਰੂਥਲ ਵਿਚ (ਤਾਂ) ਭਠੀਆਂ ਤਪਦੀਆਂ ਹਨ, (ਉਥੇ) ਪਿਆਸ ਕਿਵੇਂ ਮਿਟ ਸਕਦੀ ਹੈ।2। ਸੁਫਨੇ (*ਸੁਹਣੇ*) ਵਿਚ ਰਾਜ ਕਮਾਈਐ ਅਤੇ ਭੋਗ- ਵਿਲਾਸ ਕਰੀਏ (ਤਾਂ ਪਲੇ ਕੁਝ ਨਹੀਂ ਪੈਂਦਾ)।3। ਬ੍ਰਿਛ ਦੀ ਛਾਂ ਸਥਿਰ ਨਹੀਂ ਰਹਿੰਦੀ, (ਫਿਰ) ਆਸ ਕਿਵੇਂ ਪੂਰੀ ਹੋਵੇ।4। ਬਾਜੀਗਰ ਦੀ ਖੇਡ ਵਾਂਗ (ਸੰਸਾਰ ਦਾ) ਸਾਰਾ ਪ੍ਰਪੰਚ ਕੂੜਾ ਹੈ।5। ਜੋ ਮੀਣਿਆਂ ਦੀ ਸੰਗਤ ਵਿਚ ਰਲਦਾ ਹੈ, (ਉਹ) ਨਿਰਾਸ ਉਠ ਕੇ ਚਲਾ ਜਾਂਦਾ ਹੈ।6।

੮

ਕਾਂ ਅਤੇ ਕੋਇਲ ਨੂੰ (ਜੇ) ਰਲਾ ਦੇਈਏ, (ਉਹ) ਕਿਵੇਂ ਇਕ-ਸਮਾਨ ਹੋ ਸਕਦੇ ਹਨ।1। ਤਿਵੇਂ ਨਿੰਦਕ ਜਗਤ ਵਿਚ ਜਾਣੀਂਦੇ ਹਨ, (ਕਿਉਂਕਿ ਉਹ) ਫਿਕੇ ਬੋਲ ਬੋਲਦੇ ਹਨ।2। ਬਗਲਾ ਹੰਸ ਦੀ ਬਰਾਬਰੀ ਕਰਕੇ ਕਿਵੇਂ (ਉਸ ਨਾਲ) ਇਕ-ਮਿਕ ਹੋ ਸਕਦਾ ਹੈ।3। ਤਿਵੇਂ ਬੇਮੁਖ (ਈਸ਼ਵਰੀ ਦਰਗਾਹ ਵਿਚੋਂ) ਚੁਣ ਕੇ ਕਢ ਦਿੱਤੇ ਜਾਂਦੇ ਹਨ ਅਤੇ (ਉਨ੍ਹਾਂ ਦੇ) ਮੂੰਹ ਉਤੇ ਕਾਲੇ ਟਿਕੇ (ਲਗਦੇ ਹਨ)।4। ਮੀਣਿਆਂ ਦੀ ਕੀ ਨਿਸ਼ਾਨੀ ਹੈ? (ਉਹ) ਖੋਟੀ ਟਕਸਾਲ (*ਸਾਲੀ*) ਦੇ ਸਿਕੇ ਹਨ।5। (ਉਨ੍ਹਾਂ ਦੇ) ਸਿਰ ਉਪਰ ਜੁਤੀਆਂ ਮਾਰੀਆਂ ਜਾਂਦੀਆਂ ਹਨ (ਕਿਉਂਕਿ) ਉਹ ਪੀਰ/ਗੁਰੂ ਦੇ ਫਿਟਕਾਰੇ ਹੋਏ ਹਨ।6।

੯

ਰਾਤ ਨੂੰ ਸਾਰੇ ਬਾਲ ਇਕੱਠੇ ਹੋ ਕੇ ਖੇਡਦੇ ਹਨ।1। (ਕੋਈ) ਰਾਜਾ (ਅਤੇ ਕੋਈ) ਪ੍ਰਜਾ ਹੋ ਕੇ ਉਲਟੇ ਸਾਂਗ ਕਰਦੇ ਹਨ।2। ਇਕ ਲਸ਼ਕਰ ਲੈ ਕੇ ਹਮਲਾ ਕਰਦੇ ਹਨ ਅਤੇ ਇਕ (ਅਗੇ) ਭਜੇ ਫਿਰਦੇ ਹਨ।3। (ਇਕ) ਠੀਕਰੀਆਂ ਦੇ ਹਾਲੇ ਭਰਦੇ ਹਨ, ਉਹ ਬਹੁਤ ਸਿਆਣੇ (*ਅਸਠੇ*) ਹੋ ਕੇ (ਬਹਿੰਦੇ ਹਨ)।4। (ਫਿਰ) ਛਿਣ ਵਿਚ ਖੇਡ ਨੂੰ ਉਜਾੜ ਕੇ ਘਰੋ ਘਰੀਂ ਨਠੇ ਜਾਂਦੇ ਹਨ।5। (ਜੋ) ਗੁਣਾਂ ਤੋਂ ਬਿਨਾ ਗੁਰੂ ਸਦਾਉਂਦੇ ਹਨ ਉਹ ਖੋਟੇ ਅਤੇ ਆਲਸੀ ਹੁੰਦੇ ਹਨ।6।

੧੦

ਉਚਾ ਲੰਮਾ ਝਾਟੁਲਾ ਵਿਚਿ ਬਾਗ ਦਿਸੰਦਾ॥ (1)
ਮੋਟਾ ਮੁਢੁ ਪਤਾਲਿ ਜੜਿ ਬਹੁ ਗਰਬ ਕਰੰਦਾ॥ (2)
ਪਤ ਸੁਪਤਰ ਸੋਹਣੇ ਵਿਸਥਾਰ ਬਣੰਦਾ॥ (3)
ਫੁਲ ਰਤੇ ਫਲ ਬਕਬਕੇ ਹੋਇ ਅਫਲ ਫਲੰਦਾ॥ (4)
ਸਾਵਾ ਤੋਤਾ ਚੁਹਚੁਹਾ ਤਿਸੁ ਦੇਖਿ ਭੁਲੰਦਾ॥ (5)
ਪਿਛੋ ਦੇ ਪਛੁਤਾਇਦਾ ਓਹੁ ਫਲੁ ਨ ਲਹੰਦਾ ॥(6)

੧੧

ਪੈਨੇ ਪੰਜੇ ਕਪੜੇ ਪੁਰਸਾਵਾ ਵੇਸੁ॥ (1)
ਮੁਛਾ ਦਾੜੀ ਸੋਹਣੀ ਬਹੁ ਦੁਰਬਲ ਵੇਸੁ॥ (2)
ਸੈ ਹਥਿਆਰੀ ਸੂਰਮਾ ਪੰਚੀ ਪਰਵੇਸੁ॥ (3)
ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭੁ ਦੇਸੁ॥ (4)
ਪੁਰਖੁ ਨ ਗਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ॥ (5)
ਵਿਣੁ ਗੁਰ ਗੁਰੂ ਸਦਾਇਦੇ ਕਉਣ ਕਰੈ ਆਦੇਸੁ ॥ (6)

੧੨

ਗਲੀ ਜੇ ਸਹੁ ਪਾਈਐ ਤੋਤਾ ਕਿਉ ਫਾਸੈ॥ (1)
ਮਿਲੈ ਨ ਬਹੁਤੁ ਸਿਆਣਪੈ ਕਾਉ ਗੂੰਹੁ ਗਿਰਾਸੈ॥ (2)
ਜੋਰਾਵਰੀ ਨ ਜਿਪਈ ਸੀਹ ਸਹਾ ਵਿਣਾਸੈ॥ (3)
ਗੀਤ ਕਵਿਤੁ ਨ ਭਿਜਈ ਭਟ ਭੇਖ ਉਦਾਸੈ॥ (4)
ਜੋਬਨ ਰੂਪੁ ਨ ਮੋਹੀਐ ਰੰਗੁ ਕਸੁੰਭ ਦੁਰਾਸੈ॥ (5)
ਵਿਣੁ ਸੇਵਾ ਦੋਹਾਗਣੀ ਪਿਰੁ ਮਿਲੈ ਨ ਹਾਸੈ ॥ (6)

੧੩

ਸਿਰ ਤਲਵਾਏ ਪਾਈਐ ਚਮਗਿਦੜ ਜੂਹੈ॥ (1)
ਮੜੀ ਮਸਾਣੀ ਜੇ ਮਿਲੈ ਵਿਚਿ ਖੁਡਾ ਚੂਹੈ॥ (2)
ਮਿਲੈ ਨ ਵਡੀ ਆਰਜਾ ਬਿਸੀਅਰੁ ਵਿਹੁ ਲੂਹੈ॥ (3)
ਹੋਇ ਕੁਚੀਲੁ ਵਰਤੀਐ ਖਰ ਸੂਰ ਭਸੂਹੇ॥ (4)
ਕੰਦ ਮੂਲ ਚਿਤੁ ਲਾਈਐ ਅਈਅੜ ਵਣੁ ਧੂਹੇ॥ (5)
ਵਿਣੁ ਗੁਰ ਮੁਕਤਿ ਨ ਹੋਵਈ ਜਿਉ ਘਰੁ ਵਿਣੁ ਬੂਹੇ ॥(6)

੧੦

(ਸਿੰਮਲ ਦਾ) ਉੱਚਾ ਲੰਮਾ ਦਰਖ਼ਤ ਬਾਗ਼ ਵਿਚ ਦਿਸਦਾ ਹੈ।1। (ਉਸ ਦਾ) ਮੁਢ ਮੋਟਾ ਹੁੰਦਾ ਹੈ, ਪਾਤਾਲ ਵਿਚ ਜੜ੍ਹਾਂ ਹੁੰਦੀਆਂ ਹਨ, (ਇਸ ਕਰਕੇ) ਬਹੁਤ ਗਰਬ ਕਰਦਾ ਹੈ।2। ਸੁੰਦਰ ਅਤੇ ਸਾਵੇ ਪਤਿਆਂ ਦਾ ਵਿਸਤਾਰ ਬਣਾਉਂਦਾ ਹੈ।3। (ਉਸ ਦੇ) ਫੁਲ ਰਤੇ ਅਤੇ ਫਲ ਬਕਬਕੇ ਹੁੰਦੇ ਹਨ, (ਉਹ) ਫਲਿਆ ਹੋਇਆ ਵੀ ਅਫਲ ਦੇ ਸਮਾਨ ਹੈ।4। ਉਸ ਨੂੰ ਵੇਖ ਕੇ ਸਾਵਾ ਅਤੇ ਸੁੰਦਰ ਤੋਤਾ ਭੁਲ ਜਾਂਦਾ ਹੈ।5। (ਉਹ) ਫਲ ਨ ਪਾ ਸਕਣ ਕਾਰਣ ਪਿਛੋਂ ਪਛਤਾਉਂਦਾ ਹੈ।6।

੧੧

(ਜੇ ਹੀਜੜਾ) ਪੁਰਸ਼ਾਂ ਵਾਲਾ ਵੇਸ ਕਰਕੇ ਪੰਜ ਬਸਤ੍ਰ ਧਾਰਣ ਕਰ ਲਏ।1। ਮੁੱਛਾਂ ਅਤੇ ਦਾਹੜੀ ਸੋਹਣੀ ਹੋਵੇ ਅਤੇ ਡੀਲ ਡੌਲ ਵੀ ਬਾਂਕੀ ਹੋਵੇ।2। ਹਥਿਆਰ ਧਾਰੀ ਸੂਰਮਾ ਹੋਵੇ ਅਤੇ ਪੰਚਾਂ ਵਿਚ ਬੈਠੇ।3। ਦਰਬਾਰ ਵਿਚ ਚੌਧਰੀ ਹੋਵੇ ਅਤੇ ਸਾਰੇ ਦੇਸ ਵਿਚ ਜਾਣੀਂਦਾ ਹੋਵੇ।4। (ਪਰ) ਮਰਦ-ਪੁਣੇ ਤੋਂ ਵਾਂਝੇ ਨੂੰ ਪੁਰਖ ਨਹੀਂ ਗਿਣਿਆ ਜਾਂਦਾ, (ਉਸ ਦਾ) ਇਸਤਰੀ ਕੀ ਕਰੇ।5। ਬਿਨਾ ਗੁਣਾਂ ਤੋਂ (ਜੋ ਆਪਣੇ ਆਪ ਨੂੰ) ਗੁਰੂ ਸਦਵਾਉਂਦਾ ਹੈ, (ਉਸ ਨੂੰ) ਕੌਣ ਮੱਥਾ ਟੇਕੇ।6।

੧੨

ਜੇ ਗੱਲਾਂ ਨਾਲ ਪਤੀ/ਸੁਆਮੀ ਮਿਲਦਾ ਹੋਵੇ, (ਤਾਂ) ਤੋਤਾ ਕਿਉਂ ਫਸੇ।1। ਬਹੁਤ ਸਿਆਣਪਾਂ ਨਾਲ ਨਹੀਂ ਮਿਲਦਾ (ਫਿਰ) ਕਾਂ ਕਿਉਂ ਗੰਦਗੀ ਖਾਵੇ।2। (ਜੇ) ਜ਼ੋਰ ਜ਼ਬਰਦਸਤੀ ਨਾਲ ਨਹੀਂ ਪਾਈਦਾ, (ਤਾਂ) ਸਹਿਆ ਸ਼ੇਰ ਨੂੰ ਕਿਵੇਂ ਮਾਰ ਲਵੇ।3। (ਉਹ) ਗੀਤਾਂ ਅਤੇ ਕਬਿਤਾਂ ਨਾਲ ਵੀ ਨਹੀਂ ਭਿਜਦਾ, (ਨਹੀਂ ਤਾਂ) ਭੱਟ ਲੋਕ (ਕਿਉਂ) ਉਦਾਸੀ ਭੇਸ ਵਿਚ ਫਿਰਦੇ ਹੋਣ।4। ਜੋਬਨ ਨਾਲ ਵੀ ਨਹੀਂ ਮੋਹੀਦਾ, (ਕਿਉਂਕਿ) ਕਸੁੰਭੇ ਦਾ ਰੰਗ ਨਸ਼ਟ ਹੋ ਜਾਂਦਾ ਹੈ।5। ਸੇਵਾ ਤੋਂ ਬਿਨਾ ਦੋਹਾਗਣੀ ਨੂੰ ਹਾਸਿਆਂ ਨਾਲ ਪਤੀ ਪ੍ਰਾਪਤ ਨਹੀਂ ਹੁੰਦਾ।6।

੧੩

ਜੇ ਸਿਰ ਨੀਵਾਂ ਕਰਕੇ (ਮੁਕਤੀ) ਪ੍ਰਾਪਤ ਹੁੰਦੀ ਹੋਵੇ (ਤਾਂ) ਚਮਗਿਦੜ ਨੂੰ ਜੰਗਲ (ਵਿਚ ਮੁਕਤੀ ਮਿਲ ਜਾਂਦੀ)।1। ਜੇ ਮੜ੍ਹੀਆਂ ਮਸਾਣਾਂ ਵਿਚ (ਮੁਕਤੀ) ਮਿਲਦੀ ਹੋਵੇ, (ਤਾਂ) ਖੁਡਾਂ ਵਿਚ ਚੂਹਿਆਂ (ਨੂੰ ਮਿਲ ਜਾਂਦੀ)।2। (ਜੇ) ਵਡੀ ਉਮਰ ਕੀਤਿਆਂ (ਮੁਕਤੀ) ਮਿਲਦੀ, (ਤਾਂ) ਸੱਪ ਜ਼ਹਿਰ ਵਿਚ ਹੀ (ਕਿਉਂ) ਘੁਲਦੇ (ਰਹਿੰਦੇ)।3। (ਜੇ) ਗੰਦ ਮੰਦੇ ਵਿਚ ਵਰਤਦਿਆਂ (ਮੁਕਤੀ) ਮਿਲਦੀ (ਤਾਂ) ਖੋਤੇ ਅਤੇ ਸੂਰ ਭਸ ਵਿਚ ਹੀ (ਕਿਉਂ ਰੁਲਦੇ ਰਹਿੰਦੇ)।4। (ਜੇ) ਕੰਦ ਮੂਲ ਨਾਲ ਚਿਤ ਲਗਾਈਏ (ਤਾਂ ਬਕਰੀਆਂ ਦਾ) ਇਜੜ ਦਰਖ਼ਤਾਂ ਨੂੰ ਹੀ ਧੂੰਹਦਾ ਹੈ।5। ਗੁਰੂ ਤੋਂ ਬਿਨਾ ਮੁਕਤੀ ਨਹੀਂ ਹੁੰਦੀ ਜਿਵੇਂ ਬੂਹੇ ਤੋਂ ਬਿਨਾ ਘਰ ਨਹੀਂ ਹੁੰਦਾ।6।

੧੪

ਮਿਲੈ ਜਿ ਤੀਰਥਿ ਨਾਤਿਆ ਡਡਾ ਜਲ ਵਾਸੀ॥ (1)
ਵਾਲ ਵਧਾਇਐ ਪਾਈਐ ਬੜ ਜਟਾਂ ਪਲਾਸੀ॥ (2)
ਨੰਗੇ ਰਹਿਆਂ ਜੇ ਮਿਲੈ ਵਣਿ ਮਿਰਗ ਉਦਾਸੀ॥ (3)
ਭਸਮ ਲਾਇ ਜੇ ਪਾਈਐ ਖਰੁ ਖੇਹ ਨਿਵਾਸੀ॥ (4)
ਜੇ ਪਾਈਐ ਚੁਪ ਕੀਤਿਆ ਪਸੂਆ ਜੜ ਹਾਸੀ॥ (5)
ਵਿਣੁ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ ॥ (6)

੧੫

ਜੜੀ ਬੂਟੀ ਜੇ ਜੀਵੀਐ ਕਿਉ ਮਰੈ ਧਨੰਤਰੁ॥ (1)
ਤੰਤੁ ਮੰਤੁ ਬਾਜੀਗਰਾ ਓਇ ਭਵਹਿ ਦਿਸੰਤਰੁ॥ (2)
ਰੁਖੀ ਬਿਰਖੀ ਪਾਈਐ ਕਾਸਟਿ ਬੈਸੰਤਰੁ॥ (3)
ਮਿਲੈ ਨ ਵੀਰਾਰਾਧੁ ਕਰਿ ਠਗ ਚੋਰ ਨ ਅੰਤਰੁ॥ (4)
ਮਿਲੈ ਨ ਰਾਤੀ ਜਾਗਿਆ ਅਪਰਾਧੁ ਭਵੰਤਰੁ॥ (5)
ਵਿਣੁ ਗੁਰ ਮੁਕਤਿ ਨ ਹੋਵਈ ਗੁਰਮੁਖਿ ਅਮਰੰਤਰੁ ॥ (6)

੧੬

ਘੰਟੁ ਘੜਾਇਆ ਚੂਹਿਆ ਗਲਿ ਬਿਲੀ ਪਾਈਐ॥ (1)
ਮਤਾ ਮਤਾਇਆ ਮਖੀਆਂ ਘਿਅ ਅੰਦਰਿ ਨਾਈਐ॥ (2)
ਸੂਤਕੁ ਲਹੈ ਨ ਕੀੜਿਆ ਕਿਉ ਝਖੁ ਲੰਘਾਈਐ॥ (3)
ਸਾਵਣਿ ਰਹਣ ਭਬੀਰੀਆ ਜੇ ਪਾਰਿ ਵਸਾਈਐ॥ (4)
ਕੂੰਜੜੀਆਂ ਵੈਸਾਖਿ ਵਿਚਿ ਜਿਉ ਜੂਹ ਪਰਾਈਐ॥ (5)
ਵਿਣੁ ਗੁਰ ਮੁਕਤਿ ਨ ਹੋਵਈ ਫਿਰਿ ਆਈਐ ਜਾਈਐ ॥ (6)

੧੭

ਜੇ ਖੁਥੀ ਬਿੰਡਾ ਬਹੈ ਕਿਉ ਹੋਇ ਬਜਾਜੁ॥ (1)
ਕੁਤੇ ਗਲ ਵਾਸਣੀ ਨ ਸਰਾਫੀ ਸਾਜੁ॥ (2)
ਰਤਨਮਣੀ ਗਲਿ ਬਾਦਰੈ ਜਉਹਰੀ ਨਹਿ ਕਾਜੁ॥ (3)
ਗਦਹੁੰ ਚੰਦਨ ਲਦੀਐ ਨਹਿ ਗਾਧੀ ਗਾਜੁ॥ (4)
ਜੇ ਮਖੀ ਮੁਹਿ ਮਕੜੀ ਕਿਉ ਹੋਵੈ ਬਾਜੁ॥ (5)

੧੪

ਜੇ ਤੀਰਥਾਂ ਉਤੇ ਨਹਾਤਿਆ (ਮੁਕਤੀ) ਮਿਲਦੀ ਹੁੰਦੀ (ਤਾਂ) ਡੱਡਾਂ ਵੀ ਜਲ-ਵਾਸੀ ਹਨ।1। (ਜੇ) ਵਾਲ ਵਧਾਇਆ (ਮੁਕਤੀ) ਮਿਲਦੀ ਹੁੰਦੀ (ਤਾਂ) ਬੋਹੜ ਦੀਆ ਜਟਾਂ ਲਮਕਦੀਆਂ ਹਨ।2। ਜੇ ਨੰਗੇ ਰਹਿਆਂ (ਮੁਕਤੀ) ਮਿਲਦੀ ਹੁੰਦੀ (ਤਾਂ) ਬਨਾਂ ਵਿਚ ਮਿਰਗ ਨਾਂਗੇ/ਉਦਾਸੀ ਹਨ।3। ਜੇ ਭਸਮ ਲਗਾਉਣ ਨਾਲ (ਮੁਕਤੀ) ਮਿਲਦੀ ਹੁੰਦੀ (ਤਾਂ) ਖੋਤਾ ਖੇਹ ਵਿਚ ਹੀ ਲੇਟਦਾ ਹੈ।4। ਜੇ ਚੁਪ ਕਰਨ ਨਾਲ (ਮੁਕਤੀ) ਮਿਲਦੀ ਹੁੰਦੀ (ਤਾਂ ਸਾਰੇ) ਪਸ਼ੂ ਜੜ ਹਨ (*ਹਾਸੀ*)।5। ਗੁਰੂ ਤੋਂ ਬਿਨਾ ਮੁਕਤੀ ਨਹੀਂ ਹੁੰਦੀ, ਗੁਰੂ (ਦੀ ਕ੍ਰਿਪਾ ਨਾਲ ਭਵ ਬੰਧਨ ਤੋਂ) ਖ਼ਲਾਸੀ ਹੁੰਦੀ ਹੈ।6।

੧੫

ਜੇ ਜੜੀ ਬੂਟੀਆਂ (ਦੇ ਸੇਵਨ ਨਾਲ) ਜੀ ਸਕੀਦਾ (ਤਾਂ) ਧਨੰਤਰ ਵੈਦ ਕਿਉਂ ਮਰਦਾ।1। (ਜੇ) ਤੰਤ੍ਰ ਮੰਤ੍ਰ ਨਾਲ (ਸਦੀਵੀ ਜੀਵਨ ਮਿਲਦਾ ਤਾਂ) ਬਾਜ਼ੀਗਰ ਦੇਸ-ਦੇਸਾਂਤਰਾਂ ਵਿਚ (ਕਿਉਂ) ਭੌਂਦੇ ਫਿਰਦੇ।2। ਜੇ ਰੁਖਾਂ ਬ੍ਰਿਛਾਂ (ਨੂੰ ਪੂਜਿਆਂ ਮੁਕਤੀ) ਹਾਸਲ ਹੁੰਦੀ (ਤਾਂ) ਕਾਠ ਨੂੰ ਅੱਗ ਕਿਉਂ ਸਾੜਦੀ।3। (ਜੇ) ਭੂਤਾਂ ਨੂੰ ਆਰਾਧਿਆਂ (ਮੁਕਤੀ) ਮਿਲਦੀ ਤਾਂ ਚੋਰਾਂ ਅਤੇ ਠਗਾਂ ਵਿਚ ਕੋਈ ਫਰਕ ਨਹੀਂ।4। ਰਾਤ ਨੂੰ ਜਾਗਦੇ ਰਹਿਣ ਨਾਲ ਵੀ (ਮੁਕਤੀ) ਨਹੀਂ ਮਿਲਦੀ, (ਕਿਉਂਕਿ) ਅਪਰਾਧੀ (ਸਾਰੀ ਰਾਤ) ਭੌਂਦੇ ਫਿਰਦੇ ਹਨ।5। ਗੁਰੂ ਤੋਂ ਬਿਨਾ ਮੁਕਤ ਨਹੀਂ ਹੋਈਦਾ, ਗੁਰਮੁਖ ਹੀ ਅਮਰ ਅਤੇ ਅਮਰ ਕਰਨ ਵਾਲਾ ਹੈ।6।

੧੬

ਚੂਹਿਆਂ ਨੇ ਘੜਿਆਲ/ਘੰਟਾ ਘੜਵਾਇਆ ਕਿ ਬਿਲੀ ਦੇ ਗਲ ਵਿਚ ਪਾ ਦੇਈਏ।1। ਮੱਖੀਆਂ ਨੇ ਸਲਾਹ ਕੀਤੀ ਕਿ ਘਿਉ ਵਿਚ ਨਹਾਈਏ।2। ਕੀੜਿਆਂ ਦਾ ਸੂਤਕ ਨਹੀਂ ਲਹਿੰਦਾ, (ਪਰ ਛੇਤੀ ਮਰ ਜਾਣ ਕਾਰਣ ਉਹ) ਕਿਵੇਂ ਸਮਾਂ ਬਤੀਤ ਕਰਨ।3। ਜੇ ਕੋਸ਼ਿਸ਼ ਕਰੀਏ (ਤਾਂ ਵੀ) ਸਾਵਣ ਵਿਚ ਭੰਬਟ ਭੰਬੀਰੀਆਂ ਰਹਿ ਨਹੀਂ ਸਕਦੀਆਂ।4। ਵਿਸਾਖ ਵਿਚ ਕੂੰਜਾਂ ਜਿਵੇਂ ਹੋਰਨਾਂ ਦੀਆਂ ਜੂਹਾਂ ਵਿਚ ਚਲੀਆਂ ਜਾਂਦੀਆਂ ਹਨ।5। ਗੁਰੂ ਤੋਂ ਬਿਨਾ ਮੁਕਤੀ ਨਹੀਂ ਮਿਲਦੀ, ਮੁੜ ਮੁੜ ਕੇ ਆਵਾਗਵਣ ਵਿਚ ਪਿਆ ਰਹੀਦਾ ਹੈ।6।

੧੭

ਜੇ ਬਿੰਡਾ ਬਜ਼ਾਜ਼ ਦੇ ਥਾਨਾਂ ਦੀ ਪੰਡ ਉਪਰ ਬੈਠ ਜਾਵੇ, (ਉਹ) ਬਜ਼ਾਜ਼ ਕਿਵੇਂ ਹੋ ਸਕਦਾ ਹੈ।1। ਜੇ ਕੁੱਤੇ ਦੇ ਗਲ ਵਿਚ ਵਾਸਣੀ (ਬੰਨ੍ਹ ਦੇਈਏ ਤਾਂ ਉਸ ਦਾ) ਸਰਾਫ਼ਾਂ ਵਾਲਾ ਸਾਜ਼ ਨਹੀਂ (ਹੋ ਸਕਦਾ)।2। (ਜੇ) ਬੰਦਰ ਦੇ ਗਲ ਵਿਚ ਰਤਨ ਅਤੇ ਮਣੀਆਂ (ਬੰਨ੍ਹ ਦੇਈਏ ਤਾਂ ਉਸ ਦਾ) ਕੰਮ ਜੌਹਰੀਆਂ ਵਾਲਾ ਨਹੀਂ ਹੁੰਦਾ।3। (ਜੇ) ਖੋਤੇ ਉਤੇ ਚੰਦਨ ਲਦ ਦੇਈਏ (ਤਾਂ ਉਹ) ਗਾਂਧੀ ਨਹੀਂ ਕਿਹਾ ਜਾ ਸਕਦਾ ਹੈ।4। ਜੇ ਮਕੜੀ ਦੇ ਮੂੰਹ ਵਿਚ ਮੱਖੀ (ਆ ਜਾਵੇ ਤਾਂ ਉਹ) ਬਾਜ਼ ਕਿਵੇਂ ਹੋ ਸਕਦੀ ਹੈ।5।

ਸਚ ਸਚਾਵਾ ਕਾਢੀਐ ਕੂੜਿ ਕੂੜਾ ਪਾਜੁ ॥ (6)

੧੮

ਅੰਙਣਿ ਪੁਤੁ ਗਵਾਢਣੀ ਕੂੜਾਵਾ ਮਾਣੁ॥ (1)
ਪਾਲੀ ਚਉਣਾ ਚਾਰਦਾ ਘਰ ਵਿਤੁ ਨ ਜਾਣੁ॥ (2)
ਬਦਰਾ ਸਿਰਿ ਵੇਗਾਰੀਐ ਨਿਰਧਨੁ ਹੈਰਾਣੁ॥ (3)
ਜਿਉ ਕਰਿ ਰਾਖਾ ਖੇਤ ਵਿਚਿ ਨਾਹੀ ਕਿਰਸਾਣੁ॥ (4)
ਪਰ ਘਰੁ ਜਾਣੈ ਆਪਣਾ ਮੂਰਖੁ ਮਿਹਮਾਣੁ॥ (5)
ਅਣਹੋਦਾ ਆਪੁ ਗਣਾਇੰਦਾ ਓਹੁ ਵਡਾ ਅਜਾਣੁ ॥ (6)

੧੯

ਕੀੜੀ ਵਾਕ ਨ ਥੰਮੀਐ ਹਸਤੀ ਦਾ ਭਾਰੁ॥ (1)
ਹਥ ਮਰੋੜੇ ਮਖੁ ਕਿਉ ਹੋਵੈ ਸੀਹ ਮਾਰੁ॥ (2)
ਮਛਰੁ ਡੰਗੁ ਨ ਪੁਜਈ ਬਿਸੀਅਰੁ ਬੁਰਿਆਰੁ॥ (3)
ਚਿੜ੍ਹੇ ਲਖ ਮਕਉੜਿਆ ਕਿਉ ਹੋਇ ਸਿਕਾਰੁ॥ (4)
ਜੇ ਜੂਹ ਸਉੜੀ ਸੰਜਰੀ ਰਾਜਾ ਨ ਭਤਾਰੁ॥ (5)
ਅਣਹੋਦਾ ਆਪੁ ਗਣਾਇਦਾ ਉਹੁ ਵਡਾ ਗਵਾਰੁ ॥ (6)

੨੦

ਪੁਤੁ ਜਣੈ ਵੜਿ ਕੋਠੜੀ ਬਾਹਰਿ ਜਗੁ ਜਾਣੈ॥ (1)
ਧਨੁ ਧਰਤੀ ਵਿਚਿ ਦਬੀਐ ਮਸਤਕਿ ਪਰਵਾਣੈ॥ (2)
ਵਾਟ ਵਟਾਊ ਆਖਦੇ ਵੁਠੈ ਇੰਦ੍ਰਾਣੈ॥ (3)
ਸਭੁ ਕੋ ਸੀਸੁ ਨਿਵਾਇਦਾ ਚੜ੍ਹਿਐ ਚੰਦ੍ਰਾਣੈ॥ (4)
ਗੋਰਖੁ ਦੇ ਗਲਿ ਗੋਦੜੀ ਜਗੁ ਨਾਥੁ ਵਖਾਣੈ॥ (5)
ਗੁਰ ਪਰਚੈ ਗੁਰੁ ਆਖੀਐ ਸਚਿ ਸਚੁ ਸਿਵਾਣੈ ॥(6)

੨੧

ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ॥ (1)
ਚੋਰੁ ਜਾਰੁ ਜੂਆਰ ਹਉ ਪਰ ਘਰਿ ਜੋਹੰਦਾ॥ (2)
ਨਿੰਦਕੁ ਦੁਸਟੁ ਹਰਾਮਖੋਰੁ ਠਗੁ ਦੇਸ ਠਗੰਦਾ॥ (3)
ਕਾਮ ਕ੍ਰੋਧ ਮਦੁ ਲੋਭੁ ਮੋਹੁ ਅਹੰਕਾਰੁ ਕਰੰਦਾ॥ (4)
ਬਿਸਾਸਿਘਾਤੀ ਅਕਿਰਤਘਣ ਮੈ ਕੋ ਨ ਰਖੰਦਾ॥ (5)
ਸਿਮਰਿ ਮੁਰੀਦਾ ਢਾਢੀਆ ਸਤਿਗੁਰ ਬਖਸੰਦਾ ॥ (6)

ਸੱਚੇ ਨੂੰ ਹੀ ਸੱਚਾ ਕਿਹਾ ਜਾਂਦਾ ਹੈ, ਕੂੜੇ ਦਾ ਪਾਜ ਕੂੜ ਹੈ।6।

੧੮

(ਆਪਣੇ) ਵੇਹੜੇ ਵਿਚ ਗਵਾਂਢਣ ਦੇ ਪੁੱਤਰ ਉਤੇ ਮਾਣ ਕਰਨਾ ਝੂਠਾ ਹੈ।1। ਪਾਲੀ (ਪਸ਼ੂਆਂ ਦਾ) ਇਜੜ/ਵਗ ਚਾਰਦਾ ਹੈ, (ਪਰ ਉਸ ਨੂੰ) ਘਰ ਦਾ ਮਾਲ ਨਹੀਂ ਜਾਣ ਸਕਦਾ।2। ਵੇਗਾਰੀ ਦੇ ਸਿਰ ਉਪਰ (ਧਨ ਦੀ) ਥੈਲੀ ਧਰ ਦੇਣ ਨਾਲ ਵੀ (ਉਹ) ਨਿਰਧਨ ਅਤੇ ਹੈਰਾਨ ਹੀ (ਹੁੰਦਾ ਹੈ)।3। ਜਿਵੇਂ ਖੇਤ ਦਾ ਰਖਵਾਲਾ ਕਿਸਾਨ ਨਹੀਂ ਹੋ ਸਕਦਾ।4। (ਉਹ) ਮਹਿਮਾਨ ਮੂਰਖ ਹੈ ਜੋ ਪਰਾਏ ਘਰ ਨੂੰ ਆਪਣਾ ਸਮਝਦਾ ਹੈ।5। (ਤਿਵੇਂ ਜੋ) ਅਣਹੋਂਦੇ ਹੀ ਆਪਣਾ ਆਪ ਗਿਣਾਉਂਦਾ ਹੈ, ਉਹ ਬਹੁਤ ਵੱਡਾ ਮੂਰਖ ਹੈ।6।

੧੯

ਕੀੜੀ ਪਾਸੋਂ ਹਾਥੀ ਦਾ ਭਾਰ ਥੰਮਿਆ ਨਹੀਂ ਜਾਂਦਾ।1। ਮਖ ਹੱਥ ਮਰੋੜਦਾ ਹੈ, (ਪਰ ਉਹ) ਕਿਵੇਂ ਸ਼ੀਂਹ-ਮਾਰ ਹੋ ਸਕਦਾ ਹੈ।2। ਮੱਛਰ ਦਾ ਡੰਗ ਵਿਸ਼ੈਲੇ ਸੱਪ ਦੇ ਬਰਾਬਰ ਨਹੀਂ ਹੋ ਸਕਦਾ।3। ਚਿਤਰੇ (ਵਰਗੇ ਪਤਲੇ ਲਕ ਵਾਲੇ) ਲੱਖਾਂ ਮਕੌੜਿਆਂ ਤੋਂ ਸ਼ਿਕਾਰ ਕਿਵੇਂ ਹੋ ਸਕਦਾ ਹੈ।4। ਜੇ ਜੂੰਆਂ ਰਜ਼ਾਈ ਵਿਚ (ਜਾਂ ਗੁਤ ਵਿਚ) ਇਕਠੀਆਂ ਹੋ ਜਾਣ (ਤਾਂ ਉਹ) ਨ ਰਾਜਾ ਬਣ ਸਕਦੀਆਂ ਹਨ (ਅਤੇ ਨ ਹੀ ਇਸਤਰੀ ਦਾ) ਪਤੀ ਹੋ ਸਕਦੀਆਂ ਹਨ।5। (ਜੋ) ਅਣਹੋਇਆਂ ਆਪਣੇ ਆਪ ਨੂੰ ਗਿਣਾਉਂਦਾ ਹੈ, ਉਹ ਵੱਡਾ ਗੰਵਾਰ ਹੈ।6।

੨੦

(ਜੇ ਕੋਈ ਇਸਤਰੀ) ਕੋਠੜੀ ਵਿਚ ਵੜ ਕੇ ਪੁੱਤਰ ਜੰਮਦੀ ਹੈ, (ਪਰ ਫਿਰ ਵੀ) ਬਾਹਰ ਜਗਤ ਨੂੰ ਪਤਾ ਲਗ ਜਾਂਦਾ ਹੈ।1। ਧਨ ਨੂੰ ਧਰਤੀ ਵਿਚ ਦਬ ਦੇਈਏ, (ਤਾਂ) ਮੱਥੇ ਤੋਂ ਹੀ ਪਤਾ ਲਗ ਜਾਂਦਾ ਹੈ।2। ਰਸਤੇ ਉਤੇ ਚਲਣ ਵਾਲੇ ਰਾਹੀ ਦਸਦੇ ਹਨ (ਕਿ ਫਲਾਣੀ ਥਾਂ ਤੇ) ਮੀਂਹ ਵਸਿਆ ਹੈ।3। ਚੰਦ੍ਰਮਾ ਦੇ ਚੜ੍ਹਨ ਤੇ ਸਭ ਕੋਈ ਸਿਰ ਝੁਕਾਉਂਦਾ ਹੈ।4। ਗੋਰਖ ਦੇ ਗਲ ਵਿਚ ਗੋਦੜੀ ਹੁੰਦੀ ਹੈ (ਪਰ ਫਿਰ ਵੀ ਉਸ ਨੂੰ) ਜਗਤ ਦਾ ਨਾਥ ਆਖਦੇ ਹਨ।5। ਗੁਰੂ ਨਾਲ ਪ੍ਰੇਮ ਕਰਨ ਵਾਲੇ ਨੂੰ ਗੁਰੂ ਆਖੀਦਾ ਹੈ (ਕਿਉਂਕਿ) ਸੱਚ ਹੀ ਸੱਚ ਨੂੰ ਪਛਾਣਦਾ ਹੈ।6।

੨੧

ਮੈਂ ਅਪਰਾਧੀ, ਗੁਨਾਹ ਕਰਨ ਵਾਲਾ, ਬੇਮੁਖ ਅਤੇ ਮਾੜਾ ਹਾਂ।1। ਮੈਂ ਚੋਰ, ਯਾਰ, ਜੁਆਰੀਆ ਅਤੇ ਪਰਾਏ ਘਰਾਂ ਵਲ ਝਾਕਣ ਵਾਲਾ ਹਾਂ।2। (ਮੈਂ) ਨਿੰਦਕ, ਦੁਸ਼ਟ, ਹਰਾਮਖ਼ੋਰ, ਦੇਸਾਂ ਨੂੰ ਠਗਣ ਵਾਲਾ ਠਗ ਹਾਂ।3। (ਮੈਂ) ਕਾਮ, ਕ੍ਰੋਧ, ਮਦ, ਲੋਭ, ਮੋਹ ਅਤੇ ਹੰਕਾਰ ਕਰਦਾ ਹਾਂ।4। (ਮੈਂ) ਵਿਸ਼ਵਾਸਘਾਤੀ, ਅਕ੍ਰਿਤਘਨ ਹਾਂ, ਮੈਨੂੰ ਕੋਈ ਵੀ ਰਖਣ ਵਾਲਾ ਨਹੀਂ ਹੈ।5। (ਹੇ ਪ੍ਰਿਥੀ ਚੰਦ!) ਢਾਢੀਆਂ ਨਾਲ ਮਿਲ ਕੇ, ਮੁਰੀਦ ਬਣ ਕੇ ਸਿਮਰ, ਸਤਿਗੁਰੂ ਬਖ਼ਸ਼ਣ ਵਾਲਾ ਹੈ।6।

# ਵਾਰ ੩੭

ਪਉੜੀ ੧

ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਬਣਾਇਆ॥ (1)
ਅੰਬਰਿ ਧਰਤਿ ਵਿਛੋੜਿ ਕੈ ਵਿਣੁ ਥੰਮਾ ਆਗਾਸੁ ਰਹਾਇਆ॥ (2)
ਜਲ ਵਿਚਿ ਧਰਤੀ ਰਖੀਅਨਿ ਧਰਤੀ ਅੰਦਰਿ ਨੀਰੁ ਧਰਾਇਆ॥ (3)
ਕਾਠੈ ਅੰਦਰਿ ਅਗਿ ਧਰਿ ਅਗੀ ਹੋਦੀ ਸੁਫਲੁ ਫਲਾਇਆ॥ (4)
ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲਿ ਮਿਲਾਇਆ॥ (5)
ਰਾਜਸ ਸਾਤਕ ਤਾਮਸੋ ਬ੍ਰਹਮਾ ਬਿਸਨੁ ਮਹੇਸੁ ਉਪਾਇਆ॥ (6)
ਚੋਜ ਵਿਡਾਣੁ ਚਲਿਤੁ ਵਰਤਾਇਆ ॥ (7)

੨

ਸਿਵ ਸਕਤੀ ਦਾ ਰੂਪ ਕਰਿ ਸੂਰਜੁ ਚੰਦੁ ਚਰਾਗੁ ਬਲਾਇਆ॥ (1)
ਰਾਤੀ ਤਾਰੇ ਚਮਕਦੇ ਘਰਿ ਘਰਿ ਦੀਪਕ ਜੋਤਿ ਜਗਾਇਆ॥ (2)
ਸੂਰਜੁ ਏਕੰਕਾਰੁ ਦਿਹਿ ਤਾਰੇ ਦੀਪਕ ਰੂਪੁ ਲੁਕਾਇਆ॥ (3)
ਲਖ ਦਰੀਆਉ ਕਵਾਉ ਵਿਚਿ ਤੋਲਿ ਅਤੋਲੁ ਨ ਤੋਲਿ ਤੁਲਾਇਆ॥ (4)
ਓਅੰਕਾਰੁ ਅਕਾਰੁ ਜਿਸਿ ਪਰਵਦਗਾਰੁ ਅਪਾਰੁ ਅਲਾਇਆ॥ (5)
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਨਹਿ ਅਲਖੁ ਲਖਾਇਆ॥(6)
ਸੁਣਿ ਸੁਣਿ ਆਖਣੁ ਆਖਿ ਸੁਣਾਇਆ ॥ (7)

੩

ਖਾਣੀ ਬਾਣੀ ਚਾਰਿ ਜੁਗ ਜਲ ਥਲ ਤਰਵਰੁ ਪਰਬਤ ਸਾਜੇ॥ (1)
ਤਿੰਨ ਲੋਅ ਚਉਦਹ ਭਵਣ ਕਰਿ ਇਕੀਹ ਬ੍ਰਹਮੰਡ ਨਿਵਾਜੇ॥ (2)
ਚਾਰੇ ਕੁੰਡਾ ਦੀਪ ਸਤ ਨਉ ਖੰਡ ਦਹ ਦਿਸਿ ਵਜਨਿ ਵਾਜੇ॥ (3)
ਇਕਸ ਇਕਸ ਖਾਣਿ ਵਿਚਿ ਇਕੀਹ ਇਕੀਹ ਲਖ ਉਪਾਜੇ॥ (4)
ਇਕਤ ਇਕਤ ਜੂਨਿ ਵਿਚਿ ਜੀਅ ਜੰਤੁ ਅਣਗਣਤ ਬਿਰਾਜੇ॥ (5)
ਰੂਪ ਅਨੂਪ ਸਰੂਪ ਕਰਿ ਰੰਗ ਬਿਰੰਗ ਤਰੰਗ ਅਗਾਜੇ॥ (6)
ਪਉਣੁ ਪਾਣੀ ਘਰੁ ਨਉ ਦਰਵਾਜੇ ॥ (7)

੪

ਕਾਲਾ ਧਉਲਾ ਰਤੜਾ ਨੀਲਾ ਪੀਲਾ ਹਰਿਆ ਸਾਜੇ॥ (1)

# ਵਾਰ ੩੭

## ਪਉੜੀ ੧

ਓਅੰਕਾਰ (ਪ੍ਰਭੂ) ਨੇ ਇਕ ਵਾਕ ਤੋਂ ਪਸਾਰਾ ਕਰਕੇ (ਸੰਸਾਰ ਦਾ) ਆਕਾਰ ਬਣਾਇਆ।1। ਆਕਾਸ਼ ਅਤੇ ਧਰਤੀ ਨੂੰ ਵਿਛੋੜ ਕੇ ਬਿਨਾ ਥੰਮਾਂ ਦੇ ਆਕਾਸ਼ ਨੂੰ ਸਥਿਤ ਕੀਤਾ।2। ਜਲ ਵਿਚ ਧਰਤੀ ਨੂੰ ਟਿਕਾਇਆ ਅਤੇ ਧਰਤੀ ਦੇ ਅੰਦਰ ਵੀ ਜਲ ਧਰ ਦਿੱਤਾ।3। ਕਾਠ ਦੇ ਅੰਦਰ ਅੱਗ ਰਖੀ ਅਤੇ (ਲੱਕੜ ਦੇ) ਅੰਦਰ ਅੱਗ ਹੁੰਦਿਆਂ ਵੀ (ਉਸ ਨੂੰ) ਫਲ ਲਗਾਏ।4। ਪੌਣ, ਪਾਣੀ ਅਤੇ ਅਗਨੀ ਤਿੰਨੋਂ ਵੈਰੀਆਂ ਦਾ ਮੇਲ ਮਿਲਾਇਆ।5। ਰਜੋ, ਸਤੋ ਅਤੇ ਤਮੋ (ਗੁਣਾਂ ਤੋਂ) ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਦੀ ਉਤਪੱਤੀ ਕੀਤੀ।6। (ਜਗਤ ਦੇ ਰੂਪ ਵਿਚ) ਅਸਚਰਜਮਈ ਕੌਤਕ ਵਰਤਾਇਆ।7।

## ੨

(ਕਲਿਆਣਕਾਰੀ) ਸ਼ਿਵ ਨੇ ਪ੍ਰਕ੍ਰਿਤੀ ਦਾ ਰੂਪ ਧਾਰ ਕੇ (ਸੰਸਾਰ ਲਈ) ਸੂਰਜ ਅਤੇ ਚੰਦ੍ਰਮਾ ਵਰਗੇ ਦੀਵੇ ਬਾਲੇ ਹਨ।1। ਰਾਤ ਨੂੰ ਤਾਰੇ ਚਮਕਦੇ ਹਨ ਅਤੇ ਘਰ ਘਰ ਵਿਚ ਦੀਪਕਾਂ ਦੀ ਜੋਤਿ ਜਲਾਈ ਜਾਂਦੀ ਹੈ।2। ਦਿਨ ਨੂੰ ਸੂਰਜ ਇਕ ਆਕਾਰ ਧਾਰਣ ਕਰਕੇ ਤਾਰਿਆਂ ਅਤੇ ਦੀਪਕਾਂ ਦਾ ਰੂਪ ਲੁਕਾ ਦਿੰਦਾ ਹੈ।3। (ਜਿਸ ਦੇ) ਹੁਕਮ ਵਿਚ ਲੱਖਾਂ ਦਰਿਆ ਹਨ, (ਉਹ) ਤੋਲ ਤੋਂ ਅਤੋਲ ਹੈ ਅਤੇ ਤੋਲਾਂ ਨਾਲ ਤੋਲਿਆ ਨਹੀਂ ਜਾ ਸਕਦਾ।4। ਜਿਸ ਓਅੰਕਾਰ ਨੇ (ਜਗਤ ਦਾ) ਆਕਾਰ ਸਿਰਜਿਆ ਹੈ, (ਉਹ) ਪਾਲਨਾ ਕਰਨ ਵਾਲਾ ਅਤੇ ਅਪਾਰ ਕਿਹਾ ਜਾਂਦਾ ਹੈ।5। (ਉਹ) ਗਤਿ ਤੋਂ ਰਹਿਤ ਅਤੇ ਅਗੰਮ ਹੈ (ਉਸ ਦੀ) ਕਥਾ ਕਹੀ ਨਹੀਂ ਜਾ ਸਕਦੀ ਅਤੇ (ਉਹ) ਅਲਖ ਲਖਾਇਆ ਵੀ ਨਹੀਂ ਜਾ ਸਕਦਾ।6। (ਉਸ ਸੰਬੰਧੀ ਸਭ) ਸੁਣ ਸੁਣ ਕੇ (ਹੀ) ਕਹਿ ਕੇ ਸੁਣਾਉਂਦੇ ਹਨ।7।

## ੩

(ਪ੍ਰਭੂ ਨੇ) ਚਾਰ ਖਾਣੀਆਂ, ਚਾਰ ਬਾਣੀਆਂ ਅਤੇ ਚਾਰ ਯੁਗ, ਜਲ, ਥਲ, ਬ੍ਰਿਛ ਅਤੇ ਪਰਬਤ ਸਾਜੇ ਹਨ।1। ਤਿੰਨ ਲੋਕ, ਚੌਦਾਂ ਭਵਨ ਰਚ ਕੇ ਇਕੀ ਬ੍ਰਹਿਮੰਡ ਨਿਵਾਜੇ ਹਨ।2। ਚਾਰ ਕੋਨੇ, ਸੱਤ ਦ੍ਵੀਪ, ਨੌ ਖੰਡ ਅਤੇ ਦਸਾਂ ਦਿਸ਼ਾਵਾਂ ਵਿਚ (ਜੀਵਾਂ ਦੇ ਬੋਲਾਂ ਦੇ) ਵਾਜੇ ਵਜਾਏ ਹਨ।3। ਇਕ ਇਕ ਖਾਣੀ ਵਿਚ ਇਕੀ ਇਕੀ ਲੱਖ ਜੂਨਾਂ ਪੈਦਾ ਕੀਤੀਆਂ ਹਨ।4। ਇਕ ਇਕ ਜੂਨ ਵਿਚ ਅਣਗਿਣਤ ਜੀਵ ਜੰਤ ਬਿਰਾਜਦੇ ਹਨ।5। (ਵਖ ਵਖ) ਰੂਪਾਂ ਵਾਲੇ ਸੁੰਦਰ ਸਰੂਪ ਬਣਾ ਕੇ ਰੰਗਾਂ ਰੰਗ ਦੀਆਂ ਤਰੰਗਾਂ ਪ੍ਰਗਟ ਕੀਤੀਆਂ ਹਨ।6। ਪੌਣ ਪਾਣੀ (ਆਦਿ ਪੰਜ ਤੱਤ੍ਵਾਂ ਦਾ) ਸ਼ਰੀਰ ਰੂਪ ਘਰ ਬਣਾ ਕੇ (ਉਸ ਵਿਚ) ਨੌ ਦਰਵਾਜ਼ੇ ਰਖੇ ਹਨ।7।

## ੪

ਕਾਲਾ, ਚਿੱਟਾ, ਲਾਲ, ਨੀਲਾ, ਪੀਲਾ, ਸਾਵਾ (ਰੰਗ) ਸਾਜੇ ਹਨ।1।

ਰਸੁ ਕਸੁ ਕਰਿ ਵਿਸਮਾਦੁ ਸਾਦੁ ਜੀਭਹੁ ਜਾਪ ਨ ਖਾਜ ਅਖਾਜੇ॥ (2)
ਮਿਠਾ ਕਉੜਾ ਖਟੁ ਤੁਰਸੁ ਫਿਕਾ ਸਾਉ ਸਲੂਣਾ ਛਾਜੇ॥ (3)
ਗੰਧ ਸੁਗੰਧਿ ਅਵੇਸੁ ਕਰਿ ਚੋਆ ਚੰਦਨੁ ਕੇਸਰੁ ਕਾਜੇ॥ (4)
ਮੇਦੁ ਕਥੂਰੀ ਪਾਨ ਫੁਲ ਅੰਬਰੁ ਚੂਰ ਕਪੂਰ ਅੰਦਾਜੇ॥ (5)
ਰਾਗ ਨਾਦ ਸੰਬਾਦ ਬਹੁ ਚਉਦਹ ਵਿਦਿਆ ਅਨਹਦ ਗਾਜੇ॥ (6)
ਲਖ ਦਰੀਆਉ ਕਰੋੜਿ ਜਹਾਜੇ ॥ (7)

੫

ਸਤ ਸੁਮੁੰਦ ਅਥਾਹ ਕਰਿ ਰਤਨ ਪਦਾਰਥ ਭਰੇ ਭੰਡਾਰਾ॥ (1)
ਮਹੀਅਲ ਖੇਤੀ ਅਉਖਧੀ ਛਾਦਨ ਭੋਜਨ ਬਹੁ ਬਿਸਥਾਰਾ॥ (2)
ਤਰੁਵਰ ਛਾਇਆ ਫੁਲ ਫਲ ਸਾਖਾ ਪਤ ਮੂਲ ਬਹੁ ਭਾਰਾ॥ (3)
ਪਰਬਤ ਅੰਦਰਿ ਅਸਟ ਧਾਤੁ ਲਾਲੁ ਜਵਾਹਰੁ ਪਾਰਸ ਪਾਰਾ॥ (4)
ਚਉਰਾਸੀਹ ਲਖ ਜੋਨਿ ਵਿਚਿ ਮਿਲਿ ਮਿਲਿ ਵਿਛੁੜੇ ਵਡ ਪਰਵਾਰਾ॥ (5)
ਜੰਮਣ ਜੀਵਣ ਮਰਣੁ ਵਿਚਿ ਭਵਜਲ ਪੂਰ ਭਰਾਇ ਹਜਾਰਾ॥ (6)
ਮਾਣਸ ਦੇਹੀ ਪਾਰਿ ਉਤਾਰਾ ॥ (7)

੬

ਮਾਣਸ ਜਨਮ ਦੁਲੰਭੁ ਹੈ ਛਿਣਿ ਭੰਗਰ ਛਲ ਦੇਹੀ ਛਾਰਾ॥ (1)
ਪਾਣੀ ਦਾ ਕਰਿ ਪੁਤਲਾ ਉਡੈ ਨ ਪਉਣੁ ਖੁਲੈ ਨਉ ਦੁਆਰਾ॥ (2)
ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿ ਉਦਰੁ ਮਝਾਰਾ॥ (3)
ਕਰੇ ਉਰਧ ਤਪੁ ਗਰਭ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ॥ (4)
ਦਸੀ ਮਹੀਨੀ ਜੰਮਿਆ ਸਿਮਰਣੁ ਕਰੀ ਕਰੇ ਨਿਸਤਾਰਾ॥ (5)
ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣਹਾਰਾ॥ (6)
ਸਾਹਹੁ ਵਿਛੁੜਿਆ ਵਣਜਾਰਾ ॥ (7)

੭

ਰੋਵੈ ਰਤਨ ਗਵਾਇ ਕੈ ਮਾਇਆ ਮੋਹੁ ਅਨ੍ਹੇਰੁ ਗੁਬਾਰਾ॥ (1)
ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ॥ (2)
ਸਭਨਾ ਮਨਿ ਵਾਧਾਈਆ ਰੁਣ ਝੁਣਨੜਾ ਰੁਣ ਝੁਣਕਾਰਾ॥ (3)

ਮਿੱਠੇ ਖਟੇ ਰਸ ਵਿਸਮਾਦੀ ਸੁਆਦਾਂ ਵਾਲੇ (ਕੀਤੇ ਹਨ), ਜੀਭ (ਦੇ ਸੁਆਦ ਤੋਂ ਹੀ ਉਨ੍ਹਾਂ ਦੇ) ਖਾਣ ਯੋਗ ਅਤੇ ਨ ਖਾਣ ਯੋਗ ਦਾ ਪਤਾ ਚਲਦਾ ਹੈ।2। ਮਿਠਾ, ਕੌੜਾ, ਖਟਾ, ਤੁਰਸ਼, ਫਿਕਾ ਅਤੇ ਸਲੂਣਾ (ਸੁਆਦਾਂ ਕਰਕੇ) ਸਜੇ ਹੋਏ ਹਨ।3। ਗੰਧ ਅਤੇ ਸੁਗੰਧ ਦਾ ਮੇਲ ਕਰ ਕੇ ਅਤਰ, ਚੰਦਨ ਅਤੇ ਕੇਸਰ ਬਣਾਏ ਹਨ।4। ਮੁਸ਼ਕ ਬਿਲਾਈ, ਕਸਤੂਰੀ, ਪਾਨ, ਫੁਲ, ਅੰਬਚੂਰ ਅਤੇ ਕਪੂਰ ਦੀ ਮਰਯਾਦਾ ਕਾਇਮ ਕੀਤੀ ਹੈ।5। ਰਾਗਾਂ, ਨਾਦਾਂ, ਬਹੁਤ ਸੰਵਾਦਾਂ ਅਤੇ ਚੌਦਾਂ ਵਿਦਿਆਵਾਂ ਦੇ ਅਨਹਦ ਵਾਜੇ ਵਜਾਏ ਹਨ।6। ਲੱਖਾਂ ਦਰਿਆ ਅਤੇ ਕਰੋੜਾਂ ਜਹਾਜ਼ (ਬਣਾਏ ਹਨ)।7।

੫

ਸੱਤ ਅਥਾਹ ਸਮੁੰਦਰ ਕਰਕੇ ਰਤਨ ਰੂਪ ਪਦਾਰਥਾਂ ਦੇ ਭੰਡਾਰ ਭਰੇ ਹਨ।1। ਧਰਤੀ ਵਿਚ ਖੇਤੀ ਅਤੇ ਜੜੀ ਬੂਟੀਆਂ ਰਚ ਦਿੱਤੀਆਂ ਅਤੇ (ਉਨ੍ਹਾਂ ਤੋਂ) ਬਸਤ੍ਰਾਂ ਅਤੇ ਭੋਜਨਾਂ ਦਾ ਬਹੁਤ ਵਿਸਤਾਰ ਹੋਇਆ।2। ਦਰਖਤਾਂ ਦੀ ਛਾਂ, ਫੁਲ ਅਤੇ ਫਲ, ਸ਼ਾਖਾਵਾਂ ਅਤੇ ਬਹੁਤ ਭਾਰੇ ਮੁਢ (ਸਿਰਜ ਦਿੱਤੇ)।3। ਪਰਬਤਾਂ ਵਿਚ ਅਸ਼ਟ-ਧਾਤਾਂ (ਸਿਰਜੀਆਂ ਹਨ) ਅਤੇ ਲਾਲ, ਜਵਾਹਰ, ਪਾਰਸ ਅਤੇ ਪਾਰਾ (ਵੀ ਪੈਦਾ ਕੀਤੇ ਹਨ)।4। ਚੌਰਾਸੀ ਲੱਖ ਜੂਨਾਂ ਵਿਚ ਵਿਚ ਵੱਡੇ ਵੱਡੇ ਪਰਿਵਾਰ ਮਿਲ ਮਿਲ ਕੇ ਵਿਛੜਦੇ ਹਨ।5। ਜੰਮਣ, ਜੀਣ ਅਤੇ ਮਰਨ ਦੇ ਭਵਸਾਗਰ ਵਿਚ ਹਜ਼ਾਰਾਂ ਹੀ ਪੂਰ ਭਰੀਂਦੇ ਹਨ।6। ਮਨੁੱਖ ਸ਼ਰੀਰ ਵਿਚ ਹੀ ਪਾਰ ਉਤਾਰਾ ਸੰਭਵ ਹੈ।7।

੬

ਮਾਨਵ ਜਨਮ ਦੁਰਲਭ ਹੈ, (ਪਰ) ਛਲ ਰੂਪ ਦੇਹ ਛਿਣ ਵਿਚ ਸੁਆਹ ਹੋ ਜਾਂਦੀ ਹੈ।1। (ਮਾਤਾ ਦੇ ਰਕਤ ਅਤੇ ਪਿਤਾ ਦੇ ਵੀਰਜ ਰੂਪ) ਪਾਣੀ (ਨਾਲ ਪ੍ਰਭੂ ਨੇ) ਪੁਤਲਾ (ਬਣਾਇਆ ਜਿਸ ਦੇ) ਨੌਂ ਦਰਵਾਜ਼ੇ ਖੁਲ੍ਹੇ ਹਨ (ਪਰ) ਉਨ੍ਹਾਂ ਰਾਹੀਂ ਪੌਣ (ਸੁਆਸ) ਉਡਦੀ ਨਹੀਂ ਹੈ।2। ਮਾਤਾ ਦੇ ਪੇਟ ਵਿਚਲੇ ਭਿਆਨਕ ਨਰਕ ਰੂਪ ਅਗਨੀ ਕੁੰਡ ਵਿਚ (ਪ੍ਰਭੂ ਨੇ) ਰਖਿਆ ਕੀਤੀ।3। (ਉਦੋਂ) ਗਰਭ ਵਿਚ ਉਲਟਾ ਹੋ ਕੇ ਤਪ ਕਰਦਾ ਸੀ ਅਤੇ ਛਿਣ ਭਰ ਲਈ ਵੀ ਸਿਰਜਨਹਾਰ ਪ੍ਰਭੂ ਨੂੰ ਵਿਸਰਦਾ ਨਹੀਂ ਸੀ।4। ਦਸਾਂ ਮਹੀਨਿਆਂ ਬਾਦ ਜੰਮਿਆ, ਸਿਮਰਨ ਕਰਦੇ ਨੂੰ (ਪ੍ਰਭੂ ਨੇ) ਖਲਾਸ ਕੀਤਾ।5। ਜੰਮਦਿਆਂ ਹੀ ਮਾਇਆ ਨੇ (ਅਜਿਹਾ) ਮੋਹਿਆ ਕਿ ਉਸ ਨੂੰ ਰਖਿਆ ਕਰਨ ਵਾਲਾ (ਪ੍ਰਭੂ) ਨਜ਼ਰ ਹੀ ਨਹੀਂ ਆਉਂਦਾ।6। (ਇਸ ਤਰ੍ਹਾਂ) ਪ੍ਰਭੂ ਰੂਪ ਸ਼ਾਹ ਤੋਂ ਜੀਵ ਰੂਪ ਵਣਜਾਰਾ ਵਿਛੜ ਗਿਆ।7।

੭

ਮਾਇਆ ਮੋਹ ਦੇ ਹਨੇਰੇ ਅਤੇ ਗ਼ੁਬਾਰ ਵਿਚ (ਨਾਮ ਰੂਪ) ਰਤਨ ਗੰਵਾ ਕੇ (ਬਾਲਕ) ਰੋਂਦਾ ਹੈ।1 ਉਹ ਆਪਣਾ ਦੁਖ ਰੋਂਦਾ ਹੈ, (ਪਰ) ਸਾਰਾ ਪਰਿਵਾਰ ਹਸ ਹਸ ਕੇ ਗਾਉਂਦਾ ਹੈ।2। ਸਭ ਦੇ ਮਨ ਵਿਚ ਖ਼ੁਸ਼ੀਆਂ ਹਨ ਅਤੇ ਆਨੰਦ-ਮੰਗਲ ਦਾ ਝੁਣਕਾਰ ਹੁੰਦਾ ਹੈ।3।

ਨਾਨਕੁ ਦਾਦਕੁ ਸੋਹਲੇ ਦੇਨਿ ਅਸੀਸਾਂ ਬਾਲੁ ਪਿਆਰਾ॥ (4)
ਚੁਖਹੁ ਬਿੰਦਕ ਬਿੰਦੁ ਕਰਿ ਬਿੰਦਹੁੰ ਕੀਤਾ ਪਰਬਤ ਭਾਰਾ॥ (5)
ਸਤਿ ਸੰਤੋਖ ਦਇਆ ਧਰਮੁ ਅਰਥੁ ਸੁਗਰਥ ਵਿਸਾਰਿ ਵਿਸਾਰਾ॥ (6)
ਕਾਮ ਕਰੋਧੁ ਵਿਰੋਧੁ ਵਿਚਿ ਲੋਭੁ ਮੋਹੁ ਧਰੋਹ ਅਹੰਕਾਰਾ॥ (7)
ਮਹਾ ਜਾਲ ਫਾਥਾ ਵੇਚਾਰਾ ॥ (8)

੮

ਹੋਇ ਸੁਚੇਤ ਅਚੇਤ ਇਵ ਅਖੀਂ ਹੋਦੀ ਅੰਨ੍ਹਾ ਹੋਆ॥ (1)
ਵੈਰੀ ਮਿਤੁ ਨ ਜਾਣਦਾ ਡਾਇਣੁ ਮਾਉ ਸੁਭਾਉ ਸਮੋਆ॥ (2)
ਬੋਲਾ ਕੰਨੀ ਹੋਵਦਾ ਜਸੁ ਅਪਜਸੁ ਮੋਹੁ ਧੋਹੁ ਨ ਸੋਆ॥ (3)
ਗੁੰਗਾ ਜੀਭੈ ਹੁੰਦੀਐ ਦੁਧੁ ਵਿਚਿ ਵਿਸੁ ਘੋਲਿ ਮੁਹਿ ਚੋਆ॥ (4)
ਵਿਹੁ ਅੰਮ੍ਰਿਤ ਸਮਸਰ ਪੀਐ ਮਰਨ ਜੀਵਨ ਆਸ ਤ੍ਰਾਸ ਨ ਢੋਆ॥ (5)
ਸਰਪ ਅਗਨਿ ਵਲਿ ਹਥੁ ਪਾਇ ਕਰੈ ਮਨੋਰਥ ਪਕੜਿ ਖਲੋਆ॥ (6)
ਸਮਝੈ ਨਾਹੀ ਟਿਬਾ ਟੋਆ ॥ (7)

੯

ਲੂਲਾ ਪੈਰੀ ਹੋਦਈ ਟੰਗਾ ਮਾਰਿ ਨ ਉਠਿ ਖਲੋਆ॥ (1)
ਹਥੋ ਹਥੁ ਨਚਾਈਐ ਆਸਾ ਬੰਧੀ ਹਾਰੁ ਪਰੋਆ॥ (2)
ਉਦਮ ਉਕਤਿ ਨ ਆਵਈ ਦੇਹਿ ਬਿਦੇਹ ਨ ਨਵਾ ਨਿਰੋਆ॥ (3)
ਹਗਣ ਮੂਤਣ ਛਡਣਾ ਰੋਗੁ ਸੋਗੁ ਵਿਚਿ ਦੁਖੀਆ ਰੋਆ॥ (4)
ਘੁਟੀ ਪੀਐ ਨ ਖੁਸੀ ਹੋਇ ਸਪਹੁ ਰਖਿਅੜਾ ਅਣਖੋਆ॥ (5)
ਗੁਣੁ ਅਵਗੁਣੁ ਨ ਵੀਚਾਰਦਾ ਨ ਉਪਕਾਰੁ ਵਿਕਾਰੁ ਅਲੋਆ॥ (6)
ਸਮਸਰਿ ਤਿਸੁ ਹਥੀਆਰੁ ਸੰਜੋਆ ॥ (7)

੧੦

ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰੁ ਮਝਾਰੇ॥ (1)
ਰਸ ਕਸ ਖਾਇ ਨਿਲਜ ਹੋਇ ਛੁਹਿ ਛੁਹਿ ਧਰਣਿ ਧਰੈ ਪਗ ਧਾਰੇ॥ (2)
ਪੇਟ ਵਿਚਿ ਦਸ ਮਾਹ ਰਖ ਪੀੜਾ ਖਾਇ ਜਣੈ ਪੁਤੁ ਪਿਆਰੇ॥ (3)

ਨਾਨਕੇ ਦਾਦਕੇ ਘਰਾਂ ਵਿਚ ਸੋਲਹੇ ਗਾਏ ਜਾਂਦੇ ਹਨ, (ਸਭ) ਪਿਆਰੇ ਬਾਲਕ ਨੂੰ ਅਸੀਸਾਂ ਦਿੰਦੇ ਹਨ।4। (ਪ੍ਰਭੂ ਨੇ) ਰਤਾ ਜਿੰਨੀ (ਵੀਰਜ ਦੀ) ਬੂੰਦ ਤੋਂ ਬੁਦਬੁਦਾ ਕੀਤਾ ਅਤੇ ਬੁਦਬੁਦੇ ਤੋਂ (ਸ਼ਰੀਰ ਰੂਪ) ਭਾਰਾ ਪਰਬਤ ਸਿਰਜਿਆ।5। (ਪਰ ਬਾਲਕ ਨੇ) ਦਇਆ, ਧਰਮ, ਸਤਿ, ਸੰਤੋਖ, ਸ੍ਰੇਸ਼ਠ ਅਰਥ ਨੂੰ ਵਿਸਾਰ ਦਿੱਤਾ।6। ਕਾਮ, ਕ੍ਰੋਧ, ਵਿਰੋਧ, ਲੋਭ, ਮੋਹ ਅਤੇ ਧ੍ਰੋਹ ਵਿਚ ਲਗ ਕੇ (ਉਹ) ਹੰਕਾਰੀ ਹੋ ਗਿਆ।7। (ਮਾਇਆ ਦੇ) ਮਹਾਨ ਜਾਲ ਵਿਚ ਵਿਚਾਰਾ ਫਸ ਗਿਆ।8।

੮

(ਬਾਲਕ) ਸਮਝਦਾਰ ਹੋ ਕੇ ਵੀ ਅਚੇਤ ਹੈ, ਅੱਖਾਂ ਹੁੰਦੇ ਹੋਇਆਂ ਵੀ ਅੰਨ੍ਹਾ ਹੈ।1। ਵੈਰੀ ਅਤੇ ਮਿਤਰ ਨੂੰ ਨਹੀਂ ਪਛਾਣਦਾ, ਮਾਂ ਅਤੇ ਡਾਇਣ ਦਾ ਸੁਭਾ ਬਰਾਬਰ ਸਮਝਦਾ ਹੈ।2। ਕੰਨਾਂ ਦੇ ਹੁੰਦੇ ਹੋਇਆਂ ਵੀ ਬੋਲਾ ਹੈ, ਜਸ ਅਤੇ ਅਪਜਸ ਅਤੇ ਮੋਹ ਤੇ ਧ੍ਰੋਹ ਦੀ ਕੰਨਸੋ ਨਹੀਂ (ਲੈਂਦਾ)।3। ਜੀਭ ਦੇ ਹੁੰਦਿਆਂ ਗੁੰਗਾ ਹੈ। (ਜੇ ਕੋਈ) ਦੁੱਧ ਵਿਚ ਵਿਸ਼ ਘੋਲ ਕੇ ਮੂੰਹ ਵਿਚ ਪਾ ਦੇਵੇ (ਤਾਂ ਪੀ ਜਾਂਦਾ ਹੈ)।4। ਵਿਸ਼ ਅਤੇ ਅੰਮ੍ਰਿਤ ਨੂੰ ਇਕੋ ਜਿਹਾ ਸਮਝ ਕੇ ਪੀਂਦਾ ਹੈ, ਮਰਨ ਦੇ ਡਰ ਅਤੇ ਜੀਵਨ ਦੀ ਆਸ ਦਾ ਮੇਲ ਨਹੀਂ ਕਰਦਾ।5। ਸੱਪ ਅਤੇ ਅਗਨੀ ਨੂੰ ਹੱਥ ਵਧਾਉਂਦਾ ਹੈ ਅਤੇ ਪਕੜਨ ਦਾ ਮਨੋਰਥ ਪੂਰਾ ਕਰਨ ਲਈ ਉਠ ਖੜੋਂਦਾ ਹੈ।6। (ਉਹ ਚਲਣ ਲਗਿਆ) ਟੋਏ ਟਿੱਬੇ ਨੂੰ ਨਹੀਂ ਸਮਝਦਾ।7।

੯

(ਬਾਲਕ) ਪੈਰਾਂ ਦੇ ਹੁੰਦੇ ਹੋਇਆਂ ਲੂਲੇ ਵਾਂਗ ਟੰਗਾਂ ਮਾਰਦਾ ਹੈ, (ਪਰ) ਉਠ ਕੇ ਖੜੋਂਦਾ ਨਹੀਂ ਹੈ।1। (ਨਿਕਟ ਸੰਬੰਧੀ) ਹੱਥਾਂ ਵਿਚ ਨਚਾਉਂਦੇ ਹਨ, ਆਸਾਂ ਦੇ ਬੰਨ੍ਹੇ ਗਲ ਵਿਚ ਹਾਰ ਵਾਂਗ ਪਰੋ ਲੈਂਦੇ ਹਨ।2। ਉਦਮ ਅਤੇ ਯੁਕਤੀ (ਉਸ ਨੂੰ) ਨਹੀਂ ਸੁਝਦੀ, ਦੇਹ ਤੋਂ ਬੇਦੇਹ ਹੋ ਕੇ ਨਵਾਂ ਨਰੋਇਆ ਨਹੀਂ ਰਹਿੰਦਾ।3। ਹਗਣ, ਮੂਤਣ ਵੇਲੇ ਅਤੇ ਰੋਗ-ਸੋਗ ਵਿਚ ਦੁਖੀ ਹੋ ਕੇ ਰੋਂਦਾ ਹੈ।4। (ਮਾਂ ਵਲੋਂ ਦਿੱਤੀ) ਘੁਟੀ ਨੂੰ ਖੁਸ਼ ਹੋ ਕੇ ਨਹੀਂ ਪੀਂਦਾ ਅਤੇ ਸੱਪ ਤੋਂ ਬਚਾਉਣ ਵਾਲੇ ਉਤੇ ਗੁੱਸੇ ਵਿਚ ਆ ਜਾਂਦਾ ਹੈ।5। (ਉਹ) ਗੁਣ ਅਤੇ ਔਗੁਣ ਦਾ ਵਿਚਾਰ ਵੀ ਨਹੀਂ ਕਰ ਸਕਦਾ, ਭਲੇ ਬੁਰੇ (ਕੰਮ ਨੂੰ) ਨਹੀਂ ਵੇਖਦਾ।6। ਉਸ ਲਈ ਹਥਿਆਰ ਅਤੇ ਸੰਜੋਆ ਬਰਾਬਰ ਹਨ।7।

੧੦

(ਬਾਲਕ) ਮਾਤਾ ਪਿਤਾ ਦੇ ਸੰਯੋਗ ਤੋਂ (ਗਰਭ ਵਿਚ) ਸਥਿਤ (*ਨਿੰਮਿਆ*) ਹੁੰਦਾ ਹੈ, (ਅਤੇ ਮਾਤਾ) ਗਰਭ ਵਿਚ ਟਿਕਣ ਤੇ ਆਸਾ ਵਾਲੀ ਹੁੰਦੀ ਹੈ।1। ਨਿਰਲਜ ਹੋ ਕੇ ਰਸਾਂ ਕਸਾਂ ਨੂੰ ਨਹੀਂ ਖਾਂਦੀ ਅਤੇ ਹੌਲੀ ਹੌਲੀ ਧਰਤੀ ਉਪਰ ਪੈਰ ਧਰਦੀ ਹੈ।2। (ਪੁੱਤਰ ਨੂੰ) ਦਸ ਮਹੀਨੇ ਪੇਟ ਵਿਚ ਰਖ ਕੇ ਪੀੜ ਜਰਦੀ ਹੈ ਅਤੇ ਪਿਆਰੇ ਪੁਤਰ ਨੂੰ ਜਨਮ ਦਿੰਦੀ ਹੈ।3।

ਜਣ ਕੈ ਪਾਲੈ ਕਸਟ ਕਰਿ ਖਾਨਿ ਪਾਨਿ ਵਿਚਿ ਸੰਜਮ ਸਾਰੇ॥ (4)
ਗੁੜਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਇ ਨਿਹਾਰੇ॥ (5)
ਛਾਦਨਿ ਭੋਜਨਿ ਪੇਖਿਆ ਭਦਣਿ ਮੰਗਨਿ ਪੜਨਿ ਚਿਤਾਰੇ॥ (6)
ਪਾਧੇ ਪਾਸਿ ਪੜਾਇਆ ਖਾਟਿ ਲੁਟਾਇ ਹੋਇ ਸੁਚਿਆਰੇ॥ (7)
ਉਰਣਤ ਹੋਇ ਭਾਰੁ ਉਤਾਰੇ ॥ (8)

੧੧

ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ॥ (1)
ਰਹਸੀ ਅੰਗਿ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ॥ (2)
ਵਿਗਸੀ ਪੁਤ ਵਿਆਹਿਐ ਘੋੜੀ ਲਾਵਾ ਗਾਵ ਭਲੋਈ॥ (3)
ਸੁਖਾ ਸੁਖੈ ਮਾਵੜੀ ਪੁਤੁ ਨੁਹੁ ਦਾ ਮੇਲੁ ਅਲੋਈ॥ (4)
ਨੂੰਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹ ਸਸੁ ਵਿਗੋਈ॥ (5)
ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ॥ (6)
ਹੋਵੈ ਸਰਵਣ ਵਿਰਲਾ ਕੋਈ ॥ (7)

੧੨

ਕਾਮਣਿ ਕਾਮਣਿਆਰੀਐ ਕੀਤੋ ਕਾਮਣੁ ਕੰਤ ਪਿਆਰੇ॥ (1)
ਜੰਮੇ ਸਾਈ ਵਿਸਾਰਿਆ ਮਾਪਿਆ ਵੀਵਾਹਿਆ ਵਿਸਾਰੇ॥ (2)
ਸੁਖਾ ਸੁਖ ਵਿਵਾਹਿਆ ਸਉਣੁ ਸੰਜੋਗੁ ਵਿਚਾਰ ਵਿਚਾਰੇ॥ (3)
ਪੁਤ ਨੂਹੈ ਦਾ ਮੇਲੁ ਵੇਖਿ ਅੰਗਨ ਮਾਵਨਿ ਮਾ ਪਿਉ ਵਾਰੇ॥ (4)
ਨੂੰਹ ਨਿਤ ਮੰਤ ਕੁਮੰਤ ਦੇਇ ਮਾ ਪਿਉ ਛਡਿ ਵਡੇ ਹਤਿਆਰੇ॥ (5)
ਵਖ ਹੋਵੈ ਪੁਤੁ ਰੰਨਿ ਲੈ ਮਾ ਪਿਉ ਦੇ ਉਪਕਾਰੁ ਵਿਸਾਰੇ॥ (6)
ਲੋਕਾਚਾਰ ਹੋਇ ਵਡੇ ਕੁਚਾਰੇ ॥ (7)

੧੩

ਮਾ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਹਾਣੀ॥ (1)
ਮਾ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ॥ (2)
ਮਾ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ॥ (3)
ਮਾ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ॥ (4)

ਜਨਮ ਦੇਣ ਉਪਰੰਤ ਕਸ਼ਟ ਸਹਿ ਕੇ ਪਾਲਦੀ ਹੈ ਅਤੇ ਖਾਣ ਪੀਣ ਵਿਚ ਹਰ ਪ੍ਰਕਾਰ ਦੇ ਸੰਜਮ ਵਰਤਦੀ ਹੈ।4। (ਪੁਤਰ ਨੂੰ) ਘੁਟੀ ਦਿੰਦੀ ਹੈ, ਦੁੱਧ ਪਿਲਾਉਂਦੀ ਹੈ ਅਤੇ (ਲੋੜ ਅਨੁਸਾਰ) ਵੇਖ ਕੇ ਘੁਟੀ ਅਤੇ ਵਟੀ ਦਿੰਦੀ ਹੈ।5। ਬਸਤ੍ਰ ਅਤੇ ਭੋਜਨ ਦੇ ਕੇ ਪਾਲਦੀ ਹੈ, ਝੰਡ ਕਰਨਾ, ਮੰਗਣਾ ਕਰਨਾ ਅਤੇ ਪੜ੍ਹਨਾ (ਇਹ ਗੱਲਾਂ) ਯਾਦ ਰਖਦੀ ਹੈ।6। (ਫਿਰ) ਪਾਂਧੇ ਪਾਸ ਬਿਠਾਈਦਾ ਹੈ, (ਮਾਤਾ ਪਿਤਾ ਆਪਣੀ) ਖਟੀ ਲੁਟਾ ਕੇ ਸਚਿਆਰ ਹੁੰਦੇ ਹਨ।7। (ਸਿਰ ਤੋਂ) ਭਾਰ ਉਤਾਰ ਕੇ ਰਿਣ-ਮੁਕਤ (*ਉਰਣਤ*) ਹੋ ਜਾਂਦੇ ਹਨ।8।

੧੧

ਪੁੱਤਰ ਦੀ ਕੁੜਮਾਈ ਹੋਣ ਤੇ ਮਾਤਾ ਪਿਤਾ ਆਨੰਦ ਸਹਿਤ ਫਿਰਦੇ ਹਨ।1। ਪ੍ਰਸੰਨ ਹੋਈ (ਮਾਂ) ਆਪਣੇ ਸ਼ਰੀਰ ਵਿਚ ਨਹੀਂ ਸਮਾਉਂਦੀ, ਖ਼ੁਸ਼ੀ ਦੇ ਗੀਤ ਗਾਉਂਦੀ ਹੋਈ ਸੌਂਦੀ ਹੈ।2। ਪੁੱਤਰ ਦਾ ਵਿਆਹ ਹੋਣ ਤੇ (ਮਾਂ) ਖ਼ੁਸ਼ ਹੁੰਦੀ ਹੈ ਅਤੇ ਭਲੀ ਪ੍ਰਕਾਰ ਲਾਵਾਂ ਗਾਉਂਦੀ ਹੈ।3। ਪੁੱਤਰ ਨੂੰਹ ਦਾ ਮੇਲ ਵੇਖ ਕੇ ਮਾਂ ਸੁਖਾਂ ਸੁਖਦੀ ਹੈ।4। (ਪਰ) ਨੂੰਹ ਨਿਤ ਆਪਣੇ ਪਤੀ ਨੂੰ ਮਾੜੀ ਪਟੀ ਪੜ੍ਹਾਉਂਦੀ ਹੈ, (ਉਹ ਦੋਵੇਂ ਮਾਂ ਵਲ ਔਖੇ ਹੋ ਕੇ) ਵੇਖਦੇ ਹਨ, ਸੱਸ ਦੁਖੀ (*ਵਿਗੋਈ*) ਹੁੰਦੀ ਹੈ।5। ਲੱਖਾਂ ਉਪਕਾਰਾਂ ਨੂੰ ਭੁਲਾ ਕੇ ਪੁੱਤਰ ਕੁਪੁਤਰਾਂ ਵਾਂਗ ਵੈਰ ਵਿਰੋਧ ਦੀ ਚੱਕੀ ਝੋਕ ਦਿੰਦਾ ਹੈ।6। ਕੋਈ ਵਿਰਲਾ ਹੀ ਸਰਵਣ ਕੁਮਾਰ ਵਰਗਾ (ਮਾਤਾ ਪਿਤਾ ਦਾ ਸੇਵਕ) ਹੁੰਦਾ ਹੈ।7।

੧੨

ਟੂਣੇਹਾਰੀ ਇਸਤਰੀ ਨੇ ਪਿਆਰੇ ਪਤੀ ਉਤੇ ਜਾਦੂ ਕਰ ਦਿੱਤਾ।1। (ਇਸ ਨੇ) ਜੰਮਦਿਆਂ ਪ੍ਰਭੂ (ਸਾਈ) ਵਿਸਾਰ ਦਿੱਤਾ ਅਤੇ ਵਿਆਹ ਹੋਣ ਤੇ ਮਾਤਾ-ਪਿਤਾ ਨੂੰ ਭੁਲਾ ਦਿੱਤਾ।2। (ਮਾਪਿਆਂ ਨੇ) ਸੁਖਾਂ ਸੁਖ ਸੁਖ ਕੇ ਅਤੇ ਸ਼ਗਨ, ਸੰਯੋਗ ਵਿਚਾਰ ਕੇ ਵਿਆਹਿਆ।3। ਪੁੱਤਰ ਨੂੰਹ ਦਾ ਮੇਲ ਵੇਖ ਕੇ ਮਾਤਾ ਪਿਤਾ ਅੰਗਾਂ ਵਿਚ ਸਮਾਉਂਦੇ ਨਹੀਂ ਸਨ ਅਤੇ ਵਾਰਨੇ ਜਾਂਦੇ ਸਨ।4। (ਪਰ ਨੂੰਹ) ਨਿਤ (ਪਤੀ ਨੂੰ) ਮਾੜੀ ਸਲਾਹ ਦਿੰਦੀ ਸੀ ਕਿ (ਤੇਰੇ) ਮਾਤਾ ਪਿਤਾ ਵੱਡੇ ਹਤਿਆਰੇ ਹਨ, (ਇਨ੍ਹਾਂ ਨੂੰ) ਛਡ ਦੇ।5। ਇਸਤਰੀ ਨੂੰ ਲੈ ਕੇ ਪੁੱਤਰ ਵਖਰਾ ਹੋ ਜਾਂਦਾ ਹੈ ਅਤੇ ਮਾਤਾ ਪਿਤਾ ਦੇ ਉਪਕਾਰਾਂ ਨੂੰ ਭੁਲਾ ਦਿੰਦਾ ਹੈ।6। ਲੋਕਾਚਾਰ ਬਹੁਤ ਮਾੜੇ ਹੋ ਗਏ ਹਨ।7।

੧੩

ਮਾਤਾ ਪਿਤਾ ਨੂੰ ਛਡ ਕੇ (ਜੋ ਪੁੱਤਰ) ਵੇਦਾਂ ਨੂੰ ਸੁਣਦਾ ਹੈ, (ਉਹ ਵੇਦਾਂ ਦੀਆਂ) ਕਥਾ ਕਹਾਣੀਆਂ ਦੇ ਭੇਦ ਨੂੰ ਨਹੀਂ ਸਮਝਦਾ।1। (ਜੋ) ਮਾਤਾ ਪਿਤਾ ਨੂੰ ਛਡ ਕੇ ਤਪ ਕਰਦਾ ਹੈ (ਉਹ) ਉਜਾੜ ਵਿਚ ਭੁਲਾ ਫਿਰਦਾ ਹੈ।2। (ਜੋ) ਮਾਤਾ ਪਿਤਾ ਨੂੰ ਛਡ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ, (ਉਸ ਦੀ) ਸੇਵਾ ਸਫਲ ਨਹੀਂ ਹੁੰਦੀ।3। (ਜੋ) ਮਾਤਾ ਪਿਤਾ ਨੂੰ ਤਿਆਗ ਕੇ ਅਠਸਠ ਤੀਰਥਾਂ ਉਪਰ ਇਸ਼ਨਾਨ ਕਰਦਾ ਹੈ (ਉਹ ਮਾਨੋ) ਘੁੰਮਣਘੇਰੀ ਵਿਚ (ਫਸਿਆ ਹੋਇਆ ਹੈ)।4।

ਮਾ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥ (5)
ਮਾ ਪਿਉ ਪਰਹਰਿ ਵਰਤ ਕਰਿ ਮਰਿ ਜੰਮੈ ਭਰਮਿ ਭੁਲਾਣੀ॥ (6)
ਗੁਰੁ ਪਰਮੇਸਰੁ ਸਾਰੁ ਨ ਜਾਣੀ ॥ (7)

੧੪

ਕਾਦਰਿ ਮਨਹੁ ਵਿਸਾਰਿਆ ਕੁਦਰਤਿ ਅੰਦਰਿ ਕਾਦਰੁ ਦਿਸੈ॥ (1)
ਜੀਉ ਪਿੰਡ ਦੇ ਸਾਜਿਆ ਸਾਸ ਮਾਸ ਦੇ ਜਿਸੈ ਕਿਸੈ॥ (2)
ਅਖੀ ਮੁਹੁ ਨਕੁ ਕੰਨੁ ਦੇਇ ਹਥੁ ਪੈਰੁ ਸਭਿ ਦਾਤ ਸੁ ਤਿਸੈ॥ (3)
ਅਖੀ ਦੇਖੈ ਰੂਪ ਰੰਗੁ ਸਬਦ ਸੁਰਤਿ ਮੁਹਿ ਕੰਨ ਸਰਿਸੈ॥ (4)
ਨਕਿ ਵਾਸੁ ਹਥੀ ਕਿਰਤਿ ਪੈਰੀ ਚਲਣ ਪਲੁ ਪਲੁ ਖਿਸੈ॥ (5)
ਵਾਲ ਦੰਦ ਨਹੁ ਰੋਮ ਰੋਮ ਸਾਸਿ ਗਿਰਾਸਿ ਸਮਾਲਿ ਸਲਿਸੈ॥ (6)
ਸਾਦੀ ਲਬੈ ਸਾਹਿਬ ਤਿਸ ਤੂੰ ਸੰਮਲ ਸੈਵੈ ਹਿਸੈ॥ (7)
ਲੂਣੁ ਪਾਹਿ ਕਰਿ ਆਟੈ ਮਿਸੈ ॥ (8)

੧੫

ਦੇਹੀ ਵਿਚਿ ਨ ਜਾਪਈ ਨੀਦ ਭੁਲੁ ਤੇਹ ਕਿਥੈ ਵਸੈ॥ (1)
ਹਸਣੁ ਰੋਵਣੁ ਗਾਵਣਾ ਛਿਕ ਡਿਕਾਰੁ ਖੰਗੂਰਣੁ ਦਸੈ॥ (2)
ਆਲਕ ਤੇ ਅੰਗਵਾੜੀਆ ਹਿਡਕੀ ਖੁਰਕਣੁ ਪਰਸ ਪਰਸੈ॥ (3)
ਉਭੇ ਸਾਹ ਉਬਾਸੀਆ ਚੁਟਕਾਰੀ ਤਾੜੀ ਸੁਣਿ ਕਿਸੈ॥ (4)
ਆਸਾ ਮਨਸਾ ਹਰਿਖ ਸੋਗੁ ਜੋਗੁ ਭੋਗੁ ਦੁਖੁ ਸੁਣ ਨ ਵਿਣਸੈ॥ (5)
ਜਾਗਦਿਆ ਲਖੁ ਚਿਤਵਣੀ ਸੁਤਾ ਸੁਹਣੇ ਅੰਦਰਿ ਧਸੈ॥ (6)
ਸੁਤਾ ਹੀ ਬਰੜਾਵਦਾ ਕਿਰਤਿ ਵਿਰਤਿ ਵਿਚਿ ਜਸ ਅਪਜਸੈ॥(7)
ਤਿਸਨਾ ਅੰਦਰਿ ਘਣਾ ਤਰਸੈ ॥ (8)

੧੬

ਗੁਰਮਤਿ ਦੁਰਮਤਿ ਵਰਤਣਾ ਸਾਧੁ ਅਸਾਧੁ ਸੰਗਤਿ ਵਿਚਿ ਵਸੈ॥ (1)
ਤ੍ਰਿੰਨ ਵੇਸ ਜਮਵਾਰ ਵਿਚਿ ਹੋਇ ਸੰਜੋਗੁ ਵਿਜੋਗੁ ਮੁਣਸੈ॥ (2)
ਸਹਸ ਕੁਬਾਣ ਨ ਵਿਸਰੈ ਸਿਰਜਣਹਾਰੁ ਵਿਸਾਰਿ ਵਿਗਸੈ॥ (3)

(ਜੋ) ਮਾਤਾ ਪਿਤਾ ਨੂੰ ਛਡ ਕੇ ਦਾਨ ਕਰਦਾ ਹੈ, (ਉਹ) ਪ੍ਰਾਣੀ ਅਗਿਆਨੀ ਅਤੇ ਬੇਈਮਾਨ ਹੈ।5। (ਜੋ) ਮਾਤਾ ਪਿਤਾ ਨੂੰ ਤਿਆਗ ਕੇ ਵਰਤ ਰਖਦਾ ਹੈ, (ਉਹ) ਮਰ ਮਰ ਕੇ ਜੰਮਦਾ ਹੋਇਆ ਭਰਮਾਂ ਵਿਚ ਭੁਲਿਆ ਰਹਿੰਦਾ ਹੈ।6। (ਕਿਉਂਕਿ ਉਸ ਨੇ) ਗੁਰੂ ਅਤੇ ਪਰਮੇਸ਼ੁਰ ਦੀ ਸਾਰ ਨੂੰ ਨਹੀਂ ਜਾਣਿਆ ਹੈ।7।

੧੪

(ਜਿਸ) ਕਾਦਰ (ਪ੍ਰਭੂ) ਨੂੰ ਮਨੋ ਵਿਸਾਰਿਆ ਹੈ, (ਉਹ) ਕਾਦਰ ਕੁਦਰਤ ਅੰਦਰ ਵਸਦਾ ਦਿਸਦਾ ਹੈ।1। (ਜਿਸ ਨੇ) ਜੀਅ, ਪਿੰਡ, ਮਾਸ, ਸੁਆਸ ਦੇ ਕੇ ਜਿਸ ਕਿਸ ਦੀ ਰਚਨਾ ਕੀਤੀ ਹੈ।2। ਉਸ ਨੇ ਅੱਖਾਂ, ਮੂੰਹ, ਨੱਕ, ਕੰਨ ਦਿੱਤੇ ਹਨ, ਹੱਥ ਪੈਰ ਆਦਿ ਦੀ ਦਾਤ ਵੀ ਦਿੱਤੇ ਹਨ।3। (ਬੰਦੇ ਨੂੰ) ਅੱਖਾਂ ਨਾਲ ਰੂਪ ਰੰਗ ਵੇਖਣ ਅਤੇ ਮੂੰਹ ਨਾਲ ਸ਼ਬਦ ਬੋਲਣ ਅਤੇ ਕੰਨਾਂ ਨਾਲ ਸੁਣਨ ਦੀ ਚੰਗੀ ਦਾਤ ਦਿੱਤੀ ਹੈ।4। ਨੱਕ ਨਾਲ ਵਾਸਨਾ ਲੈਣਾ, ਹੱਥਾਂ ਨਾਲ ਕਿਰਤ ਕਰਨੀ, ਪੈਰਾਂ ਨਾਲ ਪਲ ਪਲ ਚਲਣਾ ਕਰੀਦਾ ਹੈ।5। (ਜਿਸ ਨੇ) ਸਿਰ ਉਤੇ ਵਾਲ, ਮੂੰਹ ਵਿਚ ਦੰਦ ਲਗਾਏ ਹਨ, (ਉਸ ਨੂੰ) ਰੋਮ ਰੋਮ ਅਤੇ ਸਾਸ-ਗਿਰਾਸ ਚੰਗੀ ਤਰ੍ਹਾਂ ਯਾਦ ਕਰ।6। ਸੁਆਦ ਦੇ ਲੋਭ ਕਰਕੇ (ਜਿਤਨਾ) ਤੂੰ ਮਾਲਕ ਨੂੰ ਸੇਵਦਾ ਹੈ, (ਉਸ ਦਾ) ਸੌਵਾਂ ਹਿੱਸੇ ਤੂੰ (ਪ੍ਰਭੂ ਦਾ ਸਿਮਰਨ ਕਰ)।7। (ਸੁਆਸਾਂ ਰੂਪ) ਆਟੇ ਵਿਚ (ਪ੍ਰਭੂ ਦਾ ਸਿਮਰਨ ਰੂਪ) ਲੂਣ ਪਾ ਕੇ ਮਿਸਾ ਕਰ ਲੈ।8।

੧੫

ਦੇਹ ਵਿਚ ਨਹੀਂ ਪ੍ਰਤੀਤ ਹੁੰਦਾ ਕਿ ਨੀਂਦਰ, ਭੁਖ ਅਤੇ ਪਿਆਸ ਕਿਥੇ ਵਸਦੀਆਂ ਹਨ।1। ਹਸਣਾ, ਰੋਣਾ, ਗਾਉਣਾ, ਨਿਛਾਂ, ਡਕਾਰ, ਖੰਗੂਰੇ (ਕੋਈ) ਦਸੇ (ਕਿਥੇ ਵਸਦੇ ਹਨ)।2। ਆਲਸ, ਆਕੜਾਂ, ਹਿਚਕੀ, ਖੁਰਕ, ਛੋਹ ਅਤੇ ਪਰਸੇਉ (ਵਖੋ ਆਉਂਦਾ ਹੈ)।3। ਠੰਡੇ ਸਾਧ, ਉਬਾਸੀਆਂ, ਚੁਟਕਾਰੀਆਂ, ਕਿਸੇ ਦੀ ਗੱਲ ਸੁਣ ਕੇ ਤਾੜੀ ਮਾਰਨਾ।4। ਆਸਾ, ਮਨਸਾ, ਹਰਖ, ਸੋਗ, ਭੋਗ, ਦੁਖ ਸੁਣ ਕੇ ਨ ਬਿਨਸਣਾ (ਇਹ ਬਿਰਤੀਆਂ ਕਿਥੇ ਹੁੰਦੀਆਂ ਹਨ)।5। (ਬੰਦਾ) ਜਾਗਦਿਆਂ ਲੱਖਾਂ ਸੋਚਾਂ ਕਰਦਾ ਹੈ, ਸੁਤਾ ਹੋਇਆ ਸੁਪਨਿਆਂ (ਸੁਹਣੇ) ਵਿਚ ਜਾ ਧਸਦਾ ਹੈ।6। ਸੁਤਾ ਹੋਇਆ ਕਿਰਤ-ਵਿਰਤ ਵਿਚਲੇ ਜਸ ਅਪਜਸ ਵਿਚ ਬੁੜਬੁੜਾਉਂਦਾ ਹੈ।7। ਤ੍ਰਿਸ਼ਨਾ ਵਿਚ ਫਸਿਆ ਹੋਇਆ ਬਹੁਤ ਤਰਸਦਾ ਹੈ।8।

੧੬

ਸਾਧਾਂ ਅਤੇ ਅਸਾਧਾਂ ਦੀ ਸੰਗਤ ਵਿਚ ਵਸਣ ਨਾਲ ਗੁਰਮਤਿ ਅਤੇ ਦੁਰਮਤਿ ਦਾ ਵਰਤਾਰਾ ਹੁੰਦਾ ਹੈ।1। ਮਨੁੱਖ ਨੂੰ ਜਨਮ ਦੇ ਤਿੰਨਾਂ ਵੇਸਾਂ (ਜਾਗ੍ਰਤ, ਸੁਪਨ ਅਤੇ ਸਖੁਪਤੀ) ਵਿਚ ਸੰਯੋਗ, ਵਿਯੋਗ ਬਣਿਆ ਰਹਿੰਦਾ ਹੈ।2। (ਉਪਰੋਕਤ ਤਿੰਨਾਂ ਅਵਸਥਾਵਾਂ ਵਿਚ) ਹਜ਼ਾਰਾਂ ਖੋਟੀਆਂ ਆਦਤਾਂ ਵਿਸਰਦੀਆਂ ਨਹੀਂ ਹਨ, ਸਿਰਜਨਹਾਰ ਨੂੰ ਭੁਲਾ ਕੇ ਖ਼ੁਸ਼ ਹੁੰਦਾ ਹੈ।3।

ਪਰ ਨਾਰੀ ਪਰ ਦਰਬੁ ਹੇਤੁ ਪਰ ਨਿੰਦਾ ਪਰਪੰਚ ਰਹਸੈ॥ (4)
ਨਾਮ ਦਾਨ ਇਸਨਾਨੁ ਤਜਿ ਕੀਰਤਨ ਕਥਾ ਨ ਸਾਧ ਪਰਸੈ॥ (5)
ਕੁਤਾ ਚਉਕ ਚੜਾਈਐ ਚਕੀ ਚਟਣਿ ਕਾਰਣ ਨਸੈ॥ (6)
ਅਵਗੁਣਿਆਰਾ ਗੁਣ ਨ ਸਰਸੈ ॥ (7)

੧੭

ਜਿਉ ਬਹੁ ਵਰਣ ਵਣਾਸਪਤਿ ਮੂਲ ਪਤ੍ਰ ਫਲ ਫੁਲੁ ਘਨੇਰੇ॥ (1)
ਇਕ ਵਰਨੁ ਬੈਸੰਤਰੈ ਸਭਨਾ ਅੰਦਰਿ ਕਰਦਾ ਡੇਰੇ॥ (2)
ਰੂਪੁ ਅਨੂਪੁ ਅਨੇਕ ਹੋਇ ਰੰਗੁ ਸੁਰੰਗੁ ਸੁ ਵਾਸੁ ਚੰਗੇਰੇ॥ (3)
ਵਾਸਹੁ ਉਠਿ ਉਪਨਿ ਕਰਿ ਜਾਲਿ ਕਰੰਦਾ ਭਸਮੈ ਢੇਰੇ॥ (4)
ਰੰਗ ਬਿਰੰਗੀ ਗਊ ਵੰਸ ਅੰਗੁ ਅੰਗੁ ਧਰਿ ਨਾਉ ਲਵੇਰੇ॥ (5)
ਸਦੀ ਆਵੈ ਨਾਉ ਸੁਣਿ ਪਾਲੀ ਚਾਰੈ ਮੇਰੇ ਤੇਰੇ॥ (6)
ਸਭਨਾ ਦਾ ਇਕੁ ਰੰਗੁ ਦੁਧੁ ਘਿਅ ਪਟ ਭਾਂਡੈ ਦੋਖ ਨ ਹੇਰੇ॥ (7)
ਚਿਤੈ ਅੰਦਰਿ ਚੇਤੁ ਚਿਤੇਰੇ ॥ (8)

੧੮

ਧਰਤੀ ਪਾਣੀ ਵਾਸੁ ਹੈ ਫੁਲੀ ਵਾਸੁ ਨਿਵਾਸੁ ਚੰਗੇਰੀ॥ (1)
ਤਿਲ ਫੁਲਾ ਦੇ ਸੰਗਿ ਮਿਲਿ ਪਤਿਤ ਪੁਨੀਤੁ ਫੁਲੇਲੁ ਘਵੇਰੀ॥ (2)
ਅਖੀ ਦੇਖਿ ਅਨ੍ਹੇਰੁ ਕਰਿ ਮਨਿ ਅੰਧੇ ਤਨਿ ਅੰਧੁ ਅੰਧੇਰੀ॥ (3)
ਛਿਅ ਰੁਤ ਬਾਰਹ ਮਾਹ ਵਿਚਿ ਸੂਰਜੁ ਇਕੁ ਨ ਘੁਘੂ ਹੇਰੀ॥ (4)
ਸਿਮਰਣਿ ਕੂੰਜ ਧਿਆਨ ਕਛੁ ਪਥਰ ਕੀੜੇ ਰਿਜਕੁ ਸਵੇਰੀ॥ (5)
ਕਰਤੇ ਨੋ ਕੀਤਾ ਚਿਤੇਰੀ ॥ (6)

੧੯

ਘੁਘੂ ਚਾਮ ਚਾੜਿਕ ਨੋ ਦੇਹੁੰ ਨ ਸੁਝੈ ਚਾਨਣੁ ਹੋਦੇ॥ (1)
ਰਾਤਿ ਅਨ੍ਹੇਰੀ ਦੇਖਦੇ ਬੋਲੁ ਕੁਬੋਲ ਅਬੋਲਿ ਖਲੋਦੇ॥ (2)
ਮਨਮੁਖ ਅੰਨ੍ਹੇ ਰਾਤਿ ਦਿਹੁ ਸੁਰਤਿ ਵਿਹੂਣੇ ਚਕੀ ਝੋਦੇ॥ (3)
ਅਉਗੁਣ ਚੁਣਿ ਚੁਣਿ ਛਡਿ ਗੁਣ ਪਰਹਰਿ ਹੀਰੇ ਫਟਕ ਪਰੋਦੇ॥ (4)
ਨਾਉ ਸੁਜਾਖੇ ਅੰਨ੍ਹਿਆ ਮਾਇਆ ਮਦ ਮਤਵਾਲੇ ਰੋਦੇ॥ (5)

(ਬੰਦਾ) ਪਰਾਈ ਇਸਤਰੀ, ਪਰਾਏ ਧਨ ਲਈ ਪਰਾਈ ਨਿੰਦਿਆ ਦੇ ਪ੍ਰਪੰਚ ਵਿਚ ਪ੍ਰਸੰਨ ਹੁੰਦਾ ਹੈ।4। ਨਾਮ, ਦਾਨ ਅਤੇ ਇਸ਼ਨਾਨ ਨੂੰ ਛਡ ਕੇ ਕਥਾ ਕੀਰਤਨ ਅਤੇ ਸਾਧ-ਸੰਗ ਵਿਚ ਵੀ ਨਹੀਂ ਜਾਂਦਾ।5। ਕੁੱਤੇ ਨੂੰ ਕਿਤਨਾ ਹੀ ਤਖ਼ਤ ਉਪਰ ਬਿਠਾਈਏ, (ਪਰ ਫਿਰ ਵੀ ਉਹ) ਚੱਕੀ ਚਟਣ ਲਈ ਭਜਦਾ ਹੈ।6। ਔਗੁਣਾਂ ਵਾਲਾ ਗੁਣਾਂ ਉਤੇ ਪ੍ਰਸੰਨ ਨਹੀਂ ਹੁੰਦਾ।7।

੧੭

ਜਿਵੇਂ ਬਨਸਪਤੀ ਦੇ ਬਹੁਤ ਰੰਗ ਹਨ ਅਤੇ ਬਹੁਤ ਜ਼ਿਆਦਾ ਮੁਢ, ਪਤਰ, ਫਲ, ਫੁਲ (ਹੁੰਦੇ ਹਨ)।1। ਸਭ ਤਰ੍ਹਾਂ ਦੀ ਬਨਸਪਤੀ ਵਿਚ ਅਗਨੀ ਦਾ ਇਕ ਹੀ ਰੰਗ ਰਹਿੰਦਾ ਹੈ।2। ਅਨੇਕ ਰੂਪਾਂ ਸਰੂਪਾਂ ਅਤੇ ਚੰਗੇ ਰੰਗਾਂ ਵਾਲੇ ਉਤਮ ਬਾਂਸ ਹੁੰਦੇ ਹਨ।3। ਬਾਸਾਂ ਤੋਂ ਹੀ ਉਠ ਕੇ (ਅੱਗ ਉਨ੍ਹਾਂ ਨੂੰ) ਪੁਠਾ ਕਰਕੇ ਅਤੇ ਸਾੜ ਕੇ ਸੁਆਹ ਦਾ ਢੇਰ ਬਣਾ ਦਿੰਦੀ ਹੈ।4। ਗਊਆਂ ਦੀ ਬੰਸ ਰੰਗ ਬਰੰਗੀ ਹੁੰਦੀ ਹੈ, (ਉਨ੍ਹਾਂ ਦੇ) ਸ਼ਰੀਰਾਂ ਦੇ ਰੰਗ ਤੋਂ ਹੀ (ਉਨ੍ਹਾਂ ਦੇ) ਨਾਂ ਧਰ ਲਈਦੇ ਹਨ।5। (ਗਊ ਆਪਣਾ) ਨਾਂ ਸੁਣ ਕੇ ਸਦੀ ਹੋਈ ਚਲੀ ਆਉਂਦੀ ਹੈ, ਵਾਗੀ ਸਭਨਾ ਦੇ ਵਗ (ਇਨ੍ਹਾਂ ਨਾਵਾਂ ਨਾਲ ਹੀ) ਚਾਰਦਾ ਹੈ।6। ਸਭ ਦਾ ਦੁੱਧ ਇਕੋ ਰੰਗ ਦਾ ਹੁੰਦਾ ਹੈ, ਘਿਓ ਅਤੇ ਰੇਸ਼ਮ ਦੇ ਭਾਂਡੇ ਦਾ ਦੋਸ਼ ਨਹੀਂ ਵੇਖੀਂਦਾ।7। (ਇਸ ਲਈ) ਚਿਤ ਵਿਚ ਮਹਾਨ ਚਿਤੇਰੇ (ਪ੍ਰਭੂ) ਨੂੰ ਯਾਦ ਕਰੋ।8।

੧੮

ਧਰਤੀ ਅਤੇ ਪਾਣੀ ਵਿਚ ਵਸਣ ਕਰਕੇ ਫੁਲਾਂ ਅੰਦਰ ਚੰਗੀ ਵਾਸਨਾ ਦਾ ਨਿਵਾਸ ਹੁੰਦਾ ਹੈ।1। ਤਿਲ ਫੁਲਾਂ ਨਾਲ ਮਿਲ ਕੇ ਪਤਿਤ ਤੋਂ ਪਵਿਤਰ ਵਾਸਨਾ ਵਾਲੀ ਫੁਲੇਲ ਹੋ ਜਾਂਦੀ ਹੈ।2। ਅੱਖੀਂ ਦਿਖਦਿਆਂ ਵੀ (ਅਗਿਆਨ (*ਘਵੇਰੀ*) ਦੇ) ਹਨੇਰੇ ਕਰਕੇ ਮਨ ਦੇ ਅੰਨ੍ਹੇ ਨੂੰ ਤਨ ਵਲੋਂ ਵੀ ਅੰਧ ਅਨ੍ਹੇਰਾ (ਹੀ ਦਿਸਦਾ ਹੈ)।3। ਛੇ ਰੁਤਾਂ ਅਤੇ ਬਾਰ੍ਹਾਂ ਮਹੀਨਿਆਂ ਵਿਚ ਸੂਰਜ ਇਕ ਹੈ, (ਪਰ) ਉਲੂ ਨੂੰ ਨਹੀਂ ਦਿਸਦਾ।4। ਸਿਮਰਨ ਨਾਲ ਕੂੰਜ (ਦੇ ਬੱਚੇ) ਅਤੇ ਧਿਆਨ ਨਾਲ ਕਛੂ (ਦੇ ਬੱਚੇ) ਪਲਦੇ ਹਨ, ਪੱਥਰਾਂ ਵਿਚ ਰਹਿੰਦੇ ਕੀੜਿਆਂ ਨੂੰ ਵੀ (ਪ੍ਰਭੂ) ਰਿਜ਼ਕ ਦਿੰਦਾ ਹੈ।5। (ਉਸ) ਕਰਤਾ ਪੁਰਖ ਨੂੰ (ਉਸ ਦੁਆਰਾ ਕੀਤਾ ਹੋਇਆ ਮਨੁੱਖ) ਯਾਦ ਨਹੀਂ ਕਰਦਾ।6।

੧੯

ਉਲੂ ਅਤੇ ਚਾਮਚੜਿਕ ਨੂੰ ਦਿਨ ਵੇਲੇ ਚਾਨਣ ਹੁੰਦਿਆਂ ਵੀ ਕੁਝ ਨਹੀਂ ਦਿਸਦਾ।1। (ਪਰ) ਹਨੇਰੀ ਰਾਤ ਵਿਚ ਵੇਖਦੇ ਹਨ (ਅਤੇ ਆਪਣੇ) ਭੈੜੇ ਬੋਲਾਂ ਨੂੰ ਬੋਲ ਕੇ ਚੁਪ ਖੜੋ ਜਾਂਦੇ ਹਨ।2। ਮਨਮੁਖ ਰਾਤ ਦਿਨ ਅੰਨ੍ਹੇ ਹਨ, ਸੁਰਤ ਤੋਂ ਵਾਂਝੇ ਬਖੇੜੇ ਖੜੇ ਕਰੀ ਰਖਦੇ ਹਨ।3। ਔਗੁਣ ਚੁਣ ਚੁਣ ਕੇ ਗੁਣਾਂ ਨੂੰ ਛਡਦੇ ਹਨ, ਹੀਰਿਆਂ ਨੂੰ ਤਿਆਗ ਕੇ ਬਿਲੌਰ (ਦੇ ਮਣਕਿਆਂ ਦਾ ਹਾਰ) ਪਰੋਂਦੇ ਹਨ।4। (ਮਨਮੁਖ) ਅੰਨ੍ਹਿਆਂ ਦਾ ਨਾਂ ਸੁਜਾਖਾ ਹੈ, ਮਾਇਆ ਦੇ ਮਦ ਵਿਚ ਮਤਵਾਲੇ ਹੋ ਕੇ ਰੋਂਦੇ ਹਨ।5।

ਕਾਮ ਕਰੋਧ ਵਿਰੋਧ ਵਿਚਿ ਕਾਰੇ ਪਲੋ ਭਰਿ ਭਰਿ ਧੋਦੇ॥ (6)
ਪਥਰ ਪਾਪ ਨ ਛੁਟਹਿ ਢੋਦੇ ॥ (7)

੨੦

ਥਲਾ ਅੰਦਰਿ ਅਕੁ ਉਗਵਨਿ ਵੁਠੇ ਮੀਂਹ ਪਵੈ ਮੁਹਿ ਮੋਆ॥ (1)
ਪਤਿ ਟੁਟੈ ਦੁਧੁ ਵਹਿ ਚਲੈ ਪੀਤੈ ਕਾਲਕੂਟੁ ਓਹੁ ਹੋਆ॥ (2)
ਅਕਹੁ ਫਲ ਹੋਇ ਖਖੜੀ ਨਿਹਫਲੁ ਸੋ ਫਲੁ ਅਕਤਿਡੁ ਭੋਆ॥ (3)
ਵਿਹੁ ਨਸੈ ਅਕ ਦੁਧ ਤੇ ਸਪੁ ਖਾਧਾ ਖਾਇ ਅਕ ਨਿਰੋਆ॥ (4)
ਸੋ ਅਕ ਚਰਿ ਕੈ ਬਕਰੀ ਦੇਇ ਦੁਧੁ ਅੰਮ੍ਰਿਤ ਮੋਹਿ ਚੋਆ॥ (5)
ਸਪੈ ਦੁਧੁ ਪਿਆਲੀਐ ਵਿਸੁ ਉਗਾਲੈ ਪਾਸਿ ਖੜੋਆ॥ (6)
ਗੁਣ ਕੀਤੈ ਅਵਗੁਣੁ ਕਰਿ ਢੋਆ ॥ (7)

੨੧

ਕੁਹੈ ਕਸਾਈ ਬਕਰੀ ਲਾਇ ਲੂਣ ਸੀਖ ਮਾਸੁ ਪਰੋਆ॥ (1)
ਹਸਿ ਹਸਿ ਬੋਲੇ ਕੁਹੀਦੀ ਖਾਧੇ ਅਕਿ ਹਾਲੁ ਇਹੁ ਹੋਆ॥ (2)
ਮਾਸ ਖਾਨਿ ਗਲਿ ਛੁਰੀ ਦੇ ਹਾਲੁ ਤਿਨਾੜਾ ਕਉਣੁ ਅਲੋਆ॥ (3)
ਜੀਭੈ ਹੰਦਾ ਫੇੜਿਆ ਖਉ ਦੰਦਾ ਮੁਹੁ ਭੰਨਿ ਵਿਗੋਆ॥ (4)
ਪਰ ਤਨ ਪਰ ਧਨ ਨਿੰਦ ਕਰਿ ਹੋਇ ਦੁਜੀਭਾ ਬਿਸੀਅਰੁ ਭੋਆ॥(5)
ਵਸਿ ਆਵੈ ਗੁਰਮੰਤ ਸਪੁ ਨਿਗੁਰਾ ਮਨਮੁਖੁ ਸੁਣੈ ਨ ਸੋਆ॥ (6)
ਵੇਖਿ ਨ ਚਲੈ ਅਗੈ ਟੋਆ ॥ (7)

੨੨

ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ॥ (1)
ਚਾਨਣ ਘਰਿ ਵਿਚਿ ਦੀਵਿਅਹੁ ਹੇਠ ਅੰਨੇਰੁ ਨ ਸਕੈ ਮਿਟਾਏ॥ (2)
ਹਥੁ ਦੀਵਾ ਫੜਿ ਆਖੁੜੈ ਹੁਇ ਚਕਚਉਧੀ ਪੈਰੁ ਥਿੜਾਏ॥ (3)
ਹਥ ਕੰਙਣੁ ਲੈ ਆਰਸੀ ਅਉਖਾ ਹੋਵੈ ਦੇਖਿ ਦਿਖਾਏ॥ (4)
ਦੀਵਾ ਇਕਤੁ ਹਥਿ ਲੈ ਆਰਸੀ ਦੂਜੈ ਹਥਿ ਫੜਾਏ॥ (5)

ਕਾਮ, ਕ੍ਰੋਧ ਦੇ ਝਮੇਲਿਆਂ ਵਿਚ (ਚੌਹਾਂ) ਪਲਿਆਂ ਨੂੰ ਭਰ ਭਰ ਕੇ ਧੋਂਦੇ ਹਨ (ਅਰਥਾਤ ਕਰਮ ਅਤੇ ਆਚਾਰ ਕਰਦੇ ਹਨ)।6। (ਪਰ) ਪਾਪਾਂ ਰੂਪ ਪੱਥਰਾਂ ਨੂੰ ਢੋਂਦੇ ਹੋਏ ਖ਼ਲਾਸ ਨਹੀਂ ਹੁੰਦੇ।7।

੨੦

ਥੱਲਾਂ ਵਿਚ ਅੱਕ ਉਗਦੇ ਹਨ, (ਪਰ) ਮੀਂਹ ਵਰ੍ਹਨ ਤੇ ਮੂੰਹ ਭਾਰ ਮੁੜ ਜਾਂਦੇ ਹਨ।1। ਪੱਤਰ ਟੁੱਟਦੇ ਹਨ ਅਤੇ ਦੁੱਧ ਵਹਿਣ ਲਗਦਾ ਹੈ, ਪੀਣ ਨਾਲ ਉਹ ਵਿਸ਼ ਸਿਧ ਹੁੰਦਾ ਹੈ।2। ਅੱਕ ਨੂੰ ਖਖੜੀ ਦਾ ਫਲ ਪੈਂਦਾ ਹੈ, (ਪਰ) ਉਹ ਨਿੰਕੰਮਾ ਫਲ ਅਕਤਿਡੇ ਨੂੰ ਹੀ ਚੰਗਾ (*ਭੋਆ*) ਲਗਦਾ ਹੈ।3। ਅੱਕ ਦੇ ਦੁੱਧ ਤੋਂ ਵਿਸ਼ ਦੂਰ ਹੁੰਦੀ ਹੈ, ਸੱਪ ਦਾ ਡੰਗਿਆ ਅੱਕ ਖਾਧਿਆਂ ਨਵਾਂ ਨਰੋਇਆ ਹੋ ਜਾਂਦਾ ਹੈ।4। ਉਸ ਅੱਕ ਨੂੰ ਬਕਰੀ ਚਰ ਕੇ ਦੁੱਧ ਦਿੰਦੀ ਹੈ, (ਉਸ) ਅੰਮ੍ਰਿਤ (ਰੂਪ ਦੁੱਧ) ਨੂੰ (ਬੱਚੇ ਦੇ) ਮੂੰਹ ਵਿਚ ਚੋਇਆ ਜਾਂਦਾ ਹੈ।5। (ਜੇ) ਸੱਪ ਨੂੰ ਦੁੱਧ ਪਿਲਾਈਏ, (ਤਾਂ) ਕੋਲ ਖੜੋਤਿਆਂ ਹੀ ਉਹ ਵਿਸ ਉਗਲਦਾ ਹੈ।6। (ਇਸ ਤਰ੍ਹਾਂ) ਮਨਮੁਖ ਗੁਣ ਕੀਤੇ ਹੋਏ ਨੂੰ ਵੀ ਔਗੁਣ ਵਿਚ ਬਦਲ ਦਿੰਦਾ ਹੈ।7।

੨੧

ਕਸਾਈ ਬਕਰੀ ਨੂੰ ਕੋਹੰਦਾ ਅਤੇ ਮਾਸ ਨੂੰ ਲੂਣ ਲਗਾ ਕੇ ਸੀਖਾਂ ਵਿਚ ਪਰੋਂਦਾ ਹੈ।1। (ਬਕਰੀ) ਕੋਹੀਂਦੀ ਹੋਈ ਹਸ ਹਸ ਕੇ ਕਹਿੰਦੀ ਹੈ ਕਿ ਅੱਕ ਖਾਣ ਨਾਲ (ਮੇਰਾ) ਇਹ ਹਾਲ ਹੋਇਆ ਹੈ।2। (ਜੋ) ਗੱਲ ਵਿਚ ਛੁਰੀ ਫੇਰ ਕੇ (ਜੀਵਾਂ ਦਾ) ਮਾਸ ਖਾਂਦੇ ਹਨ, ਵੇਖਣਾ ਹੈ ਕਿ ਉਨ੍ਹਾਂ ਦਾ ਹਾਲ ਕੀ ਹੋਵੇਗਾ।3। ਜੀਭ ਦਾ ਫੇੜਿਆ (ਹੋਇਆ ਮਾੜਾ ਕਰਮ) ਦੰਦਾਂ ਲਈ ਦੁਖ ਅਤੇ ਮੂੰਹ ਨੂੰ ਭੰਨ੍ਹ ਕੇ ਵਿਗਾੜਦਾ ਹੈ।4। (ਜੋ) ਪਰਾਈ ਇਸਤਰੀ, ਪਰਾਏ ਧਨ ਅਤੇ ਪਰਾਈ ਨਿੰਦਿਆ ਵਿਚ ਲਗਾ ਹੋਇਆ ਹੈ, (ਉਹ) ਦੋ ਜੀਭਾ ਸੱਪ ਬਣਦਾ ਹੈ।5। (ਦੋ ਜੀਭਾ ਸੱਪ) ਗੁਰੂ ਦਾ ਮੰਤਰ ਸੁਣ ਕੇ ਵਸ ਵਿਚ ਆ ਜਾਂਦਾ ਹੈ, (ਪਰ) ਨਿਗੁਰਾ ਮਨਮੁਖ ਸ਼ੋਭਾ ਨੂੰ ਸੁਣਦਾ ਤਕ ਨਹੀਂ।6। (ਉਹ ਆਪਣੇ) ਅਗੇ ਟੋਆ ਟਿੱਬਾ ਵੇਖ ਕੇ ਵੀ ਨਹੀਂ ਚਲਦਾ।7।

੨੨

(ਇਸਤਰੀ) ਆਪ ਤਾਂ ਸਹੁਰੇ ਘਰ ਨਹੀਂ ਜਾਂਦੀ (ਪਰ) ਲੋਕਾਂ ਨੂੰ ਮਤਾਂ ਦੇ ਕੇ ਸਮਝਾਉਂਦੀ ਹੈ।1। ਦੀਵੇ (ਦੇ ਜਗਾਉਣ) ਨਾਲ ਘਰ ਵਿਚ ਚਾਨਣ ਹੁੰਦਾ ਹੈ (ਪਰ ਦੀਵਾ ਆਪਣੇ) ਹੇਠੋਂ ਅਨ੍ਹੇਰਾ ਮਿਟਾ ਨਹੀਂ ਸਕਦਾ।2। ਹੱਥ ਵਿਚ ਦੀਵਾ ਫੜਨ ਵਾਲਾ ਵੀ ਠੁਡੇ ਖਾਂਦਾ (*ਆਖੁੜੇ*) ਹੈ ਅਤੇ ਚਕ੍ਰਿਤ ਹੋ ਕੇ ਪੈਰ ਥਿੜਕਾ ਲੈਂਦਾ ਹੈ।3। ਹੱਥ ਵਿਚ ਪਾਏ ਕੰਗਣ ਨੂੰ (ਜੋ) ਆਰਸੀ ਲੈ ਕੇ ਵੇਖਦਾ ਵਿਖਾਂਦਾ ਹੈ, (ਉਹ) ਔਖਾ ਹੁੰਦਾ ਹੈ।4। (ਜੇ) ਇਕ ਹੱਥ ਵਿਚ ਦੀਵਾ ਲੈ ਕੇ ਦੂਜੇ ਹੱਥ ਵਿਚ ਆਰਸੀ ਫੜ ਲਏ।5।

ਹੁੰਦੇ ਦੀਵੇ ਆਰਸੀ ਆਖੁੜਿ ਟੋਏ ਪਾਉਦਾ ਜਾਏ॥ (6)
ਦੂਜਾ ਭਾਉ ਕੁਦਾਉ ਹਰਾਏ ॥ (7)

੨੩

ਅਮਿਅ ਸਰੋਵਰਿ ਮਰੈ ਡੁਬਿ ਤਰੈ ਨ ਮਨਤਾਰੂ ਸੁ ਅਵਾਈ॥ (1)
ਪਾਰਸੁ ਪਰਸਿ ਨ ਪਥਰਹੁ ਕੰਚਨੁ ਹੋਇ ਨ ਅਘੜੁ ਘੜਾਈ॥ (2)
ਬਿਸੀਅਰੁ ਵਿਸੁ ਨ ਪਰਹਰੈ ਅਠ ਪਹਰ ਚੰਨਣਿ ਲਪਟਾਈ॥ (3)
ਸੰਖ ਸਮੁੰਦਹੁੰ ਸਖਣਾ ਰੋਵੈ ਧਾਹਾਂ ਮਾਰਿ ਸੁਣਾਈ॥ (4)
ਘੁਘੂ ਸੁਝੁ ਨ ਸੁਝਈ ਸੂਰਜੁ ਜੋਤਿ ਨ ਲੁਕੈ ਲੁਕਾਈ॥ (5)
ਮਨਮੁਖ ਵਡਾ ਅਕ੍ਰਿਤਘਣੁ ਦੂਜੈ ਭਾਇ ਸੁਆਇ ਲੁਭਾਈ॥ (6)
ਸਿਰਜਨਹਾਰ ਨ ਚਿਤਿ ਵਸਾਈ ॥ (7)

੨੪

ਮਾ ਗਭਣਿ ਜੀਅ ਜਾਣਦੀ ਪੁਤੁ ਸਪੁਤੁ ਹੋਵੈ ਸੁਖਦਾਈ॥ (1)
ਕੁਪੁਤਹੁੰ ਧੀ ਚੰਗੇਰੜੀ ਪਰ ਘਰ ਜਾਇ ਵਸਾਇ ਨ ਆਈ॥ (2)
ਧੀਅਹੁੰ ਸਪ ਸਕਾਰਥਾ ਜਾਉ ਜਣੇਂਦੀ ਜਣਿ ਜਣਿ ਖਾਈ॥ (3)
ਮਾ ਡਾਇਣ ਧੰਨੁ ਧੰਨੁ ਹੈ ਕਪਟੀ ਪੁਤੈ ਖਾਇ ਅਘਾਈ॥ (4)
ਬਾਮ੍ਹਣ ਗਾਈ ਖਾਇ ਸਪੁ ਫੜਿ ਗੁਰ ਮੰਤ੍ਰ ਪਵਾਇ ਪਿੜਾਈ॥ (5)
ਨਿਗੁਰੇ ਤੁਲਿ ਨ ਹੋਰੁ ਕੋ ਸਿਰਜਣਹਾਰੈ ਸਿਰਠਿ ਉਪਾਈ॥ (6)
ਮਾਤਾ ਪਿਤਾ ਨ ਗੁਰੁ ਸਰਣਾਈ ॥ (7)

੨੫

ਨਿਗੁਰੇ ਲਖ ਨ ਤੁਲ ਤਿਸ ਸਤਿਗੁਰ ਸਰਣਿ ਨ ਆਏ॥ (1)
ਜੋ ਗੁਰ ਗੋਪੈ ਆਪਣਾ ਤਿਸੁ ਡਿਠੇ ਨਿਗੁਰੇ ਸਰਮਾਏ॥ (2)
ਸੀਹ ਸਉਹਾ ਜਾਣਾ ਭਲਾ ਨਾ ਤਿਸੁ ਬੇਮੁਖ ਸਉਹਾ ਜਾਏ॥ (3)
ਸਤਿਗੁਰ ਤੇ ਜੋ ਮੁਹੁ ਫਿਰੈ ਤਿਸੁ ਮੁਹਿ ਲਗਣੁ ਵਡੀ ਬੁਲਾਏ॥ (4)
ਜੇ ਤਿਸੁ ਮਾਰੈ ਧਰਮ ਹੈ ਮਾਰਿ ਨ ਹੰਘੈ ਆਪੁ ਹਟਾਏ॥ (5)
ਸੁਆਮਿ ਧ੍ਰੋਹੀ ਅਕਿਰਤਘਣੁ ਬਾਮ੍ਹਣ ਗਊ ਵਿਸਾਹਿ ਮਰਾਏ॥ (6)
ਬੇਮੁਖ ਲੂੰਅ ਨ ਤੁਲਿ ਤੁਲਾਇ ॥ (7)

(ਉਹ) ਦੀਵੇ ਅਤੇ ਆਰਸੀ ਦੇ ਹੁੰਦੇ ਹੋਇਆਂ ਆਖਰ ਟੋਏ ਵਿਚ ਜਾ ਡਿਗਦਾ ਹੈ।6। ਦ੍ਵੈਤ-ਭਾਵ ਦਾ ਕੁਦਾਉ ਹਾਰ ਦਿਵਾਉਂਦਾ ਹੈ।7।

੨੩

ਤਰਨਾ ਨ ਜਾਣਨ ਵਾਲਾ ਹਠੀ ਵਿਅਕਤੀ ਅੰਮ੍ਰਿਤ ਦੇ ਸਰੋਵਰ ਵਿਚ ਤਰ ਨਹੀਂ ਸਕਦਾ, ਡੁਬ ਮਰਦਾ ਹੈ।1। ਪਾਰਸ ਨੂੰ ਛੋਹ ਕੇ ਪੱਥਰ ਸੋਨਾ ਨਹੀਂ ਹੁੰਦਾ ਅਤੇ (ਉਹ) ਅਘੜ ਘੜਿਆ ਵੀ ਨਹੀਂ ਜਾ ਸਕਦਾ।2। ਅੱਠੇ ਪਹਿਰ ਚੰਦਨ ਦੇ ਬ੍ਰਿਛ ਨਾਲ ਲਿਪਟੇਂ ਰਹਿਣ ਤੇ ਵੀ ਸੱਪ ਵਿਸ਼ ਨੂੰ ਤਿਆਗਦਾ ਨਹੀਂ ਹੈ।3। ਸੰਖ ਸਮੁੰਦਰ ਤੋਂ ਸਖਣਾ ਨਿਕਲ ਕੇ ਧਾਹਾਂ ਮਾਰ ਮਾਰ ਕੇ ਰੋਂਦਾ ਹੈ।4। ਉਲੂ ਨੂੰ ਸੂਰਜ (*ਸੁਝ*) ਨਹੀਂ ਦਿਸਦਾ ਅਤੇ ਸੂਰਜ ਦੀ ਜੋਤਿ ਲੁਕਾਇਆਂ ਲੁਕਦੀ ਨਹੀਂ ਹੈ।5। ਮਨਮੁਖ ਬਹੁਤ ਅਕ੍ਰਿਤਘਨ ਹੈ, (ਜੋ) ਦ੍ਵੈਤ-ਭਾਵ ਦੇ ਸੁਆਦ ਉਪਰ ਲੁਭਾਇਮਾਨ ਹੈ।6। (ਉਹ) ਸਿਰਜਨਹਾਰ ਪ੍ਰਭੂ ਨੂੰ ਚਿਤ ਵਿਚ ਨਹੀਂ ਵਸਾਉਂਦਾ।7।

੨੪

ਗਰਭਵਤੀ ਮਾਂ ਹਿਰਦੇ ਵਿਚ ਸਮਝਦੀ ਹੈ ਕਿ ਪੁੱਤਰ ਸੁਪੁੱਤਰ ਹੋ ਕੇ ਸੁਖ ਦੇਵੇਗਾ।1। ਕੁਪੁੱਤਰ ਨਾਲੋਂ ਧੀ ਚੰਗੀ ਹੈ ਜੋ ਪਰਾਏ ਘਰ ਨੂੰ ਜਾ ਕੇ ਵਸਾਏਗੀ ਅਤੇ (ਫਿਰ) ਨਹੀਂ ਆਏਗੀ।2। (ਖੋਟੀ) ਧੀ ਨਾਲੋਂ ਸੱਪਣੀ ਚੰਗੀ ਹੈ ਜੋ (ਬਚਿਆਂ ਨੂੰ) ਜੰਮ ਜੰਮ ਕੇ ਖਾਂਦੀ ਹੈ।3। ਡਾਇਣ ਮਾਂ ਵੀ ਧੰਨ ਹੈ (ਜੋ) ਕਪਟੀ ਪੁੱਤਰ ਨੂੰ ਖਾ ਕੇ ਤ੍ਰਿਪਤ ਹੁੰਦੀ ਹੈ।4। ਬ੍ਰਾਹਮਣ ਅਤੇ ਗਊ ਨੂੰ ਸੱਪ ਖਾ ਜਾਂਦਾ ਹੈ, (ਪਰ ਤਾਂ ਵੀ) ਉਤਮ ਹੈ (ਕਿਉਂਕਿ) ਗੁਰੂ ਮੰਤਰ ਸੁਣ ਕੇ ਪਟਾਰੀ ਵਿਚ ਪੈ ਜਾਂਦਾ ਹੈ।5। ਸਿਰਜਨਹਾਰ ਪ੍ਰਭੂ ਨੇ ਨਿਗੁਰੇ ਦੇ ਬਰਾਬਰ ਹੋਰ ਕੋਈ ਮਾੜੀ ਸਿਰਜਨਾ ਪੈਦਾ ਨਹੀਂ ਕੀਤੀ।6। (ਕਿਉਂਕਿ ਉਹ) ਮਾਤਾ, ਪਿਤਾ ਅਤੇ ਗੁਰੂ ਦੀ ਚਰਣੀ ਨਹੀਂ ਲਗਾ।7।

੨੫

ਲੱਖ ਨਿਗੁਰੇ ਉਸ ਨਿਗੁਰੇ ਦੇ ਬਰਾਬਰ ਨਹੀਂ ਹੋ ਸਕਦੇ (ਜੋ) ਸਤਿਗੁਰੂ ਦੀ ਸ਼ਰਣ ਵਿਚ ਨਹੀਂ ਆਉਂਦਾ।1। ਜੋ ਆਪਣੇ ਗੁਰੂ ਨੂੰ ਲੁਕਾਉਂਦਾ ਹੈ, ਉਸ ਨੂੰ ਵੇਖ ਕੇ ਨਿਗੁਰੇ ਵੀ ਸ਼ਰਮਾਉਂਦੇ ਹਨ।2। ਸ਼ੇਰ ਦੇ ਸਾਹਮਣੇ ਜਾਣਾ ਚੰਗਾ ਹੈ, (ਪਰ) ਉਸ ਬੇਮੁਖ ਦੇ ਸਾਹਮਣੇ ਨਹੀਂ ਜਾਣਾ ਚਾਹੀਦਾ।3। ਜੋ ਸਤਿਗੁਰੂ ਤੋਂ ਮੂੰਹ ਫੇਰਦਾ ਹੈ, ਉਸ ਦੇ ਮੂੰਹ ਲਗਣਾ ਵੱਡੀ ਬਲਾ (ਨੂੰ ਸਹੇੜਨਾ ਹੈ)।4। (ਜੇ) ਉਸ (ਦੀ ਬੇਮੁਖਤਾ) ਨੂੰ ਮਾਰ ਦੇਵੇ (ਤਾਂ ਇਹ) ਧਰਮ-ਕਰਮ ਹੈ। (ਜੇ) ਮਾਰ ਨਹੀਂ ਸਕਦਾ, (ਤਾਂ) ਆਪਣੇ ਆਪ ਨੂੰ (ਉਸ ਤੋਂ) ਹਟਾ ਲੈਣਾ ਚਾਹੀਦਾ ਹੈ।5। ਸੁਆਮੀ ਨਾਲ ਧੋਖਾ ਕਰਨ ਵਾਲੇ, ਅਕ੍ਰਿਤਘਨ, ਬ੍ਰਾਹਮਣ, ਗਊ ਅਤੇ ਵਿਸਾਹ ਦੇ ਕੇ ਮਾਰਨ ਵਾਲੇ (ਅਜਿਹੇ ਪਾਪੀ)।6। ਬੇਮੁਖ ਵਿਅਕਤੀ ਦੇ ਰੋਮ ਦੇ ਬਰਾਬਰ ਵੀ ਨਹੀਂ ਹਨ।7।

੨੬

ਮਾਣਸ ਦੇਹਿ ਦੁਲੰਭੁ ਹੈ ਜੁਗਹ ਜੁਗੰਤਰਿ ਆਵੈ ਵਾਰੀ॥ (1)
ਉਤਮੁ ਜਨਮੁ ਦੁਲੰਭੁ ਹੈ ਇਕ ਵਾਕੀ ਕੋੜਮਾ ਵੀਚਾਰੀ॥ (2)
ਦੇਹਿ ਅਰੋਗ ਦੁਲੰਭੁ ਹੈ ਭਾਗਠੁ ਮਾਤ ਪਿਤਾ ਹਿਤਕਾਰੀ॥ (3)
ਸਾਧੂ ਸੰਗਿ ਦੁਲੰਭੁ ਹੈ ਗੁਰਮੁਖਿ ਸੁਖ ਫਲੁ ਭਗਤਿ ਪਿਆਰੀ॥ (4)
ਫਾਥਾ ਮਾਇਆ ਮਹਾ ਜਾਲਿ ਪੰਜਿ ਦੂਤ ਜਮਕਾਲੁ ਸੁ ਭਾਰੀ॥ (5)
ਜਿਉ ਕਰਿ ਸਹਾ ਵਹੀਰ ਵਿਚਿ ਪਰ ਹਥਿ ਪਾਸਾ ਪਉਛਕਿ ਸਾਰੀ॥ (6)
ਦੂਜੈ ਭਾਇ ਕੁਦਾਇਅੜਿ ਜਮ ਜੰਦਾਰੁ ਸਾਰ ਸਿਰਿ ਮਾਰੀ॥ (7)
ਆਵੈ ਜਾਇ ਭਵਾਈਐ ਭਵਜਲੁ ਅੰਦਰਿ ਹੋਇ ਖੁਆਰੀ॥ (8)
ਹਾਰੈ ਜਨਮੁ ਅਮੋਲੁ ਜੁਆਰੀ ॥ (9)

੨੭

ਇਹੁ ਜਗੁ ਚਉਪੜਿ ਖੇਲੁ ਹੈ ਆਵਾਗਉਣ ਭਉਜਲ ਸੈਸਾਰੇ॥ (1)
ਗੁਰਮੁਖਿ ਜੋੜਾ ਸਾਧਸੰਗਿ ਪੂਰਾ ਸਤਿਗੁਰ ਪਾਰਿ ਉਤਾਰੇ॥ (2)
ਲਗਿ ਜਾਇ ਸੁ ਪੁਗਿ ਜਾਇ ਗੁਰ ਪ੍ਰਸਾਦੀ ਪੰਜਿ ਨਿਵਾਰੇ॥ (3)
ਗੁਰਮੁਖਿ ਸਹਜਿ ਸੁਭਾਉ ਹੈ ਆਪਹੁ ਬੁਰਾ ਨ ਕਿਸੈ ਵਿਚਾਰੇ॥ (4)
ਸਬਦ ਸੁਰਤਿ ਲਿਵ ਸਾਵਧਾਨ ਗੁਰਮੁਖਿ ਪੰਥ ਚਲੈ ਪਗੁ ਧਾਰੇ॥ (5)
ਲੋਕ ਵੇਦ ਗੁਰੁ ਗਿਆਨ ਮਤ ਭਾਇ ਭਗਤਿ ਗੁਰੁਸਿਖ ਪਿਆਰੇ॥ (6)
ਨਿਜ ਘਰਿ ਜਾਇ ਵਸੈ ਗੁਰੁ ਦੁਆਰੇ ॥ (7)

੨੮

ਵਾਸ ਸੁਗੰਧਿ ਨ ਹੋਵਈ ਚਰਣੋਦਕ ਬਾਵਨ ਬੋਹਾਏ॥ (1)
ਕਚਹੁ ਕੰਚਨ ਨ ਥੀਐ ਕਚਹੁ ਕੰਚਨ ਪਾਰਸ ਲਾਏ॥ (2)
ਨਿਹਫਲੁ ਸਿੰਮਲੁ ਜਾਣੀਐ ਅਫਲੁ ਸਫਲੁ ਕਰਿ ਸਭ ਫਲੁ ਪਾਏ॥ (3)
ਕਾਉਂ ਨ ਹੋਵਨਿ ਉਜਲੇ ਕਾਲੀ ਹੂੰ ਧਉਲੇ ਸਿਰਿ ਆਏ॥ (4)

੨੬

ਮਨੁੱਖ ਸ਼ਰੀਰ (ਦੀ ਪ੍ਰਾਪਤੀ) ਦੁਰਲਭ ਹੈ, ਜੁਗਾਂ ਜੁਗਾਂਤਰਾਂ ਤੋਂ ਬਾਦ (ਇਸ ਦੀ) ਵਾਰੀ ਆਉਂਦੀ ਹੈ।1। ਸੱਚ (*ਇਕ ਵਾਕੀ*) (ਬੋਲਣ) ਵਾਲੇ ਕੁਟੰਬ ਵਿਚ ਜਨਮ ਲੈਣਾ ਹੋਰ ਵੀ ਦੁਰਲਭ ਹੈ।2। ਅਰੋਗ ਸ਼ਰੀਰ ਵੀ ਦੁਰਲਭ ਹੈ ਅਤੇ ਧਨੀ ਮਾਤਾ ਪਿਤਾ ਦਾ ਹਿਤਕਾਰੀ ਹੋਣਾ (ਵੀ ਦੁਰਲਭ ਹੈ)।3। ਸਾਧ-ਸੰਗ ਵੀ ਦੁਰਲਭ ਹੈ, ਗੁਰਮੁਖਾਂ ਨੂੰ (ਆਤਮਿਕ) ਸੁਖ ਪ੍ਰਦਾਨ ਕਰਨ ਵਾਲੀ ਭਗਤੀ ਪਿਆਰੀ ਹੈ।4। ਮਾਇਆ ਦੇ ਮਹਾਂ ਜਾਲ ਵਿਚ ਫਸਿਆ ਹੋਇਆ ਪੰਜ ਵਿਕਾਰਾਂ ਕਰਕੇ ਜਮ-ਕਾਲ ਦਾ ਭਾਰੀ (ਦੁਖ ਸਹਿੰਦਾ ਹੈ)।5। ਜਿਵੇਂ ਵਹੀਰ ਵਿਚ ਫਸਿਆ ਸਹਿਆ (ਦੁਖੀ ਹੁੰਦਾ ਹੈ) ਅਤੇ ਪਰਾਏ ਹੱਥ ਵਿਚ ਪਾਸਾ ਹੋਣ ਕਰਕੇ ਖੇਡ ਪੁਠੀ (*ਪਉਛਕਿ*) ਪੈਂਦੀ ਹੈ।6। ਦ੍ਵੈਤ ਭਾਵ ਦੇ ਕੁਦਾਉ ਵਿਚ ਪੈਣ ਕਰਕੇ ਜ਼ਾਲਮ ਜਮ ਦਾ ਲੋਹੇ ਦਾ ਡੰਡਾ (*ਸਾਰ*) ਸਿਰ ਵਿਚ ਵਜਦਾ ਹੈ।7। (ਉਹ ਵਿਅਕਤੀ) ਜਨਮ ਮਰਨ ਦੇ ਚਕਰ ਵਿਚ ਪੈਂਦਾ ਹੈ ਅਤੇ ਸੰਸਾਰ ਵਿਚ ਉਸ ਵੀ ਖੁਆਰੀ ਹੁੰਦੀ ਹੈ।8। ਜੁਆਰੀ ਵਾਂਗ ਅਮੋਲਕ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ।9।

੨੭

ਇਹ ਸੰਸਾਰ ਚੌਪੜ ਦੀ ਖੇਡ ਵਰਗਾ ਹੈ, ਸੰਸਾਰ ਸਮੁੰਦਰ ਵਿਚ ਆਵਾਗਵਣ ਰੂਪ (ਬਾਜ਼ੀ ਜਾਂ ਖੇਡ ਵਿਛੀ ਹੋਈ ਹੈ)।1। (ਜੋ) ਗੁਰਮੁਖ ਸਾਧ-ਸੰਗ ਨਾਲ ਜੁੜਿਆ ਹੋਇਆ ਹੈ, (ਉਸ ਨੂੰ) ਪੂਰਾ ਸਤਿਗੁਰੂ (ਭਵਸਾਗਰ ਤੋਂ) ਪਾਰ ਉਤਾਰਦਾ ਹੈ।2। (ਜੋ ਸਾਧਕ ਗੁਰੂ ਨਾਲ) ਲਗ ਜਾਂਦਾ ਹੈ, ਉਹ ਪੁਗ ਜਾਂਦਾ ਹੈ, ਗੁਰੂ ਦੀ ਕ੍ਰਿਪਾ ਨਾਲ (ਉਹ) ਪੰਜ (ਵਿਕਾਰਾਂ) ਨੂੰ ਦੂਰ ਕਰ ਦਿੰਦਾ ਹੈ।3। ਗੁਰਮੁਖ ਸਹਿਜ ਸੁਭਾ ਵਾਲਾ ਹੈ, ਆਪਣੇ ਤੋਂ ਬੁਰਾ ਕਿਸੇ ਨੂੰ ਵੀ ਨਹੀਂ ਵਿਚਾਰਦਾ।4। ਗੁਰਮੁਖ ਸ਼ਬਦ-ਸੁਰਤਿ ਵਿਚ ਲਿਵ ਲਗਾ ਕੇ ਸਾਵਧਾਨੀ ਨਾਲ (ਅਧਿਆਤਮਿਕ) ਮਾਰਗ ਉਤੇ ਪੈਰ ਧਰਦਾ ਹੈ।5। ਲੋਕਾਂ (ਦੀ ਮਰਯਾਦਾ), ਧਰਮ ਪੁਸਤਕਾਂ ਅਤੇ ਗੁਰੂ ਦੇ ਗਿਆਨ ਦੀ ਸਿਖਿਆ ਅਨੁਸਾਰ ਪਿਆਰੇ ਗੁਰ ਸਿੱਖਾਂ ਨਾਲ ਪ੍ਰੇਮ-ਭਗਤੀ (ਵਿਚ ਲਗਦਾ ਹੈ)।6। ਗੁਰੂ ਰਾਹੀਂ ਆਪਣੇ ਨਿਜ-ਸਰੂਪੀ ਘਰ ਵਿਚ ਜਾ ਵਸਦਾ ਹੈ।7।

੨੮

ਬਾਂਸ ਵਿਚ ਸੁਗੰਧੀ ਨਹੀਂ ਹੁੰਦੀ, (ਪਰ ਗੁਰੂ ਦਾ) ਚਰਣ-ਅੰਮ੍ਰਿਤ ਰੂਪ ਬਾਵਨ ਚੰਦਨ (ਬਾਂਸ ਰੂਪ ਸਾਕਤਾਂ ਨੂੰ ਵੀ) ਸੁਗੰਧਿਤ ਕਰ ਦਿੰਦਾ ਹੈ।1। ਕਚ ਤੋਂ ਸੋਨਾ ਨਹੀਂ ਬਣਦਾ, (ਪਰ ਗੁਰੂ ਰੂਪ) ਪਾਰਸ ਨਾਲ ਛੋਹਣ ਤੇ ਕਚ ਵੀ ਸੋਨਾ ਹੋ ਜਾਂਦਾ ਹੈ।2। ਸਿੰਮਲ ਬ੍ਰਿਛ ਨਿਸਫਲ ਜਾਣੀਂਦਾ ਹੈ (ਪਰ ਗੁਰੂ ਦੀ ਕ੍ਰਿਪਾ ਨਾਲ) ਅਫਲ (ਬ੍ਰਿਛ) ਵੀ ਫਲ ਯੁਕਤ ਹੋ ਕੇ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ।3। ਕਾਂ ਉਜਲੇ ਨਹੀਂ ਹੁੰਦੇ, ਭਾਵੇਂ ਸਿਰ ਵਿਚ ਕਾਲੇ ਵਾਲਾਂ ਦੀ ਥਾਂ ਚਿੱਟੇ ਆ ਜਾਣ।4।

ਕਾਗਹੁ ਹੰਸ ਹੁਇ ਪਰਮ ਹੰਸੁ ਨਿਰਮੋਲਕੁ ਮੋਤੀ ਚੁਣਿ ਖਾਏ॥ (5)
ਪਸੂ ਪਰੇਤਹੁ ਦੇਵ ਕਰਿ ਸਾਧਸੰਗਤਿ ਗੁਰੁ ਸਬਦਿ ਕਮਾਏ॥ (6)
ਤਿਸ ਗੁਰੁ ਸਾਰ ਨ ਜਾਤੀਆ ਦੁਰਮਤਿ ਦੂਜਾ ਭਾਇ ਸਭਾਏ॥ (7)
ਅੰਨਾ ਆਗੂ ਸਾਥੁ ਮੁਹਾਏ ॥ (8)

੨੯

ਮੈ ਜੇਹਾ ਨ ਅਕਿਰਤਿਘਣੁ ਹੈ ਭਿ ਨ ਹੋਆ ਹੋਵਣਹਾਰਾ॥ (1)
ਮੈ ਜੇਹਾ ਨ ਹਰਾਮਖੋਰੁ ਹੋਰੁ ਨ ਕੋਈ ਅਵਗੁਣਿਆਰਾ॥ (2)
ਮੈ ਜੇਹਾ ਨਿੰਦਕੁ ਨ ਕੋਇ ਗੁਰੁ ਨਿੰਦਾ ਸਿਰਿ ਬਜਰੁ ਭਾਰਾ॥ (3)
ਮੈ ਜੇਹਾ ਬੇਮੁਖੁ ਨ ਕੋਇ ਸਤਿਗੁਰ ਤੇ ਬੇਮੁਖ ਹਤਿਆਰਾ॥ (4)
ਮੈ ਜੇਹਾ ਕੋ ਦੁਸਟ ਨਾਹਿ ਨਿਰਵੈਰੈ ਸਿਉ ਵੈਰੁ ਵਿਕਾਰਾ॥ (5)
ਮੈ ਜੇਹਾ ਨ ਵਿਸਾਹੁ ਧ੍ਰੋਹੁ ਬਗਲ ਸਮਾਧੀ ਮੀਨ ਅਹਾਰਾ॥ (6)
ਬਜਰੁ ਲੇਪੁ ਨ ਉਤਰੈ ਪਿੰਡੁ ਅਪਰਚੇ ਅਉਚਰਿ ਚਾਰਾ॥ (7)
ਮੈ ਜੇਹਾ ਨ ਦੁਬਾਜਰਾ ਤਜਿ ਗੁਰਮਤਿ ਦੁਰਮਤਿ ਹਿਤਕਾਰਾ॥ (8)
ਨਾਉ ਮੁਰੀਦ ਨ ਸਬਦੁ ਵੀਚਾਰਾ ॥ (9)

੩੦

ਬੇਮੁਖ ਹੋਵਨਿ ਬੇਮੁਖਾ ਮੈ ਜੇਹੇ ਬੇਮੁਖ ਡਿਠੇ॥(1)
ਬਜਰ ਪਾਪਾ ਬਜਰ ਪਾਪ ਮੈ ਕਰਿ ਵੈਰੀ ਇਠੇ॥(2)
ਕਰਿ ਕਰਿ ਸਿਠਾ ਬੇਮੁਖਾ ਆਪਹੁ ਬੁਰੇ ਜਾਨਿ ਕੈ ਸਿਠੇ॥ (3)
ਲਿਖ ਨ ਸਕਨਿ ਚਿਤ ਗੁਪਤ ਸਤ ਸਮੁੰਦ ਸਮਾਵਨਿ ਚਿਠੇ॥(4)
ਚਿਠੀ ਹੂੰ ਤੁਮਾਰ ਲਿਖਿ ਲਖ ਲਖ ਇਕਦੂ ਇਕ ਦੁਪਿਠੇ॥ (5)
ਕਰਿ ਕਰਿ ਸਾਂਗ ਹੁਰੇਇਆ ਹੁਇ ਮਸਕਰਾ ਸਭਾਸਭ ਰਿਠੇ॥(6)
ਮੈਥਹੁ ਬੁਰਾ ਨ ਕੋਇ ਸਰਿਠੇ॥ (7)

੩੧

ਲੈਲਾ ਦੀ ਦਰਗਾਹ ਦਾ ਕੁਤਾ ਮਜਨੂੰ ਦੇਖਿ ਲੁਭਾਣਾ॥(1)
ਕੁਤੇ ਦੀ ਪੈਰੀ ਪਵੈ ਹੜਿ ਹੜਿ ਹਸੈ ਲੋਕੁ ਵਿਡਾਣਾ॥(2)
ਮੀਰਾਸੀ ਮੀਰਾਸੀਆ ਨਾਮ ਧਰੀਕੁ ਮੁਰੀਦੁ ਬਬਾਣਾ॥ (3)

(ਪਰ ਗੁਰੂ ਨੂੰ ਮਿਲ ਕੇ) ਕਾਵਾਂ (ਮਨਮੁਖਾਂ) ਦੇ ਬੰਸ ਵੀ ਪਰਮਹੰਸ ਹੋ ਜਾਂਦੇ ਹਨ ਅਤੇ (ਸਤਿਸੰਗਤ ਰੂਪ ਮਾਨਸਰੋਵਰ ਵਿਚੋਂ) ਨਿਰਮੋਲਕ ਹੀਰੇ ਚੁਣ ਚੁਣ ਕੇ ਖਾਂਦੇ ਹਨ।5। (ਜੋ) ਸਾਧ ਸੰਗਤ ਵਿਚ ਗੁਰੂ ਦੇ ਸ਼ਬਦ ਨੂੰ ਕਮਾਉਂਦੇ ਹਨ (ਉਨ੍ਹਾਂ ਨੂੰ ਗੁਰੂ) ਪਸ਼ੂਆਂ ਅਤੇ ਪ੍ਰੇਤਾਂ ਤੋਂ ਦੇਵਤਾ ਬਣਾ ਦਿੰਦਾ ਹੈ।6। (ਹੇ ਮਨਮੁਖ! ਤੂੰ) ਉਸ ਗੁਰੂ ਦੀ ਸਾਰ ਨਹੀਂ ਜਾਣੀ, ਦੁਰਮਤਿ ਕਰਕੇ ਦ੍ਵੈਤ-ਭਾਵ ਵਿਚ ਲੁਭਾਇਮਾਨ ਰਹਿੰਦਾ ਹੈਂ।7। ਅੰਨ੍ਹਾਂ ਆਗੂ ਆਪਣੇ ਸਾਥ ਨੂੰ ਹੀ ਲੁਟਾ ਬਹਿੰਦਾ ਹੈ।8।

੨੯

ਮੇਰੇ ਵਰਗਾ ਅਕ੍ਰਿਤਘਨ ਨ ਹੈ, ਨ ਸੀ ਅਤੇ ਨ ਹੀ ਹੋਣ ਵਾਲਾ ਹੈ।1। ਮੇਰੇ ਜਿਹਾ ਹਰਾਮਖ਼ੋਰ ਕੋਈ ਨਹੀਂ ਅਤੇ ਨ ਹੀ ਕੋਈ ਔਗੁਣਾਂ ਵਾਲਾ ਹੈ।2। ਮੇਰੇ ਸਮਾਨ ਕੋਈ ਨਿੰਦਕ ਵੀ ਨਹੀਂ ਹੈ, (ਮੇਰੇ ਸਿਰ ਉਪਰ) ਗੁਰੂ ਨਿੰਦਿਆ ਦਾ ਭਾਰਾ ਪਾਪ ਹੈ।3। ਮੇਰੇ ਵਰਗਾ ਕੋਈ ਬੇਮੁਖ ਨਹੀਂ ਹੈ, (ਮੈਂ) ਹਤਿਆਰਾ ਗੁਰੂ ਤੋਂ ਬੇਮੁਖ ਹਾਂ।4। ਮੇਰੇ ਵਰਗਾ ਕੋਈ ਦੁਸ਼ਟ ਨਹੀਂ ਹੈ, (ਕਿਉਂਕਿ ਮੈਂ) ਨਿਰਵੈਰਾਂ ਨਾਲ ਵੈਰ ਕਮਾਉਂਦਾ ਹਾਂ।5। ਮੇਰੇ ਸਮਾਨ ਕੋਈ ਵਿਸਾਹਘਾਤੀ ਨਹੀਂ ਹੈ (ਕਿਉਂਕਿ ਮੈਂ) ਬਗਲੇ ਵਾਂਗ ਸਮਾਧੀ ਲਗਾ ਕੇ ਮੱਛੀਆਂ ਦਾ ਆਹਾਰ ਕਰਦਾ ਹਾਂ।6। (ਮੇਰੇ) ਸ਼ਰੀਰ ਤੋਂ ਬਜ੍ਰ ਪਾਪ ਦਾ ਲੇਪ ਨਹੀਂ ਉਤਰਦਾ (ਕਿਉਂਕਿ ਮੈਂ) ਪ੍ਰੇਮ ਕੀਤੇ ਬਿਨਾ ਨ ਖਾਈ ਜਾਣ ਵਾਲੀ ਵਸਤੂ ਨੂੰ ਖਾਂਦਾ ਹਾਂ।7। ਮੇਰੇ ਸਮਾਨ ਕੋਈ ਦੋਬਾਜਰਾ ਵੀ ਨਹੀਂ ਹੈ (ਕਿਉਂਕਿ ਮੈਂ) ਗੁਰਮਤਿ ਨੂੰ ਛਡ ਕੇ (ਦੁਰਮਤਿ ਨਾਲ) ਹਿਤ ਕਰਦਾ ਹਾਂ।8। (ਮੈਂ) ਮੁਰੀਦ/ਸਿੱਖ ਨਾਉਂ (ਵਾਲਾ ਅਖਵਾਉਂਦਾ ਹਾਂ ਪਰ) ਸ਼ਬਦ ਦਾ ਵਿਚਾਰ ਨਹੀਂ ਕਰਦਾ।9।

੩੦

ਮੇਰੇ ਵਰਗੇ ਬੇਮੁਖ ਦੇ ਮੁਖ ਨੂੰ ਵੇਖ ਕੇ ਬੇਮੁਖ ਵੀ ਬੇਮੁਖ ਹੋ ਜਾਂਦੇ ਹਨ।1। ਬਜਰ ਪਾਪਾਂ ਦੇ ਵੀ ਬਜਰ-ਪਾਪ ਮੇਰੇ ਵਰਗਿਆਂ ਨੇ (ਉਨ੍ਹਾਂ) ਵੈਰੀਆਂ ਨੂੰ ਪਿਆਰਾ ਕਰ ਲਿਆ ਹੈ।2। ਮੈਂ ਬੇਮੁਖਾਂ ਦੀਆਂ ਸਿਠਾਂ (ਵਿਅੰਗ) ਕਰ ਕਰ ਕੇ (ਉਨ੍ਹਾਂ ਨੂੰ) ਆਪਣੇ ਤੋਂ ਮਾੜੇ ਜਾਣ ਕੇ ਨਿੰਦਦੇ ਹਨ।3। (ਮੇਰੇ ਲੇਖ) ਚਿਤਰ ਗੁਪਤ ਨਹੀਂ ਲਿਖ ਸਕਦੇ (ਕਿਉਂਕਿ ਮੇਰੇ) ਚਿਠੇ ਵਿਚ ਸੱਤ ਸਮੁੰਦਰ ਸਮਾ ਜਾਂਦੇ ਹਨ।4। ਚਿਠੇ ਤੋਂ ਲੰਮੇ (*ਤੁਮਾਰ*) ਖਾਤੇ ਲਿਖੇ ਜਾਣ (ਅਤੇ ਫਿਰ) ਇਕ ਤੋਂ ਲੱਖ ਲੱਖ ਦੂਣੇ ਕਾਗ਼ਜ਼ ਹੋ ਜਾਣ।5। ਹੋਰਨਾਂ ਦੇ ਸਾਂਗ ਲਗਾ ਲਗਾ ਕੇ ਸਭਾ ਵਿਚ ਸਭ ਦੀ ਠਿਠ ਕਰਦਾ ਰਿਹਾ ਹਾਂ।6। ਸ੍ਰਿਸ਼ਟੀ ਵਿਚ ਮੇਰੇ ਤੋਂ ਮਾੜਾ ਕੋਈ ਨਹੀਂ ਹੈ।7।

੩੧

ਲੈਲੀ ਦੀ ਦਰਗਾਹ ਦਾ ਕੁੱਤਾ ਮਜਨੂੰ ਵੇਖ ਕੇ ਲੁਭਾਇਮਾਨ ਹੋ ਗਿਆ।1। ਕੁੱਤੇ ਦੇ ਪੈਰੀਂ ਪੈਣ ਲਗ ਗਿਆ, ਹੈਰਾਨ ਹੋਏ ਲੋਕ (ਵੇਖ ਵੇਖ ਕੇ) ਖਿੜ ਖਿੜ ਕੇ ਹਸਦੇ ਸਨ।2। ਮੀਰਾਸੀਆਂ ਵਿਚੋਂ (ਇਕ) ਮੀਰਾਸੀ (ਮਰਦਾਨਾ) ਬਾਬੇ (ਨਾਨਕ) ਦਾ ਨਾਮ-ਧਰੀਕ ਸੇਵਕ ਬਣ ਗਿਆ।3।

ਕੁਤਾ ਡੂਮੁ ਵਖਾਣੀਐ ਕੁਤਾ ਵਿਚਿ ਕੁਤਿਆ ਨਿਮਾਣਾ॥(4)
ਗੁਰਸਿਖ ਆਸਕੁ ਸਬਦ ਦੇ ਕੁਤੇ ਦਾ ਪੜਕੁਤਾ ਭਾਣਾ॥ (5)
ਕਟਣੁ ਚਟਣੁ ਕੁਤਿਆ ਮੋਹੁ ਨ ਧ੍ਰੋਹ ਧ੍ਰਿਗਸਟੁ ਕਮਾਣਾ॥(6)
ਅਵਗੁਣਿਆਰੇ ਗੁਣੁ ਕਰਨਿ ਗੁਰਮੁਖਿ ਸਾਧਸੰਗਤਿ ਕੁਰਬਾਣਾ॥ (7)
ਪਤਿਤ ਉਧਾਰਣੁ ਬਿਰਦੁ ਵਖਾਣਾ॥ (8)

## ਵਾਰ ੩੮

### ਪਉੜੀ ੧

ਕਾਮ ਲਖ ਕਰਿ ਕਾਮਨਾ ਬਹੁ ਰੂਪੀ ਸੋਹੈ॥ (1)
ਲਖ ਕਰੋਧ ਕਰੋਧ ਕਰਿ ਦੁਸਮਨ ਹੋਇ ਜੋਹੈ॥ (2)
ਲਖ ਲੋਭ ਲਖ ਲਖਮੀ ਹੋਇ ਧੋਹਣ ਧੋਹੈ॥ (3)
ਮਾਇਆ ਮੋਹਿ ਕਰੋੜ ਮਿਲਿ ਹੋ ਬਹੁ ਗੁਣ ਸੋਹੈ॥ (4)
ਅਸੁਰ ਸੰਘਾਰਿ ਹੰਕਾਰ ਲਖ ਹਉਮੈ ਕਰਿ ਛੋਹੈ॥ (5)
ਸਾਧਸੰਗਤਿ ਗੁਰੁ ਸਿਖ ਸੁਣਿ ਗੁਰੁਸਿਖ ਨ ਪੋਹੈ ॥ (6)

### ੨

ਲਖ ਕਾਮਣਿ ਲਖ ਕਾਵਰੂ ਲਖ ਕਾਮਣਿਆਰੀ॥ (1)
ਸਿੰਗਲਦੀਪਹੁ ਪਦਮਣੀ ਬਹੁ ਰੂਪਿ ਸੀਗਾਰੀ॥ (2)
ਮੋਹਣੀਆ ਇੰਦ੍ਰ ਪੁਰੀ ਅਪਛਰਾ ਸੁਚਾਰੀ॥ (3)
ਹੂਰਾ ਪਰੀਆ ਲਖ ਲਖ ਭਿਸਤ ਸਵਾਰੀ॥ (4)
ਲਖ ਕਉਲਾ ਨਵ ਜੋਬਨੀ ਲਖ ਕਾਮ ਕਰਾਰੀ॥ (5)
ਗੁਰਮੁਖਿ ਪੋਹਿ ਨ ਸਕਨੀ ਸਾਧਸੰਗਤਿ ਭਾਰੀ ॥(6)

### ੩

ਲਖ ਦੁਰਯੋਧਨ ਕੰਸ ਲਖ ਲਖ ਦੈਤ ਲੜੰਦੇ॥ (1)
ਲਖ ਰਾਵਣ ਕੁੰਭਕਰਣ ਲਖ ਲਖ ਰਾਕਸ ਮੰਦੇ॥ (2)
ਪਰਸਰਾਮ ਲਖ ਸਹਸਬਾਹੁ ਕਰਿ ਖੁਦੀ ਖਹੰਦੇ॥ (3)
ਹਰਨਾਕਸ ਬਹੁ ਹਰਣਾਕਸਾ ਨਰਸਿੰਘ ਬੁਕੰਦੇ॥ (4)
ਲਖ ਕਰੋਧ ਵਿਰੋਧ ਲਖ ਲਖ ਵੈਰੁ ਕਰੰਦੇ॥ (5)
ਗੁਰੁ ਸਿਖ ਪੋਹਿ ਨ ਸਕਈ ਸਾਧਸੰਗਿ ਮਿਲੰਦੇ ॥(6)

### ੪

ਸੋਇਨਾ ਰੁਪਾ ਲਖ ਮਣਾ ਲਖ ਭਰੇ ਭੰਡਾਰਾ॥ (1)

(ਇਕ ਤਾਂ ਲੋਕੀਂ) ਮੀਰਾਸੀਆਂ ਨੂੰ 'ਡੂੰਮ ਕੁਤਾ' ਕਹਿ ਕੇ ਬਖਾਨ ਕਰਦੇ ਹਨ, (ਪਰ ਮਰਦਾਨਾ) ਡੂੰਮ-ਕੁਤਿਆਂ ਵਿਚ ਵੀ ਨਿਮਾਣਾ ਕੁੱਤਾ ਸੀ।4। ਗੁਰਸਿੱਖ ਸ਼ਬਦ ਦੇ ਪ੍ਰੇਮੀ ਹੁੰਦੇ ਹਨ (ਉਨ੍ਹਾਂ ਨੂੰ) ਕੁੱਤੇ ਦਾ ਵੀ ਪੜਕੁਤਾ ਚੰਗਾ ਲਗਦਾ ਹੈ।5। ਕੁਤਿਆਂ ਦੇ ਕਟਣ ਚਟਣ ਵਾਂਗ (ਜੋ) ਮੋਹ ਅਤੇ ਧ੍ਰੋਹ ਕਮਾਉਂਦੇ ਹਨ, (ਉਨ੍ਹਾਂ ਨੂੰ) ਧਿਕਾਰ ਹੈ।6। (ਜੋ) ਔਗੁਣਾਂ ਵਾਲਿਆਂ ਉਤੇ ਵੀ ਕ੍ਰਿਪਾ ਕਰਦਾ ਹੈ, (ਇਸ ਲਈ ਮੈਂ ਉਨ੍ਹਾਂ) ਗੁਰਮੁਖਾਂ ਦੀ ਸਾਧ-ਸੰਗਤ ਤੋਂ ਕੁਰਬਾਨ ਹਾਂ।7। (ਕਿਉਂਕਿ ਸਾਧ ਸੰਗ ਦਾ) ਬਿਰਦ ਪਤਿਤਾਂ ਦਾ ਉਧਾਰ ਕਰਨਾ ਹੈ।8।

## ਵਾਰ ੩੯

### ਪਉੜੀ ੧

ਕਾਮਨਾਵਾਂ ਦੇ ਲੱਖਾਂ ਰੂਪ ਧਾਰ ਕੇ ਕਾਮ ਬਹੁਤ ਰੂਪਾਂ ਵਾਲਾ ਸ਼ੋਭਦਾ ਹੈ।1। ਲੱਖਾਂ ਕ੍ਰੋਧ ਕਰਕੇ ਕ੍ਰੋਧ ਦੁਸ਼ਮਨ ਹੋ ਕੇ ਤਾੜਦਾ ਹੈ।2। ਲੱਖਾਂ ਲੱਛਮੀਆਂ ਦੇ ਲੱਖਾਂ ਰੂਪ ਹੋ ਕੇ ਲੋਭ ਧ੍ਰੋਹ ਨਾਲ ਠਗਦਾ ਹੈ।3। ਮਾਇਆ ਦੇ ਕਰੋੜਾਂ ਰੂਪਾਂ ਨਾਲ ਮਿਲ ਕੇ ਮੋਹ ਬਹੁਤ ਗੁਣਾਂ ਕਰਕੇ ਸੋਭਦਾ ਹੈ।4। ਦੈਂਤਾਂ ਨੂੰ ਮਾਰਨ ਵਾਲਾ ਹੰਕਾਰ ਲੱਖਾਂ ਤਰ੍ਹਾਂ ਦੀ ਹਉਮੈ ਕਰਕੇ (ਲੋਕਾਂ ਨੂੰ) ਪ੍ਰਭਾਵਿਤ ਕਰਦਾ ਹੈ।5। (ਪਰ) ਸਾਧ ਸੰਗਤ ਵਿਚ ਗੁਰੂ ਦੀ ਸਿਖਿਆ ਸੁਣਨ ਵਾਲੇ ਗੁਰਸਿੱਖ ਨੂੰ (ਇਹ ਵਿਕਾਰ) ਪੋਂਹਦੇ ਨਹੀਂ ਹਨ।6।

### ੨

ਲੱਖਾਂ ਇਸਤਰੀਆਂ, ਲੱਖਾਂ ਕਾਮ ਰੂਪ ਦੇਸ਼ ਦੀਆਂ (ਸੁੰਦਰੀਆਂ) ਅਤੇ ਲੱਖਾਂ ਟੂਣੇ ਕਰਨ ਵਾਲੀਆਂ।1। ਸੰਗਲਾਦੀਪ ਦੀਆਂ ਬਹੁਤ ਰੂਪਾਂ ਵਾਲੀਆਂ ਸ਼ਿੰਗਾਰੀਆਂ ਹੋਈਆਂ ਪਦਮਨੀਆਂ।2। ਇੰਦ੍ਰਪੁਰੀ ਦੀਆਂ ਮੋਹਣ ਵਾਲੀਆਂ ਅਤੇ ਚੰਗੇ ਆਚਾਰ ਵਾਲੀਆਂ ਅਪਛਰਾਵਾਂ।3। ਬਹਿਸ਼ਤ ਦੀਆਂ ਸੰਵਾਰੀਆਂ ਹੋਈਆਂ ਲਖ ਲਖ ਹੂਰਾਂ ਅਤੇ ਪਰੀਆਂ।4। ਲੱਖਾਂ ਲੱਛਮੀਆਂ, ਲੱਖਾਂ ਨਵੇਂ ਜੋਬਨ ਵਾਲੀਆਂ ਕਾਮ-ਕਲਾਵਾਂ ਵਾਲੀਆਂ।5। (ਇਹ ਸਭ) ਗੁਰਮੁਖ ਨੂੰ ਪੋਹ ਨਹੀਂ ਸਕਦੀਆਂ (ਕਿਉਂਕਿ ਉਸ ਦੇ ਬਚਾਉ ਲਈ) ਸਾਧ ਸੰਗਤ ਦੀ ਭਾਰੀ (ਵਾੜ) ਹੈ।6।

### ੩

ਲੱਖਾਂ ਦੁਰਯੋਧਨ, ਲੱਖਾਂ ਕੰਸ ਅਤੇ ਲੱਖਾਂ ਲੜਨ ਵਾਲੇ ਦੈਂਤ ਹਨ।1। ਲੱਖਾਂ ਰਾਵਣ, ਲੱਖਾਂ ਕੁੰਭਕਰਣ ਅਤੇ ਲੱਖਾਂ ਭੈੜੇ ਰਾਖਸ਼ ਹਨ।2। ਲੱਖਾਂ ਪਰਸ਼ੁਰਾਮ, ਲੱਖਾਂ ਸਹਸ੍ਰਬਾਹੂ ਹੰਕਾਰ ਕਰਕੇ ਖਹਿੰਦੇ ਹਨ।3। ਹਿਰਣਕਸਪ, ਹਿਰਣਾਖਸ ਅਤੇ ਨਰਸਿੰਘ ਬੁਕਦੇ ਹਨ।4। ਲੱਖਾਂ ਕ੍ਰੋਧ, ਲੱਖਾਂ ਵਿਰੋਧ, ਲੱਖਾਂ ਹੀ ਵੈਰ ਕਰਨ ਵਾਲੇ ਹਨ।5। (ਪਰ ਇਹ ਸਭ) ਗੁਰਸਿੱਖਾਂ ਨੂੰ ਪੋਹ ਨਹੀਂ ਸਕਦੇ (ਕਿਉਂਕਿ ਉਹ) ਸਾਧ-ਸੰਗ ਵਿਚ ਮਿਲ ਬਹਿੰਦੇ ਹਨ।6।

### ੪

ਸੋਨੇ ਚਾਂਦੀ ਦੇ ਲੱਖਾਂ ਮਣਾਂ ਦੇ ਲੱਖਾਂ ਭੰਡਾਰੇ ਭਰੇ ਹੋਏ ਹੋਣ।1।

ਮੋਤੀ ਮਾਣਿਕ ਹੀਰਿਆਂ ਬਹੁ ਮੋਲ ਅਪਾਰਾ॥ (2)
ਦੇਸ ਵੇਸ ਲਖ ਰਾਜ ਭਾਗ ਪਰਗਣੇ ਹਜਾਰਾ॥ (3)
ਰਿਧੀ ਸਿਧੀ ਜੋਗ ਭੋਗ ਅਭਰਣ ਸੀਗਾਰਾ॥ (4)
ਕਾਮਧੇਣਿ ਲਖ ਪਾਰਿਜਾਤਿ ਚਿੰਤਾਮਣਿ ਪਾਰਾ॥ (5)
ਚਾਰ ਪਦਾਰਥ ਸਗਲ ਫਲ ਲਖ ਲੋਭ ਲੁਭਾਰਾ॥ (6)
ਗੁਰ ਸਿਖ ਪੋਹ ਨ ਹੰਘਨੀ ਸਾਧਸੰਗਿ ਉਧਾਰਾ ॥(7)

੫

ਪਿਉ ਪੁਤੁ ਮਾਵੜ ਧੀਅੜੀ ਹੋਇ ਭੈਣ ਭਿਰਾਵਾ॥ (1)
ਨਾਰਿ ਭਤਾਰੁ ਪਿਆਰ ਲਖ ਮਨ ਮੇਲਿ ਮਿਲਾਵਾ॥ (2)
ਸੁੰਦਰ ਮੰਦਰ ਚਿਤ੍ਰਸਾਲ ਬਾਗ ਫੁਲ ਸੁਹਾਵਾ॥ (3)
ਰਾਗ ਰੰਗ ਰਸ ਰੂਪ ਲਖ ਬਹੁ ਭੋਗ ਭੁਲਾਵਾ॥ (4)
ਲਖ ਮਾਇਆ ਲਖ ਮੋਹਿ ਮਿਲਿ ਹੋਇ ਮੁਦੀ ਦਾਵਾ॥ (5)
ਗੁਰੁ ਸਿਖ ਪੋਹਿ ਨ ਹੰਘਨੀ ਸਾਧਸੰਗੁ ਸੁਹਾਵਾ ॥(6)

੬

ਵਰਨਾ ਵਰਨ ਨ ਭਾਵਨੀ ਕਰਿ ਖੁਦੀ ਖਹੰਦੇ॥ (1)
ਜੰਗਲ ਅੰਦਰਿ ਸੀਹ ਦੁਇ ਬਲਵੰਤਿ ਬੁਕੰਦੇ॥ (2)
ਹਾਥੀ ਹਥਿਆਈ ਕਰਨਿ ਮਤਵਾਲੇ ਹੁਇ ਅੜੀ ਅੜੰਦੇ॥ (3)
ਰਾਜ ਭੂਪ ਰਾਜੇ ਵਡੇ ਮਲ ਦੇਸ ਲੜੰਦੇ॥ (4)
ਮੁਲਕ ਅੰਦਰਿ ਪਾਤਿਸਾਹ ਦੁਇ ਜਾਇ ਜੰਗ ਜੁੜੰਦੇ॥ (5)
ਹਉਮੈ ਕਰਿ ਹੰਕਾਰ ਲਖ ਮਲ ਮਲ ਘੁਲੰਦੇ॥ (6)
ਗੁਰੁ ਸਿਖ ਪੋਹਿ ਨ ਸਕਨੀ ਸਾਧੁ ਸੰਗਿ ਵਸੰਦੇ ॥(7)

੭

ਗੋਰਖ ਜਤੀ ਸਦਾਇੰਦਾ ਤਿਸੁ ਗੁਰ ਘਰਿਬਾਰੀ॥ (1)
ਸੁਕਰ ਕਾਣਾ ਹੋਇਆ ਮੰਤੀ ਅਵੀਚਾਰੀ॥ (2)
ਲਖਮਣ ਸਾਧੀ ਭੁਖ ਤੇਹ ਹਉਮੈ ਅਹੰਕਾਰੀ॥ (3)
ਹਣਵੰਤ ਬਲਵੰਤ ਆਖੀਐ ਚੰਚਲ ਮਤਿ ਖਾਰੀ॥ (4)
ਭੈਰਉ ਭੂਤ ਕਸੂਤ ਸੰਗਿ ਦੁਰਮਤਿ ਉਰਧਾਰੀ॥ (5)
ਗੁਰਸਿਖ ਜਤੀ ਸਲਾਹੀਅਨਿ ਜਿਨਿ ਹਉਮੈ ਮਾਰੀ ॥(6)

੮

ਹਰੀ ਚੰਦ ਸਤਿ ਰਖਿਆ ਨਿਖਾਸ ਵਿਕਾਣਾ॥ (1)

ਬੇਸ਼ੁਮਾਰ ਮੋਤੀ, ਮਾਣਕ ਅਤੇ ਹੀਰੇ ਬਹੁਤ ਅਧਿਕ ਮੁੱਲ ਵਾਲੇ ਹੋਣ।2। ਲੱਖਾਂ ਦੇਸ਼, ਲੱਖਾਂ ਵੇਸ਼, ਰਾਜ ਭਾਗ ਅਤੇ ਹਜ਼ਾਰਾਂ ਇਲਾਕੇ ਹੋਣ।3। ਰਿਧੀਆਂ, ਸਿੱਧੀਆਂ, ਜੋਗ, ਭੋਗ ਅਤੇ ਸ਼ਿੰਗਾਰ ਕਰਨ ਲਈ ਗਹਿਣੇ (*ਅਭਰਣ*) ਹੋਣ।4। ਲੱਖਾਂ ਕਾਮਧੇਨੂਆਂ, ਲੱਖਾਂ ਕਲਪ ਬ੍ਰਿਛ ਅਤੇ ਅਣਗਿਣਤ ਚਿੰਤਾਮਣੀਆਂ ਹੋਣ।5। ਚਾਰੇ ਪਦਾਰਥ, ਸਾਰੇ ਫਲ ਅਤੇ ਲੱਖਾਂ ਲੋਭ ਉਭਰਦੇ ਹੋਣ।6। (ਪਰ ਇਹ ਸਭ) ਗੁਰਸਿੱਖ ਨੂੰ ਪੋਹ ਨਹੀਂ ਸਕਦੇ, (ਕਿਉਂਕਿ) ਸਾਧ ਸੰਗਤ (ਵਿਚ ਉਸ ਦਾ) ਉਧਾਰ ਹੋਇਆ ਹੈ।7।

੫

ਪਿਉ ਪੁੱਤਰ ਦਾ, ਮਾਂ ਧੀ ਦਾ ਅਤੇ ਭੈਣ ਭਰਾ (ਦਾ ਮੋਹ ਪਾਲਦੀ ਹੈ)।1। ਇਸਤਰੀ ਅਤੇ ਪਤੀ ਦੇ ਪ੍ਰੇਮ ਵਰਗੇ ਲੱਖਾਂ ਮਨਾਂ ਦੇ ਮੇਲ ਹੋ ਰਹੇ ਹਨ।2। ਸੁੰਦਰ ਮੰਦਰ, ਚਿਤ੍ਰਸ਼ਾਲਾਵਾਂ, ਸੁੰਦਰ ਫੁਲਾਂ ਨਾਲ ਸ਼ੋਭਦੇ ਬਾਗ਼ ਹਨ।3। ਲੱਖਾਂ ਰਾਗ, ਰੰਗ, ਰਸ, ਰੂਪ ਅਤੇ ਬਹੁਤ ਭੋਗਾਂ ਵਿਚ ਭੁਲਦੇ ਹਨ।4। ਲੱਖਾਂ ਮਾਇਆ, ਲੱਖਾਂ ਮੋਹ ਮਿਲ ਕੇ ਮੁਦਈ ਵਾਂਗ ਦਾਵਾਦਾਰ ਬਣਦੇ ਹਨ।5। (ਪਰ ਇਹ ਸਭ) ਗੁਰਸਿੱਖ ਨੂੰ ਪੋਹ ਨਹੀਂ ਸਕਦੇ (ਕਿਉਂਕਿ ਉਹ) ਸਾਧ ਸੰਗਤ ਵਿਚ ਸ਼ੋਭਦੇ ਹਨ।6।

੬

(ਇਕ) ਵਰਣ ਨੂੰ (ਹੋਰ) ਵਰਣ ਚੰਗੇ ਨਹੀਂ ਲਗਦੇ, ਹੰਕਾਰ ਕਰਕੇ ਆਪਸ ਵਿਚ ਖਹਿੰਦੇ ਹਨ।1। ਜੰਗਲ ਵਿਚ ਦੋਵੇਂ ਬਲਵਾਨ ਸ਼ੇਰ ਬੁਕਦੇ ਹਨ।2। ਹਾਥੀ ਆਪਣੇ ਹਾਥੀ ਪੁਣੇ ਕਰਕੇ ਮਤਵਾਲੇ ਹੁੰਦੇ ਹਨ ਅਤੇ ਅੜ ਖੜੋਂਦੇ ਹਨ।3। ਰਾਜੇ, ਭੂਪ ਅਤੇ ਵੱਡੇ ਰਾਜੇ (ਦੂਜਿਆਂ ਦਾ) ਦੇਸ਼ ਮਲ ਕੇ ਲੜਦੇ ਹਨ।4। (ਇਕ) ਮੁਲਕ ਵਿਚ ਦੋ ਪਾਤਿਸ਼ਾਹ (ਰਹਿ ਨਹੀਂ ਸਕਦੇ) ਦੋਵੇਂ ਜੰਗ ਵਿਚ ਜਾ ਜੁਟਦੇ ਹਨ।5। ਹਉਮੈ ਅਤੇ ਹੰਕਾਰ ਕਰਕੇ ਲੱਖਾਂ ਪਹਿਲਵਾਨ ਪਹਿਲਵਾਨਾਂ ਨਾਲ ਲੜਦੇ ਹਨ।6। (ਪਰ ਇਹ ਸਭ) ਗੁਰਮੁਖ ਨੂੰ ਪੋਹ ਨਹੀਂ ਸਕਦੇ (ਕਿਉਂਕਿ ਉਹ) ਸਾਧ ਸੰਗ ਵਿਚ ਵਸਦਾ ਹੈ।7।

੭

ਗੋਰਖ ਜਤੀ ਸਦਾਉਂਦਾ ਸੀ (ਪਰ) ਉਸ ਦਾ ਗੁਰੂ (ਮਛਿੰਦਰ ਨਾਥ) ਗ੍ਰਿਹਸਥੀ (ਹੋ ਗਿਆ ਸੀ)।1। ਖੋਟੀ ਸਿਖਿਆ ਨੂੰ ਵਿਚਾਰ ਕਰਕੇ ਸ਼ੁਕ੍ਰ ਕਾਣਾ ਹੋ ਗਿਆ ਸੀ।2। ਲੱਛਮਣ ਨੇ ਭੁਖ ਅਤੇ ਪਿਆਸ ਨੂੰ ਸਾਧ ਲਿਆ ਸੀ, (ਪਰ) ਹਉਮੈ ਕਰਕੇ ਹੰਕਾਰੀ ਹੋ ਗਿਆ।3। ਹਨੂਮਾਨ ਨੂੰ ਬਲਵਾਨ ਕਹੀਦਾ ਹੈ, (ਪਰ ਉਸ ਦੀ) ਬੁੱਧੀ ਚੰਚਲ ਤੇ ਖੋਰੀ ਸੀ।4। ਭੈਰੋ ਨਾਲ ਭੂਤਾਂ ਦਾ ਕੁਸੂਤ ਸੰਗ ਹੈ (ਉਨ੍ਹਾਂ ਨੇ) ਹਿਰਦੇ ਵਿਚ ਦੁਰਮਤਿ ਧਾਰਣ ਕੀਤੀ ਹੋਈ ਹੈ।5। ਗੁਰਸਿੱਖ ਜਤੀ ਵਜੋਂ ਸਲਾਹੇ ਜਾਂਦੇ ਹਨ ਜਿਨ੍ਹਾਂ ਨੇ ਹਉਮੈ ਮਾਰੀ ਹੋਈ ਹੈ।6।

੮

ਰਾਜਾ ਹਰਿ ਚੰਦ ਨੇ (ਆਪਣਾ) ਸੱਤ ਰਖਿਆ ਅਤੇ ਜਾ ਕੇ ਮੰਡੀ (*ਨਿਖਾਸ*) ਵਿਚ ਵਿਕਿਆ।1।

ਬਲ ਛਲਿਆ ਸਤੁ ਪਾਲਦਾ ਪਾਤਾਲਿ ਸਿਧਾਣਾ॥ (2)
ਕਰਨੁ ਸੁ ਕੰਚਨ ਦਾਨ ਕਰਿ ਅੰਤੁ ਪਛੋਤਾਣਾ॥(3)
ਸਤਿਵਾਦੀ ਹੁਇ ਧਰਮਪੁਤੁ ਕੂੜ ਜਮਪੁਰਿ ਜਾਣਾ॥ (4)
ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ॥ (5)
ਗੁਰਸਿਖ ਰੋਮ ਨ ਪੁਜਨੀ ਬਹੁ ਮਾਣੁ ਨਿਮਾਣਾ ॥(6)

੯

ਮੁਸਲਮਾਣਾ ਹਿੰਦੂਆ ਦੁਇ ਰਾਹ ਚਲਾਏ॥ (1)
ਮਜਹਬ ਵਰਣ ਗਣਾਇੰਦੇ ਗੁਰੁ ਪੀਰੁ ਸਦਾਏ॥ (2)
ਸਿਖ ਮੁਰੀਦ ਪਖੰਡ ਕਰਿ ਉਪਦੇਸ ਦ੍ਰਿੜਾਏ॥ (3)
ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ॥ (4)
ਮਕਾ ਗੰਗ ਬਨਾਰਸੀ ਪੂਜ ਜਾਰਤਿ ਆਏ॥ (5)
ਰੋਜੇ ਵਰਤ ਨਮਾਜ ਕਰਿ ਡੰਡਉਤਿ ਕਰਾਏ॥ (6)
ਗੁਰੁ ਸਿਖ ਰੋਮ ਨ ਪੁਜਨੀ ਜੋ ਆਪੁ ਗਵਾਏ ॥(7)

੧੦

ਛਿਅ ਦਰਸਨ ਵਰਤਾਇਆ ਚਉਦਹ ਖਨਵਾਦੇ॥ (1)
ਘਰੈ ਘੁੰਮਿ ਘਰਬਾਰੀਆ ਅਸਵਾਰ ਪਿਆਦੇ॥ (2)
ਸੰਨਿਆਸੀ ਦਸ ਨਾਮ ਧਰਿ ਕਰਿ ਵਾਦ ਕਵਾਦੇ॥ (3)
ਰਾਵਲ ਬਾਰਹ ਪੰਥ ਕਰਿ ਫਿਰਦੇ ਉਦਮਾਦੇ॥ (4)
ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ॥ (5)
ਗੁਰੁ ਸਿਖ ਰੋਮ ਨ ਪੁਜਨੀ ਧੁਰਿ ਆਦਿ ਜੁਗਾਦੇ ॥ (6)

੧੧

ਬਹੁ ਸੁੰਨੀ ਸੀਅ ਰਾਫਜੀ ਮਜਹਬ ਮਨਿ ਭਾਣੇ॥ (1)
ਮੁਲਹਦ ਹੋਇ ਮੁਨਾਫਕਾ ਸਭ ਭਰਮਿ ਭੁਲਾਣੇ॥ (2)
ਈਸਾਈ ਮੂਸਾਈਆ ਹਉਮੈ ਹੈਰਾਣੇ॥ (3)
ਹੋਇ ਫਿਰੰਗੀ ਅਰਮਨੀ ਰੂਮੀ ਗਰਬਾਣੇ॥ (4)
ਕਾਲੀ ਪੋਸ ਕਲੰਦਰਾ ਦਰਵੇਸ ਦੁਗਾਣੇ॥ (5)
ਗੁਰੁ ਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ ॥ (6)

ਸੱਤ ਨੂੰ ਪਾਲਦਾ ਹੋਇਆ ਰਾਜਾ ਬਲਿ ਛਲਿਆ ਗਿਆ ਅਤੇ ਪਾਤਾਲ ਜਾ ਪਹੁੰਚਿਆ।2। ਕਰਣ ਸੋਨੇ ਦਾ ਦਾਨ ਕਰਕੇ ਅੰਤ ਨੂੰ ਪਛਤਾਇਆ।3। ਧਰਮ ਪੁੱਤਰ (ਯੁਧਿਸ਼ਠਰ) ਸੱਤਵਾਦੀ ਹੋਇਆ (ਪਰ ਇਕ ਝੂਠ ਕਰਕੇ) ਜਮਪੁਰੀ ਜਾਣਾ ਪਿਆ।4। ਜਤੀ, ਸਤੀ ਅਤੇ ਸੰਤੋਖੀ (ਬਹੁਤ ਹੋਏ ਪਰ) ਹਉਮੈ ਵਿਚ ਗਰਬੇ ਹੋਏ ਹਨ।5। (ਪਰ ਇਹ ਸਾਰੇ) ਗੁਰਸਿੱਖ ਦੇ ਰੋਮ ਨੂੰ ਨਹੀਂ ਪਹੁੰਚ ਸਕਦੇ (ਕਿਉਂਕਿ ਉਹ) ਬਹੁਤ ਮਾਣ ਵਾਲਾ ਹੋਣ ਦੇ ਬਾਵਜੂਦ ਨਿਮਾਣਾ ਹੁੰਦਾ ਹੈ।6।

੯

ਮੁਸਲਮਾਨਾਂ ਅਤੇ ਹਿੰਦੂਆਂ ਨੇ (ਆਪਣੇ ਆਪਣੇ) ਦੋ ਰਾਹ ਚਲਾਏ ਹੋਏ ਹਨ।1। (ਮੁਸਲਮਾਨ) ਮਜ਼ਬ (ਅਤੇ ਹਿੰਦੂ) ਵਰਣ ਗਿਣਾਉਂਦੇ ਹਨ। (ਹਿੰਦੂ) ਗੁਰੂ ਅਤੇ (ਮੁਸਲਮਾਨ) ਪੀਰ ਸਦਾਉਂਦੇ ਹਨ।2। ਸਿੱਖ ਅਤੇ ਮੁਰੀਦ ਦਾ ਪਾਖੰਡ ਕਰਕੇ ਉਪਦੇਸ਼ ਦ੍ਰਿੜ੍ਹਾਉਂਦੇ ਹਨ।3। ਹਉਮੈ ਵਿਚ ਗਰਬੇ ਹੋਏ ਰਾਮ ਅਤੇ ਰਹੀਮ ਦੀ ਉਪਾਸਨਾ ਕਰਦੇ ਹਨ।4। (ਮੁਸਲਮਾਨ) ਮੱਕੇ ਦੀ ਜ਼ਿਆਰਤ ਅਤੇ (ਹਿੰਦੂ) ਗੰਗਾ ਅਤੇ ਬਨਾਰਸ ਵਿਚ ਜਾ ਕੇ ਪੂਜਾ ਕਰਦੇ ਹਨ।5। (ਮੁਸਲਮਾਨ) ਰੋਜ਼ੇ ਅਤੇ (ਹਿੰਦੂ) ਵਰਤ ਰਖਦੇ ਹਨ। (ਮੁਸਲਮਾਨ) ਨਮਾਜ਼ ਗੁਜ਼ਾਰਦੇ ਹਨ ਅਤੇ (ਹਿੰਦੂ) ਡੰਡੌਤ ਕਰਦੇ ਹਨ।6। (ਪਰ ਇਹ) ਗੁਰ ਸਿੱਖ ਦੇ ਰੋਮ ਦੇ ਬਰਾਬਰ ਨਹੀਂ ਪਹੁੰਚ ਸਕਦੇ (ਕਿਉਂਕਿ) ਉਹ ਆਪਾ-ਭਾਵ ਖ਼ਤਮ ਕਰ ਦਿੰਦਾ ਹੈ।7।

੧੦

ਛੇ ਦਰਸ਼ਨ (ਸ਼ਾਸਤ੍ਰ) ਚੌਦਾਂ ਵਿਦਿਅਕ ਝਗੜਿਆਂ ਵਿਚ ਵਰਤਦੇ ਹਨ।1। ਗ੍ਰਿਹਸਥੀ, ਸਵਾਰ, ਪਿਆਦੇ (ਸਿਪਾਹੀ) ਘਰ ਦੀ ਘੁੰਮਣ-ਘੇਰੀ ਵਿਚ ਹੀ ਫਸੇ ਰਹਿੰਦੇ ਹਨ।2। ਸੰਨਿਆਸੀ ਵੀ ਦਸ ਨਾਮ ਧਾਰ ਕੇ ਵਾਦ ਵਿਵਾਦ ਵਿਚ ਪੈਂਦੇ ਹਨ।3। ਜੋਗੀ ਬਾਰ੍ਹਾਂ ਭੇਸ ਕਰਕੇ ਮਸਤ (*ਉਦਮਾਦੇ*) ਹੋਏ ਫਿਰਦੇ ਹਨ।4। ਜੈਨੀਆਂ ਦੀ ਜੂਠ ਨਹੀਂ ਉਤਰਦੀ (ਕਿਉਂਕਿ ਉਹ ਹਮੇਸ਼ਾ) ਜੂਠੇ ਪਰਸ਼ਾਦੇ ਖਾਂਦੇ ਹਨ।5। (ਪਰ ਇਹ) ਗੁਰ ਸਿੱਖ ਦੇ ਰੋਮ ਤਕ ਨਹੀਂ ਪਹੁੰਚ ਸਕਦੇ (ਕਿਉਂਕਿ ਉਨ੍ਹਾਂ ਦੀ ਟੇਕ) ਆਦਿ ਜੁਗਾਦਿ ਤੋਂ ਧੁਰ ਦਰਗਾਹ ਵਿਚ ਹੈ।6।

੧੧

ਸੁੰਨੀ, ਸ਼ੀਆ, ਰਾਫ਼ਜ਼ੀ ਆਦਿ ਬਹੁਤ ਮਜ਼ਬ (ਮੁਸਲਮਾਨਾਂ ਦੇ) ਮਨ ਨੂੰ ਚੰਗੇ ਲਗਦੇ ਹਨ।1। ਸਭ ਮੁਲਹਿਦ, ਮੁਨਾਫ਼ਕ ਹੋ ਕੇ ਭਰਮਾਂ ਵਿਚ ਭੁਲੇ ਹੋਏ ਹਨ।2। ਈਸਾਈ ਅਤੇ ਮੂਸਾਈ ਹਉਮੈ ਵਿਚ ਹੈਰਾਨ ਹਨ।3। ਫਿਰੰਗੀ, ਇਰਮਾਨੀ ਅਤੇ ਰੂਮੀ ਗਰਬ ਵਿਚ ਲੀਨ ਹਨ।4। ਕਾਲੀ ਪੋਸ਼ਾਕ ਵਾਲੇ ਕਲੰਦਰ ਅਤੇ ਦਰਵੇਸ਼ ਲੋਕ (ਇਕ) ਦਮੜੀ (*ਦੁਗਾਣੇ*) ਦੇ ਮੁੱਲ ਜਿੰਨੇ ਹਨ।5। (ਇਹ ਸਭ) ਗੁਰੂ ਦੇ ਸਿੱਖ ਦੇ ਰੋਮ ਦੇ ਬਰਾਬਰ ਨਹੀਂ ਹੋ ਸਕਦੇ (ਕਿਉਂਕਿ ਉਹ) ਗੁਰੂ ਦੀ ਹੱਟ ਉਤੇ ਵਿਕ ਚੁਕੇ ਹਨ।6।

੧੨

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ॥ (1)
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ॥ (2)
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ॥ (3)
ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ॥ (4)
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ॥ (5)
ਗੁਰਮੁਖਿ ਸੁਖਫਲੁ ਸਾਧਸੰਗਿ ਮਿਲਿ ਦੁਤਰ ਤਰਣੇ ॥(6)

੧੩

ਉਦੇ ਅਸਤਿ ਵਿਚਿ ਰਾਜ ਕਰਿ ਚਕਰਵਰਤ ਘਨੇਰੇ॥ (1)
ਅਰਬ ਖਰਬ ਲੈ ਦਰਬ ਨਿਧਿ ਰਸ ਭੋਗਿ ਚੰਗੇਰੇ॥ (2)
ਨਰਪਤਿ ਸੁਰਪਤਿ ਛਤ੍ਰਪਤਿ ਹਉਮੈ ਵਿਚਿ ਘੇਰੇ॥ (3)
ਸਿਵ ਲੋਕਹੁੰ ਚੜਿ ਬ੍ਰਹਮ ਲੋਕ ਬੈਕੁੰਠ ਵਸੇਰੇ॥ (4)
ਚਿਰ ਜੀਵਣੁ ਬਹੁ ਹੰਢਣਾ ਹੋਹਿ ਵਡੇ ਵਡੇਰੇ॥ (5)
ਗੁਰਮੁਖਿ ਸੁਖ ਫਲੁ ਅਗਮੁ ਹੈ ਹੋਇ ਭਲੇ ਭਲੇਰੇ ॥(6)

੧੪

ਰੂਪੁ ਅਨੂਪੁ ਸਰੂਪ ਲਖ ਹੋਇ ਰੰਗ ਬਿਰੰਗੀ॥ (1)
ਰਾਗ ਨਾਦ ਸੰਬਾਦ ਲਖ ਸੰਗੀਤ ਅਭੰਗੀ॥ (2)
ਗੰਧ ਸੁਗੰਧਿ ਮਿਲਾਪ ਲਖ ਅਰਗਜੇ ਅਦੰਗੀ॥ (3)
ਛਤੀਹ ਭੋਜਨ ਪਾਕਸਾਲ ਰਸ ਭੋਗ ਸੁਢੰਗੀ॥ (4)
ਪਾਟ ਪਟੰਬਰ ਗਹਣਿਆਂ ਸੋਹਹਿ ਸਰਬੰਗੀ॥ (5)
ਗੁਰਮੁਖਿ ਸੁਖਫਲੁ ਅਗੰਮੁ ਹੈ ਗੁਰਸਿਖ ਸਹਲੰਗੀ ॥ (6)

੧੫

ਲਖ ਮਤ ਬੁਧ ਸੁਧ ਉਕਤਿ ਲਖ ਲਖ ਲਖ ਚਤੁਰਾਈ॥ (1)
ਲਖ ਬਲ ਬਚਨ ਬਿਬੇਕ ਲਖ ਪਰਕਿਰਤਿ ਕਮਾਈ॥ (2)
ਲਖ ਸਿਆਣਪ ਸੁਰਤਿ ਲਖ ਲਖ ਸੁਰਤਿ ਸੁਘੜਾਈ॥ (3)
ਗਿਆਨ ਧਿਆਨ ਸਿਮਰਣਿ ਸਹੰਸ ਲਖ ਪਤਿ ਵਡਿਆਈ॥ (4)
ਹਉਮੈ ਅੰਦਰਿ ਵਰਤਣਾ ਦਰਿ ਥਾਇ ਨ ਪਾਈ॥(5)
ਗੁਰਮੁਖਿ ਸੁਖੰ ਫਲੁ ਅਗਮ ਹੈ ਸਤਿਗੁਰ ਸਰਣਾਈ ॥(6)

੧੨

(ਹਿੰਦੂ) ਜਪ, ਤਪ, ਸੰਜਮ ਦੀਆਂ ਸਾਧਨਾਵਾਂ ਅਤੇ ਹਠ (ਯੋਗ) ਅਤੇ ਨਿਗ੍ਰਹ ਕਰਦੇ ਹਨ।1। ਵਰਤ, ਨੇਮ ਅਤੇ ਬਹੁਤ ਤੀਰਥਾਂ (ਦੇ ਇਸ਼ਨਾਨ) ਅਧਿਆਤਮਿਕਤਾ ਲਈ ਕਰਦੇ ਹਨ।2। ਦੇਵੀ,ਦੇਵਤੇ ਅਤੇ ਦੇਹੁਰਿਆਂ ਦੀ ਪੂਜਾ ਪ੍ਰਵਾਨ ਚੜ੍ਹਨ ਲਈ ਕਰਦੇ ਹਨ।3। ਹੋਮ, ਯੱਗ ਅਤੇ ਬਹੁਤ ਦਾਨ ਕਰਦੇ ਅਤੇ ਵੇਦਾਂ ਨੂੰ ਮੂੰਹ ਤੋਂ ਉਚਾਰਦੇ ਹਨ।4। ਕਰਮ, ਧਰਮ, ਭੈ ਅਤੇ ਭਰਮਾਂ ਵਿਚ ਬਹੁਤੇ ਜੰਮਦੇ ਮਰਦੇ ਰਹਿੰਦੇ ਹਨ।5। ਗੁਰਮੁਖ ਸਾਧ-ਸੰਗ ਵਿਚ ਮਿਲ ਕੇ ਆਤਮਿਕ ਸੁਖ ਦਾ ਫਲ ਪ੍ਰਾਪਤ ਕਰਦੇ ਹਨ ਅਤੇ ਭਵਸਾਗਰ ਤੋਂ ਤਰਦੇ ਹਨ।6।

੧੩

(ਸੰਸਾਰ ਵਿਚ) ਪੂਰਬ ਤੋਂ ਪੱਛਮ ਵਿਚ ਰਾਜ ਕਰਨ ਵਾਲੇ ਬਹੁਤ ਚਕ੍ਰਵਰਤੀ ਰਾਜੇ ਹੋਏ ਹਨ।1। ਅਰਬਾਂ ਖਰਬਾਂ ਪਦਾਰਥਾਂ ਦੀਆਂ ਨਿਧੀਆਂ ਲੈ ਕੇ ਚੰਗੇ ਰਸ-ਭੋਗ ਕਰਦੇ ਹਨ।2। ਨਰਪਤੀ (ਰਾਜੇ), ਸੁਰਪਤੀ (ਇੰਦ੍ਰ), ਛਤ੍ਰਪਤੀ (ਵੱਡੇ ਛਤ੍ਰਧਾਰੀ ਰਾਜੇ) ਸਭ ਹਉਮੈ ਨਾਲ ਘਿਰੇ ਹੋਏ ਹਨ।3। ਸ਼ਿਵ ਲੋਕ ਤੋਂ ਬ੍ਰਹਮ ਲੋਕ ਵਿਚ ਚੜ੍ਹ ਕੇ ਬੈਕੁੰਠ ਵਿਚ ਵਸਦੇ ਹਨ।4। ਕਈ ਚਿਰ-ਜੀਵੀ ਅਤੇ ਬਹੁਤੀ ਉਮਰ ਭੋਗਣ ਵਾਲੇ ਵਡੇ ਤੋਂ ਵਡੇ ਹੋਏ ਹਨ।5। (ਪਰ) ਗੁਰਮੁਖਾਂ ਦਾ ਆਤਮਿਕ ਸੁਖ ਫਲ ਅਗੰਮ ਹੈ, (ਉਹ) ਭਲਿਆਂ ਤੋਂ ਵੀ ਭਲੇ ਹੁੰਦੇ ਹਨ।6।

੧੪

ਲੱਖਾਂ ਰੂਪ ਅਨੂਪਮ ਸਰੂਪ ਅਤੇ ਰੰਗ ਬਿਰੰਗ ਹੋਣ।1। ਲੱਖਾਂ ਰਾਗ, ਨਾਦ, ਸੰਵਾਦ, ਅਖੰਡ (*ਅਭੰਗੀ*) ਸੰਗੀਤ ਹੋਣ।2। ਗੰਧਾਂ, ਸੁਗੰਧਾਂ ਦੇ ਮੇਲ ਨਾਲ ਤਿਆਰ ਹੋਏ ਲੱਖਾਂ ਸ਼ੁੱਧ ਅਰਗਜੇ ਹੋਣ।3। ਰਸੋਈ ਵਿਚ ਛੱਤੀ ਪ੍ਰਕਾਰ ਦੇ ਭੋਜਨ ਅਤੇ ਚੰਗੇ ਰਸ-ਭੋਗ ਹੋਣ।4। ਰੇਸ਼ਮੀ ਕਪੜੇ ਅਤੇ ਗਹਿਣੇ ਸਾਰਿਆਂ ਅੰਗਾਂ ਉਤੇ ਸ਼ੋਭਦੇ ਹੋਣ।5। (ਪਰ) ਗੁਰਮੁਖ ਦਾ ਆਤਮਿਕ ਸੁਖ ਫਲ ਅਗੰਮ ਹੈ, ਗੁਰਸਿੱਖ ਆਪਸੀ ਮੇਲ ਵਾਲੇ ਹੁੰਦੇ ਹਨ।6।

੧੫

ਲੱਖਾਂ ਮਤਾਂ, ਲੱਖਾਂ ਬੁੱਧੀਆਂ, ਸੁਧੀਆਂ ਅਤੇ ਉਕਤੀਆਂ ਜੁਗਤੀਆਂ ਅਤੇ ਲੱਖਾਂ ਚਤੁਰਾਈਆਂ ਹਨ।1। ਲੱਖਾਂ ਬਲ, ਬਚਨ ਅਤੇ ਬਿਬੇਕ ਅਤੇ ਲੱਖਾਂ ਮਾਇਆਵੀ (*ਪਰਕਿਰਤਿ*) ਕਮਾਈਆਂ ਹਨ।2। ਲੱਖਾਂ ਸਿਆਣਪਾਂ, ਲੱਖਾਂ ਸੁਰਤਾਂ ਅਤੇ ਘੜਾਈ ਆਦਿ ਦੀਆਂ ਸੁਰਤਾਂ ਹਨ।3। ਹਜ਼ਾਰਾਂ ਗਿਆਨ, ਧਿਆਨ, ਸਿਮਰਨ ਅਤੇ ਲੱਖਾਂ ਸਨਮਾਨ ਤੇ ਵਡਿਆਈਆਂ ਹਨ।4। (ਪਰ ਇਹ ਸਭ) ਹਉਮੈ ਅੰਦਰ ਵਿਚਰਨਾ ਹੁੰਦਾ ਹੈ, (ਇਸ ਲਈ ਈਸ਼ਵਰੀ) ਦਰਬਾਰ ਵਿਚ ਸਥਾਨ ਨਹੀਂ ਮਿਲਦਾ। (ਪਰ) ਗੁਰਮੁਖਾਂ ਦਾ ਆਤਮਿਕ ਸੁਖ ਫਲ ਅਗੰਮ ਹੈ (ਕਿਉਂਕਿ ਉਹ) ਸਤਿਗੁਰੂ ਦੀ ਸ਼ਰਣ ਵਿਚੋਂ ਮਿਲਦਾ ਹੈ।6।

੧੬

ਸਤਿ ਸੰਤੋਖ ਦਇਆ ਧਰਮੁ ਲਖ ਅਰਥ ਮਿਲਾਹੀ॥ (1)
ਧਰਤਿ ਅਗਾਸ ਪਾਣੀ ਪਵਣ ਲਖ ਤੇਜ ਤਪਾਹੀ॥ (2)
ਖਿਮਾਂ ਧੀਰਜ ਲਖ ਲਜਿ ਮਿਲਿ ਸੋਭਾ ਸਰਮਾਹੀ॥ (3)
ਸਾਂਤਿ ਸਹਜ ਸੁਖ ਸੁਕ੍ਰਿਤਾ ਭਾਉ ਭਗਤਿ ਕਰਾਹੀ॥ (4)
ਸਗਲ ਪਦਾਰਥ ਸਗਲ ਫਲ ਅਨੰਦ ਵਡਾਹੀ॥ (5)
ਗੁਰਮੁਖਿ ਸੁਖਫਲ ਪਿਰਮਿ ਰਸੁ ਇਕੁ ਤਿਲੁ ਨ ਪੁਜਾਹੀ ॥ (6)

੧੭

ਲਖ ਲਖ ਜੋਗ ਧਿਆਨ ਮਿਲਿ ਧਰਿ ਧਿਆਨੁ ਬਹੰਦੇ॥ (1)
ਲਖ ਲਖ ਸੁੰਨ ਸਮਾਧ ਸਾਧ ਨਿਜ ਆਸਣ ਸੰਦੇ॥ (2)
ਲਖ ਸੇਖ ਸਿਮਰਣਿ ਕਰਹਿ ਗੁਣ ਗਿਆਨ ਗਣੰਦੇ॥ (3)
ਮਹਿਮਾ ਲਖ ਮਹਾਤਮਾ ਜੈਕਾਰ ਕਰੰਦੇ॥ (4)
ਉਸਤਤਿ ਉਪਮਾ ਲਖ ਲਖ ਲਖ ਭਗਤਿ ਜਪੰਦੇ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸੁ ਇਕ ਪਲੁ ਨ ਲਹੰਦੇ ॥ (6)

੧੮

ਅਚਰਜ ਨੋ ਆਚਰਜੁ ਹੈ ਅਚਰਜੁ ਹੋਵੰਦਾ॥ (1)
ਵਿਸਮਾਦੈ ਵਿਸਮਾਦੁ ਹੈ ਵਿਸਮਾਦੁ ਰਹੰਦਾ॥ (2)
ਹੈਰਾਣੈ ਹੈਰਾਣੁ ਹੈ ਹੈਰਾਣੁ ਕਰੰਦਾ॥ (3)
ਅਬਿਗਤਹੁੰ ਅਬਿਗਤੁ ਹੈ ਨਹਿੰ ਅਲਖੁ ਲਖੰਦਾ॥ (4)
ਅਕਥਹੁ ਅਕਥ ਅਲੇਖੁ ਹੈ ਨੇਤਿ ਨੇਤਿ ਸੁਣੰਦਾ॥ (5)
ਗੁਰਮੁਖਿ ਸੁਖਫਲੁ ਪਿਰਮ ਰਸੁ ਵਾਹੁ ਵਾਹੁ ਚਵੰਦਾ ॥ (6)

੧੯

ਇਕੁ ਕਵਾਉ ਪਸਾਉ ਕਰਿ ਬ੍ਰਹਮੰਡ ਪਸਾਰੇ॥ (1)
ਕਰਿ ਬ੍ਰਹਮੰਡ ਕਰੋੜਿ ਲਖ ਰੋਮ ਰੋਮ ਸੰਜਾਰੇ॥ (2)
ਪਾਰਬ੍ਰਹਮ ਪੂਰਣ ਬ੍ਰਹਮ ਗੁਰੁ ਰੂਪੁ ਮੁਰਾਰੇ॥ (3)
ਗੁਰੁ ਚੇਲਾ ਚੇਲਾ ਗੁਰੂ ਗੁਰ ਸਬਦੁ ਵੀਚਾਰੇ॥(4)
ਸਾਧਸੰਗਤਿ ਸਚੁਖੰਡ ਹੈ ਵਾਸਾ ਨਿਰੰਕਾਰੇ॥ (5)
ਗੁਰਮੁਖਿ ਸੁਖ ਫਲੁ ਪਿਰਮ ਰਸੁ ਦੇਹ ਹਉਮੈ ਮਾਰੇ ॥ (6)

੨੦

ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ॥ (1)

੧੬

ਸਤਿ, ਸੰਤੋਖ, ਦਇਆ, ਧਰਮ ਅਤੇ ਲੱਖਾਂ ਅਰਥਾਂ ਦਾ ਮੇਲ ਹੋਵੇ।1। ਲੱਖਾਂ ਹੀ ਧਰਤੀਆਂ, ਆਕਾਸ਼, ਪੌਣਾਂ, ਪਾਣੀ ਅਤੇ ਲੱਖਾਂ ਅੱਗਾਂ ਤਪਦੀਆਂ ਹੋਣ।2। ਲੱਖ ਖਿਮਾ, ਧੀਰਜ ਅਤੇ ਲਜਾ ਮਿਲ ਕੇ ਸ਼ੋਭਾ ਅਤੇ ਵੈਰਾਗ (*ਸਰਮਾਹੀ*) ਦਿੰਦੇ ਹੋਣ।3। ਸ਼ਾਂਤੀ, ਸਹਿਜ ਸੁਖ, ਪੁੰਨ, ਪ੍ਰੇਮ ਭਗਤੀ ਕਰਨੀ ਹੋਵੇ।4। ਸਾਰੇ ਪਦਾਰਥ, ਸਾਰੇ ਫਲ ਆਨੰਦ ਵਧਾਉਂਦੇ ਹੋਣ।5। (ਪਰ) ਗੁਰਮੁਖ ਦੇ ਆਤਮਿਕ ਸੁਖ ਪ੍ਰੇਮ-ਰਸ ਦੇ ਇਕ ਤਿਲ ਜਿੰਨੀ ਬਰਾਬਰੀ ਨਹੀਂ ਹੈ।6।

੧੭

ਲੱਖਾਂ ਜੋਗੀ ਅਤੇ ਲੱਖਾਂ ਗਿਆਨੀ ਮਿਲ ਕੇ ਧਿਆਨ ਲਗਾ ਕੇ ਬੈਠਦੇ ਹਨ।1। ਲੱਖਾਂ ਹੀ ਅਫੁਰ ਸਮਾਧੀਆਂ ਅਤੇ ਆਪਣੇ ਆਸਣਾਂ ਨੂੰ ਸਾਧਦੇ ਹਨ।2। ਲੱਖਾਂ ਸ਼ੇਸ਼ਨਾਗ ਸਿਮਰਨ ਕਰਦੇ ਹਨ ਅਤੇ ਗੁਣ ਤੇ ਗਿਆਨ ਗਿਣਦੇ ਹਨ।3। ਲੱਖਾਂ ਮਹਾਤਮਾ ਮਹਿਮਾ ਕਰਦੇ ਹਨ ਅਤੇ ਜੈ ਜੈ ਕਾਰ ਕਰਦੇ ਹਨ।4। ਲੱਖਾਂ ਭਗਤ ਉਸਤਤ, ਉਪਮਾ ਕਰਦੇ ਹੋਏ ਜਾਪ ਜਪਦੇ ਹਨ।5। (ਪਰ) ਗੁਰਮੁਖ ਦੇ ਆਤਮਿਕ ਸੁਖ ਫਲ ਦੇ ਪ੍ਰੇਮ ਰਸ ਨੂੰ ਇਕ ਪਲ ਲਈ ਨਹੀਂ ਲੈ ਸਕਦੇ।6।

੧੮

ਅਸਚਰਜ ਅਸਚਰਜ ਨੂੰ ਵੇਖ ਕੇ ਅਸਚਰਜ ਹੋ ਜਾਂਦਾ ਹੈ।1। ਵਿਸਮਾਦ ਵਿਸਮਾਦ (ਨੂੰ ਵੇਖ ਕੇ) ਵਿਸਮਾਦ ਹੀ ਬਣਿਆ ਰਹਿੰਦਾ ਹੈ।2। ਹੈਰਾਨ ਵੀ ਹੈਰਾਨ ਨੂੰ ਹੈਰਾਨ ਕਰਦਾ ਹੈ।3। ਅਵਿਗਤ ਤੋਂ ਵੀ ਜੋ ਅਵਿਗਤ ਹੈ, (ਉਹ ਵੀ) ਅਲਖ ਨੂੰ ਲਖ ਨਹੀਂ ਸਕਦਾ।4। ਅਕਥ ਤੋਂ ਅਕਥ ਅਤੇ ਅਲੇਖ ਹੈ, (ਉਸ ਨੂੰ) ਨੇਤਿ ਨੇਤਿ (ਕਹਿ ਕੇ) ਸੁਣਾਉਂਦਾ ਹੈ।5। ਗੁਰਮੁਖਾਂ ਦਾ ਆਤਮਿਕ ਸੁਖ ਫਲ ਪ੍ਰੇਮ ਰਸ ਹੈ, (ਜੋ) ਵਾਹ ਵਾਹ ਅਖਵਾਉਂਦਾ (ਚਵੰਦਾ) ਹੈ।6।

੧੯

(ਜਿਸ ਪ੍ਰਭੂ ਨੇ) ਇਕ ਵਾਕ ਤੋਂ ਪਸਾਰਾ ਕਰਕੇ (ਕਈ) ਬ੍ਰਹਮੰਡ ਸਿਰਜੇ ਹਨ।1। ਲੱਖਾਂ ਕਰੋੜਾਂ ਬ੍ਰਹਮੰਡ ਕਰਕੇ (ਉਨ੍ਹਾਂ ਨੂੰ ਆਪਣੇ) ਰੋਮ ਰੋਮ ਵਿਚ ਪਸਾਰਿਆ ਹੋਇਆ ਹੈ।2। (ਉਸ) ਪਾਰਬ੍ਰਹਮ ਪੂਰਣ ਬ੍ਰਹਮ ਨੇ ਗੁਰੂ ਵਿਚ ਸਗੁਣੀ ਰੂਪ ਧਾਰਿਆ ਹੈ।3। ਗੁਰੂ ਚੇਲਾ ਹੈ, ਚੇਲਾ ਗੁਰੂ ਹੈ (ਜੋ) ਗੁਰੂ ਸ਼ਬਦ ਨੂੰ ਵਿਚਾਰਨ ਵਾਲਾ ਹੈ।4। ਸਾਧ-ਸੰਗਤ (ਮਾਨੋ) ਸੱਚਖੰਡ ਹੈ (ਕਿਉਂਕਿ ਇਸ ਵਿਚ) ਨਿਰਾਕਾਰ ਦਾ ਵਾਸਾ ਹੈ।5। ਗੁਰਮੁਖ ਦਾ ਆਤਮਿਕ ਸੁਖ ਫਲ ਪ੍ਰੇਮ ਰਸ ਹੈ (ਕਿਉਂਕਿ ਉਨ੍ਹਾਂ ਨੇ) ਦੇਹ ਵਿਚੋਂ ਹਉਮੈ ਨੂੰ ਮਰ ਦਿੱਤਾ ਹੈ।6।

੨੦

(ਜੋ) ਸਤਿਗੁਰੂ ਨਾਨਕ ਦੇਵ ਹੈ, ਉਹੀ ਪਰਮੇਸ਼ੁਰ ਹੈ।1।

ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ॥ (2)
ਅਮਰਾਪਦੁ ਗੁਰੁ ਅੰਗਦਹੁ ਹੁਇ ਜਾਣੁ ਜਣੋਈ॥ (3)
ਗੁਰੁ ਅਮਰਹੁ ਗੁਰ ਰਾਮਦਾਸ ਅੰਮ੍ਰਿਤ ਰਸੁ ਭੋਈ॥ (4)
ਰਾਮਦਾਸਹੁ ਅਰਜਨ ਗੁਰ ਗੁਰ ਸਬਦ ਸਥੋਈ॥ (5)
ਹਰਿਗੋਵਿੰਦ ਗੁਰੁ ਅਰਜਣਹੁ ਗੁਰੁ ਗੋਵਿੰਦੁ ਹੋਈ॥ (6)
ਗੁਰਮੁਖਿ ਸੁਖਫਲ ਪਿਰਮ ਰਸੁ ਸਤਿਸੰਗ ਅਲੋਈ॥ (7)
ਗੁਰੁ ਗੋਵਿੰਦਹੁੰ ਬਾਹਿਰਾ ਦੂਜਾ ਨਹੀ ਕੋਈ ॥ (8)

## ਵਾਰ ੩੯

### ਪਉੜੀ ੧

ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰੁ ਲਿਖਾਇਆ॥ (1)
ਸਤਿਨਾਮੁ ਕਰਤਾ ਪੁਰਖੁ ਨਿਰਭਉ ਹੋਇ ਨਿਰਵੈਰੁ ਸਦਾਇਆ॥ (2)
ਅਕਾਲ ਮੂਰਤਿ ਪਰਤਖਿ ਹੋਇ ਨਾਉ ਅਜੂਨੀ ਸੈਭੰ ਭਾਇਆ॥ (3)
ਗੁਰਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰਿ ਹੋਦਾ ਆਇਆ॥ (4)
ਹੈਭੀ ਹੋਸੀ ਸਚੁ ਨਾਉ ਸਚੁ ਦਰਸਣੁ ਸਤਿਗੁਰੂ ਦਿਖਾਇਆ॥ (5)
ਸਬਦ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ॥ (6)
ਗੁਰੁ ਚੇਲਾ ਰਹਿਰਾਸਿ ਕਰਿ ਵੀਹ ਇਕੀਹ ਚੜਾਉ ਚੜਾਇਆ॥ (7)
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ (8)

### ੨

ਨਿਰੰਕਾਰੁ ਅਕਾਰੁ ਏਕੰਕਾਰੁ ਅਪਾਰ ਸਦਾਇਆ॥ (1)
ਓਅੰਕਾਰੁ ਅਕਾਰੁ ਕਰਿ ਇਕੁ ਕਵਾਉ ਪਸਾਉ ਕਰਾਇਆ॥ (2)
ਪੰਜ ਤਤ ਪਰਵਾਣੁ ਕਰਿ ਪੰਜ ਮਿਤ੍ਰ ਪੰਜ ਸਤ੍ਰ ਮਿਲਾਇਆ॥ (3)
ਪੰਜੇ ਤਿਨਿ ਅਸਾਧ ਸਧਾਇ ਸਾਧੁ ਬਿਰਦਾਇਆ॥ (4)
ਪੰਜੇ ਏਕੰਕਾਰ ਲਿਖਿ ਅਗੋ ਪਿਛੀ ਸਹਸ ਫਲਾਇਆ॥ (5)
ਪੰਜੇ ਅਖਰ ਪਰਧਾਨ ਕਰਿ ਪਰਮੇਸਰੁ ਹੋਇ ਨਾਉ ਧਰਾਇਆ॥ (6)
ਸਤਿਗੁਰ ਨਾਨਕ ਦੇਉ ਹੈ ਗੁਰੁ ਅੰਗਦੁ ਅੰਗਹੁ ਉਪਜਾਇਆ॥ (7)
ਅੰਗਦ ਤੇ ਗੁਰੁ ਅਮਰਪਦ ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ॥ (8)

ਗੁਰੂ ਅੰਗਦ ਦੇਵ ਗੁਰੂ (ਨਾਨਕ ਦੇਵ) ਦੇ ਅੰਗ ਤੋਂ (ਪ੍ਰਗਟ ਹੋਏ ਹਨ, ਕਿਉਂਕਿ ਉਨ੍ਹਾਂ ਦੀ) ਜੋਤਿ ਵਿਚ ਗੁਰੂ (ਨਾਨਕ ਦੇਵ) ਦੀ ਜੋਤਿ ਸਮਾਈ ਹੋਈ ਹੈ।2। ਗੁਰੂ ਅੰਗਦ ਤੋਂ ਅਮਰ ਪਦਵੀ (ਪ੍ਰਾਪਤ ਕਰਨ ਵਾਲੇ ਗੁਰੂ ਅਮਰ ਦਾਸ) ਜਾਣੀ ਜਾਣ ਹੋਏ ਹਨ।3। ਗੁਰੂ ਅਮਰ ਦਾਸ ਤੋਂ ਅੰਮ੍ਰਿਤ ਰਸ ਵਿਚ ਭਿਜੇ ਹੋਏ ਗੁਰੂ ਰਾਮ ਦਾਸ ਪ੍ਰਗਟ ਹੋਏ ਹਨ।4। ਗੁਰੂ ਰਾਮ ਦਾਸ ਤੋਂ ਗੁਰੂ-ਸ਼ਬਦ ਨੂੰ ਧਾਰਣ ਕਰਨ ਵਾਲੇ ਗੁਰੂ ਅਰਜਨ ਦੇਵ ਹੋਏ ਹਨ।5। ਗੁਰੂ ਅਰਜਨ ਤੋਂ ਗੁਰੂ ਹਰਿਗੋਬਿੰਦ ਗੋਬਿੰਦ ਰੂਪ ਹੋਏ ਹਨ।6। ਗੁਰਮੁਖ ਦਾ ਆਤਮਿਕ ਸੁਖਫਲ ਪ੍ਰੇਮ ਰਸ ਹੈ, (ਜੋ) ਸਤਿਸੰਗਤ ਵਿਚ ਵੇਖੀਂਦਾ (*ਅਲੋਈ*) ਹੈ।7। ਗੁਰੂ ਅਤੇ ਪਰਮਾਤਮਾ ਤੋਂ ਬਾਹਰ ਕੋਈ ਨਹੀਂ ਹੈ।8।

## ਵਾਰ ੩੯

### ਪਉੜੀ ੧

(ਗੁਰੂ ਨਾਨਕ ਦੇਵ ਨੇ) ਇਕ ਦਾ ਰੂਪ ਇਕਾਂਗ ਲਿਖ ਕੇ ਊੜੇ ਤੋਂ ਓਅੰਕਾਰ ਦਾ ਰੂਪ ਲਖਾ ਦਿੱਤਾ।1। (ਜੋ) ਸਤਿਨਾਮ, ਕਰਤਾ ਪੁਰਖ ਅਤੇ ਨਿਰਭਉ ਹੋ ਕੇ ਨਿਰਵੈਰ ਸਦਵਾਇਆ ਹੈ।2। (ਫਿਰ ਉਸ ਦਾ ਨਾਮ) ਅਕਾਲ ਮੂਰਤਿ ਤੋਂ ਪ੍ਰਤਖ ਹੋ ਕੇ ਉਹੀ ਨਾਮ ਅਜੂਨੀ ਸੈਭੰ (ਆਖਣਾ) ਚੰਗਾ ਲਗਿਆ ਹੈ।3। ਗੁਰੂ ਦੀ ਕ੍ਰਿਪਾ ਨਾਲ ਆਦਿ ਵਿਚ ਸੱਚ, ਜੁਗਾਂ ਜੁਗਾਂਤਰਾਂ ਤੋਂ ਸੱਚ ਹੁੰਦਾ ਆਇਆ ਹੈ।4। (ਉਹ ਹੁਣ) ਵੀ ਹੈ, (ਭਵਿਖ ਵਿਚ) ਹੋਵੇਗਾ। (ਇਹੀ) ਸੱਚ ਨਾਮ (ਅਤੇ ਇਸ ਦਾ) ਸੱਚਾ ਦਰਸ਼ਨ ਸਤਿਗੁਰੂ (ਨਾਨਕ ਦੇਵ) ਨੇ ਵਿਖਾਇਆ ਹੈ।5। ਸ਼ਬਦ ਰਾਹੀਂ ਸੁਰਤਿ ਵਿਚ ਲਿਵ ਲੀਨ ਹੋ ਕੇ (ਜਿਸ ਗੁਰੂ ਅੰਗਦ ਨੇ) ਗੁਰੂ-ਚੇਲੇ ਵਾਲਾ ਪ੍ਰੇਮ ਪ੍ਰਗਟਾਇਆ ਹੈ।6। (ਉਹ ਹੀ) ਗੁਰੂ-ਚੇਲੇ ਦੀ ਮਰਯਾਦਾ ਪਾਲ ਕੇ ਵੀਹ ਤੋਂ ਇਕੀਹ ਦੇ ਚੜ੍ਹਾਉ ਉਪਰ (ਅਰਥਾਤ ਸੰਸਾਰ ਤੋਂ ਈਸ਼ਵਰੀ ਦਰਗਾਹ ਵਿਚ ਮਨ ਨੂੰ) ਚੜ੍ਹਾਇਆ ਹੈ।7। (ਉਸ) ਗੁਰਮੁਖ (ਗੁਰੂ ਅੰਗਦ) ਨੂੰ ਸੁਖ ਫਲ ਰੂਪ ਅਲਖ (ਪ੍ਰਭੂ) ਲਖਾ ਦਿੱਤਾ ਹੈ।8।

### ੨

ਨਿਰੰਕਾਰ ਨੇ ਆਕਾਰ ਧਾਰ ਕੇ (ਆਪਣਾ ਨਾਂ) ਅਪਾ. ਏਕੰਕਾਰ ਸਦਵਾਇਆ ਹੈ।1। ਓਅੰਕਾਰ ਨੇ ਆਕਾਰ ਕਰਕੇ ਇਕ ਵਾਕ ਤੋਂ ਪਸਾਰਾ ਪਸਾਰ ਦਿੱਤਾ ਹੈ।2। ਪੰਜ ਤੱਤ੍ਰ ਪ੍ਰਵਾਨ ਕਰਕੇ ਪੰਜ ਵੈਰੀਆਂ ਨੂੰ ਪੰਜ ਮਿਤਰਾਂ ਵਾਂਗ (ਪਰਸਪਰ) ਮਿਲਾਇਆ ਹੈ।3। ਉਸ ਨੇ ਨ ਸਾਧੇ ਜਾ ਸਕਣ ਵਾਲੇ ਪੰਜਾਂ (ਵਿਕਾਰਾਂ) ਨੂੰ ਸਾਧ ਲਿਆ ਅਤੇ ਸਾਧ (ਨਾਮ) ਸਦਾ ਦੇ ਸਾਧਾਂ ਦਾ ਬਿਰਦ ਪਾਲਿਆ ਹੈ।4। ਪੰਜਾਂ (ਗੁਰੂਆਂ) ਨੇ ਏਕੰਕਾਰ ਲਿਖ ਕੇ (ਸ੍ਰਿਸ਼ਟੀ ਵਿਚ) ਅਗੇ ਪਿਛੇ ਹਜ਼ਾਰਾਂ (ਗੁਣ) ਫੈਲਾਏ ਹਨ।5। ਪੰਜ ਨਾਮਾਂ (ਪੰਜ ਗੁਰੂਆਂ) ਨੂੰ ਪ੍ਰਧਾਨਤਾ ਦੇ ਕੇ ਪਰਮੇਸ਼ੁਰ ਨੇ ਪੰਜ ਨਾਮ ਧਰਾਏ ਹਨ।6। ਸਤਿਗੁਰੂ ਨਾਨਕ ਦੇਵ (ਪਹਿਲਾਂ ਨਾਮ ਹੈ ਜਿਸ ਨੇ) ਗੁਰ ਅੰਗਦ ਨੂੰ ਅੰਗ ਤੋਂ ਉਤਪੰਨ ਕੀਤਾ ਹੈ।7। (ਗੁਰੂ) ਅੰਗਦ ਦੇਵ ਤੋਂ ਗੁਰੂ ਅਮਰ ਦਾਸ ਨੂੰ ਅਮਰਾਪਦ ਦੇ ਕੇ ਰਾਮ ਦਾਸ ਨਾਮ ਗੁਰੂ ਨੂੰ ਚੰਗਾ ਲਗਿਆ ਹੈ।8।

ਰਾਮਦਾਸ ਗੁਰੁ ਅਰਜਣੁ ਛਾਇਆ ॥ (9)

ੳ

ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿਗੋਵਿੰਦ ਅਤੋਲਾ॥ (1)
ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਅਡੋਲਾ॥ (2)
ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ॥ (3)
ਤੁਰੀਆ ਚੜਿ ਜਿਣਿ ਪਰਮਤਤੁ ਛਿਅ ਵਰਤਾਰੇ ਕੋਲੋ ਕੋਲਾ॥ (4)
ਛਿਅ ਦਰਸਣ ਛਿਅ ਪੀੜੀਆ ਇਕਸੁ ਦਰਸਣ ਅੰਦਰਿ ਗੋਲਾ॥ (5)
ਜਤੀ ਸਤੀ ਸੰਤੋਖੀਆ ਸਿਧ ਨਾਥ ਅਵਤਾਰ ਵਿਰੋਲਾ॥ (6)
ਗਿਆਰਹ ਰੁਦ੍ਰ ਸਮੁੰਦ੍ਰ ਵਿਚਿ ਮਰਿ ਜੀਵੈ ਤਿਸੁ ਰਤਨੁ ਅਮੋਲਾ॥ (7)
ਬਾਰਹ ਸੋਲਾ ਮੇਲ ਕਰਿ ਵੀਹ ਇਕੀਹ ਚੜਾਉ ਹਿੰਡੋਲਾ॥ (8)
ਅੰਤਰਜਾਮੀ ਬਾਲਾ ਭੋਲਾ ॥ (9)

੪

ਗੁਰ ਗੋਵਿੰਦੁ ਖੁਦਾਇ ਪੀਰ ਗੁਰੁ ਚੇਲਾ ਚੇਲਾ ਗੁਰੁ ਹੋਆ॥ (1)
ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਛੋਆ॥ (2)
ਓਅੰਕਾਰਿ ਅਕਾਰਿ ਲਖ ਲਖ ਦਰੀਆਉ ਕਰੇਦੇ ਢੋਆ॥ (3)
ਲਖ ਦਰੀਆਉ ਸਮੁੰਦ੍ਰ ਵਿਚਿ ਸਤ ਸਮੁੰਦ੍ਰ ਗੜਾੜਿ ਸਮੋਆ॥ (4)
ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹ ਸੀਖ ਪਰੋਆ॥ (5)
ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ॥ (6)
ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ॥ (7)
ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ॥ (8)
ਹਰਿਗੋਵਿੰਦ ਗੁਰ ਛਤ੍ਰ ਚੰਦੋਆ ॥ (9)

੫

ਸੂਰਜ ਦੈ ਘਰਿ ਚੰਦ੍ਰਮਾ ਵੈਰੁ ਵਿਰੋਧੁ ਉਠਾਵੈ ਕੇਤੈ॥ (1)
ਸੂਰਜ ਆਵੈ ਚੰਦ੍ਰਿ ਘਰਿ ਵੈਰੁ ਵਿਸਾਰਿ ਸਮਾਲੈ ਹੇਤੈ॥ (2)
ਜੋਤੀ ਜੋਤਿ ਸਮਾਇ ਕੈ ਪੂਰਨ ਪਰਮ ਜੋਤਿ ਚਿਤਿ ਚੇਤੈ॥ (3)

ਗੁਰੂ ਰਾਮ ਦਾਸ ਤੋਂ ਗੁਰੂ ਅਰਜਨ ਸਥਾਪਿਤ ਹੋਏ ਹਨ।9।

੩

(ਲੋਕਾਈ ਦਾ) ਹੱਥ ਪਕੜਨ ਵਾਲੇ ਗੁਰੂ ਰੂਪ ਪੰਜ ਗੁਰੂ ਹੋਏ, ਗੁਰੂ ਹਰਿ ਗੋਬਿੰਦ (ਹਰ ਤਰ੍ਹਾਂ ਨਾਲ) ਅਤੋਲ ਹਨ।1। (ਉਹ) ਦੀਨ ਅਤੇ ਦੁਨੀਆ ਦਾ ਪਾਤਿਸ਼ਾਹ, ਪਾਤਿਸ਼ਾਹਾਂ ਦਾ ਪਾਤਿਸ਼ਾਹ ਸਥਿਰ-ਚਿਤ ਹੈ।2। (ਸਤਿ ਆਦਿ ਗੁਣਾਂ ਦੇ) ਨ ਜਰੇ ਜਾ ਸਕਣ ਵਾਲੇ ਪੰਜ ਪਿਆਲੇ ਜਰ ਲਏ ਹਨ ਅਤੇ ਮਸਤ ਹੋ ਕੇ (ਜੀਵ ਅਤੇ ਬ੍ਰਹਮ ਨੂੰ) ਮਿਲਾਣ ਵਾਲੇ ਵਿਚੋਲੇ ਹਨ।3। ਤੁਰੀਆ ਅਵਸਥਾ ਵਿਚ ਪਹੁੰਚ ਕੇ ਪਰਮ-ਤਤ੍ਵ ਨੂੰ ਜਿਤ ਲਿਆ ਹੈ ਅਤੇ ਛੇ ਵਰਤਾਰੇ (ਦਰਸ਼ਨ) ਨੇੜੇ ਨੇੜੇ ਵਰਤ ਰਹੇ ਹਨ।4। ਛੇ ਦਰਸ਼ਨ (ਅਤੇ ਉਨ੍ਹਾਂ ਦੀਆਂ) ਛੇ ਸੰਪ੍ਰਦਾਵਾਂ ਨੂੰ ਇਕੋ (ਗੁਰਮਤਿ) ਦਰਸ਼ਨ ਦਾ ਗੋਲਾ ਬਣਾ ਦਿੱਤਾ ਹੈ।5। ਜਤੀ, ਸਤੀ, ਸੰਤੋਖੀ, ਸਿੱਧ, ਨਾਥ ਅਤੇ ਅਵਤਾਰਾਂ ਨੂੰ ਵਿਰੋਲ ਲਿਆ ਹੈ।6। ਯਾਰ੍ਹਾਂ ਰੁਦ੍ਰ (ਇੰਦ੍ਰੀਆਂ) (ਗੁਰੂ ਦੇ ਹਿਰਦੇ ਰੂਪ) ਸਮੁੰਦਰ ਵਿਚ ਹਨ, (ਜੋ ਹਉਮੈ ਨੂੰ) ਮਾਰ ਕੇ ਜੀਉਂਦਾ ਹੈ, ਉਸ ਨੂੰ ਅਮੋਲਕ ਰਤਨ (ਪ੍ਰਾਪਤ ਹੁੰਦੇ ਹਨ)।7। (ਸੂਰਜ ਦੀਆਂ) ਬਾਰ੍ਹਾਂ (ਅਤੇ ਚੰਦ੍ਰਮਾ ਦੀਆਂ) ਸੋਲ੍ਹਾਂ (ਰਾਸ਼ੀਆਂ/ਕਲਾਵਾਂ) ਨੂੰ ਮੇਲ ਕੇ (ਉਹ) ਈਸ਼ਵਰੀ ਮਿਲਾਪ ਦੇ ਹਿੰਡੋਲੇ ਉਪਰ ਝੂਟਦੇ ਹਨ।8। ਅੰਤਰਯਾਮੀ ਹੋ ਕੇ ਬਾਲਾ ਅਤੇ ਭੋਲਾ (ਬਣੇ ਰਹਿੰਦੇ ਹਨ)।9।

੪

ਗੁਰੂ ਹਰਿਗੋਬਿੰਦ ਖ਼ੁਦਾ ਅਤੇ ਪੀਰ (ਗੁਰੂ ਨਾਨਕ ਦੇਵ ) ਦਾ ਰੂਪ ਹੈ, ਗੁਰੂ ਚੇਲਾ ਅਤੇ ਚੇਲਾ ਗੁਰੂ ਹੋਇਆ ਹੈ।1। ਨਿਰੰਕਾਰ ਨੇ ਆਕਾਰ ਧਾਰਿਆ, (ਪਹਿਲਾਂ) ਏਕੰਕਾਰ (ਰਚਿਆ), ਪਿਛੋਂ ਆਕਾਰ ਧਾਰਣ ਕੀਤਾ।2। ਓਅੰਕਾਰ ਦੇ ਆਕਾਰ ਵਿਚ ਲੱਖਾਂ ਦਰਿਆਓ ਆ ਮਿਲਦੇ ਹਨ।3। ਲੱਖਾਂ ਦਰਿਆਉ ਸਮੁੰਦਰ ਵਿਚ ਅਤੇ ਸੱਤ ਸਮੁੰਦਰ ਅਗੋਂ ਗੜਾੜ (ਬੜਵਾ ਅਗਨੀ) ਵਿਚ ਜਾ ਸਮਾਉਂਦੇ ਹਨ।4। ਲੱਖਾਂ ਗੜਾੜ ਤ੍ਰਿਸ਼ਣਾ ਦੇ ਕੜਾਹੇ ਵਿਚ ਸੀਖਾਂ ਵਿਚ ਪਰੋਤੇ (ਮਾਸ ਵਾਂਗ) ਸੜਦੇ ਹਨ।5। ਬਾਵਨ ਚੰਦਨ ਦੀ ਇਕ ਬੂੰਦ ਨਾਲ (ਇਹ) ਤੱਤੇ ਤੋਂ ਠੰਡੇ ਹੋ ਜਾਂਦੇ ਹਨ।6। ਲੱਖਾਂ ਹੀ ਲੱਖਾਂ ਬਾਵਨ ਚੰਦਨ (ਗੁਰੂ ਹਰਿਗੋਬਿੰਦ ਦੇ) ਚਰਣਾਂ ਦੇ ਜਲ ਨਾਲ (ਹੋਂਦ ਵਿਚ ਆਉਂਦੇ ਹਨ)।7। ਆਦਿ ਪੁਰਖ (ਗੁਰੂ ਨਾਨਕ ਦੇਵ) ਨੂੰ ਨਮਸਕਾਰ ਹੋਵੇ (ਜਿਨ੍ਹਾਂ ਦੀ ਕ੍ਰਿਪਾ ਨਾਲ) ਪਾਰਬ੍ਰਹਮ ਪੂਰਣ ਬ੍ਰਹਮ ਨੂੰ ਵੇਖ ਲਿਆ (*ਅਲੋਆ*) ਹੈ।8। ਗੁਰੂ ਹਰਿਗੋਬਿੰਦ ਦਾ ਛਤਰ ਚੰਦ੍ਰਮਾ ਵਾਂਗ (ਤਣਿਆ ਹੋਇਆ ਹੈ)।9।

੫

(ਜਿਵੇਂ) ਸੂਰਜ ਦੇ ਘਰ ਚੰਦ੍ਰਮਾ ਆਏ (ਤਾਂ) ਕਿਤਨੇ ਹੀ ਵੈਰ ਵਿਰੋਧ ਉਠਾਉਂਦਾ ਹੈ।1। (ਜੇ)ਚੰਦ੍ਰਮਾ ਦੇ ਘਰ ਸੂਰਜ ਆਵੇ (ਤਾਂ) ਵੈਰ ਭੁਲਾ ਕੇ ਹਿਤ ਨੂੰ ਪਾਲਦਾ ਹੈ।2। (ਕਿਉਂਕਿ ਸੂਰਜ ਆਪਣੀ) ਜੋਤਿ (ਚੰਦ੍ਰਮਾ ਦੀ) ਜੋਤਿ ਵਿਚ ਸਮਾ ਕੇ ਪੂਰਣ ਪਰਮ ਜੋਤਿ ਨੂੰ ਆਪਣੇ ਚਿਤ ਵਿਚ ਯਾਦ ਕਰਦਾ ਹੈ।3।

ੋਕ ਭੇਦ ਗੁਣੁ ਗਿਆਨੁ ਮਿਲਿ ਪਿਰਮ ਪਿਆਲਾ ਮਜਲਸ ਭੇਤੈ॥ (4)
ਛਿਅ ਰੁਤੀ ਛਿਅ ਦਰਸਣਾ ਇਕੁ ਸੂਰਜੁ ਗੁਰੁ ਗਿਆਨੁ ਸਮੇਤੈ॥ (5)
ਜਹਬ ਵਰਨ ਸਪਰਸੁ ਕਰਿ ਅਸਤਧਾਤੁ ਇਕੁ ਧਾਤੁ ਸੁਖੇਤੈ॥ (6)
ਉ ਘਰ ਥਾਪੇ ਨਵੈ ਅੰਗ ਦਸਵਾ ਸੁੰਨ ਲੰਘਾਇ ਅਗੇਤੈ॥ (7)
ੀਲ ਅਨੀਲ ਅਨਾਹਦੋ ਨਿਝਰੁ ਧਾਰਿ ਅਪਾਰ ਸਨੇਤੈ॥ (8)
ੀਹ ਇਕੀਹ ਅਲੇਖ ਲੇਖ ਸੰਖ ਅਸੰਖ ਨ ਸਤਿਜੁਗੁ ਤ੍ਰੇਤੈ॥ (9)
ਾਰਿ ਵਰਨ ਤੰਬੋਲ ਰਸ ਦੇਵ ਕਰੇਦਾ ਪਸੂ ਪਰੇਤੈ॥ (10)
ਕਰ ਦੇਸ ਕਿਉ ਮਿਲੈ ਦਮੇਤੈ ॥(11)

੬

ਾਰਿ ਚਾਰਿ ਮਜਹਬ ਵਰਨ ਛਿਅ ਦਰਸਣ ਵਰਤੈ ਵਰਤਾਰਾ॥ (1)
ਿਵ ਸਕਤੀ ਵਿਚ ਵਣਜ ਕਰਿ ਚਉਦਹ ਹਟ ਸਾਹ ਵਣਜਾਰਾ॥ (2)
ਚੁ ਵਣਜੁ ਗੁਰੁ ਹਟੀਐ ਸਾਧਸੰਗਤਿ ਕੀਰਤਿ ਕਰਤਾਰਾ॥ (3)
ਆਨ ਧਿਆਨ ਸਿਮਰਨ ਸਦਾ ਭਾਉ ਭਗਤਿ ਭਉ ਸਬਦਿ ਬਿਚਾਰਾ॥ (4)
ਮੁ ਦਾਨੁ ਇਸਨਾਨੁ ਦ੍ਰਿੜ ਗੁਰਮੁਖਿ ਪੰਥੁ ਰਤਨ ਵਾਪਾਰਾ॥ (5)
ਰਉਪਕਾਰੀ ਸਤਿਗੁਰੂ ਸਚਖੰਡਿ ਵਾਸਾ ਨਿਰੰਕਾਰਾ॥ (6)
ਉਦਹ ਵਿਦਿਆ ਸੋਧਿ ਕੈ ਗੁਰਮੁਖਿ ਸੁਖਫਲੁ ਸਚੁ ਪਿਆਰਾ॥ (7)
ਚਹੁ ਓਰੈ ਸਭ ਕਿਹੁ ਉਪਰਿ ਗੁਰਮੁਖਿ ਸਚੁ ਆਚਾਰਾ॥ (8)
ਦਨ ਵਾਸੁ ਵਣਾਸਪਤਿ ਗੁਰੁ ਉਪਦੇਸੁ ਤਰੈ ਸੈਸਾਰਾ॥ (9)
ਪਿਉ ਪੀਅ ਗੁਰਮਤਿ ਹੁਸੀਆਰਾ ॥ (10)

੭

ਮਲੀ ਸੋਫੀ ਚਾਕਰਾ ਆਪੁ ਆਪਣੇ ਲਾਗੇ ਬੰਨੈ॥ (1)
ਹਰਮ ਹੋਇ ਵਜੀਰ ਸੋ ਮੰਤ੍ਰ ਪਿਆਲਾ ਮੂਲਿ ਨ ਮੰਨੈ॥ (2)
ਮਹਰਮ ਹੁਸਿਆਰ ਮਸਤ ਮਰਦਾਨੀ ਮਜਲਸ ਕਰਿ ਭੰਨੈ॥ (3)
ਕਰੀਰੀ ਤਹਰੀਰ ਵਿਚਿ ਪੀਰ ਪਰਸਤ ਮੁਰੀਦ ਉਪੰਨੈ॥ (4)

(ਸੂਰਜ ਰੂਪ ਗੁਰਮੁਖ ਨੂੰ) ਸਤਿਸੰਗਤ ਦੇ ਪ੍ਰੇਮ ਦੇ ਪਿਆਲੇ ਦੇ ਭੇਤ ਕਰਕੇ ਸੰਸਾਰਿਕ ਗੁਣ ਅਤੇ ਗਿਆਨ ਦਾ ਭੇਦ ਮਿਲ ਜਾਂਦਾ ਹੈ।4। (ਜਿਵੇਂ) ਛੇ ਰੁਤਾਂ ਦਾ ਗਿਆਨ ਇਕ ਸੂਰਜ ਕਰਕੇ ਹੁੰਦਾ ਹੈ, (ਤਿਵੇਂ) ਗੁਰੂ ਦੇ ਗਿਆਨ ਨਾਲ ਛੇ ਦਰਸ਼ਨਾਂ (ਦਾ ਭੇਦ ਪਤਾ ਚਲਦਾ ਹੈ)।5। (ਚਾਰ) ਮਜ਼੍ਹਬ (ਅਤੇ ਚਾਰ) ਵਰਣ (ਗੁਰੂ ਰੂਪ) ਪਾਰਸ ਦਾ ਸਪਰਸ਼ ਕਰਕੇ ਸੌਖਿਆਂ ਹੀ ਅਸ਼ਟਧਾਤਾਂ ਦੀ ਇਕ ਧਾਤ (ਹੋ ਜਾਂਦੀ ਹੈ)।6। ਨੌ ਗੋਲਕਾਂ ਹੇ ਨੌ ਘਰ ਸਥਾਪਿਤ ਕੀਤੇ ਹਨ, ਦਸਵਾਂ ਸੁੰਨ ਰੂਪ ਘਰ ਅਗੇ ਨੂੰ ਲੰਘਾਉਂਦਾ ਹੈ।7। ਗਿਣਤੀ ਤੋਂ ਪਰੇ ਹੋ ਕੇ ਅਨਾਹਦ (ਸ਼ਬਦ ਦੀ) ਨਿਰਝਰ ਧਾਰਾ ਨਾਲ ਅਪਾਰ ਸਨੇਹ ਹੋ ਜਾਂਦਾ ਹੈ।8। ਵੀਹ ਇਕੀਹ (ਤੋਂ ਪਾਰ ਹੋ ਕੇ) ਲੇਖੇ ਤੋਂ ਅਲੇਖ, ਸੰਖ ਤੋਂ ਅਸੰਖ ਹੋ ਜਾਂਦਾ ਹੈ ਅਤੇ ਸਤਿਯੁਗ, ਤ੍ਰੇਤਾ ਆਦਿ ਯੁਗਾਂ ਵਿਚ ਨਹੀਂ ਜਾਈਦਾ।9। ਚਾਰ ਵਰਣਾਂ ਨੂੰ ਪਾਨ ਦੇ ਰਸ ਵਾਂਗ (ਇਕ ਕਰਦਾ ਹੈ) ਅਤੇ ਪਸ਼ੂ ਅਤੇ ਪ੍ਰੇਮ ਨੂੰ ਦੇਵਤਾ ਬਣਾ ਦਿੰਦਾ ਹੈ।10। ਸਾਧ ਸੰਗਤ (ਵਿਚ ਵਾਸਾ) ਦਮੜਿਆਂ ਨਾਲ ਕਿਵੇਂ ਮਿਲ ਸਕਦਾ ਹੈ।11।

੬

ਚਾਰ ਮਜ਼੍ਹਬਾਂ, ਚਾਰ ਵਰਣਾਂ ਅਤੇ ਛੇ ਦਰਸ਼ਨਾਂ ਦਾ ਵਰਤਾਰਾ ਵਰਤਦਾ ਹੈ।1। ਚੌਦਾਂ ਲੋਕਾਂ ਰੂਪ ਹਟਾਂ ਉਤੇ ਸ਼ਾਹ ਅਤੇ ਵਣਜਾਰੇ ਸਤੋ ਤਮੋ (ਗੁਣਾਂ ਦਾ) ਵਣਜ ਕਰਦੇ ਹਨ।2। ਸਾਧ ਸੰਗਤ ਰੂਪ ਗੁਰੂ ਦੀ ਹੱਟੀ ਉਪਰ ਕਰਤਾਰ ਦੇ ਜਸ (ਦਾ ਵਣਜ ਹੁੰਦਾ ਹੈ)।3। ਗਿਆਨ, ਧਿਆਨ, ਸਿਮਰਨ, ਪ੍ਰੇਮ ਭਗਤੀ, ਈਸ਼ਵਰੀ ਭੈ ਅਤੇ ਸ਼ਬਦ ਦਾ ਵਿਚਾਰ ਹੁੰਦਾ ਹੈ।4। ਨਾਮ, ਦਾਨ, ਇਸ਼ਨਾਨ ਦ੍ਰਿੜ੍ਹ, (ਕਰਾਇਆ ਜਾਂਦਾ ਹੈ) ਅਤੇ ਗੁਰਮੁਖ ਦੇ (ਗੁਣਾਂ ਰੂਪ) ਰਤਨਾਂ ਦਾ ਵਿਚਾਰ ਹੁੰਦਾ ਹੈ।5। ਸਤਿਗੁਰੂ (ਨਾਨਕ ਦੇਵ) ਪਰਉਪਕਾਰੀ ਹਨ ਅਤੇ ਨਿਰੰਕਾਰ ਦੇ ਸੱਚ ਖੰਡ ਵਿਚ ਨਿਵਾਸ ਕਰਦੇ ਹਨ।6। ਗੁਰਮੁਖਾਂ ਨੇ ਚੌਦਾਂ ਵਿਦਿਆਵਾਂ ਨੂੰ ਸਾਧ ਕੇ ਸੱਚ ਨੂੰ ਪਿਆਰ ਕਰਨ ਦਾ ਸੁਖ ਫਲ (ਪ੍ਰਾਪਤ ਕੀਤਾ ਹੈ)।7। ਸੱਚ ਤੋਂ ਸਭ ਕੁਝ ਉਰੇ ਹੈ, ਉਪਰ ਗੁਰਮੁਖ ਦਾ ਸੱਚਾ ਆਚਾਰ ਹੈ।8। ਚੰਦਨ ਦੀ ਵਾਸਨਾ ਨਾਲ ਬਨਸਪਤੀ (ਸੁਗੰਧਿਤ ਹੁੰਦੀ ਹੈ) ਅਤੇ ਗੁਰੂ ਦੇ ਉਪਦੇਸ਼ ਨਾਲ ਸੰਸਾਰ ਤਰਦਾ ਹੈ।9। (ਜਿਸ ਨੇ) ਗੁਰਮਤਿ ਦਾ ਅੰਮ੍ਰਿਤ ਪੀਤਾ ਹੈ (ਉਹ ਵਿਕਾਰਾਂ ਤੋਂ) ਸਚੇਤ ਹੋ ਗਿਆ ਹੈ।10।

੭

ਅਮਲੀ ਅਤੇ ਸੋਫ਼ੀ (ਨਸ਼ਾ ਨ ਕਰਨ ਵਾਲਾ) ਚਾਕਰ ਹੋ ਕੇ ਆਪਣੇ ਆਪਣੇ ਕੰਮਾਂ ਵਿਚ ਲਗੇ ਹਨ।1। (ਜੋ) ਵਜ਼ੀਰ (ਬਾਦਸ਼ਾਹ ਦਾ) ਭੇਤੀ ਹੁੰਦਾ ਹੈ, ਉਸ ਨੂੰ ਸਲਾਹ ਦੇ ਪਿਆਲੇ ਤੋਂ ਮੰਨ੍ਹਾ ਨਹੀਂ ਕੀਤਾ ਜਾਂਦਾ।2। (ਜੋ) ਭੇਤੀ (*ਮਹਰਮ*) ਨਹੀਂ ਹੁੰਦਾ, (ਉਹ ਚਾਹੇ) ਸਚੇਤ ਹੋਵੇ, (ਪਰ) ਮਸਤ ਮਰਦਾਂ ਦੀ ਮਜਲਸ (ਅਰਥਾਤ ਸਾਧ-ਸੰਗਤ) ਤੋਂ ਵਰਜ ਦਿੱਤਾ ਜਾਂਦਾ ਹੈ।3। ਬਾਣੀ (*ਤਕਰੀਰ*) ਅਤੇ ਲਿਖਤ (*ਤਹਰੀਰ*) ਵਿਚ ਪੀਰ ਨੂੰ ਮੰਨਣ ਵਾਲੇ ਮੁਰੀਦ ਪੈਦਾ ਹੁੰਦੇ ਹਨ।4।

ਗੁਰਮਤਿ ਅਲਖੁ ਨ ਲਖੀਐ ਅਮਲੀ ਸੂਫੀ ਲਗਨਿ ਕੰਨੈ॥ (5)
ਅਮਲੀ ਜਾਣਨਿ ਅਮਲੀਆ ਸੋਫੀ ਜਾਣਨਿ ਸੋਫੀ ਵੰਨੈ॥ (6)
ਹੇਤੁ ਵਜੀਰੈ ਪਾਤਿਸਾਹ ਦੋਇ ਖੋੜੀ ਇਕੁ ਜੀਉ ਸਿਧੰਨੈ॥ (7)
ਜਿਉ ਸਮਸੇਰ ਮਿਆਨ ਵਿਚਿ ਇਕਤੁ ਥੇਕੁ ਰਹਨਿ ਦੁਇ ਖੰਨੈ॥ (8)
ਵੀਹ ਇਕੀਹ ਜਿਵੈਂ ਰਸੁ ਗੰਨੈ ॥(9)

੮

ਚਾਕਰ ਅਮਲੀ ਸੋਫੀਆਂ ਪਾਤਿਸਾਹ ਦੀ ਚਉਕੀ ਆਏ॥ (1)
ਹਾਜਰ ਹਜਰਾ ਲਿਖੀਅਨਿ ਗੈਰਹਾਜਰਾ ਗੈਰਹਾਜਰ ਲਾਏ॥ (2)
ਲਾਇਕ ਦੈ ਵਿਚਾਰਿ ਕੈ ਵਿਰਲੈ ਮਜਲਸ ਵਿਚਿ ਸਦਾਏ॥ (3)
ਪਾਤਿਸਾਹੁ ਹੁਸਿਆਰ ਮਸਤ ਖੁਸਫਹਿਮੀ ਦੋਵੈ ਪਰਚਾਏ॥ (4)
ਦੇਨਿ ਪਿਆਲੇ ਅਮਲੀਆ ਸੋਫੀ ਸਭਿ ਪੀਆਵਣ ਲਾਏ॥ (5)
ਮਤਵਾਲੇ ਅਮਲੀ ਹੋਏ ਪੀ ਪੀ ਚੜ੍ਹੇ ਸਹਜਿ ਘਰਿ ਆਏ॥ (6)
ਸੂਫੀ ਮਾਰਨਿ ਟਕਰਾ ਪੂਜ ਨਿਵਾਜੈ ਸੀਸ ਨਿਵਾਏ॥ (7)
ਵੇਦ ਕਤੇਬ ਅਜਾਬ ਵਿਚਿ ਕਰਿ ਕਰਿ ਖੁਦੀ ਬਹਸ ਬਹਸਾਏ॥ (8)
ਗੁਰਮੁਖਿ ਸੁਖ ਫਲੁ ਵਿਰਲਾ ਪਾਏ ॥ (9)

੯

ਬਹੈ ਝਰੋਖੇ ਪਾਤਿਸਾਹ ਖਿੜਕੀ ਖੋਲਿ ਦੀਵਾਨੁ ਲਗਾਵੈ॥ (1)
ਅੰਦਰਿ ਚਉਕ ਮਹਲ ਦੀ ਬਾਹਰਿ ਮਰਦਾਨਾ ਮਿਲਿ ਆਵੈ॥ (2)
ਪੀਐ ਪਿਆਲਾ ਪਾਤਿਸਾਹੁ ਅੰਦਰਿ ਖਾਸਾ ਮਹਲਿ ਪੀਲਾਵੈ॥ (3)
ਦੇਵਨਿ ਅਮਲੀ ਸੋਫੀਆ ਅਵਲਿ ਦੋਮ ਦੇਖਿ ਦਿਖਲਾਵੈ॥ (4)
ਕਰੇ ਮਨਾਹ ਸਰਾਬ ਦੀ ਪੀਐ ਆਪੁ ਨ ਹੋਰੁ ਸੁਖਾਵੈ॥ (5)
ਉਲਸ ਪਿਆਲਾ ਮਿਹਰ ਕਰਿ ਵਿਰਲੇ ਦੇਇ ਨ ਪਛੋਤਾਵੈ॥ (6)
ਕਿਹੁ ਨ ਵਸਾਵੈ ਕਿਹੈ ਦਾ ਗੁਨਹ ਕਰਾਇ ਹੁਕਮੁ ਬਖਸਾਵੈ॥ (7)
ਹੋਰੁ ਨ ਜਾਣੈ ਪਿਰਮ ਰਸੁ ਜਾਣੈ ਆਪਿ ਕੈ ਜਿਸੁ ਜਣਾਵੈ॥ (8)

(ਜਿਨ੍ਹਾਂ ਨੇ) ਗੁਰੂ ਦੀ ਸਿਖਿਆ ਲੈ ਕੇ ਅਲਖ ਨੂੰ ਲਖਿਆ ਨਹੀਂ ਹੈ, (ਉਹ) ਅਮਲੀ ਅਤੇ ਸੋਫੀ ਕਿਸੇ ਕੰਢੇ ਨਹੀਂ ਲਗ ਸਕਦੇ।5। ਅਮਲੀ ਅਮਲੀਆਂ ਨੂੰ ਜਾਣਦੇ ਹਨ ਅਤੇ ਸੋਫੀ ਸੋਫੀਆਂ ਦੇ ਰੰਗ ਢੰਗ ਜਾਣਦੇ ਹਨ।6। ਵਜ਼ੀਰ ਅਤੇ ਪਾਤਿਸ਼ਾਹ ਦਾ ਪ੍ਰੇਮ (ਇਸ ਤਰ੍ਹਾਂ ਦਾ ਹੈ ਮਾਨੋ) ਦੋ ਸ਼ਰੀਰਾਂ ਵਿਚ ਇਕ ਜੀਵ ਸਿੱਧ ਹੁੰਦਾ ਹੈ।7। ਜਿਵੇਂ ਤਲਵਾਰ ਮਿਆਨ ਵਿਚ ਇਕ ਹੀ ਹੁੰਦੀ ਹੈ ਤਿਵੇਂ ਇਕੋ ਵਸਤੂ ਦੋ ਖ਼ਾਨਿਆਂ ਵਿਚ ਹੁੰਦੀ ਹੈ।8। ਜਿਵੇਂ ਗੰਨੇ ਦਾ ਰਸ ਵੀਹ ਤੋਂ ਇੱਕੀ ਤਕ (ਇਕ-ਸਮਾਨ ਹੁੰਦਾ ਹੈ)।9।

੮

ਅਮਲੀ ਅਤੇ ਸੋਫੀ (ਦੋਵੇਂ) ਚਾਕਰ ਪਾਤਿਸ਼ਾਹ ਦੀ ਚੌਕੀ ਭਰਨ ਆਏ।1। ਹਾਜ਼ਰਾਂ ਨੂੰ ਹਾਜ਼ਰ ਲਿਖਿਆ ਗਿਆ ਅਤੇ ਗ਼ੈਰ-ਹਾਜ਼ਰਾਂ ਨੂੰ ਗ਼ੈਰ-ਹਾਜ਼ਰ ਲਗਾਇਆ ਗਿਆ।2। (ਜੋ) ਵਿਚਾਰ ਦੇ ਲਾਇਕ ਸਨ, (ਉਨ੍ਹਾਂ) ਵਿਰਲਿਆਂ ਨੂੰ ਸਭਾ ਵਿਚ ਬੁਲਾਇਆ ਗਿਆ।3। ਹੁਸ਼ਿਆਰ ਪਾਤਿਸ਼ਾਹ ਨੇ ਮਸਤ ਅਤੇ ਚੰਗੇ ਸੁਝਵਾਨਾਂ ਨਾਲ ਦੋਹਾਂ ਨੂੰ ਪਰਚਾ ਦਿੱਤਾ (ਅਰਥਾਤ ਪ੍ਰੇਮ-ਪਿਆਲਾ ਪਿਲਾ ਦਿੱਤਾ)।4। ਅਮਲੀਆਂ ਨੂੰ ਪਿਆਲੇ ਪਿਲਾਉਣ (ਦਾ ਕੰਮ) ਸਭ ਸੋਫੀਆਂ ਨੂੰ ਸੌਂਪਿਆ।5। (ਪਿਆਲੇ) ਪੀ ਪੀ ਕੇ ਅਮਲੀ ਮਤਵਾਲੇ ਹੋਏ ਅਤੇ ਸਹਿਜ ਅਵਸਥਾ ਵਿਚ ਪਹੁੰਚ ਗਏ ਹਨ।6। ਸੋਫੀ (ਪਿਆਲੇ ਨ ਪੀਣ ਕਾਰਣ) ਟਕਰਾਂ ਮਾਰ ਕੇ ਪੂਜਾ ਅਤੇ ਨਮਾਜ਼ ਵਿਚ ਸਿਰ ਝੁਕਾਂਦੇ ਰਹਿ ਗਏ।7। ਵੇਦਾਂ ਕਤੇਬਾਂ (ਦੇ ਪੜ੍ਹਨ ਦੇ) ਦੁਖ ਵਿਚ ਹੰਕਾਰ ਕਰਕੇ ਵਾਦ-ਵਿਵਾਦਾਂ ਵਿਚ ਪਏ ਰਹੇ।8। (ਕੋਈ) ਵਿਰਲਾ ਗੁਰਮੁਖ ਆਤਮਿਕ ਸੁਖ ਦਾ ਫਲ ਪ੍ਰਾਪਤ ਕਰਦਾ ਹਾਂ।9।

੯

(ਗੁਰੂ) ਪਾਤਿਸ਼ਾਹ (ਸਤਿਸੰਗਤ ਰੂਪ) ਝਰੋਖੇ ਵਿਚ ਬੈਠ ਕੇ (ਬਾਣੀ ਦੀ) ਖਿੜਕੀ ਖੋਲ੍ਹ ਕੇ ਦੀਵਾਨ ਲਗਾਉਂਦੇ ਹਨ।1। ਮਹਿਲ ਦੇ ਅੰਦਰ (ਗੁਰਮੁਖਾਂ ਦੀ) ਚੌਕੀ ਲਗਦੀ ਹੈ ਅਤੇ ਬਾਹਰ ਪੁਰਸ਼ ਜਿਗਿਆਸੂ (*ਮਰਦਾਨਾ*) ਮਿਲ ਕੇ (ਦਰਸ਼ਨ ਲਈ) ਆਉਂਦੇ ਹਨ।2। (ਗੁਰੂ) ਪਾਤਿਸ਼ਾਹ (ਪ੍ਰੇਮ ਦਾ) ਪਿਆਲਾ ਪੀਂਦੇ ਹਨ ਅਤੇ ਮਹਿਲ ਅੰਦਰ ਵਿਸ਼ੇਸ਼ (ਗੁਰਮੁਖਾਂ) ਨੂੰ ਪਿਲਾਉਂਦੇ ਹਨ।3। (ਅੰਦਰਲੇ) ਅਮਲ (ਬਾਹਰਲੇ) ਸੋਫੀਆਂ ਨੂੰ ਵੇਖ ਵਿਖਾ ਕੇ ਪਹਿਲੇ ਜਾਂ ਦੂਜੇ ਦਰਜੇ ਦਾ (ਪਿਆਲਾ) ਦਿੰਦੇ ਹਨ।4। (ਪਰ) ਸੋਫੀ (ਪ੍ਰੇਮ ਦੀ) ਸ਼ਰਾਬ ਪੀਣੋਂ ਨਾਂਹ ਕਰਦੇ ਹਨ, (ਉਹ) ਆਪ ਪੀਂਦੇ ਨਹੀਂ, ਹੋਰ (ਪੀਂਦੇ) ਉਨ੍ਹਾਂ ਨੂੰ ਸੁਖਾਂਦੇ ਨਹੀਂ।5। (ਗੁਰੂ ਆਪਣਾ) ਜੂਠਾ (*ਉਲਸ਼*) ਪਿਆਲਾ ਕ੍ਰਿਪਾ ਪੂਰਵਕ ਕਿਸੇ ਵਿਰਲੇ ਨੂੰ ਦਿੰਦੇ ਹਨ, (ਪਰ ਜੇ ਕੋਈ) ਨ (ਲਏ, ਤਾਂ) ਪਛਤਾਉਂਦੇ ਨਹੀਂ ਹਨ।6। (ਗੁਰੂ ਜੀ ਜਾਣਦੇ ਹਨ ਕਿ) ਕਿਸੇ ਦੇ ਵਸ ਵਿਚ ਨਹੀਂ ਹੈ, ਕਿਸੇ ਦਾ ਗੁਨਾਹ ਹੀ (ਅਜਿਹਾ) ਕਰਾਉਂਦਾ ਹੈ, (ਗੁਰੂ ਜੀ ਆਪਣੇ) ਹੁਕਮ ਨਾਲ ਹੀ (ਉਸ ਨੂੰ) ਬਖ਼ਸ਼ਾਉਂਦੇ ਹਨ।7। ਪ੍ਰੇਮ ਰਸ ਨੂੰ ਹੋਰ ਕੋਈ ਨਹੀਂ ਜਾਣਦਾ, (ਗੁਰੂ) ਆਪ ਜਾਣਦੇ ਹਨ ਜਾਂ ਜਿਸ ਨੂੰ ਜਣਾਉਂਦੇ ਹਨ।8।

ਵਿਰਲੇ ਗੁਰਮੁਖਿ ਅਲਖੁ ਲਖਾਵੈ ॥(9)

੧੦

ਵੇਦ ਕਤੇਬ ਵਖਾਣਦੇ ਸੂਫੀ ਹਿੰਦੂ ਮੁਸਲਮਾਣਾ॥ (1)
ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸੁਰੁ ਭਾਣਾ॥ (2)
ਕਲਮਾ ਸੁੰਨਤਿ ਸਿਦਕ ਧਰਿ ਪਾਇ ਜਨੇਊ ਤਿਲਕੁ ਸੁਖਾਣਾ॥ (3)
ਮਕਾ ਮੁਸਲਮਾਣ ਦਾ ਗੰਗ ਬਨਾਰਸ ਦਾ ਹਿੰਦਵਾਣਾ॥ (4)
ਰੋਜੇ ਰਖਿ ਨਿਵਾਜ ਕਰਿ ਪੂਜਾ ਵਰਤ ਅੰਦਰਿ ਹੈਰਾਣਾ॥ (5)
ਚਾਰਿ ਚਾਰਿ ਮਜਹਬ ਵਰਨ ਛਿਅ ਘਰ ਗੁਰੁ ਉਪਦੇਸੁ ਵਖਾਣਾ॥ (6)
ਮੁਸਲਮਾਣ ਮੁਰੀਦ ਪੀਰ ਗੁਰੁ ਸਿਖੀ ਹਿੰਦੂ ਲੋਭਾਣਾ॥ (7)
ਹਿੰਦੂ ਦਸ ਅਵਤਾਰ ਕਰਿ ਮੁਸਲਮਾਣ ਇਕੋ ਰਹਮਾਣਾ॥ (8)
ਖਿੰਜੋਤਾਣੁ ਕਰੇਨਿ ਧਿਙਾਣਾ ॥ (9)

੧੧

ਅਮਲੀ ਖਾਸੇ ਮਜਲਸੀ ਪਿਰਮੁ ਪਿਆਲਾ ਅਲਖੁ ਲਖਾਇਆ॥ (1)
ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ॥ (2)
ਮੇਰੁ ਇਮਾਮੁ ਰਲਾਇ ਕੈ ਰਾਮੁ ਰਹੀਮੁ ਨ ਨਾਉ ਗਣਾਇਆ॥ (3)
ਦੁਇ ਮਿਲਿ ਇਕੁ ਵਜੂਦੁ ਹੁਇ ਚਉਪੜਿ ਸਾਰੀ ਜੋੜ ਜੋੜਾਇਆ॥ (4)
ਸਿਵ ਸਕਤੀ ਨੋ ਲੰਘ ਕੈ ਪਿਰਮ ਪਿਆਲੇ ਨਿਜ ਘਰਿ ਆਇਆ॥ (5)
ਰਾਜਸੁ ਤਾਮਸੁ ਸਾਤਕੋ ਤੀਨੋ ਲੰਘਿ ਚਉਥਾ ਪਦੁ ਪਾਇਆ॥ (6)
ਗੁਰ ਗੋਵਿੰਦ ਖੁਦਾਇ ਪੀਰੁ ਗੁਰਸਿਖ ਪੀਰੁ ਮੁਰੀਦੁ ਲਖਾਇਆ॥ (7)
ਸਚੁ ਸਬਦ ਪਰਗਾਸੁ ਕਰਿ ਸਬਦ ਸੁਰਤਿ ਸਚੁ ਸਚਿ ਮਿਲਾਇਆ॥ (8)
ਸਚਾ ਪਾਤਿਸਾਹੁ ਸਚੁ ਭਾਇਆ ॥ (9)

੧੨

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧਸੰਗਤਿ ਵਿਚਿ ਵਸੈ॥ (1)
ਸਬਦਿ ਸੁਰਤਿ ਅਰਾਧੀਐ ਭਾਇ ਭਗਤਿ ਭੈ ਸਹਜਿ ਵਿਗਸੈ॥ (2)

ਵਿਰਲੇ ਗੁਰਮੁਖਾਂ ਨੂੰ ਅਲੱਖ (ਪ੍ਰਭੂ ਆਪਣਾ ਆਪ) ਲਖਾਉਂਦਾ ਹੈ।9।

੧੦

ਹਿੰਦੂ ਅਤੇ ਮੁਸਲਮਾਨ (ਕ੍ਰਮਵਾਰ) ਵੇਦਾਂ ਅਤੇ ਕਤੇਬਾਂ ਦਾ ਬਖਾਨ ਕਰਦੇ ਹਨ (ਪਰ ਦੋਵੇਂ) ਸੋਫ਼ੀ ਹਨ।1। ਮੁਸਲਮਾਨ ਖ਼ੁਦਾ ਦੇ (ਉਪਾਸਕ ਹਨ), ਹਿੰਦੂਆਂ ਨੂੰ ਹਰਿ ਪਰਮੇਸ਼ੁਰ ਭਾਉਂਦਾ ਹੈ।2। (ਮੁਸਲਮਾਨ) ਕਲਮੇ ਅਤੇ ਸੁੰਨਤ ਵਿਚ ਵਿਸ਼ਵਾਸ ਰਖਦੇ ਹਨ ਅਤੇ (ਹਿੰਦੂਆਂ ਨੂੰ) ਜੰਞੂ ਪਾਣਾ ਅਤੇ ਤਿਲਕ (ਲਗਾਉਣਾ) ਸੁਖਾਉਂਦਾ ਹੈ।3। ਮੱਕਾ ਮੁਸਲਮਾਨਾਂ ਦਾ (ਪਵਿਤਰ ਸਥਾਨ ਹੈ) ਅਤੇ ਹਿੰਦੂਆਂ ਲਈ ਗੰਗਾ ਅਤੇ ਬਨਾਰਸ (ਪਵਿਤਰ ਹਨ)।4। (ਮੁਸਲਮਾਨ) ਰੋਜ਼ੇ ਰਖਦੇ ਅਤੇ ਨਮਾਜ਼ ਗੁਜ਼ਾਰਦੇ ਹਨ, (ਹਿੰਦੂ) ਪੂਜਾ ਅਤੇ ਵਰਤ (ਰਖਣ ਵਿਚ ਹੀ) ਹੈਰਾਨ ਹਨ।5। (ਮੁਸਲਮਾਨਾਂ ਦੇ) ਚਾਰ ਮਜ਼੍ਹਬ ਹਨ ਅਤੇ (ਹਿੰਦੂਆਂ ਦੇ) ਚਾਰ ਵਰਣ ਅਤੇ ਛੇ ਦਰਸ਼ਨ ਵਖਰਾ ਵਖਰਾ ਉਪਦੇਸ਼ ਦਿੰਦੇ ਹਨ।6। ਮੁਸਲਮਾਨ ਪੀਰ-ਮੁਰੀਦ (ਪ੍ਰਥਾ ਵਿਚ ਵਿਸ਼ਵਾਸ ਰਖਦੇ ਹਨ) ਅਤੇ ਹਿੰਦੂ ਗੁਰੂ-ਸ਼ਿਸ਼ (ਪ੍ਰਥਾ ਵਲ) ਝੁਕੇ ਹੋਏ ਹਨ।7। ਹਿੰਦੂ ਦਸ ਅਵਤਾਰਾਂ ਵਿਚ ਅਤੇ ਮੁਸਲਮਾਨ ਇਕ ਖ਼ੁਦਾ (ਵਿਚ ਵਿਸ਼ਵਾਸ ਰਖਦੇ ਹਨ)।8। (ਦੋਵੇਂ) ਧਿੰਗੋਜ਼ੋਰੀ ਦੀ ਖਿਚੋਤਾਣ ਕਰਦੇ ਹਨ।8।

੧੧

(ਪ੍ਰਭੂ ਦੀ) ਸਭਾ ਵਿਚ ਵਿਸ਼ੇਸ਼ ਅਮਲੀ ਪ੍ਰੇਮ ਦਾ ਪਿਆਲਾ ਪੀ ਕੇ ਅਲੱਖ ਨੂੰ ਲਖ ਲੈਂਦੇ ਹਨ।1। (ਉਹ) ਮਾਲਾ ਅਤੇ ਤਸਬੀ ਨੂੰ ਤੋੜ ਕੇ ਸੌ ਮਣਕਿਆਂ ਅਤੇ ਇਕ ਸੌ ਅੱਠ ਮਣਕਿਆਂ ਨੂੰ (ਇਕ-ਸਮਾਨ) ਸਮਝਦੇ ਹਨ।2। (ਹਿੰਦੂਆਂ ਅਨੁਸਾਰ ਮਾਲਾ ਦੇ) ਮੇਰੁ (ਮਣਕੇ) ਅਤੇ (ਤਸਬੀ ਦੇ) ਇਮਾਮ (ਮਣਕੇ) ਨੂੰ ਪਰਸਪਰ ਮਿਲਾ ਕੇ ਰਾਮ ਅਤੇ ਰਹੀਮ ਦਾ ਨਾਂ ਨਹੀਂ ਗਿਣਾਉਂਦੇ ਹਨ।3। (ਉਨ੍ਹਾਂ ਲਈ) ਦੋਵੇਂ ਮਿਲ ਕੇ ਇਕ ਇਕਾਈ ਹੁੰਦੇ ਹਨ ਅਤੇ (ਸੰਸਾਰ ਨੂੰ) ਚੌਪੜ ਦੀ ਬਾਜ਼ੀ ਵਾਂਗ ਜੋੜ ਜੁੜਿਆ ਸਮਝਦੇ ਹਨ।4। ਸ਼ਿਵ ਸ਼ਕਤੀ ਦੇ ਦ੍ਵੰਦ ਨੂੰ ਤਿਆਗ ਕੇ ਪ੍ਰੇਮ ਦਾ ਪਿਆਲਾ ਪੀ ਕੇ ਨਿਜ ਸਰੂਪੀ ਘਰ ਵਿਚ ਆਉਂਦੇ ਹਨ।5। ਰਜੋ, ਸਤੋ, ਤਮੋ ਤਿੰਨ ਗੁਣਾਂ ਨੂੰ ਲੰਘ ਕੇ ਚੋਥੇ ਪਦ ਨੂੰ ਪ੍ਰਾਪਤ ਕਰਦੇ ਹਨ।6। ਗੁਰੂ ਨੂੰ ਗੋਬਿੰਦ ਅਤੇ ਪੀਰ ਨੂੰ ਖ਼ੁਦਾ, ਗੁਰ-ਸ਼ਿਸ਼ ਅਤੇ ਪੀਰ-ਮੁਰੀਦ ਦੀ (ਪੱਧਤੀ ਨੂੰ ਇਕ-ਸਮਾਨ) ਵੇਖਦੇ ਹਨ।7। ਸੱਚੇ ਸ਼ਬਦ ਦਾ ਪ੍ਰਕਾਸ਼ ਕਰਕੇ ਅਤੇ ਸ਼ਬਦ ਵਿਚ ਸੁਰਤਿ ਜੋੜ ਕੇ ਸੱਚ ਨੂੰ ਸੱਚ ਵਿਚ ਮਿਲਾਉਂਦੇ ਹਨ।8। ਸੱਚੇ ਪਾਤਿਸ਼ਾਹ ਦਾ ਸੱਚ ਸਰੂਪ (ਹੀ ਉਨ੍ਹਾਂ ਨੂੰ) ਭਾਉਂਦਾ ਹੈ।9।

੧੨

ਪਾਰਬ੍ਰਹਮ ਪੂਰਣ ਬ੍ਰਹਮ ਸਤਿਗੁਰੂ (ਦੇ ਰੂਪ ਵਿਚ) ਸਾਧ ਸੰਗਤ ਵਿਚ ਵਸਦਾ ਹੈ।1। ਸ਼ਬਦ ਵਿਚ ਸੁਰਤਿ ਜੋੜ ਕੇ (ਉਸ ਨੂੰ) ਆਰਾਧਣਾ ਚਾਹੀਦਾ ਹੈ, ਪ੍ਰੇਮ-ਭਗਤੀ ਅਤੇ ਈਸ਼ਵਰੀ ਭੈ ਵਿਚ ਸਹਿਜੇ ਹੀ ਆਨੰਦਿਤ ਹੋਈਦਾ ਹੈ।2।

ਨਾ ਓਹੁ ਮਰੈ ਨ ਸੋਗੁ ਹੋਇ ਦੇਂਦਾ ਰਹੈ ਨ ਭੋਗੁ ਵਿਣਸੈ॥ (3)
ਗੁਰੂ ਸਮਾਣਾ ਆਖੀਐ ਸਾਧਸੰਗਤਿ ਅਬਿਨਾਸੀ ਹਸੈ॥ (4)
ਛੇਅਵੀ ਪੀੜੀ ਗੁਰੂ ਦੀ ਗੁਰਸਿਖਾ ਪੀੜੀ ਕੋ ਦਸੈ॥ (5)
ਸਚੁ ਨਾਉ ਸਚੁ ਦਰਸਣੋ ਸਚਖੰਡ ਸਤਿਸੰਗੁ ਸਰਸੈ॥ (6)
ਪਿਰਮ ਪਿਆਲਾ ਸਾਧਸੰਗਿ ਭਗਤਿ ਵਛਲੁ ਪਾਰਸੁ ਪਰਸੈ॥ (7)
ਨਿਰੰਕਾਰੁ ਅਕਾਰੁ ਕਰਿ ਹੋਇ ਅਕਾਲ ਅਜੋਨੀ ਜਸੈ॥ (8)
ਸਦਾ ਸਚੁ ਕਸਉਟੀ ਕਸੈ ॥ (9)

੧੩

ਓਅੰਕਾਰ ਅਕਾਰੁ ਕਰਿ ਤ੍ਰੈ ਗੁਣ ਪੰਜ ਤਤ ਉਪਜਾਇਆ॥ (1)
ਬ੍ਰਹਮਾ ਬਿਸਨੁ ਮਹੇਸੁ ਸਾਜਿ ਦਸ ਅਵਤਾਰ ਚਲਿਤੁ ਵਰਤਾਇਆ॥ (2)
ਛਿਅ ਰੁਤਿ ਬਾਰਹ ਮਾਹ ਕਰਿ ਸਤਿ ਵਾਰ ਸੈਸਾਰ ਉਪਾਇਆ॥ (3)
ਜਨਮ ਮਰਣ ਦੇ ਲੇਖ ਲਿਖਿ ਸਾਸਤ੍ਰ ਵੇਦ ਪੁਰਾਣ ਸੁਣਾਇਆ॥ (4)
ਸਾਧਸੰਗਤਿ ਦਾ ਆਦਿ ਅੰਤੁ ਥਿਤ ਨ ਵਾਰੁ ਨ ਮਾਹੁ ਲਿਖਾਇਆ॥ (5)
ਸਾਧਸੰਗਤਿ ਸਚੁਖੰਡੁ ਹੈ ਨਿਰੰਕਾਰੁ ਗੁਰ ਸਬਦੁ ਵਸਾਇਆ॥ (6)
ਬਿਰਖਹੁ ਫਲੁ ਫਲ ਤੇ ਬਿਰਖੁ ਅਕਲ ਕਲਾ ਕਰਿ ਅਲਖੁ ਲਖਾਇਆ॥ (7)
ਆਦਿ ਪੁਰਖ ਆਦੇਸੁ ਕਰਿ ਆਦਿ ਪੁਰਖੁ ਆਦੇਸੁ ਕਰਾਇਆ॥ (8)
ਪੁਰਖੁ ਪੁਰਾਤਨੁ ਸਤਿਗੁਰੁ ਓਤਪੋਤਿ ਇਕੁ ਸੂਤ੍ਰ ਬਣਾਇਆ॥ (9)
ਵਿਸਮਾਦੈ ਵਿਸਮਾਦੁ ਮਿਲਾਇਆ ॥ (10)

੧੪

ਬ੍ਰਹਮੇ ਦਿਤੇ ਵੇਦ ਚਾਰਿ ਚਾਰਿ ਵਰਨ ਆਸ੍ਰਮ ਉਪਜਾਏ॥(1)
ਛਿਅ ਦਰਸਨ ਛਿਅ ਸਾਸਤ ਛਿਅ ਉਪਦੇਸ ਭੇਸ ਵਰਤਾਏ॥ (2)
ਚਾਰੇ ਕੁੰਡਾਂ ਦੀਪ ਸਤ ਨਉ ਖੰਡ ਦਹ ਦਿਸ ਵੰਡ ਵੰਡਾਏ॥ (3)
ਜਲ ਥਲ ਵਣ ਖੰਡ ਪਰਬਤਾ ਤੀਰਥ ਦੇਵ ਸਥਾਨ ਬਣਾਏ॥ (4)
ਜਪ ਤਪ ਸੰਜਮ ਹੋਮ ਜਗ ਕਰਮ ਧਰਮ ਕਰਿ ਦਾਨ ਕਰਾਏ॥ (5)
ਨਿਰੰਕਾਰੁ ਨ ਪਛਾਣਿਆ ਸਾਧਸੰਗਤਿ ਦਸੈ ਨ ਦਸਾਏ॥ (6)
ਸੁਣਿ ਸੁਣਿ ਆਖਣੁ ਆਖਿ ਸੁਣਾਏ ॥ (7)

ਉਹ ਨ ਮਰਦਾ ਹੈ ਅਤੇ (ਉਸ ਨੂੰ) ਨ ਸੋਗ ਹੁੰਦਾ ਹੈ, (ਉਹ ਸਦਾ) ਦਿੰਦਾ ਰਹਿੰਦਾ ਹੈ ਅਤੇ ਭੋਗਾਂ ਵਿਚ ਨਸ਼ਟ ਨਹੀਂ ਹੁੰਦਾ ਹੈ।3। (ਲੋਕੀਂ) ਗੁਰੂ ਨੂੰ ਬ੍ਰਹਮਲੀਨ ਹੋਇਆ ਕਹਿੰਦੇ ਹਨ (ਪਰ ਉਹ) ਅਵਿਨਾਸ਼ੀ ਸਾਧ-ਸੰਗਤ ਵਿਚ ਪ੍ਰਕਾਸ਼ਮਾਨ ਹੈ।4। ਛੇਵੀਂ ਪੀੜ੍ਹੀ ਗੁਰੂ (ਹਰਿਗੋਬਿੰਦ) ਦੀ ਹੈ, (ਪਰ) ਗੁਰਸਿੱਖਾਂ ਨੂੰ ਕੋਈ ਪੀੜ੍ਹੀ ਦਸਦਾ ਹੈ?।5। ਸੱਚਾ ਨਾਮ, ਸੱਚਾ ਦਰਸ਼ਨ, ਸੱਚ ਖੰਡ, ਸਤਿਸੰਗ ਵਿਚ ਸ਼ੁਭਾਇਮਾਨ ਹੈ।6। ਸਾਧ ਸੰਗਤ ਵਿਚ ਪ੍ਰੇਮ ਦਾ ਪਿਆਲਾ ਪੀਉ (ਜਿਸ ਵਿਚ) ਭਗਤਾਂ ਨੂੰ ਪਿਆਰ ਕਰਨ ਵਾਲਾ (ਗੁਰੂ ਰੂਪ) ਪਾਰਸ (ਵਸਦਾ ਹੈ, ਉਸ ਦੀ) ਛੋਹ ਮਾਣੋ।7। (ਉਥੇ) ਨਿਰਾਕਾਰ (ਪ੍ਰਭੂ) ਆਕਾਰ ਧਾਰਣ ਕਰਕੇ (ਗੁਰੂ ਸਤਿਸੰਗਤ ਵਿਚ) ਅਕਾਲ ਅਤੇ ਅਜੋਨੀ (ਪ੍ਰਭੂ ਦਾ) ਜਸਗਾਨ ਕਰਦਾ ਹੈ।8। ਸੱਚਾ ਗੁਰੂ (ਜਿਗਿਆਸੂ ਨੂੰ) ਸੱਚ ਦੀ ਕਸੌਟੀ ਉਤੇ ਪਰਖਦਾ ਹੈ।9।

੧੩

ਨਿਰਾਕਾਰ (ਪ੍ਰਭੂ) ਨੇ ਆਕਾਰ ਧਾਰਣ ਕਰਕੇ ਤਿੰਨ ਗੁਣਾਂ ਅਤੇ ਪੰਜ ਤੱਤ੍ਵਾਂ ਨੂੰ ਪੈਦਾ ਕੀਤਾ।1। ਬ੍ਰਹਮਾ, ਵਿਸ਼ਣੂ ਅਤੇ ਮਹੇਸ਼ ਨੂੰ ਸਾਜ ਕੇ ਦਸ ਅਵਤਾਰਾਂ ਦਾ ਚਰਿਤ੍ਰ ਵਰਤਾਇਆ ਹੈ।2। ਛੇ ਰੁਤਾਂ, ਬਾਰ੍ਹਾਂ ਮਹੀਨੇ ਕਰਕੇ ਸੱਤ ਵਾਰ ਸੰਸਾਰ ਵਿਚ ਪੈਦਾ ਕੀਤੇ ਹਨ।3। ਜਨਮ ਮਰਨ ਦੇ ਲੇਖ ਲਿਖ ਕੇ ਵੇਦ, ਸ਼ਾਸਤ੍ਰ ਅਤੇ ਪੁਰਾਣ (ਜੀਵਾਂ ਨੂੰ) ਸੁਣਾਏ ਹਨ।4। ਸਾਧ-ਸੰਗਤ ਦਾ ਆਦਿ, ਅੰਤ, ਥਿਤ, ਵਾਰ ਅਤੇ ਮਹੀਨਾ ਨਹੀਂ ਦਸਿਆ ਹੈ।5। (ਅਸਲੋਂ) ਸਾਧ-ਸੰਗਤ ਹੀ ਸੱਚ ਖੰਡ ਹੈ ਅਤੇ ਨਿਰੰਕਾਰ ਰੂਪ ਗੁਰੂ ਨੇ (ਉਸ ਵਿਚ) ਸ਼ਬਦ ਨੂੰ ਵਸਾਇਆ ਹੈ।6। (ਜਿਵੇਂ) ਬ੍ਰਿਛ ਤੋਂ ਫਲ, ਫਲ ਤੋਂ ਬ੍ਰਿਛ (ਹੋਂਦ ਵਿਚ ਆਉਂਦਾ ਹੈ, ਤਿਵੇਂ ਅਕਲ ਦੀ ਕਲਾ ਨਾਲ ਅਲੱਖ ਨੇ (ਆਪਣੇ ਆਪ ਨੂੰ) ਲਖਾਇਆ ਹੈ।7। (ਗੁਰੂ ਅੰਗਦ ਨੇ) ਆਦਿ ਪੁਰਖ (ਗੁਰੂ ਨਾਨਕ ਨੂੰ) ਪ੍ਰਣਾਮ ਕਰਕੇ (ਆਪ) ਆਦਿ ਪੁਰਖ ਤੋਂ ਪ੍ਰਣਾਮ ਕਰਵਾਇਆ ਹੈ।8। ਸਤਿਗੁਰੂ ਪੁਰਾਤਨ ਪੁਰਖ ਹੈ, (ਉਸ ਦਾ) ਤਾਣਾ ਪੇਟਾ ਇਕੋ ਸੂਤ ਦਾ ਬਣਿਆ ਹੋਇਆ ਹੈ।9। ਵਿਸਮਾਦੀ-ਰੂਪ ਵਿਚ ਵਿਸਮਾਦ ਰੂਪ ਮਿਲ ਗਿਆ ਹੈ।10।

੧੪

ਬ੍ਰਹਮਾ ਨੇ ਚਾਰ ਵੇਦ ਦਿੱਤੇ ਹਨ (ਉਨ੍ਹਾਂ ਦੇ ਆਧਾਰ ਤੇ) ਚਾਰ ਵਰਣ ਅਤੇ ਚਾਰ ਆਸ਼੍ਰਮ ਸਥਾਪਿਤ ਹੋਏ ਹਨ।1। ਛੇ ਦਰਸ਼ਨ, ਛੇ ਸ਼ਾਸਤ੍ਰ, ਛੇ ਉਪਦੇਸ ਅਤੇ (ਵਖ ਵਖ) ਭੇਸ ਵਰਤਾਏ ਹਨ।2। ਚਾਰ ਕੁੰਡਾਂ, ਸੱਤ ਦੀਪਾਂ, ਨੌ ਖੰਡਾਂ, ਦਸ ਦਿਸ਼ਾਵਾਂ ਦੀ ਵੰਡ ਕੀਤੀ ਗਈ ਹੈ।3। ਜਲ, ਥਲ, ਵਣ-ਖੰਡ, ਪਰਬਤ, ਤੀਰਥ ਅਤੇ ਦੇਵ-ਸਥਾਨ ਬਣਾਏ ਹਨ।4। ਜਪ, ਤਪ, ਸੰਜਮ, ਹੋਮ, ਯੱਗ, ਕਰਮ, ਧਰਮ ਕਰਕੇ ਦਾਨ ਕਰਾਏ ਹਨ।5। (ਇਨ੍ਹਾਂ ਸਭ ਨੇ) ਨਿਰੰਕਾਰ ਨੂੰ ਨਹੀਂ ਪਛਾਣਿਆ, ਸਾਧ ਸੰਗਤ ਹੀ ਦਸਦੀ ਹੈ, (ਪਰ ਉਸ ਤੋਂ ਕੋਈ) ਪੁਛਦਾ ਨਹੀਂ ਹੈ।6। (ਸਭ) ਸੁਣ ਸੁਣ ਕੇ ਕਹਿੰਦੇ ਹਨ ਅਤੇ ਕਹਿ ਕੇ ਸੁਣਾਉਂਦੇ ਹਨ।7।

੧੫

ਦਸ ਅਵਤਾਰੀ ਬਿਸਨੁ ਹੋਇ ਵੈਰ ਵਿਰੋਧ ਜੋਧ ਲੜਵਾਏ॥ (1)
ਦੇਵ ਦਾਨਉ ਕਰਿ ਦੁਇ ਧੜੇ ਦੈਤ ਹਰਾਏ ਦੇਵ ਜਿਣਾਏ॥ (2)
ਮਛ ਕਛ ਵੈਰਾਹ ਰੂਪ ਨਰ ਸਿੰਘ ਬਾਵਨ ਬਉਧ ਉਪਾਏ॥ (3)
ਪਰਸਰਾਮੁ ਰਾਮ ਕ੍ਰਿਸਨੁ ਹੋਇ ਕਿਲਕ ਕਲੰਕੀ ਨਾਉ ਗਣਾਏ॥ (4)
ਚੰਚਲ ਚਲਿਤ ਪਖੰਡ ਬਹੁ ਵਲ ਛਲ ਕਰਿ ਪਰਪੰਚ ਵਧਾਏ॥ (5)
ਪਾਰਬ੍ਰਹਮੁ ਪੂਰਨ ਬ੍ਰਹਮ ਨਿਰਭਉ ਨਿਰੰਕਾਰੁ ਨ ਦਿਖਾਏ॥ (6)
ਖਤ੍ਰੀ ਮਾਰਿ ਸੰਘਾਰੁ ਕਰਿ ਰਾਮਾਯਣ ਮਹਾਭਾਰਥ ਭਾਏ॥ (7)
ਕਾਮ ਕਰੋਧੁ ਨ ਮਾਰਿਓ ਲੋਭੁ ਮੋਹੁ ਅਹੰਕਾਰੁ ਨ ਜਾਏ॥ (8)
ਸਾਧ ਸੰਗਤਿ ਵਿਣੁ ਜਨਮੁ ਗਵਾਏ ॥ (9)

੧੬

ਇਕਦੂ ਗਿਆਰਹ ਰੁਦ੍ਰ ਹੋਇ ਘਰਬਾਰੀ ਅਉਧੂਤੁ ਸਦਾਇਆ॥ (1)
ਜਤੀ ਸਤੀ ਸੰਤੋਖੀਆ ਸਿਧ ਨਾਥ ਕਰਿ ਪਰਚਾ ਲਾਇਆ॥ (2)
ਸੰਨਿਆਸੀ ਦਸ ਨਾਵ ਧਰਿ ਜੋਗੀ ਬਾਰਹ ਪੰਥ ਚਲਾਇਆ॥ (3)
ਰਿਧਿ ਸਿਧਿ ਨਿਧਿ ਰਸਾਇਣਾ ਤੰਤ ਮੰਤ ਚੇਟਕ ਵਰਤਾਇਆ॥ (4)
ਮੇਲਾ ਕਰਿ ਸਿਵਰਾਤਿ ਦਾ ਕਰਾਮਾਤਿ ਵਿਚਿ ਵਾਦੁ ਵਧਾਇਆ॥ (5)
ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਇਆ॥ (6)
ਵਜਨਿ ਬੁਰਗੂ ਸਿੰਙੀਆ ਸੰਖ ਨਾਦ ਰਹਰਾਸਿ ਕਰਾਇਆ॥ (7)
ਆਦਿ ਪੁਰਖੁ ਆਦੇਸੁ ਕਰਿ ਅਲਖੁ ਜਗਾਇ ਨ ਅਲਖੁ ਲਖਾਇਆ॥ (8)
ਸਾਧਸੰਗਤਿ ਵਿਣੁ ਭਰਮਿ ਭੁਲਾਇਆ ॥ (9)

੧੭

ਨਿਰੰਕਾਰ ਆਕਾਰੁ ਕਰਿ ਸਤਿਗੁਰੁ ਗੁਰਾ ਗੁਰੂ ਅਬਿਨਾਸੀ॥ (1)
ਪੀਰਾ ਪੀਰ ਵਖਾਣੀਐ ਨਾਥਾ ਨਾਥੁ ਸਾਧਸੰਗਿ ਵਾਸੀ॥ (2)
ਗੁਰਮੁਖਿ ਪੰਥੁ ਚਲਾਇਆ ਗੁਰਸਿਖੁ ਮਾਇਆ ਵਿਚਿ ਉਦਾਸੀ॥ (3)
ਸਨਮੁਖਿ ਮਿਲਿ ਪੰਚ ਆਖੀਅਨਿ ਬਿਰਦੁ ਪੰਚ ਪਰਮੇਸਰੁ ਪਾਸੀ॥ (4)
ਗੁਰਮੁਖਿ ਮਿਲਿ ਪਰਵਾਣ ਪੰਚ ਸਾਧਸੰਗਤਿ ਸਚ ਖੰਡ ਬਿਲਾਸੀ॥ (5)

੧੫

ਵਿਸ਼ਣੂ ਨੇ ਦਸ ਅਵਤਾਰ ਧਾਰ ਕੇ, ਵੈਰ-ਵਿਰੋਧ ਕਰਨ ਤੇ ਜੋਧਿਆਂ ਨੂੰ ਲੜਾਇਆ ਹੈ।1। ਦੇਵਤਿਆਂ ਅਤੇ ਦੈਂਤਾਂ ਦੇ ਦੋ ਧੜੇ ਕਰਕੇ ਦੈਂਤਾਂ ਨੂੰ ਹਰਾਇਆ ਅਤੇ ਦੇਵਤਿਆਂ ਨੂੰ ਜਿਤਾਇਆ ਹੈ।2। ਮੱਛ, ਕੱਛ, ਵੈਰਾਹ ਰੂਪ, ਅਤੇ ਨਰ ਸਿੰਘ, ਬਾਵਨ ਅਤੇ ਬੋਧ (ਅਵਤਾਰ) ਪੈਦਾ ਕੀਤੇ।3। ਪਰਸ਼ੁਰਾਮ, ਰਾਮ, ਕ੍ਰਿਸ਼ਨ ਹੋਏ ਹਨ ਅਤੇ ਕਿਲਕ (ਦੇਸ਼ ਵਿਚ) ਕਲਕੀ ਨਾਉਂ ਰਖਾਇਆ ਹੈ।4। ਚੰਚਲ ਚਲਿਤ੍ਰ, ਪਾਖੰਡ ਅਤੇ ਬਹੁਤ ਵਲ-ਛਲ ਕਰਕੇ ਪ੍ਰਪੰਚ ਵਧਾਏ ਹਨ।5। ਪਾਰ ਬ੍ਰਹਮ, ਪੂਰਣ ਬ੍ਰਹਮ, ਨਿਰਭਉ, ਨਿਰੰਕਾਰ ਨੂੰ (ਕਿਸੇ ਨੇ ਵੀ) ਨਹੀਂ ਵਿਖਾਇਆ।6। (ਪਰਸ਼ੁਰਾਮ ਨੇ ਇੱਕੀ ਵਾਰ) ਖਤ੍ਰੀ ਮਾਰ ਕੇ (ਉਨ੍ਹਾਂ ਦਾ) ਵਿਨਾਸ਼ ਕੀਤਾ ਅਤੇ ਰਾਮਾਇਣ ਅਤੇ ਮਹਾਭਾਰਤ (ਲੋਕਾਂ ਨੂੰ) ਚੰਗੇ ਲਗੇ ਹਨ।7। (ਇਨ੍ਹਾਂ ਅਵਤਾਰਾਂ ਨੇ) ਕਾਮ, ਕ੍ਰੋਧ ਨੂੰ ਨਹੀਂ ਮਾਰਿਆ, ਨ ਹੀ (ਉਨ੍ਹਾਂ ਦਾ) ਲੋਭ, ਮੋਹ ਅਤੇ ਹੰਕਾਰ ਗਿਆ।8। ਸਾਧ ਸੰਗਤ ਤੋਂ ਬਿਨਾ (ਉਨ੍ਹਾਂ ਨੇ) ਵਿਅਰਥ ਵਿਚ ਜਨਮ ਗੰਵਾ ਦਿੱਤੇ।9।

੧੬

ਇਕ (ਸ਼ਿਵ) ਤੋਂ ਯਾਰ੍ਹਾਂ ਰੁਦ੍ਰ ਹੋਏ, (ਉਹ) ਘਰਬਾਰੀ ਹੋ ਕੇ ਅਵਧੂਤ ਸਦਾਇਆ।1। ਜਤੀ, ਸਤੀ, ਸੰਤੋਖੀ, ਸਿੱਧ, ਨਾਥ ਪੈਦਾ ਕਰਕੇ (ਉਨ੍ਹਾਂ ਨਾਲ) ਪ੍ਰੇਮ ਲਗਾਇਆ।2। ਸੰਨਿਆਸੀਆਂ ਨੇ ਦਸ ਨਾਮ ਰਖ ਲਏ, ਜੋਗੀਆਂ ਨੇ ਬਾਰ੍ਹਾਂ ਪੰਥ ਚਲਾ ਦਿੱਤੇ।3। ਰਿਧੀਆਂ, ਸਿਧੀਆਂ, ਨਿਧੀਆਂ, ਰਸਾਇਣਾਂ, ਤੰਤਰਾਂ, ਮੰਤਰਾਂ ਦਾ ਚੇਟਕ ਵਰਤਾ ਦਿੱਤਾ।4। ਸ਼ਿਵਰਾਤ੍ਰੀ ਦਾ ਮੇਲਾ ਕਰਕੇ ਕਰਾਮਾਤਾਂ ਵਿਖਾਉਣ ਦੇ ਝਗੜੇ ਵਧਾ ਦਿੱਤੇ।5। ਪੋਸਤ, ਭੰਗ, ਸ਼ਰਾਬ ਦਾ ਪਿਆਲਾ ਚਲਣ ਲਗਿਆ ਅਤੇ ਭੋਗ ਪਦਾਰਥ ਖਵਾਏ ਜਾਣ ਲਗੇ।6। ਬਰਗੂ (ਰਣ ਸਿੰਗੇ), ਸਿੰਗੀਆਂ, ਸ਼ੰਖ ਆਦਿ ਨਾਦ ਵਜਾ ਕੇ ਮਰਯਾਦਾ ਦਾ ਪਾਲਨ ਕਰਨ ਲਗੇ।7। ਆਦਿ ਪੁਰਖ ਨੂੰ ਆਦੇਸ਼ ਕਰਕੇ ਅਲੱਖ ਨੂੰ ਜਗਾਉਣ ਲਗੇ (ਪਰ) ਅਲੱਖ ਨੂੰ (ਕਿਸੇ ਨੇ ਵੀ) ਲਖਿਆ ਨਹੀਂ।8। ਸਾਧ-ਸੰਗਤ ਤੋਂ ਬਿਨਾ (ਸਭ) ਭਰਮਾਂ ਵਿਚ ਭੁਲ ਰਹੇ।9।

੧੭

ਨਿਰੰਕਾਰ ਨੇ (ਗੁਰੂ ਨਾਨਕ ਦੇ ਰੂਪ ਵਿਚ) ਆਕਾਰ ਧਾਰਣ ਕੀਤਾ ਹੈ, ਸਤਿਗੁਰੂ (ਨਾਨਕ ਦੇਵ) ਗੁਰੂਆਂ ਦੇ ਗੁਰੂ ਅਤੇ ਅਵਿਨਾਸ਼ੀ ਹਨ।1। (ਉਨ੍ਹਾਂ ਨੂੰ) ਪੀਰਾਂ ਦਾ ਪੀਰ ਅਤੇ ਨਾਥਾਂ ਦਾ ਨਾਥ ਬਖਾਨਿਆ ਜਾਂਦਾ ਹੈ, (ਉਹ) ਸਾਧ-ਸੰਗਤ ਵਿਚ ਵਸਦੇ ਹਨ।2। (ਉਨ੍ਹਾਂ ਨੇ) ਗੁਰਮੁਖਾਂ ਦਾ ਪੰਥ ਚਲਾਇਆ ਹੈ, ਗੁਰਸਿੱਖ ਮਾਇਆ ਵਿਚ ਉਦਾਸ ਰਹਿੰਦੇ ਹਨ।3। (ਗੁਰੂ ਨੂੰ) ਸਨਮੁਖ ਹੋ ਕੇ ਮਿਲਣ ਵਾਲੇ ਪੰਚ ਅਖਾਉਂਦੇ ਹਨ (ਉਨ੍ਹਾਂ) ਪੰਚਾਂ ਦੀ ਮਰਯਾਦਾ ਨੂੰ ਪਾਲਣ ਵਾਲਾ ਪਰਮੇਸ਼ੁਰ ਪਾਸ ਜਾਂਦਾ ਹੈ।4। ਗੁਰਮੁਖਾਂ ਦਾ ਮਿਲਣਾ ਹੀ ਪ੍ਰਵਾਨ ਹੈ, (ਕਿਉਂਕਿ) ਪੰਚ ਸਾਧ ਸੰਗਤ ਰੂਪ ਸੱਚਖੰਡ ਵਿਚ ਆਨੰਦ ਮਾਣਦੇ ਹਨ।5।

ਗੁਰ ਦਰਸਣ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ॥ (6)
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ॥ (7)
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ॥ (8)
ਸਾਧਸੰਗਤਿ ਮਿਲਿ ਬੰਦ ਖਲਾਸੀ ॥ (9)

੧੮

ਨਾਰੀ ਪੁਰਖੁ ਪਿਆਰੁ ਹੈ ਪੁਰਖੁ ਪਿਆਰ ਕਰੇਦਾ ਨਾਰੀ॥ (1)
ਨਾਰਿ ਭਤਾਰੁ ਸੰਜੋਗ ਮਿਲਿ ਪੁਤ ਸਪੁਤੁ ਕੁਪੁਤੁ ਸੈਸਾਰੀ॥ (2)
ਪੁਰਖੁ ਪੁਰਖਾ ਜੋ ਰਚਨਿ ਤੇ ਵਿਰਲੇ ਨਿਰਮਲ ਨਿਰੰਕਾਰੀ॥ (3)
ਪੁਰਖਹੁ ਪੁਰਖ ਉਪਜਦਾ ਗੁਰੁ ਤੇ ਚੇਲਾ ਸਬਦ ਵੀਚਾਰੀ॥ (4)
ਪਾਰਸ ਹੋਆ ਪਾਰਸਹੁ ਗੁਰੁ ਚੇਲਾ ਚੇਲਾ ਗੁਣਕਾਰੀ॥ (5)
ਗੁਰਮੁਖਿ ਵੰਸੀ ਪਰਸ ਗੁਰ ਗੁਰਸਿਖ ਸਾਧ ਸਿ ਪਰਉਪਕਾਰੀ॥ (6)
ਗੁਰਭਾਈ ਗੁਰਭਾਈਆ ਸਾਕ ਸਚਾ ਗੁਰ ਵਾਕ ਜੁਹਾਰੀ॥ (7)
ਪਰ ਤਨ ਪਰਧਨੁ ਪਰਹਰੇ ਪਰ ਨਿੰਦਾ ਹਉਮੈ ਪਰਹਾਰੀ॥ (8)
ਸਾਧਸੰਗਤਿ ਵਿਟਹੁ ਬਲਿਹਾਰੀ॥ (9)

੧੯

ਪਿਉ ਦਾਦਾ ਪੜਦਾਦਿਅਹੁ ਪੁਤ ਪੋਤਾ ਪੜਪੋਤਾ ਨਤਾ॥ (1)
ਮਾ ਦਾਦੀ ਪੜਦਾਦੀਅਹੁ ਫੁਫੀ ਭੈਣ ਧੀਆ ਸਣਖਤਾ॥ (2)
ਨਾਨਾ ਨਾਨੀ ਆਖੀਐ ਪੜਨਾਨਾ ਪੜਨਾਨੀ ਪਤਾ॥ (3)
ਤਾਇਆ ਚਾਚਾ ਜਾਣੀਐ ਤਾਈ ਚਾਚੀ ਮਾਇਆ ਮਤਾ॥ (4)
ਮਾਮੇ ਤੈ ਮਾਮਾਣੀਆ ਮਾਸੀ ਮਾਸੜ ਦੈ ਰੰਗ ਰਤਾ॥ (5)
ਮਾਸੜ ਫੁਫੜ ਸਾਕ ਸਭ ਸਹੁਰਾ ਸਸ ਸਾਲੀ ਸਾਲਤਾ॥ (6)
ਤਾਏਰ ਪਿਤੀਏਰ ਮੇਲੁ ਮਿਲਿ ਮਉਲੇਰ ਫੁਫੇਰ ਅਵਤਾ॥ (7)
ਸਾਢੂ ਕੁੜਮੁ ਕੁਟੰਬ ਸਭਿ ਨਦੀ ਨਾਵ ਸੰਜੋਗ ਨਿਸਤਾ॥ (8)
ਸਚਾ ਸਾਕ ਨ ਵਿਛੜੈ ਸਾਧਸੰਗਤਿ ਗੁਰ ਭਾਈ ਭਤਾ॥ (9)
ਭੋਗ ਭੁਗਤਿ ਵਿਚਿ ਜੋਗ ਜੁਗਤਾ ॥ (10)

ਗੁਰੂ ਸ਼ਬਦ (ਨੂੰ ਸੁਣਨਾ) ਹੀ ਗੁਰੂ-ਦਰਸ਼ਨ ਹੈ, ਪ੍ਰੇਮ-ਭਗਤੀ ਦੀ ਮਰਯਾਦਾ ਨਾਲ ਨਿਜ ਸਰੂਪੀ ਘਰ ਪਾਈਦਾ ਹੈ।6। ਮਿੱਠਾ ਬੋਲਣਾ, ਨਿਉਂ ਕੇ ਚਲਣਾ, ਖਟ ਕੇ (ਆਪ ਖਾਣਾ ਅਤੇ ਹੋਰਾਂ ਨੂੰ) ਖਵਾਉਣਾ, ਆਸਾ ਵਿਚ ਨਿਰਾਸ ਰਹਿਣਾ।7। ਸਦਾ ਸਹਿਜ ਹੀ ਵੈਰਾਗਵਾਨ ਰਹਿਣਾ (ਗੁਰਾਂ ਨੇ) ਕਲਿਯੁਗ ਵਿਚ (ਇਹ ਮਰਯਾਦਾ) ਪ੍ਰਗਟ ਕੀਤਾ ਹੈ।8। ਸਾਧ- ਸੰਗਤ ਵਿਚ ਮਿਲ ਬੈਠਣ ਨਾਲ ਸੰਸਾਰਿਕ ਬੰਧਨਾਂ ਤੋਂ ਮੁਕਤੀ ਮਿਲ ਜਾਂਦੀ ਹੈ।9।

੧੮

ਨਾਰੀ ਦਾ ਪੁਰਖ ਨਾਲ ਪਿਆਰ ਹੈ, ਅਤੇ ਪੁਰਖ ਨਾਰੀ ਨੂੰ ਪਿਆਰ ਕਰਦਾ ਹੈ।1। ਨਾਰੀ ਅਤੇ ਪਤੀ ਦੇ ਸੰਯੋਗ ਨਾਲ ਸੰਸਾਰ ਵਿਚ ਪੁੱਤਰ, ਸੁਪੁੱਤਰ ਅਤੇ ਕੁਪੁੱਤਰ (ਪੈਦਾ ਹੁੰਦੇ ਹਨ)।2। ਜੋ ਪੁਰਖ (ਸ੍ਰੇਸ਼ਠ) ਪੁਰਖਾਂ ਨਾਲ ਰਚ ਮਿਚ ਜਾਂਦੇ ਹਨ, ਉਹ ਨਿਰਮਲ ਨਿਰੰਕਾਰੀ (ਪੁਰਖ) ਵਿਰਲੇ ਹਨ।3। ਪੁਰਖ ਤੋਂ ਪੁਰਖ ਪੈਦਾ ਹੁੰਦਾ ਹੈ, ਸ਼ਬਦ ਨੂੰ ਵਿਚਾਰ ਕੇ ਗੁਰੂ ਤੋਂ ਚੇਲਾ ਅਤੇ ਚੇਲੈ ਤੋਂ ਗੁਰੂ (ਹੋ ਜਾਂਦਾ ਹੈ)।4। ਪਾਰਸ (ਗੁਰੂ) ਤੋਂ (ਚੇਲਾ) ਪਾਰਸ ਹੁੰਦਾ ਹੈ, ਗੁਰੂ ਤੋਂ ਚੇਲਾ ਅਤੇ ਚੇਲੇ ਤੋਂ ਗੁਰੂ (ਦੋਵੇਂ) ਗੁਣਕਾਰੀ ਹਨ।5। ਗੁਰੂ ਨੂੰ ਪਰਸ ਕੇ ਗੁਰਮੁਖਾਂ ਦੀ ਪੀੜ੍ਹੀ ਚਲਦੀ ਹੈ, ਉਹ ਗੁਰਸਿੱਖ ਸਾਧੂ ਅਤੇ ਪਰਉਪਕਾਰੀ ਹਨ।6। ਗੁਰਭਾਈ ਦਾ ਗੁਰਭਾਈਆਂ ਨਾਲ ਸਾਕ ਸੱਚਾ ਹੈ (ਕਿਉਂਕਿ ਉਹ) ਗੁਰੂ ਦੇ ਵਾਕਾਂ ਨੂੰ ਪ੍ਰਣਾਮ ਕਰਦੇ ਹਨ।7। (ਉਨ੍ਹਾਂ ਨੇ) ਪਰਾਈ ਇਸਤਰੀ, ਪਰਾਇਆ ਧਨ ਛਡ ਦਿੱਤੇ ਹਨ ਅਤੇ ਪਰ-ਨਿੰਦਿਆ ਅਤੇ ਹਉਮੈ ਨੂੰ ਵੀ ਦੂਰ ਕਰ ਦਿੱਤਾ ਹੈ।8। (ਮੈਂ) ਸਾਧਸੰਗਤ ਤੋਂ ਬਲਿਹਾਰ ਜਾਂਦਾ ਹਾਂ।9।

੧੯

ਪਿਉ ਤੋਂ ਪੁੱਤਰ, ਦਾਦੇ ਤੋਂ ਪੋਤਰਾ, ਪੜਦਾਦੇ ਤੋਂ ਪੜਪੋਤਾ ਅਤੇ (ਪੜਪੋਤੇ ਦਾ ਪੁੱਤਰ) ਨਤਾ (ਕਹੀਦਾ ਹੈ)।1। ਮਾਂ, ਦਾਦੀ, ਪੜਦਾਦੀ, ਭੂਆ, ਭੈਣ, ਧੀ ਅਤੇ ਨੂੰਹ (*ਸਣਖਤਾ*) (ਦਾ ਸਾਕ ਹੁੰਦਾ ਹੈ)।2। ਨਾਨਾ, ਨਾਨੀ (ਦੇ ਸਾਕ) ਆਖੀਦੇ ਹਨ, ਪੜਨਾਨਾ ਤੇ ਪੜਨਾਨੀ (ਦੇ ਸਾਕ) ਪਤਾ ਲਗਦੇ ਹਨ।3। ਤਾਇਆ, ਚਾਚਾ ਜਾਣੀਦੇ ਹਨ, ਤਾਈ ਅਤੇ ਚਾਚੀ ਮਾਇਆ ਵਿਚ ਮਤੇ (ਸਾਕ ਹਨ)।4। ਮਾਮੇ, ਮਾਮੀਆ, ਮਾਸੀਆਂ, ਮਾਸੜਾਂ ਦੇ ਪ੍ਰੇਮ ਵਿਚ ਰੰਗੇ ਰਹੀਦਾ ਹੈ।5। ਮਾਸੜ, ਫੁਫੜ, ਸਹੁਰਾ, ਸੱਸ, ਸਾਲੀ ਅਤੇ ਸਾਲੇ ਦਾ ਪੁੱਤਰ (ਇਹ) ਸਾਰੇ ਸਾਕ ਹਨ।6। ਤਾਏ ਦੇ ਪੁੱਤਰ, ਚਾਚੇ ਦੇ ਪੁੱਤਰ, ਮਾਮੇ ਦੇ ਪੁੱਤਰ, ਭੂਆ ਦੇ ਪੁੱਤਰ ਦੇ ਮੇਲ ਨਾਲ (ਮਨੁੱਖ) ਆਕੜਿਆ (*ਅਵਤਾ*) ਫਿਰਦਾ ਹੈ।7। ਸਾਢੂ, ਕੁੜਮ, ਸਾਰਾ ਕੁਟੰਬ ਨਦੀ ਦੀ ਬੇੜੀ ਦੇ ਪੂਰ ਦੇ ਮੇਲ ਵਾਂਗ ਝੂਠਾ ਹੈ।8। ਸਾਧ ਸੰਗਤ ਦਾ ਸਾਕ ਸੱਚਾ ਹੈ, (ਜੋ) ਗੁਰਭਾਈਆਂ ਵਾਂਗ (ਭਤਾ) ਕਦੇ ਵਿਛੜਦਾ ਨਹੀਂ ਹੈ।9। (ਉਹ) ਭੋਗ ਭੋਗਦੇ ਹੋਏ (ਭਾਵ ਗ੍ਰਿਹਸਥੀ ਹੁੰਦੇ ਹੋਏ) ਵੀ ਪਰਸਪਰ ਜੁੜੇ ਰਹਿੰਦੇ ਹਨ।10।

੨੦

ਪੀਉ ਦੇ ਨ ਪਿਆਰ ਤੁਲਿ ਨਾ ਫੁਫੀ ਨਾ ਪਿਤੀਏ ਤਾਏ॥ (1)
ਮਾਊ ਹੇਤੁ ਨ ਪੁਜਨੀ ਹੇਤੁ ਨ ਮਾਮੇ ਮਾਸੀ ਜਾਏ॥ (2)
ਅੰਬ ਸਧ੍ਰ ਨ ਉਤਰੈ ਆਣਿ ਅਬਾਕੜੀਆ ਜੇ ਖਾਏ॥ (3)
ਮੂਲੀ ਪਾਨ ਪਟੰਤਰਾ ਵਾਸੁ ਡਿਕਾਰੁ ਪਰਗਟੀਆਏ॥ (4)
ਸੂਰਜ ਚੰਦ ਨ ਪੁਜਨੀ ਦੀਵੇ ਲਖ ਤਾਰੇ ਚਮਕਾਏ॥ (5)
ਰੰਗ ਮਜੀਠ ਕੁਸੁੰਭ ਦਾ ਸਦਾ ਸਥੋਈ ਵੇਸੁ ਵਟਾਏ॥ (6)
ਸਤਿਗੁਰੁ ਤੁਲਿ ਨ ਮਿਹਰਵਾਨ ਮਾਤ ਪਿਤਾ ਨ ਦੇਵ ਸਬਾਏ॥ (7)
ਡਿਠੇ ਸਭੇ ਠੋਕ ਵਜਾਏ॥ (8)

੨੧

ਮਾਪੇ ਹੇਤੁ ਨ ਪੁਜਨੀ ਸਤਿਗੁਰ ਹੇਤੁ ਸੁਚੇਤ ਸਹਾਈ॥ (1)
ਸਾਹ ਵਿਸਾਹ ਨ ਪੁਜਨੀ ਸਤਿਗੁਰ ਸਾਹੁ ਅਥਾਹੁ ਸਮਾਈ॥ (2)
ਸਾਹਿਬ ਤੁਲਿ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਈ॥ (3)
ਦਾਤੇ ਦਾਤਿ ਨ ਪੁਜਨਿ ਸਤਿਗੁਰ ਦਾਤਾ ਸਚੁ ਦਿੜਾਈ॥ (4)
ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ॥ (5)
ਦੇਵੀ ਦੇਵ ਨ ਸੇਵ ਤੁਲਿ ਸਤਿਗੁਰ ਸੇਵ ਸਦਾ ਸੁਖਦਾਈ॥ (6)
ਸਾਇਰ ਰਤਨ ਨ ਪੁਜਨੀ ਸਾਧਸੰਗਤਿ ਗੁਰਿ ਸਬਦੁ ਸੁਭਾਈ॥ (7)
ਅਕਥ ਕਥਾ ਵਡੀ ਵਡਿਆਈ ॥ (8)

## ਵਾਰ ੪੦

### ਪਉੜੀ ੧

ਸਉਦਾ ਇਕਤੁ ਹਟਿ ਹੈ ਪੀਰਾ ਪੀਰੁ ਗੁਰਾ ਗੁਰ ਪੂਰਾ॥(1)
ਪਤਿਤ ਉਧਾਰਣੁ ਦੁਖ ਹਰਣੁ ਅਸਰਣੁ ਸਰਣਿ ਵਚਨ ਦਾ ਸੂਰਾ॥ (2)
ਅਉਗੁਣ ਲੈ ਗੁਣ ਵਿਕਣੈ ਸੁਖ ਸਾਗਰੁ ਵਿਸਰਾਇ ਵਿਸੂਰਾ॥ (3)
ਕਟਿ ਵਿਕਾਰ ਹਜਾਰ ਲਖ ਪਰਉਪਕਾਰੀ ਸਦਾ ਹਜੂਰਾ॥ (4)
ਸਤਿਨਾਮੁ ਕਰਤਾ ਪੁਰਖੁ ਸਤਿ ਸਰੂਪੁ ਨ ਕਦਹੀ ਊਰਾ॥ (5)

੨੦

ਪਿਊ ਦੇ ਪਿਆਰ ਦੇ ਬਰਾਬਰ ਭੂਆ, ਤਾਏ ਚਾਚੇ ਦੇ ਪੁੱਤਰਾਂ ਦਾ ਪਿਆਰ ਨਹੀਂ ਹੈ।1। ਮਾਂ ਦੇ ਪ੍ਰੇਮ ਨੂੰ ਮਾਮੇ ਮਾਸੀਆਂ ਦੇ ਜਨਮਿਆਂ ਦਾ ਪ੍ਰੇਮ ਪਹੁੰਚ ਨਹੀਂ ਸਕਦਾ।2। ਜੇ ਕੋਈ ਅੰਬਾਕੜੀਆਂ ਲਿਆ ਕੇ ਖਾਏ ਤਾਂ ਵੀ ਅੰਬਾਂ ਦੀ ਸਧਰ ਨਹੀਂ ਲਹਿੰਦੀ।3। ਮੂਲੀ ਦਾ ਪਾਨ ਨਾਲੋਂ ਭੇਦ ਡਕਾਰ ਦੀ ਵਾਸਨਾ ਤੋਂ ਸਪਸ਼ਟ ਹੋ ਜਾਂਦਾ ਹੈ।4। ਸੂਰਜ ਅਤੇ ਚੰਦ੍ਰਮਾ ਦੇ ਬਰਾਬਰ ਨਹੀਂ ਪੁਜ ਸਕਦੇ, (ਭਾਵੇਂ) ਲੱਖਾਂ ਦੀਵੇ ਅਤੇ ਤਾਰੇ ਚਮਕਾਏ ਜਾਣ।5। ਮਜੀਠ ਦਾ ਰੰਗ ਸਦਾ ਦਾ ਸਾਥੀ ਹੈ (ਪਰ) ਕੁਸੁੰਭ ਦਾ ਰੰਗ (ਆਪਣਾ) ਰੂਪ ਵਟਾ ਲੈਂਦਾ ਹੈ।6। ਮਾਤਾ ਪਿਤਾ ਤੇ ਸਾਰੇ ਦੇਵਤੇ ਸਤਿਗੁਰੂ ਦੇ ਸਮਾਨ ਮਿਹਰਬਾਨ ਨਹੀਂ ਹੋ ਸਕਦੇ।7। ਸਭ ਠੋਕ ਵਜਾ ਕੇ ਵੇਖ ਲਏ ਹਨ।8।

੨੧

ਸਤਿਗੁਰੂ ਦੇ ਪਿਆਰ ਦੇ ਸਮਾਨ ਮਾਪਿਆਂ ਦਾ ਪਿਆਰ ਨਹੀਂ ਹੋ ਸਕਦਾ (ਕਿਉਂਕਿ) ਸਤਿਗੁਰੂ ਦਾ ਪਿਆਰ ਸੁਚੇਤ ਹੈ ਅਤੇ (ਪਰਲੋਕ ਵਿਚ) ਸਹਾਈ ਹੁੰਦਾ ਹੈ।1। ਸ਼ਾਹ ਦਾ ਭਰੋਸਾ ਵੀ ਸਤਿਗੁਰੂ (ਦੇ ਭਰੋਸੇ) ਵਰਗਾ ਨਹੀਂ (ਕਿਉਂਕਿ ਸਤਿਗੁਰੂ) ਅਥਾਹ ਸ਼ਾਹ ਹੈ (ਅਤੇ ਉਸ ਦੀ ਸਭ ਵਿਚ) ਸਮਾਈ ਹੈ।2। ਸਤਿਗੁਰੂ ਦੀ ਸਾਹਿਬੀ ਦੇ ਬਰਾਬਰ ਕੋਈ ਸਾਹਿਬੀ ਨਹੀਂ ਹੈ, (ਕਿਉਂਕਿ) ਸਤਿਗੁਰੂ ਸੱਚਾ ਸਾਹਿਬ ਅਤੇ ਸੁਆਮੀ ਹੈ।3। (ਹੋਰਨਾਂ) ਦਾਤਿਆਂ ਦੀ ਦਾਤ (ਸਤਿਗੁਰੂ ਦੀ ਦਾਤ ਤਕ) ਪਹੁੰਚ ਨਹੀਂ ਸਕਦੀ (ਕਿਉਂਕਿ) ਸਤਿਗੁਰੂ ਦਾਤਾ ਸੱਚ ਦ੍ਰਿੜ੍ਹ ਕਰਾਉਂਦਾ ਹੈ।4। ਸਤਿਗੁਰੂ ਦੀ ਵੈਦਗੀ ਤਕ ਵੈਦ ਨਹੀਂ ਪਹੁੰਚ ਸਕਦੇ (ਕਿਉਂਕਿ ਸਤਿਗੁਰੂ) ਹਉਮੈ ਦਾ ਰੋਗ ਮਿਟਾ ਦਿੰਦਾ ਹੈ।5। ਸਤਿਗੁਰੂ ਦੀ ਸੇਵਾ ਤੁਲ ਦੇਵੀ ਦੇਵਤਿਆਂ ਦੀ ਸੇਵਾ ਨਹੀਂ ਹੋ ਸਕਦੀ (ਕਿਉਂਕਿ ਸਤਿਗੁਰੂ ਦੀ) ਸੇਵਾ ਸਦਾ ਸੁਖਦਾਈ ਹੁੰਦੀ ਹੈ।6। ਸਾਧ ਸੰਗਤ ਵਿਚ ਗੁਰੂ ਦੇ ਸ਼ਬਦ (ਰੂਪ ਰਤਨ) ਸ਼ੁਭਾਇਮਾਨ ਹਨ (ਉਨ੍ਹਾਂ ਨਾਲ) ਸਮੁੰਦਰ ਦੇ ਰਤਨ ਸਮਾਨਤਾ ਨਹੀਂ ਦਰਸਾ ਸਕਦੇ।7। ਸਤਿਗੁਰੂ ਦੀ ਕਥਾ ਕਥੀ ਨਹੀਂ ਜਾ ਸਕਦੀ, (ਉਸ ਦੀ) ਵਡਿਆਈ ਵਡੀ ਹੈ।8।

## ਵਾਰ ੪੦

### ਪਉੜੀ ੧

(ਨਾਮ ਦਾ) ਸੌਦਾ ਇਕੋ ਹਟ (ਉਤੇ ਮਿਲਦਾ) ਹੈ ਪੀਰਾਂ ਦਾ ਪੀਰ ਅਤੇ ਗੁਰੂਆਂ ਦਾ ਗੁਰੂ (ਅਰਜਨ ਦੇਵ) ਪੂਰਾ (ਗੁਰੂ) ਹੈ।1। ਪਤਿਤਾਂ ਨੂੰ ਉਧਾਰਨ ਵਾਲਾ, ਦੁਖਾਂ ਨੂੰ ਹਰਨ ਵਾਲਾ, ਨਿਆਸਰਿਆਂ ਨੂੰ ਆਸਰਾ ਦੇਣ ਵਾਲਾ ਅਤੇ ਬਚਨਾਂ ਨੂੰ ਪਾਲਣ ਵਾਲਾ ਹੈ।2। (ਸੇਵਕਾਂ ਦੇ) ਔਗੁਣ ਲੈ ਕੇ ਗੁਣ ਵੇਚਦਾ ਹੈ, ਸੁਖ ਸਾਗਰ ਰੂਪ ਹੋ ਕੇ ਝੋਰਿਆਂ ਨੂੰ ਦੂਰ ਕਰਦਾ ਹੈ।3। ਹਜ਼ਾਰਾਂ, ਲੱਖਾਂ ਵਿਕਾਰਾਂ ਨੂੰ ਕਟਦਾ ਹੈ ਅਤੇ ਪਰਉਪਕਾਰੀ ਹੋ ਕੇ ਸਦਾ ਹਾਜ਼ਰ ਨਾਜ਼ਰ ਰਹਿੰਦਾ ਹੈ।4। ਸਤਿਨਾਮ, ਕਰਤਾ ਪੁਰਖ ਅਤੇ ਸਤਿ ਸਰੂਪ ਹੈ, ਕਦੀ ਘਟ (ਊਰਾ) ਨਹੀਂ ਹੁੰਦਾ।5।

ਸਾਧਸੰਗਤਿ ਸਚ ਖੰਡਿ ਵਸਿ ਅਨਹਦ ਸਬਦ ਵਜਾਏ ਤੂਰਾ॥ (6)
ਦੂਜਾ ਭਾਉ ਕਰੇ ਚਕਚੂਰਾ ॥ (7)

੨

ਪਾਰਸ ਪਰਉਪਕਾਰ ਕਰਿ ਜਾਤ ਨ ਅਸਟ ਧਾਤੁ ਵੀਚਾਰੈ॥ (1)
ਬਾਵਨ ਚੰਦਨ ਬੋਹਦਾ ਅਫਲੁ ਸਫਲੁ ਨ ਜੁਗਤਿ ਉਰਿ ਧਾਰੈ॥ (2)
ਸਭ ਤੇ ਇੰਦ੍ਰ ਵਰਸਦਾ ਥਾਉਂ ਕੁਥਾਉ ਨ ਅੰਮ੍ਰਿਤ ਧਾਰੈ॥ (3)
ਸੂਰਜ ਜੋਤਿ ਉਦੋਤ ਕਰਿ ਉਤ ਪੋਤਿ ਹੋ ਕਿਰਣ ਪਸਾਰੈ॥ (4)
ਧਰਤਿ ਅੰਦਰਿ ਸਹਨ ਸੀਲ ਪਰ ਮਲ ਹਰੈ ਅਵਗੁਣ ਨ ਚਿਤਾਰੈ॥ (5)
ਲਾਲ ਜਵਾਹਰ ਮਣਿ ਲੋਹਾ ਸੁਇਨਾ ਪਾਰਸ ਜਾਤਿ ਬਿਚਾਰੈ॥ (6)
ਸਾਧਸੰਗਤਿ ਕਾ ਅੰਤ ਨ ਪਾਰੈ ॥ (7)

੩

ਪਾਰਸ ਧਾਤਿ ਕੰਚਨੁ ਕਰੈ ਹੋਇ ਮਨੂਰ ਨ ਕੰਚਨ ਝੂਰੈ॥ (1)
ਬਾਵਨ ਬੋਹੈ ਬਨਾਸਪਤਿ ਬਾਸੁ ਨਿਗੰਧ ਨ ਬੁਹੈ ਹਜੂਰੈ॥ (2)
ਖੇਤੀ ਜੰਮੈ ਸਹੰਸ ਗੁਣ ਕਲਰ ਖੇਤਿ ਨ ਬੀਜ ਉਗੂਰੈ॥ (3)
ਉਲੂ ਸੁਝ ਨ ਸੁਝਈ ਸਤਿਗੁਰੁ ਸੁਝ ਸੁਝਾਇ ਹਜੂਰੈ॥ (4)
ਧਰਤੀ ਬੀਜੈ ਸੁ ਲੁਣੈ ਸਤਿਗੁਰੁ ਸੇਵਾ ਸਭ ਫਲ ਚੂਰੈ॥ (5)
ਬੋਹਿਥ ਪਵੈ ਸੋ ਨਿਕਲੈ ਸਤਿਗੁਰੁ ਸਾਧੁ ਅਸਾਧੁ ਨ ਦੂਰੈ॥ (6)
ਪਸੂ ਪਰੇਤਹੁ ਦੇਵ ਵਿਚੂਰੈ ॥ (7)

੪

ਕੰਚਨੁ ਹੋਵੈ ਪਾਰਸਹੁ ਕੰਚਨ ਕਰੈ ਨ ਕੰਚਨ ਹੋਰੀ॥ (1)
ਚੰਦਨ ਬਾਵਨ ਚੰਦਨਹੁ ਓਦੂ ਹੋਰੁ ਨ ਪਵੈ ਕਰੋਰੀ॥ (2)
ਵੁਠੈ ਜੰਮੈ ਬੀਜਿਆ ਸਤਿਗੁਰੁ ਮਤਿ ਚਿਤਵੈ ਫਲ ਭੋਰੀ॥ (3)
ਰਾਤਿ ਪਵੈ ਦਿਹੁ ਆਥਵੈ ਸਤਿਗੁਰ ਗੁਰੁ ਪੂਰਣ ਧੁਰ ਧੋਰੀ॥ (4)
ਬੋਹਿਥ ਪਰਬਤਿ ਨਾ ਚੜੇ ਸਤਿਗੁਰੁ ਹਠ ਨਿਗ੍ਰਹੁ ਨ ਸਹੋਰੀ॥ (5)

ਸਾਧ ਸੰਗਤ ਰੂਪ ਸੱਚ ਖੰਡ ਵਿਚ ਨਿਵਾਸ ਰਖਦਾ ਹੈ ਅਤੇ ਅਨਹਦ ਸ਼ਬਦ ਦੇ ਵਾਜੇ ਵਜਾਉਂਦਾ ਹੈ।6। ਦ੍ਵੈਤ-ਭਾਵ ਨੂੰ ਚਕਨਾ-ਚੂਰ ਕਰਦਾ ਹੈ।7।

੨

ਪਾਰਸ ਪਰਉਪਕਾਰ ਕਰਕੇ ਅਸ਼ਟਧਾਤਾਂ ਦੀ ਜਾਤ/ਕਿਸਮ ਨਹੀਂ ਵਿਚਾਰਦਾ।1। ਬਾਵਨ ਚੰਦਨ ਫਲਾਂ ਵਾਲੇ ਅਤੇ ਬਿਨਾ ਫਲਾਂ ਦੇ (ਸਭ ਤਰ੍ਹਾਂ ਦੇ ਬ੍ਰਿਛਾਂ ਨੂੰ) ਸੁਗੰਧਿਤ ਕਰਦਾ ਹੈ, (ਪਰ ਇਸ) ਜੁਗਤ ਨੂੰ ਹਿਰਦੇ ਵਿਚ ਧਾਰਣ ਨਹੀਂ ਕਰਦਾ।2। ਇੰਦ੍ਰ ਸਭ ਥਾਵਾਂ ਤੇ ਅੰਮ੍ਰਿਤ ਦੀ ਧਾਰਾ ਵਰ੍ਹਾਉਂਦਾ ਹੈ, (ਪਰ) ਥਾਂ ਕੁਥਾਂ ਦਾ (ਵਿਚਾਰ) ਨਹੀਂ ਕਰਦਾ।3। ਸੂਰਜ (ਆਪਣੀ) ਜੋਤਿ ਨੂੰ ਪ੍ਰਗਟ ਕਰਕੇ ਤਾਣੇ ਪੇਟੇ ਵਾਂਗ ਕਿਰਣਾਂ ਨੂੰ ਪਰਸਾਰਦਾ ਹੈ।4। ਧਰਤੀ ਅੰਦਰ ਸਹਿਨਸ਼ੀਲਤਾ ਹੈ, (ਉਹ) ਪਰਾਈ ਮੈਲ ਹਰਦੀ ਹੈ ਅਤੇ ਔਗੁਣਾਂ ਨੂੰ ਯਾਦ ਨਹੀਂ ਕਰਦੀ।5। ਲਾਲ, ਜਵਾਹਰ, ਮਣੀ ਅਤੇ ਪਾਰਸ (ਦੀ ਛੋਹ ਨਾਲ) ਲੋਹੇ ਤੋਂ ਸੋਨਾ ਹੋਣ ਦਾ ਜਾਤਿ ਅਭਿਮਾਨ ਵਿਚਾਰੀਦਾ ਹੈ।6।ਸਾਧ ਸੰਗਤ ਦਾ ਨ ਅੰਤ ਹੈ, ਨ ਪਾਰਾਵਾਰ।7।

੩

ਪਾਰਸ (ਲੋਹੇ ਦੀ) ਧਾਤ ਨੂੰ ਸੋਨਾ ਕਰਦਾ ਹੈ, (ਪਰ) ਮਨੂਰ (ਲੋਹੇ ਦੀ ਮੈਲ) ਸੋਨਾ ਨ ਹੋ ਸਕਣ ਕਾਰਣ ਝੂਰਦਾ ਹੈ।1। ਬਾਵਨ ਚੰਦਨ ਬਨਸਪਤੀ ਨੂੰ ਸੁਗੰਧਿਤ ਕਰਦਾ ਹੈ, (ਪਰ) ਨਿਰਗੰਧ ਬਾਂਸ (ਉਸ ਦੇ) ਨੇੜੇ ਰਹਿ ਕੇ ਵੀ ਸੁਗੰਧਿਤ ਨਹੀਂ ਹੁੰਦਾ।2। (ਬਰਖਾ ਹੋਣ ਤੇ) ਖੇਤੀ ਹਜ਼ਾਰ ਗੁਣਾਂ ਹੋ ਕੇ ਜੰਮਦੀ ਹੈ, (ਪਰ) ਕਲਰੀ ਖੇਤੀ ਵਿਚ ਬੀਜ ਉਗਦਾ ਨਹੀਂ ਹੈ।3। ਉਲੂ ਨੂੰ ਸੂਰਜ (ਸੁਝ) ਦਿਖਦਾ ਨਹੀਂ ਹੈ, (ਪਰ) ਸਤਿਗੁਰੂ ਪ੍ਰਭੂ ਰੂਪ ਸੂਰਜ ਦੇ ਕੋਲੋਂ ਹੀ ਦਰਸ਼ਨ ਕਰਾ ਦਿੰਦਾ ਹੈ।4। ਧਰਤੀ ਵਿਚ ਜੋ ਬੀਜੀਂਦਾ ਹੈ, ਉਹੀ ਵਢੀਂਦਾ ਹੈ, (ਪਰ) ਸਤਿਗੁਰੂ ਦੀ ਸੇਵਾ ਵਿਚ ਸਭ ਫਲ ਪ੍ਰਾਪਤ ਹੁੰਦੇ ਹਨ।5। ਜਹਾਜ਼ ਵਿਚ (ਜੋ) ਪੈਂਦਾ ਹੈ, ਉਹੀ ਨਿਕਲਦਾ ਹੈ, (ਪਰ) ਸਤਿਗੁਰੂ ਸਾਧ ਅਤੇ ਅਸਾਧ (ਕਿਸੇ ਨੂੰ ਵੀ) ਦੂਰ ਨਹੀਂ ਕਰਦਾ।6। (ਸਤਿਗੁਰੂ ਦੀ ਸ਼ਰਣ ਵਿਚ ਆਏ ਹੋਏ) ਪਸ਼ੂ ਅਤੇ ਪ੍ਰੇਤ ਦੇਵਤੇ ਵਿਚਾਰੀਦੇ ਹਨ।7।

੪

ਪਾਰਸ ਤੋਂ ਸੋਨਾ ਹੁੰਦਾ ਹੈ, (ਪਰ ਉਹ) ਸੋਨਾ ਹੋਰਾਂ ਨੂੰ ਸੋਨਾ ਨਹੀਂ ਬਣਾ ਸਕਦਾ।1। ਬਾਵਨ ਚੰਦਨ ਤੋਂ ਚੰਦਨ ਹੁੰਦਾ ਹੈ, (ਪਰ) ਉਸ ਤੋਂ ਹੋਰ (ਕਿਸੇ ਵਿਚ) ਸੁਗੰਧੀ ਨਹੀਂ ਪੈਂਦੀ।2। ਮੀਂਹ ਦੇ ਵਸਿਆਂ ਬੀਜਿਆ ਹੋਇਆ ਜੰਮਦਾ ਹੈ, (ਪਰ) ਸਤਿਗੁਰੂ ਦੀ ਸਿਖਿਆ ਨੂੰ ਚਿਤਵਨ ਨਾਲ ਹੀ ਛੇਤੀ (ਭੋਗੀ) ਫਲ ਮਿਲ ਜਾਂਦਾ ਹੈ।3। ਰਾਤ ਪੈਣ ਤੇ ਸੂਰਜ ਉਤਰ ਜਾਂਦਾ ਹੈ, (ਪਰ) ਸਤਿਗੁਰੂ ਪੂਰਣ ਮਰਯਾਦਾ ਦਾ ਧਾਰਕ (*ਧੁਰ ਧੋਰੀ*) ਹੈ।4। ਜਹਾਜ਼ ਉਤੇ ਪਰਬਤ ਨਹੀਂ ਚੜ੍ਹ ਸਕਦਾ, (ਪਰ) ਸਤਿਗੁਰੂ (ਰੂਪ ਜਹਾਜ਼) ਹਠ ਅਤੇ ਨਿਗ੍ਰਹ ਨੂੰ ਵੀ ਤਾਰ ਦਿੰਦਾ ਹੈ।5।

ਧਰਤੀ ਨੋ ਭੁਚਾਲ ਡਰੁ ਗੁਰੁਮਤਿ ਨਿਹਚਲ ਚਲੈ ਨ ਚੋਰੀ॥ (6)
ਸਤਿਗੁਰ ਰਤਨ ਪਦਾਰਥ ਬੋਰੀ ॥ (7)

ਪ

ਸੂਰਜ ਚੜਿਐ ਲੁਕ ਜਾਨਿ ਉਲੂ ਅੰਧ ਕੰਧ ਜਗਿ ਮਾਹੀ॥ (1)
ਬੁਕੇ ਸਿੰਘ ਉਦਿਆਨ ਮਹਿ ਜੰਬਕ ਮਿਰਗ ਨ ਖੋਜੇ ਪਾਹੀ॥ (2)
ਚੜਿਆ ਚੰਦ ਅਕਾਸ ਤੇ ਵਿਚਿ ਕੁਨਾਲੀ ਲੁਕੈ ਨਾਹੀ॥ (3)
ਪੰਖੀ ਜੇਤੇ ਬਨ ਵਿਖੈ ਡਿਠੇ ਬਾਜ ਨ ਠਉਰਿ ਰਹਾਹੀ॥ (4)
ਚੋਰ ਜਾਰ ਹਰਾਮਖੋਰ ਦਿਹੁ ਚੜਿਆ ਕੋ ਦਿਸੈ ਨਾਹੀ॥ (5)
ਜਿਨ ਰਿਦੈ ਗਿਆਨ ਹੋਇ ਲਖ ਅਗਿਆਨੀ ਸੁਧ ਕਰਾਹੀ॥ (6)
ਸਾਧਸੰਗਤਿ ਕੈ ਦਰਸਨੈ ਕਲਿ ਕਲੇਸਿ ਸਭ ਬਿਨਸ ਬਿਨਾਹੀ॥ (7)
ਸਾਧਸੰਗਤਿ ਵਿਟਹੁ ਬਲਿ ਜਾਹੀ ॥ (8)

ੲ

ਰਾਤਿ ਹਨ੍ਹੇਰੀ ਚਮਕਦੇ ਲਖ ਕਰੋੜੀ ਅੰਬਰਿ ਤਾਰੇ॥ (1)
ਚੜ੍ਹਿਐ ਚੰਦ ਮਲੀਣ ਹੋਨਿ ਕੋ ਲੁਕੈ ਕੋ ਬੁਕੈ ਬਬਾਰੇ॥ (2)
ਸੂਰਜ ਜੋਤਿ ਉਦੋਤਿ ਕਰਿ ਤਾਰੇ ਚੰਦ ਨ ਰੈਣਿ ਅੰਧਾਰੇ॥ (3)
ਦੇਵੀ ਦੇਵ ਨ ਸੇਵਕ ਤੰਤ ਨ ਮੰਤ ਨ ਫੁਰਨਿ ਵਿਚਾਰੇ॥ (4)
ਵੇਦ ਕਤੇਬ ਨ ਅਸਟ ਧਾਤੁ ਪੂਰੇ ਸਤਿਗੁਰੁ ਸਬਦ ਸਵਾਰੇ॥(5)
ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨੁ ਗੁਰੂ ਪਿਆਰੇ॥ (6)
ਸਾਧਸੰਗਤਿ ਪਰਗਟੁ ਸੰਸਾਰੇ ॥ (7)

੭

ਚਾਰਿ ਵਰਨਿ ਚਾਰਿ ਮਜਹਬਾ ਛਿਅ ਦਰਸਣ ਵਰਤਨਿ ਵਰਤਾਰੇ॥ (1)
ਦਸ ਅਵਤਾਰ ਹਜਾਰ ਨਾਵ ਥਾਨ ਮੁਕਾਮ ਸਭੇ ਵਣਜਾਰੇ॥ (2)
ਇਕਤੁ ਹਟਹੁ ਵਣਜੁ ਲੈ ਦੇਸ ਦਿਸੰਤਰਿ ਕਰਨਿ ਪਸਾਰੇ॥ (3)
ਸਤਿਗੁਰੁ ਪੂਰਾ ਸਾਹੁ ਹੈ ਬੇਪਰਵਾਹੁ ਅਥਾਹੁ ਭੰਡਾਰੇ॥ (4)
ਲੈ ਲੈ ਮੁਕਰਿ ਪਾਨਿ ਸਭ ਸਤਿਗੁਰੁ ਦੇਇ ਨ ਦੇਦਾ ਹਾਰੇ॥ (5)
ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰ ਸਵਾਰੇ॥ (6)
ਪਾਰਬ੍ਰਹਮ ਸਤਿਗੁਰ ਬਲਿਹਾਰੇ ॥ (7)

ਧਰਤੀ ਨੂੰ ਭੂਚਾਲ ਦਾ ਭੈ ਹੈ (ਪਰ) ਗੁਰੂ ਦੀ ਸਿਖਿਆ ਨਿਸ਼ਚਲ ਹੈ, ਚੋਰੀ (ਆਦਿ ਮਾੜੇ ਕੰਮ) ਨਾਲ ਚਲਾਇਮਾਨ ਨਹੀਂ ਹੁੰਦੀ।6। ਸਤਿਗੁਰੂ ਮਾਨੋ ਰਤਨ ਰੂਪ ਪਦਾਰਥਾਂ ਦੀ ਭਰੀ ਹੋਈ ਬੋਰੀ ਹੈ।7।

੫

ਸੂਰਜ ਦੇ ਚੜ੍ਹਨ ਨਾਲ ਸ਼ਰੀਰੋਂ ਅੰਨ੍ਹੇ ਉਲੂ ਜਗਤ ਵਿਚ ਲੁਕ ਛਿਪ ਜਾਂਦੇ ਹਨ।1। ਜੰਗਲ ਵਿਚ ਸ਼ੇਰ ਦੇ ਗਰਜਣ ਨਾਲ ਗਿਦੜ ਅਤੇ ਮਿਰਗ ਢੂੰਢਦਿਆਂ ਲਭਦੇ ਨਹੀਂ ਹਨ।2। ਆਕਾਸ਼ ਤੇ ਚੜ੍ਹਿਆ ਚੰਦ੍ਰਮਾ ਕੁਨਾਲੀ ਵਿਚ ਲੁਕਦਾ ਨਹੀਂ ਹੈ।3। ਬਨ ਵਿਚ ਜਿਤਨੇ ਪੰਛੀ ਹਨ, ਬਾਜ਼ ਨੂੰ ਵੇਖ ਲੈਣ ਨਾਲ (ਆਪਣੀ) ਥਾਈਂ ਟਿਕਦੇ ਨਹੀਂ ਹਨ।4। ਚੋਰ, ਯਾਰ, ਹਰਾਮਖ਼ੋਰ, ਦਿਨ ਚੜ੍ਹਿਆਂ ਕੋਈ ਵੀ ਦਿਸਦੇ ਨਹੀਂ ਹਨ।5। ਜਿਨ੍ਹਾ ਦੇ ਹਿਰਦੇ ਵਿਚ ਗਿਆਨ ਹੁੰਦਾ ਹੈ, (ਉਹ) ਲੱਖਾਂ ਅਗਿਆਨੀਆਂ ਨੂੰ ਸ਼ੁੱਧ ਕਰ ਦਿੰਦੇ ਹਨ।6। ਸਾਧ ਸੰਗਤ ਦੇ ਦਰਸ਼ਨ ਨਾਲ ਸਾਰੇ ਕਲਹ ਕਲੇਸ਼ ਨਸ਼ਟ ਹੋ ਜਾਂਦੇ ਹਨ।7। (ਮੈਂ) ਸਾਧ ਸੰਗਤ ਤੋਂ ਬਲਿਹਾਰ ਜਾਂਦਾ ਹਾਂ।8।

੬

ਹਨੇਰੀ ਰਾਤ ਵਿਚ ਆਕਾਸ਼ ਵਿਚ ਲੱਖਾਂ ਕਰੋੜਾਂ ਤਾਰੇ ਚਮਕਦੇ ਹਨ।1। ਚੰਦ੍ਰਮਾ ਦੇ ਚੜ੍ਹਨ ਨਾਲ ਮੰਦੇ ਪੈ ਜਾਂਦੇ ਹਨ, ਕਈ ਲੁਕ ਜਾਂਦੇ ਹਨ ਅਤੇ ਕਈ ਟਿਮਟਿਮਾਉਂਦੇ (*ਬੁਕੈ ਬਬਾਰੇ*) ਹਨ।2। (ਪਰ ਜਦੋਂ) ਸੂਰਜ ਆਪਣੀ ਜੋਤਿ ਪ੍ਰਗਟ ਕਰਦਾ ਹੈ, ਤਾਂ ਤਾਰੇ, ਚੰਦ੍ਰਮਾ ਅਤੇ ਰਾਤ ਦਾ ਹਨੇਰਾ (ਤਿੰਨੇ ਦਿਖਦੇ ਨਹੀਂ ਹਨ)।3। (ਗੁਰੂ ਰੂਪੀ ਸੂਰਜ ਦੇ ਚੜ੍ਹਨ ਨਾਲ) ਦੇਵੀਆਂ, ਦੇਵਤਿਆਂ ਅਤੇ ਉਪਾਸ਼ਕਾਂ ਨੂੰ ਤੰਤਰ ਮੰਤਰ ਦੇ ਵਿਚਾਰ ਨਹੀਂ ਫੁਰਦੇ।4। (ਚਾਰ) ਵੇਦ, (ਚਾਰ) ਕਤੇਬ (ਰੂਪ) ਅਸ਼ਟ ਧਾਤਾਂ ਪੂਰੇ ਗੁਰੂ ਦੇ ਸ਼ਬਦ ਨਾਲ ਸੰਵਾਰੀਆਂ ਜਾਂਦੀਆਂ ਹਨ।5। ਗੁਰਮੁਖ ਦਾ ਪੰਥ ਸ਼ੋਭਾਸ਼ਾਲੀ ਹੈ, (ਇਸ ਕਰਕੇ) ਗੁਰੂ ਧੰਨ ਹੈ ਅਤੇ ਗੁਰੂ ਦੇ ਪਿਆਰੇ ਵੀ ਧੰਨ ਹਨ।6। ਸਤਿਸੰਗਤ ਸੰਸਾਰ ਵਿਚ (ਪੂਰੀ ਤਰ੍ਹਾਂ) ਪ੍ਰਗਟ ਹੈ।7।

੭

ਚਾਰ ਵਰਣਾਂ, ਚਾਰ ਮਜ਼੍ਹਬਾਂ ਅਤੇ ਛੇ ਦਰਸ਼ਨਾਂ (ਦੇ ਜਗਤ ਵਿਚ) ਵਰਤਾਰੇ ਵਰਤਦੇ ਹਨ।1। ਦਸ ਅਵਤਾਰ ਅਤੇ ਹੋਰ ਹਜ਼ਾਰਾਂ ਨਾਵਾਂ ਵਾਲੇ (ਜੋ) ਸਥਾਨ ਅਤੇ ਮੁਕਾਮ ਹਨ, (ਇਹ) ਸਭ ਵਣਜਾਰੇ ਹੀ ਹਨ (ਅਰਥਾਤ ਚਲਾਇਮਾਨ ਹਨ)।2। (ਵਣਜਾਰੇ) ਇਕ ਹੱਟੀ ਤੋਂ ਸੌਦਾ ਲੈ ਕੇ ਦੇਸਾਂ ਦੇਸਾਂਤਰਾਂ ਵਿਚ ਫੈਲਾਉਂਦੇ ਹਨ।3। ਸਤਿਗੁਰੂ ਪੂਰਾ ਸ਼ਾਹ ਹੈ ਅਤੇ (ਉਸ) ਬੇਪਰਵਾਹ ਦੇ ਅਥਾਹ ਭੰਡਾਰੇ (ਭਰੇ ਹੋਏ ਹਨ)।4। (ਗਾਹਕ ਸੌਦਾ) ਲੈ ਲੈ ਕੇ ਮੁਕਰ ਪੈਂਦੇ ਹਨ, (ਪਰ) ਸਤਿਗੁਰੂ ਦੇਈ ਹੀ ਜਾਂਦਾ ਹੈ, ਦਿੰਦਾ ਹੋਇਆ ਥਕਦਾ ਨਹੀਂ।5। ਓਅੰਕਾਰ ਨੇ ਇਕ ਵਾਕ ਨਾਲ ਪ੍ਰਸਾਰ ਕਰਕੇ ਆਕਾਰ ਧਾਰਣ ਕੀਤਾ ਹੈ।6। (ਮੈਂ) ਪਾਰਬ੍ਰਹਮ ਸਰੂਪ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ।7।

੮

ਪੀਰ ਪੈਕੰਬਰਿ ਅਉਲੀਏ ਗਉਸ ਕੁਤਬ ਉਲਮਾਉ ਘਨੇਰੇ॥ (1)
ਸੇਖ ਮਸਾਇਕ ਸਾਦਕਾ ਸੁਹਦੇ ਔਰ ਸਹੀਦ ਬਹੁਤੇਰੇ॥ (2)
ਕਾਜੀ ਮੁਲਾ ਮੌਲਵੀ ਮੁਫਤੀ ਦਾਨਸਬੰਦ ਬੰਦੇਰੇ॥ (3)
ਰਿਖੀ ਮੁਨੀ ਦਿਗੰਬਰਾਂ ਕਾਲਖ ਕਰਾਮਾਤ ਅਗਲੇਰੇ॥ (4)
ਸਾਧਕਿ ਸਿਧਿ ਅਗਣਤ ਹੈਨਿ ਆਪ ਜਣਾਇਨ ਵਡੇ ਵਡੇਰੇ॥ (5)
ਬਿਨੁ ਗੁਰ ਕੋਇ ਨ ਸੁਝਈ ਹਉਮੈ ਵਧਦੀ ਜਾਇ ਵਧੇਰੇ॥ (6)
ਸਾਧਸੰਗਤਿ ਬਿਨੁ ਹਉਮੈ ਹੇਰੇ ॥ (7)

੯

ਕਿਸੈ ਰਿਧਿ ਸਿਧਿ ਕਿਸੈ ਨਿਧਿ ਕਰਾਮਾਤ ਸੁ ਕਿਸੈ॥ (1)
ਕਿਸੈ ਰਸਾਇਣ ਕਿਸੈ ਮਣਿ ਕਿਸੈ ਪਾਰਸਿ ਕਿਸੈ ਅੰਮ੍ਰਿਤ ਰਿਸੈ॥ (2)
ਤੰਤੁ ਮੰਤੁ ਪਾਖੰਡ ਕਿਸੈ ਵੀਰਾਰਾਧਿ ਦਿਸੰਤਰੁ ਦਿਸੈ॥ (3)
ਕਿਸੈ ਕਾਮਧੇਣ ਪਾਰਿਜਾਤੁ ਕਿਸੈ ਲਖਮੀ ਦੇਵੈ ਜਿਸੈ॥ (4)
ਨਾਟਕ ਚੇਟਕ ਆਸਣਾ ਨਿਵਲੀ ਕਰਮ ਭਰਮ ਭਉ ਮਿਸੈ॥ (5)
ਜੋਗੀ ਭੋਗੀ ਜੋਗੁ ਭੋਗੁ ਸਦਾ ਸੰਜੋਗੁ ਵਿਜੋਗੁ ਸਲਿਸੈ॥(6)
ਓਅੰਕਾਰਿ ਅਕਾਰ ਸੁ ਤਿਸੈ ॥ (7)

੧੦

ਖਾਣੀ ਬਾਣੀ ਜੁਗਿ ਚਾਰਿ ਲਖ ਚਉਰਾਸੀਹ ਜੂਨਿ ਉਪਾਈ॥ (1)
ਉਤਮ ਜੂਨਿ ਵਖਾਣੀਐ ਮਾਣਸਿ ਜੂਨਿ ਦੁਲੰਭ ਦਿਖਾਈ॥ (2)
ਸਭਿ ਜੂਨੀ ਕਰਿ ਵਸਿ ਤਿਸੁ ਮਾਣਸਿ ਨੋ ਦਿਤੀ ਵਡਿਆਈ॥ (3)
ਬਹੁਤੇ ਮਾਣਸ ਜਗਤ ਵਿਚਿ ਪਰਾਧੀਨ ਕਿਛੁ ਸਮਝਿ ਨ ਪਾਈ॥ (4)
ਤਿਨ ਮੈ ਸੁ ਆਧੀਨ ਕੋ ਮੰਦੀ ਕੰਮੀਂ ਜਨਮੁ ਗਵਾਈ॥ (5)
ਸਾਧਸੰਗਤਿ ਦੇ ਵੁਠਿਆ ਲਖ ਚਉਰਾਸੀਹ ਫੇਰੁ ਮਿਟਾਈ॥ (6)
ਗੁਰੁ ਸਬਦੀ ਵਡੀ ਵਡਿਆਈ ॥ (7)

੧੧

ਗੁਰਸਿਖ ਭਲਕੇ ਉਠਿ ਕਰਿ ਅੰਮ੍ਰਿਤ ਵੇਲੇ ਸਰਿ ਨਾਵੰਦਾ॥ (1)
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ॥ (2)
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥ (3)
ਸੰਕਾ ਮਨਹੁ ਮਿਟਾਇ ਕੈ ਗੁਰੁਸਿਖਾ ਦੀ ਸੇਵ ਕਰੰਦਾ॥ (4)

੮

ਪੀਰ, ਪੈਗ਼ੰਬਰ, ਔਲੀਏ, ਗੌਸ, ਕੁਤਬ ਅਤੇ ਵਿਦਵਾਨ ਬਹੁਤ (ਹੋ ਗੁਜ਼ਰੇ ਹਨ)।1। ਸ਼ੇਖ, ਮਸਾਇਕ, ਸਾਦਕ, ਸ਼ੁਹਦੇ ਅਤੇ ਸ਼ਹੀਦ ਬਹੁਤ (ਹੋਏ ਹਨ)।2। ਕਾਜ਼ੀ, ਮੁੱਲਾ, ਮੌਲਵੀ, ਮੁਫ਼ਤੀ, ਸੁਝਵਾਨ ਬੰਦੇ (ਬਹੁਤ ਹੋਏ ਹਨ)।3। ਰਿਖੀ, ਮੁਨੀ, ਦਿਗੰਬਰ, ਕਰਾਮਾਤ ਦੀ ਕਾਲਖ ਵਾਲੇ ਬਹੁਤ ਹੀ (ਹੋਏ ਹਨ)।4। ਸਾਧਕ ਅਤੇ ਸਿੱਧ ਅਣਗਿਣਤ ਹਨ (ਜੋ) ਆਪਣੇ ਆਪ ਨੂੰ ਵੱਡਿਆਂ ਤੋਂ ਵੱਡੇ ਜਣਾਉਂਦੇ ਹਨ।5। (ਪਰ) ਗੁਰੂ ਤੋਂ ਬਿਨਾ ਕੋਈ ਮੁਕਤ ਨਹੀਂ ਹੁੰਦਾ, (ਸਗੋਂ) ਹਉਮੈ ਹੋਰ ਵਧੇਰੀ ਵੱਧਦੀ ਜਾਂਦੀ ਹੈ।6। ਸਾਧ ਸੰਗਤ ਤੋਂ ਬਿਨਾ ਹਉਮੈ ਤਾੜਦੀ ਹੈ।7।

੯

(ਪਰਮਾਤਮਾ ਨੇ) ਕਿਸੇ ਨੂੰ ਰਿਧੀ, ਕਿਸੇ ਨੂੰ ਸਿੱਧੀ, ਕਿਸੇ ਨੂੰ ਨਿਧੀ ਅਤੇ ਕਿਸੇ ਨੂੰ ਕਰਾਮਾਤ ਦਿੱਤੀ ਹੈ।1। ਕਿਸੇ ਨੂੰ ਰਸਾਇਣ, ਕਿਸੇ ਨੂੰ ਮਣੀ, ਕਿਸੇ ਨੂੰ ਪਾਰਸ ਅਤੇ ਕਿਸੇ ਨੂੰ ਅੰਮ੍ਰਿਤ ਚੋਂਦਾ ਹੋਇਆ (ਮਿਲਿਆ ਹੈ)।2। ਕਿਸੇ ਨੂੰ ਤੰਤਰ, ਮੰਤਰ, ਪਾਖੰਡ ਅਤੇ ਕਿਸੇ ਨੂੰ ਵੀਰਾਂ ਦੀ ਆਰਾਧਨਾ ਅਤੇ ਦੇਸਾਂ ਦੇਸ਼ਾਵਾਂ (ਵਿਚ ਭਟਕਣਾ ਮਿਲਿਆ ਹੈ)।3। ਕਿਸੇ ਨੂੰ ਕਾਮਧੇਨੂ, ਕਿਸੇ ਨੂੰ ਕਲਪ ਬ੍ਰਿਛ, ਕਿਸੇ ਨੂੰ ਲੱਛਮੀ ਦਿੰਦਾ ਹੈ।4। (ਕੋਈ) ਨਾਟਕ, ਚੇਟਕ, ਆਸਣ, ਨਿਉਲੀ ਕਰਮ ਕਰਨ ਦੇ ਭਰਮ ਦੇ ਭੈ ਵਿਚ ਰੁਝੇ ਹੋਏ ਹਨ।5। (ਕਈ) ਜੋਗੀ ਜੋਗ ਵਿਚ, ਕਈ ਭੋਗੀ ਭੋਗ ਵਿਚ ਵਿਸ਼ੇਸ਼ ਤੌਰ ਤੇ ਜੁੜਦੇ ਅਤੇ ਵਿਛੜਦੇ ਹਨ।6। ਉਸ ਓਅੰਕਾਰ ਦਾ ਹੀ (ਸਾਰਾ) ਆਕਾਰ ਹੈ।7।

੧੦

(ਪਰਮਾਤਮਾ ਨੇ) ਚਾਰ ਖਾਣੀਆਂ, ਚਾਰ ਬਾਣੀਆਂ, ਚਾਰ ਯੁੱਗ ਅਤੇ ਚੌਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ।1। ਮਾਨਸ ਜੂਨ ਉਤਮ ਦਸੀ ਜਾਂਦੀ ਹੈ, (ਇਸ ਲਈ ਇਸ ਨੂੰ) ਦੁਰਲਭ ਜੂਨ ਵਜੋਂ ਵਿਖਾਇਆ ਜਾਂਦਾ ਹੈ।2। ਸਾਰੀਆਂ ਜੂਨਾਂ ਨੂੰ ਉਸ ਦੇ ਵਸ ਕਰਕੇ ਮਨੁੱਖ ਨੂੰ ਵਡਿਆਈ ਬਖ਼ਸ਼ੀ ਹੈ।3। ਜਗਤ ਵਿਚ ਆ ਕੇ ਬਹੁਤ ਮਨੁੱਖ ਪਰਾਧੀਨ ਰਹਿੰਦੇ ਹਨ, (ਇਸ ਗੱਲ ਦੀ) ਕੁਝ ਸਮਝ ਨਹੀਂ ਪੈਂਦੀ।4। ਇਨ੍ਹਾਂ ਵਿਚੋਂ ਉਹ ਕੋਈ ਅਧੀਨ ਹੁੰਦੇ ਹਨ ਜੋ ਮੰਦੇ ਕਰਮ ਕਰਕੇ ਜੀਵਨ ਨਸ਼ਟ ਕਰਦੇ ਹਨ।5। ਸਾਧ ਸੰਗਤ ਦੇ ਮਿਹਰ ਕੀਤਿਆਂ ਚੌਰਾਸੀ ਲੱਖ ਜੂਨਾਂ ਦਾ ਗੇੜ ਖ਼ਤਮ ਹੋ ਜਾਂਦਾ ਹੈ।6। ਗੁਰੂ ਦੇ ਸ਼ਬਦ ਰਾਹੀਂ ਵੱਡੀ ਵਡਿਆਈ ਮਿਲਦੀ ਹੈ।7।

੧੧

ਗੁਰਸਿੱਖ ਸਵੇਰੇ ਉਠ ਕੇ ਅੰਮ੍ਰਿਤ ਵੇਲੇ ਸਰੋਵਰ ਵਿਚ ਇਸ਼ਨਾਨ ਕਰਦਾ ਹੈ।1। ਗੁਰੂ ਦੇ ਸ਼ਬਦ ਉਚਾਰ ਕੇ ਧਰਮਸਾਲ ਨੂੰ ਜਾਣ ਦੀ ਸੁਰਤ ਕਰਦਾ ਹੈ।2। ਸਾਧ ਸੰਗਤ ਵਿਚ ਜਾ ਕੇ ਗੁਰਬਾਣੀ ਪ੍ਰੀਤ ਨਾਲ ਸੁਣਦਾ ਹੈ।3। ਮਨ ਵਿਚੋਂ (ਹਰ ਪ੍ਰਕਾਰ ਦੀ) ਸ਼ੰਕਾ ਮਿਟਾ ਕੇ ਗੁਰਸਿੱਖਾਂ ਦੀ ਸੇਵਾ ਕਰਦਾ ਹੈ।4।

ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ॥ (5)
ਗੁਰਸਿਖ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ॥ (6)
ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ॥ (7)
ਗੁਰਮੁਖਿ ਗਾਡੀ ਰਾਹੁ ਚਲੰਦਾ ॥ (8)

੧੨

ਓਅੰਕਾਰ ਅਕਾਰੁ ਜਿਸੁ ਸਤਿਗੁਰੁ ਪੁਰਖੁ ਸਿਰੰਦਾ ਸੋਈ॥ (1)
ਇਕੁ ਕਵਾਉ ਪਸਾਉ ਜਿਸ ਸਬਦ ਸੁਰਤਿ ਸਤਿਸੰਗ ਵਿਲੋਈ॥ (2)
ਬ੍ਰਹਮਾ ਬਿਸਨੁ ਮਹੇਸੁ ਮਿਲਿ ਦਸ ਅਵਤਾਰ ਵੀਚਾਰ ਨ ਹੋਈ॥ (3)
ਭੇਦ ਨ ਬੇਦ ਕਤੇਬ ਨੋ ਹਿੰਦੂ ਮੁਸਲਮਾਣ ਜਣੋਈ॥ (4)
ਉਤਮ ਜਨਮੁ ਸਕਾਰਥਾ ਚਰਣਿ ਸਰਣਿ ਸਤਿਗੁਰੁ ਵਿਰਲੋਈ॥ (5)
ਗੁਰੁ ਸਿਖ ਸੁਣਿ ਗੁਰੁਸਿਖ ਹੋਇ ਮੁਰਦਾ ਹੋਇ ਮਰੀਦ ਸੁ ਕੋਈ॥ (6)
ਸਤਿਗੁਰ ਗੋਰਿਸਤਾਨ ਸਮੋਈ ॥ (7)

੧੩

ਜਪ ਤਪ ਹਠਿ ਨਿਗ੍ਰਹ ਘਣੇ ਚਉਦਹ ਵਿਦਿਆ ਵੇਦ ਵਖਾਣੇ॥ (1)
ਸੇਖ ਨਾਗ ਸਨਕਾਦਿਕਾ ਲੋਮਸ ਅੰਤੁ ਅਨੰਤ ਨ ਜਾਣੇ॥ (2)
ਜਤੀ ਸਤੀ ਸੰਤੋਖੀਆ ਸਿਧ ਨਾਥ ਹੋਇ ਨਾਥ ਭੁਲਾਣੇ॥ (3)
ਪੀਰ ਪੈਕੰਬਰ ਅਉਲੀਏ ਬੁਜਰਕਵਾਰ ਹਜਾਰ ਹੈਰਾਂਣੇ॥ (4)
ਜੋਗ ਭੋਗ ਲਖ ਰੋਗ ਸੋਗ ਲਖ ਸੰਜੋਗ ਵਿਜੋਗ ਵਿਡਾਣੇ॥ (5)
ਦਸ ਨਾਉ ਸੰਨਿਆਸੀਆ ਭੰਭਲ ਭੂਸੇ ਖਾਇ ਭੁਲਾਣੇ॥ (6)
ਗੁਰੁ ਸਿਖ ਜੋਗੀ ਜਾਗਦੇ ਹੋਰ ਸਭੇ ਬਨਵਾਸੁ ਲੁਕਾਣੇ॥ (7)
ਸਾਧਸੰਗਤਿ ਮਿਲਿ ਨਾਮੁ ਵਖਾਣੇ ॥ (8)

੧੪

ਚੰਦ ਸੂਰਜ ਲਖ ਚਾਨਣੇ ਤਿਲ ਨ ਪੁਜਨਿ ਸਤਿਗੁਰੁ ਮਤੀ॥ (1)
ਲਖ ਪਾਤਾਲ ਅਕਾਸ ਲਖ ਉਚੀ ਨੀਵੀ ਕਿਰਣਿ ਨ ਰਤੀ॥ (2)
ਲਖ ਪਾਣੀ ਲਖ ਪਉਣ ਮਿਲ ਰੰਗ ਬਿਰੰਗ ਤਰੰਗਨ ਵਤੀ॥ (3)
ਆਦਿ ਨ ਅੰਤੁ ਨ ਮੰਤੁ ਪਲੁ ਲਖ ਪਰਲਉ ਲਖ ਲਖ ਉਤਪਤੀ॥ (4)

ਧਰਮ ਦੀ ਕਿਰਤ ਵਿਰਤ ਕਰਕੇ ਅਤੇ ਪ੍ਰਸ਼ਾਦ ਲਿਆ ਕੇ (ਸੰਗਤ ਵਿਚ) ਵੰਡਦਾ ਹੈ।5। ਗੁਰਸਿੱਖਾਂ ਨੂੰ (ਪ੍ਰਸ਼ਾਦ) ਦੇ ਕੇ (ਬਾਕੀ) ਬਚੇ ਨੂੰ ਪਿਛੋਂ ਆਪ ਖਾਂਦਾ ਹੈ।6। ਕਲਿਯੁਗ ਵਿਚ (ਗਿਆਨ ਦੇ) ਪ੍ਰਕਾਸ਼ ਨਾਲ ਗੁਰੂ ਚੇਲਾ ਅਤੇ ਚੇਲਾ ਗੁਰੂ ਵਰਗਾ ਹੋ ਜਾਂਦਾ ਹੈ।7। ਗੁਰਮੁਖ (ਗੁਰੂ ਦੁਆਰਾ ਚਲਾਏ) ਗਾਡੀ ਰਾਹ ਉਪਰ ਚਲਦਾ ਹੈ।8।

੧੨

ਓਅੰਕਾਰ ਹੀ ਜਿਸ ਦਾ ਆਕਾਰ ਹੈ, ਉਹੀ ਸਿਰਜਣ ਵਾਲਾ ਸਤਿਗੁਰੂ ਪੁਰਖ ਹੈ।1। ਜਿਸ ਨੇ ਇਕ ਵਾਕ ਤੋਂ (ਸਾਰਾ) ਪਸਾਰਾ ਕੀਤਾ ਹੈ, (ਉਸ ਨੇ ਹੀ) ਸ਼ਬਦ ਸੁਰਤਿ ਨੂੰ ਸਤਿਸੰਗਤ ਵਿਚ ਰਿੜਕਿਆ ਹੈ।2। ਬ੍ਰਹਮਾ, ਵਿਸ਼ਣੂ ਅਤੇ ਮਹੇਸ਼ ਨਾਲ ਮਿਲ ਕੇ ਦਸ ਅਵਤਾਰ ਤੋਂ ਵੀ (ਉਸ ਦਾ) ਵਿਚਾਰ ਨਹੀਂ ਹੋਇਆ।3। ਵੇਦ, ਕਤੇਬ, ਹਿੰਦੂ ਅਤੇ ਮੁਸਲਮਾਨ (ਵਾਸਤਵਿਕ) ਭੇਦ ਨੂੰ ਨਹੀਂ ਜਾਣਦੇ।4। (ਉਸ ਦਾ) ਉਤਮ ਜਨਮ ਸਕਾਰਥਾ ਹੁੰਦਾ ਹੈ (ਜੋ ਕੋਈ) ਵਿਰਲਾ ਸਤਿਗੁਰੂ ਦੇ ਚਰਣਾਂ ਦੀ ਸ਼ਰਣ (ਵਿਚ ਆਉਂਦਾ ਹੈ)।5। ਗੁਰੂ ਦੀ ਸਿਖਿਆ ਸੁਣ ਕੇ (ਕੋਈ) ਗੁਰਸਿੱਖ ਹੁੰਦਾ ਹੈ; (ਜੋ) ਕੋਈ (ਦ੍ਵੈਤ-ਭਾਵ ਵਜੋਂ) ਮਰਦਾ ਹੈ, (ਉਹ ਹੀ) ਕੋਈ ਮੁਰੀਦ ਬਣਦਾ ਹੈ।6। (ਉਹੀ) ਸਤਿਗੁਰੂ ਰੂਪ ਗੋਰ ਵਿਚ ਸਮਾਉਂਦਾ ਹੈ।7।

੧੩

ਜਪ, ਤਪ, ਹਠ, ਨਿਗ੍ਰਹ ਬਹੁਤ ਹਨ, ਵੇਦ ਚੌਦਾਂ ਵਿਦਿਆਵਾਂ ਦਾ ਬਖਾਨ ਕਰਦੇ ਹਨ।1। ਸ਼ੇਸ਼ ਨਾਗ, ਸਨਕ ਆਦਿਕ, ਲੋਮਸ (ਰਿਸ਼ੀ) ਅਨੰਤ (ਪ੍ਰਭੂ) ਦੇ ਅੰਤ ਨੂੰ ਜਾਣਦੇ ਨਹੀਂ ਹਨ।2। ਜਤੀ, ਸਤੀ, ਸੰਤੋਖੀ, ਸਿੱਧ, ਨਾਥ ਹੋ ਕੇ (ਵਾਸਤਵਿਕ) ਨਾਥ (ਸੁਆਮੀ) ਨੂੰ ਭੁਲਾਈ ਬੈਠੇ ਹਨ।3। ਪੀਰ, ਪੈਗੰਬਰ, ਔਲੀਏ, ਬਜ਼ੁਰਗ ਹਜ਼ਾਰ ਵਾਰ ਹੈਰਾਨ ਹੁੰਦੇ ਹਨ।4। ਲੱਖਾਂ ਜੋਗ ਭੋਗ, ਲੱਖਾਂ ਰੋਗ ਸੋਗ, ਲੱਖਾਂ ਸੰਯੋਗ ਵਿਯੋਗ ਵਿਚ ਹੈਰਾਨ (ਹੋ ਰਹੇ ਹਨ)।5। ਦਸ ਨਾਵਾਂ ਵਾਲੇ ਸੰਨਿਆਸੀ ਭੰਭਲ ਭੂਸਿਆਂ ਵਿਚ (ਡਕੋਡੋਲੇ ਖਾ ਕੇ) ਭੁਲੇ ਫਿਰਦੇ ਹਨ।6। ਗੁਰਸਿੱਖ ਰੂਪ ਜੋਗੀ ਜਾਗਦੇ ਹਨ (ਅਰਥਾਤ ਨਾਮ ਸਾਧਨਾ ਵਿਚ ਸਾਵਧਾਨ ਹਨ), ਹੋਰ ਸਭ ਬਨ ਦੇ ਨਿਵਾਸਾਂ ਵਿਚ ਲੁਕੇ ਹੋਏ ਹਨ।7। (ਉਹ) ਸਾਧ ਸੰਗਤ ਵਿਚ ਮਿਲ ਕੇ ਨਾਮ ਦਾ ਬਖਾਨ ਕਰਦੇ ਹਨ।8।

੧੪

ਲੱਖਾਂ ਚੰਦਾਂ ਅਤੇ ਸੂਰਜਾਂ ਦੇ ਪ੍ਰਕਾਸ਼ ਸਤਿਗੁਰੂ ਦੀ ਸਿਖਿਆ (ਦੇ ਇਕ) ਤਿਲ ਨੂੰ ਨਹੀਂ ਪਹੁੰਚ ਸਕਦੇ।1। ਲੱਖਾਂ ਪਾਤਾਲਾਂ, ਲੱਖਾਂ ਆਕਾਸ਼ਾਂ ਵਿਚ (ਗੁਰੂ ਦੀ ਸਿਖਿਆ ਦੀ) ਕਿਰਨ ਰਤੀ ਜਿੰਨੀ ਵਿਚ ਉੱਚੀ ਨੀਵੀਂ (ਅਥਵਾ ਮਧਮ) ਨਹੀਂ ਪੈਂਦੀ।2। ਲੱਖਾਂ ਪਾਣੀ, ਲੱਖਾਂ ਪੌਣਾਂ ਮਿਲ ਕੇ ਰੰਗ ਬਿਰੰਗੀਆਂ ਤਰੰਗਾ ਵਾਲੀਆਂ ਹੋ ਜਾਂਦੀਆਂ ਹਨ (ਪਰ ਗੁਰੂ ਦੀ ਸਿਖਿਆ ਦੀਆਂ ਤਰੰਗਾਂ ਨੂੰ ਨਹੀਂ ਅਪੜਦੀਆਂ)।3। ਲੱਖਾਂ ਉਤਪਤੀਆਂ ਅਤੇ ਲੱਖਾਂ ਪਰਲੋਆਂ (ਜਿਨ੍ਹਾਂ ਦਾ ਕੋਈ) ਆਦਿ ਅੰਤ ਨਹੀਂ ਹੈ, (ਗੁਰੂ ਦੀ) ਸਿਖਿਆ (*ਮੰਤ੍ਰ*) ਦੇ ਪਲ ਨਾਲ ਵੀ (ਬਰਾਬਰੀ) ਨਹੀਂ ਕਰ ਸਕਦੀਆਂ।4।

ਧੀਰਜ ਧਰਮ ਨ ਪੁਜਨੀ ਲਖ ਲਖ ਪਰਬਤ ਲਖ ਧਰਤੀ॥ (5)
ਲਖ ਗਿਆਨ ਧਿਆਨ ਲਖ ਤੁਲਿ ਨ ਤੁਲੀਐ ਤਿਲ ਗੁਰਮਤੀ॥ (6)
ਸਿਮਰਣ ਕਿਰਣਿ ਘਣੀ ਘੋਲਿ ਘਤੀ ॥ (7)

੧੫

ਲਖ ਦਰੀਆਉ ਕਵਾਉ ਵਿਚਿ ਲਖ ਲਖ ਲਹਰਿ ਤਰੰਗ ਉਠੰਦੇ॥ (1)
ਇਕਸ ਲਹਰਿ ਤਰੰਗ ਵਿਚਿ ਲਖ ਲਖ ਲਖ ਦਰੀਆਉ ਵਹੰਦੇ॥ (2)
ਇਕਸ ਇਕਸ ਦਰੀਆਉ ਵਿਚਿ ਲਖ ਅਵਤਾਰ ਅਕਾਰ ਫਿਰੰਦੇ॥ (3)
ਮਛ ਕਛ ਮਰਿਜੀਵੜੇ ਅਗਮ ਅਥਾਹ ਨ ਹਾਥਿ ਲਹੰਦੇ॥ (4)
ਪਰਵਦਗਾਰ ਅਪਾਰੁ ਹੈ ਪਾਰਾਵਾਰ ਨ ਲਹਨਿ ਤਰੰਦੇ॥ (5)
ਅਜਰਾਵਰੁ ਸ਼ਤਿਗੁਰੁ ਪੁਰਖੁ ਗੁਰਮਤ ਗੁਰਸਿਖ ਅਜਰੁ ਜਰੰਦੇ॥ (6)
ਕਰਨਿ ਬੰਦਗੀ ਵਿਰਲੇ ਬੰਦੇ ॥ (7)

੧੬

ਇਕ ਕਵਾਉ ਅਮਾਉ ਜਿਸੁ ਕੇਵਡੁ ਵਡੇ ਦੀ ਵਡਿਆਈ॥ (1)
ਓਅੰਕਾਰ ਅਕਾਰ ਜਿਸੁ ਤਿਸੁ ਦਾ ਅੰਤੁ ਨ ਕੋਊ ਪਾਈ॥ (2)
ਅਧਾ ਸਾਹੁ ਅਥਾਹੁ ਜਿਸੁ ਵਡੀ ਆਰਜਾ ਗਣਤ ਨ ਆਈ॥ (3)
ਕੁਦਰਤਿ ਕੀਮ ਨ ਜਾਣੀਐ ਕਾਦਰੁ ਅਲਖੁ ਨ ਲਖਿਆ ਜਾਈ॥ (4)
ਦਾਤਿ ਨ ਕੀਮ ਨ ਰਾਤਿ ਦਿਹੁ ਬੇਸੁਮਾਰੁ ਦਾਤਾਰੁ ਖੁਦਾਈ॥ (5)
ਅਬਿਗਤਿ ਗਤਿ ਅਨਾਥ ਨਾਥ ਅਕਥ ਕਥਾ ਨੇਤਿ ਨੇਤਿ ਅਲਾਈ॥ (6)
ਆਦਿ ਪੁਰਖੁ ਆਦੇਸੁ ਕਰਾਈ ॥(7)

੧੭

ਸਿਰੁ ਕਲਵਤੁ ਲੈ ਲਖ ਵਾਰ ਹੋਮੇ ਕਟਿ ਕਟਿ ਤਿਲੁ ਤਿਲੁ ਦੇਹੀ॥ (1)
ਗਲੈ ਹਿਵਾਚਲ ਲਖ ਵਾਰਿ ਕਰੈ ਉਰਧ ਤਪ ਜੁਗਤਿ ਸਨੇਹੀ॥ (2)
ਜਲ ਤਪੁ ਸਾਧੇ ਅਗਨਿ ਤਪੁ ਅਰਧ ਤਪੁ ਕਰਿ ਹੋਇ ਵਿਦੇਹੀ॥ (3)
ਵਰਤ ਨੇਮ ਸੰਜਮ ਘਣੇ ਦੇਵੀ ਦੇਵ ਸਥਾਨ ਭਵੇਹੀ॥ (4)
ਪੁੰਨ ਦਾਨ ਚੰਗਿਆਈਆ ਸਿਧਾਸਣ ਸਿੰਘਾਸਣ ਬੇਏਹੀ॥ (5)

ਲੱਖਾਂ ਪਰਬਤ (ਗੁਰੂ ਦੇ) ਧੀਰਜ ਅਤੇ ਲੱਖਾਂ ਧਰਤੀਆਂ (ਗੁਰੂ ਦੇ) ਧਰਮ ਨੂੰ ਨਹੀਂ ਪਹੁੰਚ ਸਕਦੀਆਂ।5। ਲੱਖਾਂ ਗਿਆਨ, ਲੱਖਾਂ ਧਿਆਨ ਗੁਰੂ ਦੀ ਸਿਖਿਆ ਦੇ (ਇਕ) ਤਿਲ ਦੇ ਬਰਾਬਰ ਵੀ ਤੋਲੇ ਨਹੀਂ ਜਾ ਸਕਦੇ।6। (ਮੈਂ ਗੁਰੂ ਦੀ ਸਿਖਿਆ ਦੇ) ਸਿਮਰਨ ਦੀ (ਇਕ) ਕਿਰਣ ਤੋਂ ਵਾਰਨੇ ਜਾਂਦਾ ਹਾਂ।7।

੧੫

(ਨਿਰੰਕਾਰ ਦੇ ਇਕ) ਵਾਕ ਵਿਚ ਲੱਖਾਂ ਦਰਿਆ ਅਤੇ ਲੱਖਾਂ ਲਹਿਰਾਂ ਅਤੇ ਤਰੰਗਾਂ ਉਠਦੀਆਂ ਹਨ।1। (ਮਾਇਆ ਦੀ) ਇਕ ਤਰੰਗ ਜਾਂ ਲਹਿਰ ਵਿਚ ਲੱਖਾਂ ਹੀ ਦਰਿਆ ਵਗਦੇ ਹਨ।2। ਇਕ ਇਕ ਦਰਿਆ ਵਿਚ ਲੱਖਾਂ ਅਵਤਾਰ ਧਾਰਣ ਕਰੀ ਫਿਰਦੇ ਹਨ।3। ਮੱਛ ਕੱਛ ਵਰਗੇ ਅਵਤਾਰ (*ਮਰਜੀਵੜੇ*) ਅਗੰਮ ਅਤੇ ਅਥਾਹ (ਪ੍ਰਭੂ ਰੂਪ ਸਮੁੰਦਰ) ਦੀ ਥਾਹ ਨਹੀਂ ਪਾ ਸਕਦੇ।4। ਪਰਵਰਦਗਾਰ (ਪ੍ਰਭੂ) ਅਪਾਰ ਹੈ, (ਉਸ ਦਾ) ਆਰ ਪਾਰ ਤਰਨ ਵਾਲੇ ਨਹੀਂ ਲੈ ਸਕਦੇ।5। ਸਤਿਗੁਰੂ (ਗੁਰੂ ਨਾਨਕ ਦੇਵ) ਅਜਰ ਅਤੇ ਅਮਰ ਪੁਰਖ ਹੈ, ਗੁਰੂ ਦੀ ਸਿਖਿਆ ਲੈ ਕੇ ਗੁਰ-ਸਿੱਖ ਅਜਰ (ਵਸਤੂ) ਨੂੰ ਜਰ ਲੈਂਦੇ ਹਨ।6। (ਪਰ) ਵਿਰਲੇ ਬੰਦੇ ਹੀ ਭਗਤੀ ਕਰਦੇ ਹਨ।7।

੧੬

ਜਿਸ (ਪ੍ਰਭੂ) ਦਾ ਇਕ ਵਾਕ ਹੀ ਅਮਿਤ ਹੈ, (ਉਸ) ਵੱਡੇ ਦੀ ਵਡਿਆਈ ਕਿਤਨੀ ਕੁ (ਵੱਡੀ ਹੈ)।1। ਜਿਸ ਓਅੰਕਾਰ ਦਾ (ਇਹ) ਆਕਾਰ ਹੈ, ਉਸ ਦਾ ਅੰਤ ਕੋਈ ਨਹੀਂ ਪਾ ਸਕਦਾ।2। ਜਿਸ ਦਾ ਅੱਧਾ ਸੁਆਸ ਵੀ ਅਥਾਹ ਹੈ, (ਉਸ ਦੀ) ਵੱਡੀ ਉਮਰ ਗਿਣਤੀ ਵਿਚ ਨਹੀਂ ਆਉਂਦੀ।3। (ਪ੍ਰਭੂ ਦੀ) ਕੁਦਰਤ/ਮਾਇਆ ਦੀ ਕੀਮਤ ਨਹੀਂ ਜਾਣੀ ਜਾ ਸਕਦੀ, (ਉਹ) ਅਲੱਖ ਕਾਦਰ ਲਖਿਆ ਨਹੀਂ ਜਾ ਸਕਦਾ।4। (ਉਸ ਦੀ) ਦਾਤ, ਰਾਤ, ਦਿਨ ਦੀ ਕੀਮਤ ਨਹੀਂ ਪਾਈ ਜਾ ਸਕਦੀ, (ਉਹ) ਦਾਤਾਰ ਪ੍ਰਭੂ ਦੀ ਖ਼ੁਦਾਈ ਅਸੀਮ ਹੈ।5। (ਉਸ) ਅਨਾਥਾਂ ਦੇ ਨਾਥ (ਪ੍ਰਭੂ) ਦੀ ਗਤਿ ਨਾਸ਼ ਰਹਿਤ (*ਅਬਿਗਤਿ*) ਹੈ, (ਉਸ ਦੀ) ਨ ਕਥੀ ਜਾ ਸਕਣ ਵਾਲੀ ਕਥਾ ਨੂੰ (ਸਭ) ਨੇਤਿ ਨੇਤਿ ਕਹਿੰਦੇ ਹਨ।6। (ਮੈਂ) ਆਦਿ ਪੁਰਖ ਨੂੰ ਪ੍ਰਣਾਮ ਕਰਦਾ ਹਾਂ।7।

੧੭

(ਕਾਸ਼ੀ ਵਿਚ ਜਾ ਕੇ ਕੋਈ ਭਾਵੇਂ) ਲੱਖ ਵਾਰ ਸਿਰ ਉਪਰ ਕਲਵਤ੍ਰ ਲਵੇ ਅਤੇ ਦੇਹੀ ਨੂੰ ਤਿਲ ਤਿਲ ਜਿੰਨਾ ਕਟ ਕੇ ਹੋਮ ਕਰੇ।1। ਹਿਮਾਚਲ ਪਰਬਤ ਵਿਚ ਲੱਖ ਵਾਰ (ਜਾ ਕੇ) ਗਲੇ ਅਤੇ ਪ੍ਰੇਮ-ਪੂਰਵਕ ਪੁਠੇ ਲਟਕ ਕੇ ਤਪ ਕਰੇ।2। ਜਲ ਵਿਚ ਤਪ ਕਰੇ, ਅਗਨੀ (ਦੀਆਂ ਧੂਣੀਆਂ) ਨੂੰ ਸਾਧੇ, ਰਾਜਾ ਜਨਕ (ਵਿਦੇਹੀ) ਵਾਂਗ ਅਰਧ ਤਪ ਕਰੇ।3। ਵਰਤ, ਨੇਮ, ਸੰਜਮ ਬਹੁਤ ਸਾਰੇ ਕਰੇ, ਦੇਵੀ ਦੇਵਤਿਆਂ ਦੇ ਸਥਾਨਾਂ ਦਾ ਭਰਮਣ ਕਰੇ।4। ਪੁੰਨ, ਦਾਨ ਵਰਗੀਆਂ ਚੰਗਿਆਈਆਂ ਕਰੇ, ਸਿੱਧ-ਆਸਣਾਂ ਅਤੇ ਸਿੰਘਾਸਣਾਂ ਉਪਰ ਬੈਠੇ।5।

ਨਿਵਲੀ ਕਰਮ ਭੁਇਅੰਗਮਾ ਪੂਰਕ ਕੁੰਭਕ ਰੇਚਕ ਰੇਹੀ॥ (6)
ਗੁਰਮੁਖਿ ਸੁਖ ਫਲ ਸਰਨਿ ਸਭੇਹੀ ॥ (7)

੧੮

ਸਹਸ ਸਿਆਣੇ ਸਪੁਰਸ ਸਹਸ ਸਿਆਣਪ ਲਇਆ ਨ ਜਾਈ॥ (1)
ਸਹਸ ਸੁਘੜ ਸੁਘੜਾਈਆ ਤੁਲੁ ਨ ਸਹਸ ਚਤੁਰ ਚਤੁਰਾਈ॥ (2)
ਲਖ ਹਕੀਮ ਲਖ ਹਿਕਮਤੀ ਦੁਨੀਆਦਾਰ ਵਡੇ ਦੁਨਿਆਈ॥ (3)
ਲਖ ਸਾਹ ਪਤਿਸਾਹ ਲਖ ਲਖ ਵਜੀਰ ਨ ਮਸਲਤ ਕਾਈ॥ (4)
ਜਤੀ ਸਤੀ ਸੰਤੋਖੀਆ ਸਿਧ ਨਾਥ ਮਿਲਿ ਹਾਥ ਨ ਪਾਈ॥ (5)
ਚਾਰਿ ਵਰਨਿ ਚਾਰ ਮਜਹਬਾ ਛਿਅ ਦਰਸਨ ਨਹਿ ਅਲਖੁ ਲਖਾਈ॥ (6)
ਗੁਰਮੁਖਿ ਸੁਖ ਫਲ ਵਡੀ ਵਡਿਆਈ ॥ (7)

੧੯

ਪੀਰ ਮੁਰੀਦੀ ਗਾਖੜੀ ਪੀਰਾ ਪੀਰੁ ਗੁਰਾ ਗੁਰੁ ਜਾਣੈ॥ (1)
ਸਤਿਗੁਰੁ ਦਾ ਉਪਦੇਸੁ ਲੈ ਵੀਹ ਇਕੀਹ ਉਲੰਘਿ ਸਿਵਾਣੈ॥ (2)
ਮੁਰਦਾ ਹੋਇ ਮੁਰੀਦ ਸੋ ਗੁਰੁ ਸਿਖ ਜਾਇ ਸਮਾਇ ਬਬਾਣੈ॥ (3)
ਪੈਰੀ ਪੈ ਪਾਖਾਕ ਹੋਇ ਤਿਸੁ ਪਾ ਖਾਕ ਪਾਕੁ ਪਤੀਆਣੈ॥ (4)
ਗੁਰਮੁਖਿ ਪੰਥੁ ਅਗਮੁ ਹੈ ਮਰਿ ਮਰਿ ਜੀਵੈ ਜਾਇ ਪਛਾਣੈ॥ (5)
ਗੁਰੁ ਉਪਦੇਸੁ ਅਵੇਸੁ ਕਰਿ ਕੀੜੀ ਭ੍ਰਿੰਗੀ ਵਾਂਗ ਵਿਡਾਣੈ॥ (6)
ਅਕਥ ਕਥਾ ਕਉਣ ਆਖਿ ਵਖਾਣੈ ॥ (7)

੨੦

ਚਾਰਿ ਵਰਨਿ ਮਿਲਿ ਸਾਧਸੰਗ ਚਾਰ ਚਵਕਾ ਸੋਲਹਿ ਜਾਣੈ॥ (1)
ਪੰਜ ਸਬਦ ਗੁਰ ਸਬਦ ਲਿਵ ਪੰਜੂ ਪੰਜੇ ਪੰਜੀਹ ਲਾਣੈ॥ (2)
ਛਿਅ ਦਰਸਣ ਇਕ ਦਰਸਣੋ ਛਿਅ ਛਕੇ ਛਤੀਹ ਸਮਾਣੈ॥ (3)
ਸਤ ਦੀਪ ਇਕ ਦੀਪਕੋ ਸਤ ਸਤੇ ਉਣਵੰਜਹਿ ਭਾਣੈ॥ (4)
ਅਸਟ ਧਾਤੁ ਇਕੁ ਧਾਤ ਕਰਿ ਅਠੂ ਅਠੇ ਚਉਹਠ ਮਾਣੈ॥ (5)

ਨਿਉਲੀ ਕਰਮ ਕਰੇ, ਭੁਯੰਗ (ਨਾੜੀ ਨੂੰ ਸਾਧੇ) ਅਤੇ ਪੂਰਕ, ਕੁੰਭਕ ਅਤੇ ਰੇਚਕ ਕਰੇ।6। (ਇਹ) ਸਾਰੇ ਗੁਰਮੁਖ ਦੇ ਆਤਮਿਕ ਸੁਖ ਦੇ ਫਲ ਦੇ ਬਰਾਬਰ ਨਹੀਂ ਹਨ।7।

੧੮

ਹਜ਼ਾਰਾਂ ਸਿਆਣਿਆਂ ਅਤੇ ਹਜ਼ਾਰਾਂ ਉਤਮ ਪੁਰਸ਼ਾਂ (ਸਪੁਰਸ਼) ਤੋਂ ਸਿਆਣਪਾਂ ਨਾਲ (ਆਤਮਿਕ ਸੁਖ ਫਲ) ਪ੍ਰਾਪਤ ਨਹੀਂ ਕੀਤਾ ਜਾ ਸਕਦਾ।1। ਹਜ਼ਾਰਾ ਸੂਝਵਾਨਾਂ ਦੀਆਂ ਸੂਝਾਂ ਅਤੇ ਹਜ਼ਾਰਾ ਚਤੁਰਾਂ ਦੀਆਂ ਚਤੁਰਾਈਆਂ (ਉਸ ਸੁਖ ਫਲ ਦੇ) ਬਰਾਬਰ ਨਹੀਂ ਹਨ।2। ਲੱਖਾਂ ਹਕੀਮ ਅਤੇ ਲੱਖਾਂ (ਉਨ੍ਹਾਂ ਦੀਆਂ) ਹਿਕਮਤਾਂ ਹਨ, ਦੁਨੀਆਦਾਰ ਵੀ ਵੱਡੇ ਦੁਨੀਆਦਾਰ ਹਨ।3। ਲੱਖਾਂ ਸ਼ਾਹ, ਲੱਖਾਂ ਪਾਤਿਸ਼ਾਹ ਅਤੇ ਲੱਖਾਂ ਵਜ਼ੀਰਾਂ ਦੀ ਸਲਾਹ ਕੋਈ (ਮਹੱਤਵ ਨਹੀਂ ਰਖਦੀ)।4। ਜਤੀ, ਸਤੀ, ਸੰਤੋਖੀ, ਸਿੱਧ, ਨਾਥ ਮਿਲ ਕੇ ਵੀ (ਉਸ ਸੁਖ ਦੀ) ਹਾਥ ਨਹੀਂ ਪਾ ਸਕਦੇ।5। ਚਾਰ ਵਰਣ, ਚਾਰ ਮਜ਼੍ਹਬ ਅਤੇ ਛੇ ਦਰਸ਼ਨ ਅਲੱਖ ਨੂੰ ਲਖ ਨਹੀਂ ਸਕਦੇ।6। ਗੁਰਮੁਖਾਂ ਦੇ (ਆਤਮਿਕ) ਸੁਖ ਫਲ ਦੀ ਵਡਿਆਈ ਵੱਡੀ ਹੈ।7।

੧੯

ਪੀਰਾਂ (ਗੁਰਾਂ) ਦੀ ਮੁਰੀਦੀ ਔਖੀ ਹੈ, (ਇਸ ਨੂੰ) ਪੀਰਾਂ ਦਾ ਪੀਰ ਅਤੇ ਗੁਰੂਆਂ ਦਾ ਗੁਰੂ ਹੀ ਜਾਣਦਾ ਹੈ।1। ਸਤਿਗੁਰੂ ਦਾ ਉਪਦੇਸ਼ ਲੈ ਕੇ (ਜੋ ਸਿੱਖ) ਸੰਸਾਰਿਕਤਾ ਅਤੇ ਤੁਰੀਆ ਪਦ ਲੰਘ ਜਾਂਦਾ ਹੈ (ਉਹੀ ਸਿੱਖੀ ਦੀ ਵਾਸਤਵਿਕਤਾ ਨੂੰ) ਪਛਾਣਦਾ ਹੈ।2। ਜੋ ਮੁਰੀਦ (ਆਪਾ-ਭਾਵ ਵਜੋਂ) ਮੁਰਦਾ ਹੋ ਕੇ (ਆਉਂਦਾ ਹੈ), ਉਹ ਗੁਰਸਿੱਖ ਬਾਬੇ (ਨਾਨਕ ਦੇ) ਘਰ ਵਿਚ ਜਾ ਸਮਾਉਂਦਾ ਹੈ।3। (ਜੋ ਸਿੱਖ ਗੁਰੂ ਦੇ) ਪੈਰੀਂ ਪੈ ਕੇ ਪੈਰਾਂ ਦੀ ਮਿੱਟੀ ਹੁੰਦਾ ਹੈ, ਉਸ ਦੀ ਪਵਿਤਰ ਚਰਣ ਧੂੜ ਤੋਂ (ਲੋਕ) ਪਤੀਜ ਜਾਂਦੇ ਹਨ।4। ਗੁਰਮੁਖ ਦਾ ਪੰਥ ਅਗੰਮ ਹੈ, (ਇਥੇ ਸਾਧਕ) ਮਰ ਮਰ ਕੇ ਜੀਉਂਦਾ ਹੈ (ਅਤੇ ਅਗੇ) ਜਾ ਕੇ (ਸਤਿ-ਸਰੂਪ ਨੂੰ) ਪਛਾਣਦਾ ਹੈ।5। (ਜੋ) ਗੁਰੂ ਦੇ ਉਪਦੇਸ਼ ਵਿਚ ਵਸਦਾ ਹੈ, (ਉਸ ਨੂੰ) ਕੀੜੀ ਤੋਂ ਭ੍ਰਿੰਗੀ ਵਾਂਗ ਅਸਚਰਜ ਰੂਪ (ਬਖਾਨਿਆ ਜਾਂਦਾ ਹੈ)।6। (ਉਸ) ਅਕਥ ਦੀ ਕਥਾ ਨੂੰ ਆਖ ਕੇ ਕੌਣ ਬਖਾਨ ਕਰ ਸਕਦਾ ਹੈ।7।

੨੦

ਚਾਰ ਵਰਣ ਸਾਧ ਸੰਗਤ ਨਾਲ ਮਿਲ ਕੇ (ਉਹ) ਚਾਰ ਚੌਕੇ ਸੋਲ੍ਹਾਂ ਜਾਣੇ ਜਾਂਦੇ ਹਨ।1। ਪੰਜ ਸ਼ਬਦਾਂ (ਦੀ ਥਾਂ ਜੋ) ਗੁਰੂ ਦੇ ਸ਼ਬਦ ਨਾਲ ਲਿਵ ਲਗਾਉਂਦੇ ਹਨ, (ਉਹ) ਪੰਜੂ ਪਾਂਜੇ ਪੰਝੀ ਹੋ ਜਾਂਦੇ ਹਨ।2। ਛੇ ਦਰਸ਼ਨਾਂ ਦਾ (ਜੋ) ਇਕ ਦਰਸ਼ਨ ਹੈ, (ਉਹ) ਛੇ ਛੱਕੇ ਛੱਤੀ ਪਾਖੰਡਾਂ ਨੂੰ ਜਿਤ ਲੈਂਦੇ ਹਨ।3। ਸੱਤ ਦੀਪਕਾਂ ਵਿਚ (ਜੋ) ਇਕ ਦੀਪਕ ਹੀ ਸਮਝਦੇ ਹਨ (ਉਸ ਦਾ) ਸਤੂ ਸਾਤੇ ਉਣੰਜਾ (ਪੌਣਾਂ ਵਾਲਾ) ਸ਼ਰੀਰ ਭਾਣੇ ਵਿਚ ਰਹਿੰਦਾ ਹੈ।4। (ਜਿਸ ਨੇ) ਅੱਠਾਂ ਧਾਤਾਂ ਨੂੰ ਇਕ ਧਾਤ ਕੀਤੀ ਹੈ (ਉਹ) ਅਠੂ ਅਠੇ ਚੌਂਠ (ਵਿਦਿਆਵਾਂ ਨੂੰ) ਮਾਣਦਾ ਹੈ।5।

ਨਉ ਨਾਥ ਇਕ ਨਾਥ ਹੈ ਨਉ ਨਾਏ ਏਕਾਸੀਹ ਦਾਣੈ॥ (6)
ਦਸ ਦੁਆਰ ਨਿਰਧਾਰ ਕਰਿ ਦਾਹੋ ਦਾਹੇ ਸਉ ਪਰਵਾਣੈ॥ (7)
ਗੁਰਮੁਖਿ ਸੁਖ ਫਲ ਚੋਜ ਵਿਡਾਣੈ ॥ (8)

੨੧

ਸਉ ਵਿਚ ਵਰਤੈ ਸਿਖ ਸੰਤ ਇਕੋਤਰ ਸੌ ਸਤਿਗੁਰ ਅਬਿਨਾਸੀ॥ (1)
ਸਦਾ ਸਦੀਵ ਦੀਬਾਣ ਜਿਸੁ ਅਸਥਿਰ ਸਦਾ ਨ ਆਵੈ ਜਾਸੀ॥ (2)
ਇਕ ਮਨ ਜਿਨੈ ਧਿਆਇਆ ਕਾਟੀ ਗਲਹੁ ਤਿਸੈ ਜਮ ਫਾਸੀ॥ (3)
ਇਕੋ ਇਕ ਵਰਤਦਾ ਸਬਦ ਸੁਰਤਿ ਸਤਿਗੁਰੂ ਜਣਾਸੀ॥ (4)
ਬਿਨੁ ਦਰਸਣੁ ਗੁਰੁ ਮੂਰਤੇ ਭ੍ਰਮਤਾ ਫਿਰੇ ਲਖ ਜੂਨਿ ਚਉਰਾਸੀ॥ (5)
ਬਿਨੁ ਦੀਖਿਆ ਗੁਰਦੇਵ ਕੀ ਮਰਿ ਜਨਮੇ ਵਿਚਿ ਨਰਕ ਪਵਾਸੀ॥ (6)
ਨਿਰਗੁਣ ਸਰਗੁਣ ਸਤਿਗੁਰੂ ਵਿਰਲਾ ਕੋ ਗੁਰ ਸਬਦ ਸਮਾਸੀ॥ (7)
ਬਿਨੁ ਗੁਰੁ ਓਟ ਨ ਹੋਰ ਕੋ ਸਚੀ ਓਟ ਨ ਕਦੇ ਬਿਨਾਸੀ॥ (8)
ਗੁਰਾ ਗੁਰੂ ਸਤਿਗੁਰੁ ਪੁਰਖੁ ਆਦਿ ਅੰਤਿ ਥਿਰ ਗੁਰੂ ਰਹਾਸੀ॥ (9)
ਕੋ ਵਿਰਲਾ ਗੁਰਮੁਖਿ ਸਹਜਿ ਸਮਾਸੀ ॥ (10)

੨੨

ਧਿਆਨ ਮੂਲ ਮੂਰਤਿ ਗੁਰੂ ਪੂਜਾ ਮੂਲ ਗੁਰੁ ਚਰਣ ਪੁਜਾਏ॥ (1)
ਮੰਤ੍ਰ ਮੂਲੁ ਗੁਰੁ ਵਾਕ ਹੈ ਸਚੁ ਸਬਦੁ ਸਤਿਗੁਰੂ ਸੁਣਾਏ॥ (2)
ਚਰਣੋਦਕੁ ਪਵਿਤ੍ਰ ਹੈ ਚਰਣ ਕਮਲ ਗੁਰੁ ਸਿਖ ਧੁਆਏ॥ (3)
ਚਰਣਾਮ੍ਰਿਤ ਕਸਮਲ ਕਟੇ ਗੁਰੁ ਧੂਰੀ ਬੁਰੇ ਲੇਖ ਮਿਟਾਏ॥ (4)
ਸਤਿਨਾਮ ਕਰਤਾ ਪੁਰਖੁ ਵਾਹਗੁਰੂ ਰਿਦੈ ਵਿਚਿ ਸਮਾਏ॥ (5)
ਬਾਰਹ ਤਿਲਕ ਮਿਟਾਏ ਕੇ ਗੁਰਮੁਖਿ ਤਿਲਕ ਨੀਸਾਣ ਚੜਾਏ॥ (6)
ਰਹੁਰਾਸੀ ਰਹੁਰਾਸਿ ਏਹੁ ਇਕੋ ਜਪੀਐ ਹੋਰੁ ਤਜਾਏ॥ (7)
ਬਿਨੁ ਗੁਰ ਦਰਸਣੁ ਦੇਖਣਾ ਭ੍ਰਮਤਾ ਫਿਰੇ ਠਉੜਿ ਨਹੀਂ ਪਾਏ॥ (8)
ਬਿਨੁ ਗੁਰੁ ਪੂਰੈ ਆਏ ਜਾਏ ॥ (9)

(ਜੋ) ਨੌ ਨਾਥਾਂ ਦੇ ਨਾਥ (ਪ੍ਰਭੂ) ਨੂੰ ਮੰਨਦਾ ਹੈ, (ਉਹ) ਨੌ ਨਾਏਂ ਇਕਾਸੀ (ਖੰਡਾਂ ਦਾ) ਸੁਆਮੀ ਬਣਦਾ ਹੈ।6। ਦਸ ਇੰਦਰੀਆਂ (ਜਿਸ ਨੇ) ਵਸ਼ ਕਰ ਲਈਆਂ ਹਨ, (ਉਹ) ਦਾਹੋ ਦਾਹੀ ਸੌ ਵਜੋਂ ਪ੍ਰਵਾਨ ਹੁੰਦਾ ਹੈ।7। ਗੁਰਮੁਖ ਦੇ ਆਤਮਿਕ ਸੁਖ ਦਾ ਫਲ ਅਸਚਰਜ ਕੌਤਕ ਭਰਿਆ ਹੈ।8।

੨੧

ਸਿੱਖ ਸੰਤ ਸੌ ਵਿਚ ਵਰਤਦੇ ਹਨ ਅਤੇ ਅਵਿਨਾਸ਼ੀ ਸਤਿਗੁਰੂ ਇਕ ਸੌ ਇਕ ਵਿਚ (ਸਥਿਤ ਹੁੰਦਾ ਹੈ)।1। ਜਿਸ ਦਾ ਦੀਵਾਨ/ਦਰਬਾਰ ਸਦਾ ਸਦੀਵੀ ਹੈ, (ਉਹ) ਸਥਿਰ ਹੈ, ਆਉਂਦਾ ਜਾਂਦਾ ਨਹੀਂ ਹੈ।2। ਜਿਸ ਨੇ ਇਕ ਮਨ ਹੋ ਕੇ (ਉਸ ਨੂੰ) ਧਿਆਇਆ ਹੈ, ਉਸ ਦੇ ਗਲੇ ਦੀ ਫਾਹੀ ਕਟੀ ਗਈ ਹੈ।3। (ਸਭ) ਵਿਚ ਇਕੋ ਇਕ ਪ੍ਰਭੂ ਵਸਦਾ ਹੈ, ਸ਼ਬਦ ਵਿਚ ਸੁਰਤਿ ਜੋੜਨ ਨਾਲ (ਇਹ ਗਿਆਨ) ਸਤਿਗੁਰੂ ਕਰਾਉਂਦਾ ਹੈ।4। (ਜੋ) ਗੁਰੂ ਦੇ ਸਰੂਪ ਦੇ ਦਰਸ਼ਨ ਤੋਂ ਬਿਨਾ ਹੈ, (ਉਹ) ਚੌਰਾਸੀ ਲੱਖ ਜੂਨਾਂ ਵਿਚ ਭੌਂਦਾ ਫਿਰਦਾ ਹੈ।5। (ਜੋ) ਗੁਰੂ ਦੇਵ ਦੀ ਦੀਖਿਆ ਤੋਂ ਬਿਨਾ ਹੈ (ਉਹ) ਜੰਮਦਾ, ਮਰਦਾ ਅਤੇ ਨਰਕਾਂ ਵਿਚ ਪੈਂਦਾ ਹੈ।6। ਨਿਰਗੁਣ (ਪ੍ਰਭੂ) ਦਾ ਸਗੁਣ ਸਰੂਪ ਸਤਿਗੁਰੂ ਹੈ, ਕੋਈ ਵਿਰਲਾ ਹੀ ਗੁਰੂ ਦੇ ਸ਼ਬਦ ਵਿਚ ਸਮਾਉਂਦਾ ਹੈ।7। ਬਿਨਾ ਸਤਿਗੁਰੂ ਦੇ ਹੋਰ ਓਟ ਕੋਈ ਨਹੀਂ ਹੈ, (ਉਹ) ਸੱਚੀ ਓਟ ਕਦੇ ਨਸ਼ਟ ਨਹੀਂ ਹੁੰਦੀ।8। ਗੁਰੂਆਂ ਦਾ ਗੁਰੂ ਸਤਿਗੁਰੂ ਪੁਰਖ ਹੈ, ਆਦਿ ਅੰਤ ਵਿਚ ਗੁਰੂ ਸਥਿਰ ਰਹਿੰਦਾ ਹੈ।9। ਕੋਈ ਵਿਰਲਾ ਗੁਰਮੁਖ ਸਹਿਜ ਅਵਸਥਾ ਵਿਚ ਸਮਾਉਂਦਾ ਹੈ।10।

੨੨

(ਸਾਰੇ) ਧਿਆਨ ਦਾ ਮੂਲ ਗੁਰੂ ਦੀ ਮੂਰਤ ਹੈ, (ਸਭ) ਪੂਜਾ ਦਾ ਮੂਲ ਗੁਰੂ ਦੇ ਚਰਣਾਂ ਦੀ ਪੂਜਾ ਹੈ।1। (ਸਭ) ਮੰਤਰਾਂ ਦਾ ਮੂਲ ਗੁਰੂ ਦਾ ਵਾਕ ਹੈ (ਕਿਉਂਕਿ) ਸਤਿਗੁਰੂ ਸੱਚਾ ਸ਼ਬਦ ਸੁਣਾਉਂਦਾ ਹੈ।2। (ਸਾਰੇ) ਚਰਣੋਦਕਾਂ ਵਿਚ (ਉਹ) ਚਰਣੋਦਕ ਪਵਿਤਰ ਹੈ (ਜੋ) ਸਿੱਖ ਗੁਰੂ ਦੇ ਚਰਣਾਂ ਨੂੰ ਧੋਂਦਾ ਹੈ।3। ਚਰਣਾਮ੍ਰਿਤ ਪਾਪਾਂ (*ਕਸਮਲ*) ਨੂੰ ਕਟਦਾ ਹੈ, ਗੁਰੂ ਦੇ ਚਰਣਾਂ ਦੀ ਧੂੜ (ਮੱਥੇ ਉਤੇ ਲਿਖੇ) ਮਾੜੇ ਲੇਖਾਂ ਨੂੰ ਮਿਟਾਉਂਦੀ ਹੈ।4। ਵਾਹਿਗੁਰੂ ਦਾ ਮੰਤਰ 'ਸਤਿਨਾਮੁ ਕਰਤਾ ਪੁਰਖ' (ਜਪਣ ਨਾਲ ਪ੍ਰਭੂ) ਹਿਰਦੇ ਵਿਚ ਆ ਸਮਾਉਂਦਾ ਹੈ।5। (ਵੈਰਾਗੀਆਂ ਦੇ) ਬਾਰ੍ਹਾਂ ਤਿਲਕ ਵਾਲੀ ਮਾਨਤਾ ਮਿਟਾ ਕੇ ਗੁਰਮੁਖ ਨੇ (ਗੁਰੂ ਦੇ) ਨੀਸਾਣ ਨੂੰ (ਮੱਥੇ ਉਤੇ) ਲਗਾਇਆ ਹੈ।6। ਰਹਿਰਾਸਾਂ ਵਿਚੋਂ ਇਹੀ ਰਹਿਰਾਸ (ਮਰਯਾਦਾ) ਸ੍ਰੇਸ਼ਠ ਹੈ ਕਿ ਇਕ (ਪ੍ਰਭੂ) ਨੂੰ ਜਪੀਏ ਅਤੇ ਹੋਰਾਂ ਨੂੰ ਛਡ ਦੇਈਏ।7। ਗੁਰੂ ਤੋਂ ਬਿਨਾ (ਜੋ ਹੋਰਾਂ ਦੇ) ਦਰਸ਼ਨ ਵੇਖਦਾ ਹੈ, (ਉਹ) ਭੌਂਦਾ ਫਿਰਦਾ ਹੈ, (ਕਿਤੇ) ਠੋਰ ਠਿਕਾਣਾ ਨਹੀਂ ਪਾਉਂਦਾ।8। ਬਿਨਾ ਪੂਰੇ ਗੁਰੂ ਦੇ (ਮਨੁੱਖ ਸੰਸਾਰ ਵਿਚ) ਆਉਂਦਾ ਜਾਂਦਾ ਰਹਿੰਦਾ ਹੈ।9।

